**Dhukhdey Masley-Bhakhda Punjab**
by
**Kulbir Singh Sidhu, IAS (Retd.)**

#1374, Sector 68, Mohali
Sahibzada Ajit Singh Nagar
Mobile : 98140-32009, 98140-15329
Email : kulbirsinghsidhuias@gmail.com
ISBN : 81-904043-9-3


Price : Rs.300/-

**Printed at : Asia Visions**
1-209-589-3367
91-98159-45018

# ਸਮਰਪਣ

*ਇਹ ਰਚਨਾ ਪੰਜਾਬੀ ਵੀਰਾਂ-ਭੈਣਾਂ ਤੇ ਖਾਸ ਕਰਕੇ ਸਮਾਜ ਦੇ ਉਨ੍ਹਾਂ ਵਰਗਾਂ ਨੂੰ ਸਮਰਪਿਤ ਹੈ, ਜਿਨ੍ਹਾਂ ਦੇ ਚੌਗਿਰਦੇ ਫੈਲੇ ਸਮਾਜਿਕ, ਰਾਜਨੀਤਕ ਤੇ ਆਰਥਿਕ ਭ੍ਰਿਸ਼ਟਾਚਾਰ ਤੇ ਸ਼ੋਸ਼ਣ ਜਿਹੇ ਧੁਖਦੇ-ਭਖਦੇ ਮਸਲਿਆਂ ਦੇ ਸੇਕ ਨਾਲ ਬਾਬਾ ਫ਼ਰੀਦ ਦੇ ਸ਼ਬਦਾਂ ਵਿਚ ਪਿੰਡੇ-ਪਾਸੇ ਤੇ ਹੱਡ-ਗੋਡੇ ਦੁਖ-ਧੁਖ ਰਹੇ ਹਨ ਤੇ ਉਨ੍ਹਾਂ ਦੀ ਜ਼ਿੰਦਗੀ ਦੀਆਂ ਮੁਸ਼ੱਕਤ ਭਰੀਆਂ ਵਾਟਾਂ ਤੇ ਰਾਤਾਂ ਲੰਮੇਰੀਆਂ ਹੋ ਰਹੀਆਂ ਹਨ।*

— — — — — — — — — — — — — — — — — —

## "ਸੁਆਗਤ ਤੇ ਸੁਗਾਤ"

ਰੱਬ ਦੀ ਲੀਲਾ ਤੇ ਸਾਡੇ ਚਾਵਾਂ-ਮਲ੍ਹਾਰਾਂ ਦੀ ਚੰਗੇਰ ਬਣਕੇ
ਸਾਡੇ ਘਰ ਆਈ 'ਕੁੰਵਰ ਗੁਣਤਾਸ' ਨੂੰ ਖੁਸ਼ਆਮਦੀਦ ਕਹਿਣ ਵਜੋਂ
ਇਹ ਪੁਸਤਕ ਇਕ ਅਸੀਸ ਭਰੀ ਪਹਿਲੀ ਸੁਗਾਤ ਹੈ।
ਸਾਡੇ ਪਰਿਵਾਰ ਵਿਚ 60 ਸਾਲ ਬਾਅਦ ਦਾਦੀ ਭੂਆ ਸੁਖਦੀਪ
ਕੌਰ ਮਗਰੋਂ ਸਾਡੇ ਬੱਚਿਆਂ ਦੀ ਪੀੜ੍ਹੀ ਦੀ ਇਸ ਪਲੇਠੀ ਧੀ-
ਧਿਆਣੀ ਲਈ ਸਮੂਹ ਸਾਕ-ਸਨੇਹੀਆਂ ਵਲੋਂ ਅਕਾਲ ਪੁਰਖ ਦੇ
ਦਰਿ 'ਤੇ ਅਰਦਾਸ ਬੰਦਨਾ ਹੈ ਕਿ ਸ਼ਾਲਾ! ਸਾਡੀ ਰਾਣੀ ਧੀ 'ਧੌਲਾਂ'
ਦੀ ਜ਼ਿੰਦਗੀ ਵਿਚ ਚੜ੍ਹਦੀ ਕਲਾ, ਤੰਦਰੁਸਤੀ ਤੇ ਲੰਮੀ ਉਮਰ ਉਸ
ਦਾ ਸਦੀਵੀ ਨਸੀਬਾ ਬਣੇ।

ਰੱਬ ਕਰੇ! ਸਾਡਾ ਇਹ 'ਧੌਲਾ ਪੁੱਤ' ਆਪਣੀਆਂ ਪੀੜ੍ਹੀਆਂ ਦੇ
ਹਮਰਾਹ ਸਾਥੀਆਂ ਨਾਲ ਸ਼ਾਨਾ-ਬ-ਸ਼ਾਨਾ ਚਲ ਕੇ ਆਪਣੇ ਸਮੇਂ
ਦਾ ਹਾਣੀ ਤਾਂ ਜ਼ਰੂਰ ਬਣੇ, ਪਰ ਨਾਲ ਹੀ ਉਹ ਸਾਡੇ ਮਹਾਨ
ਪੁਰਖਿਆਂ ਤੇ ਪਰਿਵਾਰਿਕ ਵਡੇਰਿਆਂ ਤੋਂ ਸਾਨੂੰ ਮਿਲੀ ਸਚਿਆਰੀ
ਸਭਿਅਤਾ ਤੇ ਸਭਿਆਚਾਰਿਕ ਵਿਰਾਸਤ ਦੀਆਂ
ਮਰਿਆਦਾ ਭਰਪੂਰ ਪ੍ਰੰਪਰਾਵਾਂ ਤੇ ਨੇਕ ਮਾਨਵੀ ਕਦਰਾਂ-ਕੀਮਤਾਂ ਨੂੰ
ਕਦੇ ਵੀ ਨਾ ਵਿਸਾਰੇ, ਸਗੋਂ ਸਦੋਂ ਹੀ 'ਗੁਣਤਾਸ' ਸਚਿਆਰੇ ਜੀਵਨ
ਦਾ ਭਰਪੂਰ ਅਨੰਦ ਮਾਣਦੀ ਰਹੇ।

ਆਮੀਨ!

---

# ਤਤਕਰਾ


3 ਸਮਰਪਣ

4 ਸੁਆਗਤ ਤੇ ਸੁਗਾਤ

7 ਖੱਟੀਆਂ ਮਿੱਠੀਆਂ ਪਰ ਖਰੀਆਂ

11 ਪੰਜਾਬ ਦੀ ਸੱਦ

18 ਖ਼ਿਆਲਾਂ ਦਾ ਤਾਣਾ-ਬਾਣਾ

29 ਕਿਛੁ ਸੁਣੀਐ ਕਿਛੁ ਕਹੀਐ

39 ਪੰਜਾਬ ਦੀ ਕਹਾਣੀ ਸ਼ਬਦਾਂ ਦੀ ਜ਼ੁਬਾਨੀ

53 ਸਾਡੇ ਕੌਮੀ ਸਰੋਕਾਰ ਤੇ ਫ਼ਿਕਰ-ਫ਼ਾਕੇ

60 ਪੰਜਾਬੀ ਸੂਬੇ 'ਚੋਂ ਅਸੀਂ ਕੀ ਖੱਟਿਆ ਤੇ ਕੀ ਗੁਆਇਆ

82 ਸਾਡੇ ਓਹੜ-ਪੌਹੜ ਦੇ ਬਾਵਜੂਦ ਵੀ ਪੰਜਾਬੀ ਦੀ ਦੁਰਦਸ਼ਾ

103 ਮਹਾਂ ਵਿਕਰਾਲ ਨੈਤਿਕ ਤੇ ਬੌਧਿਕ ਭ੍ਰਿਸ਼ਟਾਚਾਰ

117 ਔਰਤ ਸਮਾਜ ਤੇ ਸਾਡਾ ਨਜ਼ਰੀਆ

144 ਅੰਮਾ ਦੇਖ ਤੇਰਾ ਮੁੰਡਾ ਬਿਗੜਾ ਜਾਏ

161 ਨਸ਼ਿਆਂ-ਪੱਤਿਆਂ ਦੀ ਇੱਲਤ ਦਾ ਛੇਵਾਂ ਦਰਿਆ

193 ਭ੍ਰਿਸ਼ਟਾਚਾਰ ਦੇ ਕੌਮੀ ਮੁੱਦੇ 'ਤੇ ਖ਼ਾਹਮਖ਼ਾਹ ਦੀ ਲੜਾਈ

201 ਹਾਲੇ ਦਿੱਲੀ ਦੂਰ ਹੈ

231 ਪਾਣੀਆਂ ਦੀ ਅੱਗ

235 ਦੁਆ ਭੀ ਕਰੂੰ ਤੋ ਦਗਾ ਸੀ ਲਗੇ ਹੈ

251 ਅਸੀਂ ਕੀ ਕਿਸੇ ਦਾ ਕਰਜ਼ਾ ਦੇਣਾ ਹੈ?

263 ਸੱਰ! ਮੈਂ ਮਹਿੰਗਾਈ ਬੋਲ ਰਹੀ ਹੂੰ

284 ਫ਼ੌਜੀਆਂ, ਪ੍ਰਵਾਸੀਆਂ ਤੇ ਪੈਨਸ਼ਨਖਾਰਾਂ ਦੇ ਸੁਲਘਦੇ ਮਸਲੇ

312 ਸ਼ਾਸਨ-ਪ੍ਰਸ਼ਾਸਨ ਵਿਚ ਦਖਲਅੰਦਾਜ਼ੀ

333 ਡੇਰੇ ਵਾਲਿਆਂ ਨਾਲ ਮੁਲਾਜ਼ੇਦਾਰੀ

340 ਮੀਟਿੰਗ ਬੁਲਾਓ-ਕਮੇਟੀ ਬਣਾਓ

345 ਬੇ-ਅਰਥ ਹੋ ਚੁੱਕੇ ਸ਼ਬਦ
351 ਬੈਠ ਕੇ ਕਰਨ ਵਾਲੀ ਗੱਲ
378 ਏਹੁ ਹਮਾਰਾ ਜੀਵਣਾ
395 ਕਲਿਆਣਕਾਰੀ ਸਰਕਾਰ ਤੇ ਰਾਮਬਾਣ ਜਿਹੇ ਪ੍ਰਸ਼ਾਸਨ ਦਾ ਸੰਕਲਪ
419 ਸੌ ਸੁਆਲਾਂ ਦਾ ਇਕ ਜੁਆਬ
444 ਸ਼ਹੀਦੀ ਦਿਹਾੜੇ ਬਣੇ ਸਿਆਸਤ ਦੇ ਅਖਾੜੇ
455 ਸਾਡੀ ਮਹਾਨਤਮ ਅਧਿਆਤਮਿਕ, ਧਾਰਮਿਕ ਤੇ ਸ਼ਹੀਦੀ ਵਿਰਾਸਤ
478 ਸਾਡੇ ਸਭਿਆਚਾਰ ਦੇ ਵਿਰਾਸਤੀ ਖ਼ਜ਼ਾਨਿਆਂ ਦੀ ਸੰਭਾਲ

# ਖੱਟੀਆਂ ਮਿੱਠੀਆਂ ਪਰ ਖਰੀਆਂ

ਕੁਲਬੀਰ ਸਿੰਘ ਸਿੱਧੂ ਨੂੰ ਚਾਲ੍ਹੀ ਸਾਲ ਤੋਂ ਜਾਣਦਾ ਹਾਂ ਜਦੋਂ ਉਹ ਫਰੀਦਕੋਟ ਮੈਜਿਸਟ੍ਰੇਟ ਹੁੰਦਾ ਸੀ ਤੇ ਮੈਂ ਬਰਜਿੰਦਰਾ ਕਾਲਜ 'ਚ ਪੜ੍ਹਾਉਂਦਾ ਹੁੰਦਾ ਸੀ। ਅਕਸਰ ਮੁਲਾਕਾਤ ਹੁੰਦੀ ਰਹਿੰਦੀ ਸੀ, ਪਰ ਉਸ ਵਿੱਚ ਅਫਰਸ਼ਾਹੀ ਵਾਲੀ ਹਉਂ ਨਹੀਂ ਸੀ। ਸ਼ਾਇਦ ਇਹੋ ਕਾਰਨ ਸੀ ਕਿ ਉਹ ਸਮਾਜ ਦੇ ਹਰ ਵਰਗ ਦੇ ਲੋਕਾਂ ਨੂੰ ਨੇੜਿਓਂ ਜਾਣ-ਸਮਝ ਸਕਿਆ ਹੈ। ਅਜਿਹੀ ਇਕ ਹੋਰ ਜਾਣਕਾਰੀ ਦਾ ਮਗਰੋਂ ਪਤਾ ਲੱਗਾ ਕਿ ਜਦੋਂ ਉਹ ਫਿਰੋਜ਼ਪੁਰ ਡਿਪਟੀ ਕਮਿਸ਼ਨਰ ਹੁੰਦਾ ਸੀ ਤਾਂ ਆਪਣੇ ਬਾਡੀ ਗਾਰਡਾਂ ਨੂੰ ਝਕਾਨੀ ਦੇ ਕੇ, ਕੁੜਤਾ-ਪਜਾਮਾ ਪਾ ਕੇ ਤੇ ਸਿੱਧੀ-ਸਾਦੀ ਜਿਹੀ ਪੱਗ ਵਲੇਟ ਕੇ ਸਾਈਕਲ 'ਤੇ ਮੂੰਹ-ਹਨ੍ਹੇਰੇ ਹੀ ਸਾਰੇ ਸ਼ਹਿਰ ਦਾ ਚੱਕਰ ਲਾ ਆਉਂਦਾ ਸੀ। ਮਗਰੋਂ, ਜਦੋਂ ਕੁਝ ਸਾਲ ਪਹਿਲਾਂ, ਫਿਰੋਜ਼ਪੁਰ ਡਿਵੀਜ਼ਨ ਦਾ ਕਮਿਸ਼ਨਰ ਲੱਗਿਆ, ਉਦੋਂ ਵੀ ਉਹ ਐਵੇਂ ਹੀ ਕਰਦਾ ਰਿਹਾ। ਉਹ ਦੇ ਅਧੀਨ ਅਫਸਰਾਂ ਤੇ ਪੁਲਿਸ ਵਾਲਿਆਂ ਨੂੰ ਉਹ ਦੀ ਸੁਰੱਖਿਆ ਕਾਰਨ ਮੁਸੀਬਤ ਪਈ ਰਹਿੰਦੀ, ਪਰ ਉਹ ਲੋਕਾਂ ਦੇ ਨੇੜੇ ਹੋ ਕੇ ਉਨ੍ਹਾਂ ਦੀਆਂ ਦੁੱਖ-ਤਕਲੀਫਾਂ ਨੂੰ ਜਾਨਣ ਦੀ ਆਪਣੀ ਆਦਤ ਤੋਂ ਮਜਬੂਰ ਸੀ। ਇਹ ਉਹ ਦਾ ਫਰਜ਼ ਵੀ ਸੀ ਕਿ ਇਹ ਪਤਾ ਕਰੇ ਕਿ ਆਮ ਲੋਕਾਂ ਦੀਆਂ ਉਹ ਕਿੰਨੀਆਂ ਕੁ ਸ਼ਿਕਾਇਤਾਂ ਦੂਰ ਕਰ-ਕਰਾ ਸਕਦਾ ਸੀ।

ਇਹ ਅਸੀਂ ਸਾਰੇ ਜਾਣਦੇ ਹਾਂ ਕਿ ਜਿੱਥੇ ਵੱਡੇ ਅਫਸਰਾਂ ਦੀ ਸ਼ਾਨ-ਸ਼ੌਕਤ ਤੇ ਇੱਜ਼ਤ-ਮਾਣ ਹੁੰਦਾ ਹੈ, ਉਥੇ ਉਨ੍ਹਾਂ ਨੂੰ ਕੰਮ ਵੀ ਦਿਨ ਰਾਤ ਕਰਨਾ ਪੈਂਦਾ ਹੈ। ਰਾਜਸੀ ਨੇਤਾਵਾਂ, ਮੰਤਰੀਆਂ, ਸਾਂਸਦਾਂ, ਹੇਠਲੀ ਪੱਧਰ ਦੇ ਸਥਾਨਕ ਰਾਜਸੀ ਵਰਕਰਾਂ ਦੇ ਗੁੱਸੇ-ਗਿਲੇ ਦਾ ਸ਼ਿਕਾਰ ਵੀ ਹੋਣਾ ਪੈਂਦਾ ਹੈ। ਮੇਰਾ ਇਕ ਹੋਰ ਆਈ.ਏ.ਐੱਸ. ਦੋਸਤ ਅਕਸਰ ਕਹਿੰਦਾ ਹੁੰਦਾ ਹੈ, 'ਭਰਾਵਾ ਥੋਡੇ ਵਰਗੀ ਮੌਜ ਕਿਥੇ; ਤਿੰਨ-ਚਾਰ ਪੀਰੀਅਡ ਪੜ੍ਹਾਏ ਚਾਹੇ ਨਾ ਪੜ੍ਹਾਏ, ਮੁੰਡੇ-ਕੁੜੀਆਂ ਨਾਲ ਹੱਸ-ਖੇਡ ਕੇ, ਚਾਹੇ ਕਹੋ ਪੜ੍ਹਾ ਕੇ, ਮੌਜ ਨਾਲ ਘਰ ਜਾ ਕੇ ਸੌਂ ਜਾਨੇਂ ਓ। ਸਾਡੀ ਅਫਸਰੀ ਥੋਨੂੰ ਬਹੁਤ ਵੱਡੀ ਲਗਦੀ ਐ, ਪਰ ਸਾਡੇ ਪੰਜਾਹ ਖਸਮ ਨੀ ਥੋਨੂੰ ਦਿਸਦੇ ਜਿਨ੍ਹਾਂ ਨੂੰ 'ਸਰ-ਸਰ' ਕਰਦਿਆਂ ਦਾ ਸੰਘ ਸੁੱਕ ਜਾਂਦੈ। ਆਪ ਤੋਂ ਸੀਨੀਅਰ ਅਫਸਰਾਂ ਦੀਆਂ ਝਿੜਕਾਂ ਅੱਡ ਸਹਿਣੀਆਂ ਪੈਂਦੀਐ।'

ਮੈਨੂੰ ਉਹ ਦੀ ਗੱਲ ਕਦੇ ਗਲਤ ਨਹੀਂ ਲੱਗੀ। ਪਰ ਲਿਖਣ-ਪੜ੍ਹਨ ਦਾ ਭੁੱਸ ਕਿਸੇ ਵਿਰਲੇ ਨੂੰ ਹੁੰਦਾ ਹੈ। ਉਨ੍ਹਾਂ ਦੇ ਕੰਮ ਹੀ ਨਹੀਂ ਮੁੱਕਦੇ, ਲਿਖਣ-ਪੜ੍ਹਨ ਕਦੋਂ? ਪਰ ਸਿੱਧੂ ਦੀਆਂ ਪਹਿਲੀਆਂ ਕਿਤਾਬਾਂ ਤੇ ਇਹ ਹਥਲੀ ਕਿਤਾਬ ਪੜ੍ਹ ਕੇ ਬੇਝਿਜਕ ਕਹਿ ਸਕਦਾ ਹਾਂ ਕਿ ਜ਼ਿੰਦਗੀ ਦੇ ਅਨੇਕ ਬਲਕਿ ਹਰੇਕ ਪੱਖਾਂ ਦੀ ਜਾਣਕਾਰੀ ਦਾ ਮੌਕਾ ਇਨ੍ਹਾਂ ਅਫਸਰਾਂ ਨੂੰ ਮਿਲਦਾ ਹੈ, ਉਹ ਕਿਸੇ ਵੀ ਹੋਰ ਕੰਮ 'ਚ ਨਹੀਂ ਮਿਲਦਾ। ਖ਼ੈਰ! ਅਜਿਹਾ ਮੌਕਾ ਜਾਂ ਸਿਰਫ ਕੁਝ ਖਬਤੀ ਲੇਖਕਾਂ ਨੂੰ ਮਿਲਦਾ ਹੈ, ਜਿਨ੍ਹਾਂ ਨੂੰ ਕੁਦਰਤ ਨੇ ਦਿਮਾਗ

ਹੀ 'ਪੁੱਠਾ' ਦਿੱਤਾ ਹੁੰਦੈ। ਲੇਖਕਾਂ ਦੀ ਹਾਲਤ ਕਬੀਰ ਜੀ ਵਰਗੀ ਹੁੰਦੀ ਹੈ, ਜਿਨ੍ਹਾਂ ਦਾ ਕਹਿਣਾ ਹੈ:-

*ਕਬੀਰ ਜਿਨਹੁ ਕਿਛੂ ਜਾਨਿਆ ਨਹੀਂ ਤਿਨ ਸੁਖ ਨੀਂਦ ਬਿਹਾਇ।।*
*ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ।।*

ਇਹ 'ਬਲਾਅ' ਜ਼ਿੰਦਗੀ ਦੀਆਂ ਗੋਝਾਂ ਬੂਝਣ ਵਾਲਿਆਂ ਦੇ ਗਲ੍ਹ ਪੈਂਦੀ ਹੈ। ਕੁਦਰਤ ਨੇ ਜਿਨ੍ਹਾਂ ਨੂੰ ਦਿਮਾਗ ਹੀ ਮੋਟੇ ਚਮੜੇ ਵਾਲੀ ਮੱਝ ਵਰਗਾ ਦਿੱਤਾ ਹੋਵੇ; ਉਹ ਮਾੜੇ ਤੋਂ ਮਾੜੇ ਹਾਲਾਤ ਵਿਚ ਵੀ ਸੁੱਖ ਦੀ ਨੀਂਦ ਸੌਂ ਸਕਦੇ ਹਨ। ਕੁਲਬੀਰ ਸਿੰਘ ਸਿੱਧੂ ਦੀ ਮੁਸੀਬਤ ਆਮ ਲੇਖਕਾਂ ਨਾਲੋਂ ਦੁੱਗਣੀ ਹੈ। ਕੁਝ ਤਾਂ ਪੜ੍ਹਨ-ਲਿਖਣ ਦਾ 'ਚਸਕਾ' ਲੱਗ ਗਿਆ, ਦੂਜੇ ਸਾਢੇ ਤਿੰਨ ਦਹਾਕੇ, ਪੰਜਾਬੀ ਸਮਾਜ ਦੇ ਹਰ ਵਰਗ ਨਾਲ ਸਿੱਧਾ ਮੱਥਾ ਲਾਉਣਾ ਪਿਆ ਤੇ ਜਾਣਕਾਰੀ ਏਨੀਂ 'ਕੱਠੀ ਹੋ ਗਈ ਕਿ ਜੇ ਇਹ ਵੱਡੀਆਂ ਕਿਤਾਬਾਂ ਨਾ ਲਿਖਦਾ ਤਾਂ ਸੇਵਾ-ਮੁਕਤੀ ਪਿੱਛੋਂ ਬੇਚੈਨ ਹੋ ਜਾਂਦਾ ਕਿਉਂਕਿ ਅਫਸਰੀ ਵੇਲੇ ਦੀਆਂ ਸਲਾਮਾਂ ਮਿਲਣੀਆਂ ਨਹੀਂ ਸੀ, ਮੰਜੇ 'ਤੇ ਪਿਆ ਹਾਉਕੇ ਲਈ ਜਾਂਦਾ।

ਵਰਤਮਾਨ ਸਮਾਂ 'ਗਰਜ਼ਾਂ ਦਾ ਯੁੱਗ' ਹੈ, ਬਿਨਾਂ ਗਰਜ਼ ਤੋਂ ਕੋਈ ਵੀ ਕਿਸੇ ਵੱਲ ਨਹੀਂ ਝਾਕਦਾ। ਵੋਟ ਦਾ ਅਧਿਕਾਰ ਮਿਲਣ ਕਰਕੇ, ਗਰਜ਼ ਹੁਣ ਵਰਤਮਾਨ ਲੋਕਤੰਤਰ 'ਚ ਸਾਂਸਦਾਂ ਤੇ ਮੰਤਰੀਆਂ ਨੂੰ ਲੋਕਾਂ ਤੱਕ ਹੈ, ਲੋਕਾਂ ਨੂੰ ਨਹੀਂ। ਜੇ ਆਮ ਲੋਕਾਂ ਨੂੰ ਗਰਜ਼ ਕੋਈ ਹੁੰਦੀ ਵੀ ਹੈ, ਉਹ ਸਾਰੀ ਉਮਰ ਪੂਰੀ ਨਹੀਂ ਹੁੰਦੀ, ਫੇਰ ਕਿਉਂ ਕੋਈ ਇਨ੍ਹਾਂ ਨਿੱਕੇ-ਵੱਡੇ ਨੇਤਾਵਾਂ ਦੀਆਂ ਲੇਲ੍ਹੜੀਆਂ ਕੱਢਦਾ ਫਿਰੇ। ਸੱਠ ਸਾਲ ਤਾਂ ਲੇਲੜੀਆਂ ਕੱਢਦਿਆਂ ਹੋ ਗਏ, ਪੱਲੇ ਪਈ ਗਰੀਬੀ, ਬੇਰੁਜ਼ਗਾਰੀ ਤੇ ਬੇਇਜ਼ਤੀ। ਫੇਰ ਕਿਉਂ ਕੋਈ ਊਠ ਦੇ ਬੁੱਲ੍ਹ ਡਿੱਗਣ ਦੀ ਆਸ ਵਿਚ ਜੁੱਤੀਆਂ ਘਸਾਉਂਦਾ ਫਿਰੇ। ਇਹੋ ਕਾਰਨ ਹੈ ਕਿ ਹੁਣ ਨੇਤਾਵਾਂ ਦੀਆਂ ਮਿੰਨਤਾਂ ਕਰਨ ਦੀ ਬਜਾਏ ਲੋਕ ਸੰਘਰਸ਼ ਦੇ ਰਾਹ ਪੈ ਰਹੇ ਹਨ। ਇਹ ਦਾ ਪ੍ਰਤੱਖ ਸਬੂਤ ਰੋਜ਼ ਵਧ ਰਹੇ ਜਲਸੇ, ਜਲੂਸ, ਧਰਨੇ ਤੇ ਵੱਡੇ ਇਕੱਠ ਕਰਕੇ ਸਰਕਾਰ ਦੇ ਪੁਤਲੇ ਸਾੜਨ ਦਾ ਵਧਦਾ ਰੁਝਾਨ ਹੈ।

ਲਿਖਣਾ ਮੈਂ ਸਿੱਧੂ ਦੀ ਇਸ ਕਿਤਾਬ ਬਾਰੇ ਹੈ, ਜਿਸ ਦਾ ਨਾਂ ਹੀ ਉਹਨੇ ਕੌੜਾ-ਕੁਸੈਲਾ ਰੱਖਿਆ ਹੈ 'ਧੁਖਦੇ ਮਸਲੇ ਤੇ ਭਖਦਾ ਪੰਜਾਬ'। ਇਹਦੇ ਸ਼ੁਰੂ ਵਿੱਚ ਹੀ ਉਹਨੇ ਲਿਖਿਆ ਹੈ, 'ਪੰਜਾਬ ਨੂੰ ਦਰਪੇਸ਼ ਮਸਲੇ ਅਤੇ ਖਾਸ ਕਰਕੇ ਪੰਜਾਬੀ ਸੂਬੇ ਤੋਂ ਪੈਦਾ ਹੋਏ ਰਾਜਧਾਨੀ ਚੰਡੀਗੜ੍ਹ, ਪੰਜਾਬੀ ਬੋਲਦੇ ਇਲਾਕੇ, ਪਾਣੀਆਂ ਦੀ ਵੰਡ ਤੇ ਭਾਸ਼ਾਈ ਰੇੜਕਿਆਂ ਦੇ ਮਸਲੇ ਹਾਲੀ ਵੀ ਹੱਲ ਨਹੀਂ ਹੋਏ। ਸਗੋਂ ਇਨ੍ਹਾਂ ਵਿੱਚ ਹੋਰ ਵੀ ਬਹੁਤ ਸਾਰੇ ਸਮਾਜਿਕ ਤੇ ਆਰਥਿਕ ਵਾਅ-ਵਰੋਲਿਆਂ ਨਾਲ ਕਿੰਨਾਂ ਸਾਰਾ ਕੱਖ-ਕਾਣ ਵੀ ਰਲ-ਮਿਲ ਗਿਆ ਹੈ। ਇਸ ਵਾਸਤੇ ਇਹ ਧੁਖਦੇ ਮਸਲੇ ਮਤਵਾਤਰ ਸੁਲਗ ਰਹੇ ਹਨ ਅਤੇ ਸਮੁੱਚਾ ਪੰਜਾਬ ਭੱਠ ਬਣ ਕੇ ਭਖ-ਤਪ ਰਿਹਾ ਹੈ।'

ਪੁਸਤਕ ਦੇ 27 ਭਾਗਾਂ ਵਿਚ ਸ਼ਾਇਦ ਹੀ ਕੋਈ ਅਜਿਹਾ ਮਸਲਾ ਰਹਿ ਗਿਆ ਹੋਏ ਜਿਸ ਦਾ ਸਬੰਧ ਪੰਜਾਬ ਦੇ ਧੁਖਦੇ-ਭਖਦੇ ਮਸਲਿਆਂ ਨਾਲ ਨਾ ਹੋਵੇ। ਹਰ ਮਸਲੇ ਬਾਰੇ ਉਹਨੇ ਵਿਸਥਾਰ ਨਾਲ ਲਿਖਿਆ ਹੈ ਤਾਂ ਜੋ ਪਾਠਕ ਨੂੰ ਵਧ ਤੋਂ ਵਧ ਜਾਣਕਾਰੀ ਮਿਲ ਸਕੇ ਕਿ ਪੰਜਾਬ ਕਿਹੜੀਆਂ ਮੁਸ਼ਕਿਲਾਂ ਦਾ ਸਾਹਮਣਾ ਕਰ ਰਿਹਾ ਹੈ। ਇਹ ਪੁਸਤਕ ਪੜ੍ਹਦਿਆਂ ਕਈ ਵਾਰ ਖਿਆਲ ਆਇਆ ਕਿ ਉਹ ਹਰ ਗੱਲ ਨੂੰ ਵਧੇਰੇ ਵਿਸਥਾਰ ਨਾਲ ਲਿਖਦਾ ਹੈ, ਜੋ ਸੰਖੇਪ ਸ਼ਬਦਾਂ ਵਿਚ ਵੀ ਦੱਸੀ ਜਾ ਸਕਦੀ ਹੈ। ਪਰ ਨਾਲ ਹੀ, ਇਕ ਲੇਖਕ ਸਮਰਸੈਟ ਮਾਅਮ੍ਹ ਦੀ ਇਕ ਕਿਤਾਬ "ਦਾ ਸਮਿੰਗ ਅੱਪ" ਦਾ ਖਿਆਲ ਆ ਗਿਆ, ਜਿਸ ਵਿਚ ਉਹਨੇ ਆਪਣੇ ਢੰਗ ਨਾਲ ਲਿਖਿਆ ਹੈ ਕਿ ਜੋ ਕੁਝ ਲੇਖਕ ਕਈ ਸਾਲਾਂ ਵਿੱਚ ਲਿਖਦਾ ਹੈ, ਪਾਠਕ ਉਹ ਨੂੰ ਕੁੱਝ ਘੰਟਿਆਂ ਵਿਚ ਪੜ੍ਹ ਲੈਂਦਾ ਹੈ। ਇਸ ਲਈ, 'ਜਿਥੇ ਚੰਗੇ ਸਾਹਿਤ ਦੀ ਲੋੜ ਹੈ ਉਥੇ ਸਾਹਿਤ ਦੇ ਵਿਸ਼ਾਲ ਅਕਾਰ ਦੀ ਵੀ ਲੋੜ ਹੈ ਤਾਂ ਜੋ ਪਾਠਕ ਨੂੰ ਪੜ੍ਹਨ ਲਈ ਲਗਾਤਾਰ ਕੁਝ ਨਾ ਕੁਝ ਮਿਲਦਾ ਰਹੇ।'

ਕਿਸੇ ਵੀ ਪੱਖ ਨੂੰ ਜਿੰਨਾਂ ਵਧੇਰੇ ਵਿਸਥਾਰ ਨਾਲ ਲਿਖਿਆ ਜਾਏ ਆਮ ਪਾਠਕ ਨੂੰ ਉਤਨੀ ਵਧੇਰੇ ਜਾਣਕਾਰੀ ਮਿਲਦੀ। ਵਧ ਤੋਂ ਵਧ ਜਾਣਕਾਰੀ ਨਾਲ ਹੀ ਕੋਈ ਮਸਲਾ ਉਹਨੂੰ ਚੰਗੀ ਤਰ੍ਹਾਂ ਸਮਝ ਆਉਂਦਾ ਹੈ। ਸੰਖੇਪ ਵਿਚ ਦਿੱਤੀ ਜਾਣਕਾਰੀ, ਬਹੁਤ ਘੱਟ ਪਾਠਕ ਸਮਝ ਸਕਦੇ ਹਨ। ਆਮ ਪਾਠਕ ਨੂੰ ਅਜਿਹੀ ਜਾਣਕਾਰੀ ਰਾਹੀਂ ਹੀ ਕਿਸੇ ਮਸਲੇ ਦੀ ਪੂਰੀ ਸਮਝ ਆਉਂਦੀ ਹੈ ਤੇ ਉਸੇ ਵਿਚੋਂ ਉਹ ਅਜਿਹੇ ਨੁਕਤੇ ਲੱਭ ਸਕਦਾ ਹੈ, ਜਿਹੜੇ ਉਹ ਚੇਤਨਾ ਪੈਦਾ ਕਰਦੇ ਹਨ ਜਿਸ ਦੀ ਵਰਤਮਾਨ ਸਮੇਂ ਹਰ ਆਮ ਬੰਦੇ ਨੂੰ ਲੋੜ ਹੈ। ਨਹੀਂ ਤਾਂ ਅਜਿਹੀ ਚੇਤਨਾ ਬਿਨਾਂ ਉਹਦੀਆਂ ਅਗਲੀਆਂ ਪੀੜ੍ਹੀਆਂ ਵੀ ਇੰਝ ਹੀ ਕਸ਼ਟ ਭੋਗਦੀਆਂ ਰਹਿਣਗੀਆਂ ਕਿਉਂਕਿ ਲੋਕਤੰਤਰ ਵਿੱਚ ਲੋਕਾਂ ਵੱਲੋਂ ਹੀ ਨਵੇਂ 'ਰਾਜਿਆਂ' ਨੂੰ ਉਨ੍ਹਾਂ ਦੇ ਫਰਜ਼ਾਂ ਲਈ ਮਜਬੂਰ ਕੀਤਾ ਜਾ ਸਕਦਾ ਹੈ। ਨਹੀਂ ਉਨ੍ਹਾਂ ਨੂੰ ਤਾਂ ਵੋਟਾਂ ਤੱਕ ਗਰਜ਼ ਹੈ ਉਹ ਆਪੋ-ਆਪਣੇ ਢੰਗ ਵਰਤ ਕੇ ਕਦੇ ਕੋਈ, ਕਦੇ ਕੋਈ ਪਾਰਟੀ ਰਾਜ ਸਾਂਭ ਲੈਂਦੀ ਹੈ ਤੇ ਆਪਣੇ ਰਾਜ ਦੇ ਜੋ ਵੀ ਸੰਭਵ ਲਾਭ ਹਨ, ਉਹ ਲਈ ਜਾਂਦੀ ਹੈ। ਵੋਟਰਾਂ ਦੀ ਤਾਂ ਚਾਰ ਦਿਨ ਦੀ ਖੇਡ ਹੁੰਦੀ ਹੈ, ਉਹ ਚਲਾਕ ਨੇਤਾ ਖੇਡਣ ਵੀ ਖੂਬ ਸਿੱਖ ਗਏ ਹਨ ਤੇ ਜਿੱਤਣ ਦੀਆਂ ਗੋਝਾਂ ਵੀ ਉਨ੍ਹਾਂ ਨੇ ਖੂਬ ਸਿੱਖ ਲਈਆਂ ਹਨ।

ਇਕ ਪੱਖ ਹੋਰ ਵੀ ਹੈ। ਹਰ ਲੇਖਕ ਦੇ ਲਿਖਣ ਦਾ ਢੰਗ ਵੱਖਰਾ ਹੁੰਦਾ ਹੈ। ਉਹ ਜੋ ਵੀ ਲਿਖਦਾ ਹੈ, ਆਪਣੇ ਢੰਗ ਤੇ ਸੋਚ-ਸਮਝ ਅਨੁਸਾਰ ਲਿਖਦਾ ਹੈ।ਕਿਸੇ 'ਉਸਤਾਦ' ਦੀ ਦਿੱਤੀ ਸਿੱਖਿਆ ਵੀ ਕਾਰਗਰ ਸਾਬਿਤ ਨਹੀਂ ਹੁੰਦੀ। ਭਾਵੇਂ ਉਹਨੇ ਲਿਖਣਾ-ਪੜ੍ਹਨਾ ਸਕੂਲ, ਕਾਲਜਾਂ ਜਾਂ ਯੂਨੀਵਰਸਿਟੀਆਂ ਦੇ ਅਧਿਆਪਕਾਂ ਤੋਂ ਸਿਖਿਆ ਹੁੰਦਾ ਹੈ ਜਾਂ ਅਨੇਕ ਲੇਖਕਾਂ ਦੀਆਂ ਕਿਤਾਬਾਂ ਪੜ੍ਹ ਕੇ ਸਮਝਿਆ ਹੁੰਦਾ ਹੈ; ਪਰ ਲਿਖਣਾ

ਉਹਨੇ ਆਪਣੇ ਵਿਚਾਰਾਂ, ਭਾਵਨਾਵਾਂ ਤੇ ਸੂਝ-ਸਮਝ ਅਨੁਸਾਰ ਹੀ ਹੁੰਦਾ ਹੈ।

ਕੁਲਬੀਰ ਸਿੰਘ ਸਿੱਧੂ ਦੀ ਇਹ ਪੁਸਤਕ, ਉਸ ਦੀ ਉਮਰ ਭਰ ਦੀ ਸੋਚ-ਸਮਝ, ਵਿਚਾਰਾਂ ਤੇ ਭਾਵਨਾਵਾਂ ਦਾ ਨਿਚੋੜ ਹੈ। ਉਹਨੇ ਜੋ ਕੁੱਝ ਵੀ ਲਿਖਿਆ ਹੈ, ਉਹ ਬੇਬਾਕ ਢੰਗ ਨਾਲ, ਸੱਚੇ ਮਨੋਂ ਲਿਖਿਆ ਹੈ। ਕਿਸੇ ਅਜਿਹੇ ਮਕਸਦ ਨਾਲ ਕੁੱਝ ਨਹੀਂ ਲਿਖਿਆ ਕਿ ਕਿਸੇ ਵੀ ਸਮਾਜਿਕ, ਰਾਜਨੀਤਿਕ ਵਰਗ ਨੂੰ ਧਿਆਨ ਵਿੱਚ ਰਖ ਕੇ ਜਾਂ ਕਿਸੇ ਦੀ ਚਾਪਲੂਸੀ ਕਰਨੀ ਜਾਂ ਕਿਸੇ ਤੋਂ ਕੁਝ ਖੱਟਣਾ ਹੈ। ਜੋ ਉਹ ਨੂੰ ਗਲਤ ਲੱਗਿਆ ਉਸ ਨੂੰ ਖੁੱਲ ਕੇ ਗਲਤ ਹੀ ਦੱਸਿਆ ਹੈ ਤੇ ਜੋ ਠੀਕ ਜਾਪਿਆ, ਉਸ ਨੂੰ ਠੀਕ ਹੀ ਕਿਹਾ ਹੈ। ਇਹੋ ਪੱਖ ਉਹਦੀ ਪੁਸਤਕ ਦੀ ਵਿਸ਼ੇਸ਼ਤਾ ਹੈ।

ਪਾਠਕ ਆਪਣੀ ਸਮਝ, ਵਿਚਾਰਾਂ ਤੇ ਭਾਵਨਾਵਾਂ ਅਨੁਸਾਰ ਕੁਲਬੀਰ ਸਿੰਘ ਦੀ ਕਿਸ ਗੱਲ ਨੂੰ ਸਮਝਦਾ ਹੈ ਤੇ ਕਿਹੜੀ ਗੱਲ ਉਹਨੂੰ ਠੀਕ ਨਹੀਂ ਲਗਦੀ, ਇਹ ਹਰ ਪਾਠਕ ਦੀ ਆਪੋ-ਆਪਣੀ ਮਾਨਸਿਕਤਾ 'ਤੇ ਨਿਰਭਰ ਕਰਦਾ ਹੈ। ਪਰ ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਕਿਤਾਬ ਪੜ੍ਹਨ ਮਗਰੋਂ ਕਿਸੇ ਵੀ ਪਾਠਕ ਨੂੰ ਇਹ ਮਹਿਸੂਸ ਨਹੀਂ ਹੋਣਾ ਕਿ ਉਹਨੇ ਆਪਣਾ ਸਮਾਂ ਅਜਾਈਂ ਗੁਆ ਲਿਆ ਹੈ। ਇਹੋ ਇਸ ਪੁਸਤਕ ਦੀ ਵੱਡੀ ਪ੍ਰਾਪਤੀ ਕਹੀ ਜਾ ਸਕਦੀ ਹੈ।

ਗੁਰਦਿਆਲ ਸਿੰਘ (ਪ੍ਰੋ.)

ਪਦਮਸ਼ਿਰੀ ਪ੍ਰੋਫੈਸਰ ਗੁਰਦਿਆਲ ਸਿੰਘ
ਗਿਆਨ ਪੀਠ ਪੁਰਸਕਾਰ ਵਿਜੇਤਾ
ਭਾਰਤੀ ਸਾਹਿਤ ਅਕੈਡਮੀ ਐਵਾਰਡ
ਗਿਆਨਪੀਠ ਮਾਰਗ, ਜੈਤੋ

# ਪੰਜਾਬ ਦੀ ਸੱਦ

ਪੰਜਾਬ ਨੂੰ ਦਰਪੇਸ਼ ਮਸਲਿਆਂ 'ਤੇ 'ਧੁਖਦੇ ਮਸਲੇ ਤੇ ਭਖਦਾ ਪੰਜਾਬ' ਸਿਰਲੇਖ ਹੇਠ ਸ੍ਰ. ਕੁਲਬੀਰ ਸਿੰਘ ਸਿੱਧੂ ਆਈ.ਏ.ਐੱਸ. ਦੁਆਰਾ ਲਿਖੀ ਗਈ ਇਹ ਇਕ ਸੰਜੀਦਾ ਤੇ ਜਾਣਕਾਰੀ ਭਰਪੂਰ ਪੁਸਤਕ ਹੈ। ਲੇਖਕ ਨੂੰ ਇਤਿਹਾਸ, ਭੂਗੋਲ ਅਤੇ ਸਭਿਆਚਾਰ ਦੀ ਡੂੰਘੀ ਵਾਕਫ਼ੀਅਤ ਹੈ। ਉਹ ਇਸ ਤੱਥ ਤੋਂ ਵੀ ਚੰਗੀ ਤਰ੍ਹਾਂ ਜਾਣੂੰ ਹੈ ਕਿ ਵਰਤਮਾਨ ਪੰਜਾਬ, ਪੁਰਾਤਨ ਪੰਜਾਬ ਤੋਂ ਅਜੋਕੀ ਹਾਲਤ ਵਿਚ ਕਿਸ ਤਰ੍ਹਾਂ ਤੇ ਕਿਹੜੇ ਹਾਲਾਂ ਵਿਚ ਪਹੁੰਚਿਆ ਹੈ ਕਿਉਂਕਿ ਸ਼ੁਰੂ ਤੋਂ ਹੀ ਪੰਜਾਬ ਨੂੰ ਵਾਰ-ਵਾਰ ਕੱਟਿਆ-ਵੱਢਿਆ ਜਾਂਦਾ ਰਿਹਾ ਹੈ।

ਕੁਲਬੀਰ ਸਿੰਘ ਦੱਸਦਾ ਹੈ ਕਿ ਆਰੀਆ ਕਾਲ ਦੇ ਸਮੇਂ ਸਪਤ ਸਿੰਧੂ ਦੇ ਨਾਮ ਨਾਲ ਜਾਣੇ ਜਾਂਦੇ ਇਸ ਖਿੱਤੇ ਤੋਂ ਵੀ ਪਹਿਲਾਂ ਦੇ ਸਮੇਂ ਦੇ ਪੰਜਾਬ ਨੂੰ ਦਸਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿਦ ਸਿਘ ਜੀ ਨੇ ਅਸ਼ਟਨਦ ਦੀ ਭੂਮੀ ਕਿਹਾ ਹੈ। ਇਹ ਖਿੱਤਾ ਅਸ਼ਟਨਦ ਭਾਵ ਅੱਠ ਦਰਿਆਵਾਂ ਦੀ ਧਰਤੀ ਤੋਂ ਸਪਤ ਸਿੰਧੂ ਭਾਵ ਸੱਤ ਦਰਿਆ ਤੇ ਫਿਰ ਪੰਜਾਬ ਅਰਥਾਤ ਪੰਜ ਦਰਿਆਵਾਂ ਦੀ ਧਰਤੀ ਤੇ ਹੁਣ ਢਾਈ ਆਬ ਤੱਕ ਸਿਮਟ ਕੇ ਪੰਜਾਬੀਆਂ ਦੀ ਅਜੋਕੀ ਕਰਮਭੂਮੀ ਬਣ ਕੇ ਰਹਿ ਗਿਆ ਹੈ। ਇਸ ਤਰ੍ਹਾਂ ਪ੍ਰਾਚੀਨ ਸਮੇਂ ਵਿਚ ਪੋਰਸ ਤੇ ਮੱਧ ਕਾਲ ਵਿਚ ਬਾਬਾ ਬੰਦਾ ਸਿਘ ਬਹਾਦਰ ਦੇ ਰਾਜ ਦੀ ਬੁਨਿਆਦ ਅਤੇ ਸਿੱਖ ਮਿਸਲਾਂ ਦੇ ਰਾਜ 'ਤੇ ਅਧਾਰਿਤ ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਸਾਮਰਾਜ ਹੁਣ ਇਤਿਹਾਸ ਦੇ ਪੰਨੇ ਹੀ ਬਣ ਕੇ ਰਹਿ ਗਿਆ ਹੈ। ਫਿਰ ਹੋਰ ਵੀ ਸਿੱਤਮ ਇਹ ਹੋਇਆ ਕਿ ਸੰਨ **1947** ਵਿਚ ਮਧਾਣੀ ਵੰਡ ਪਾ ਕੇ ਪੰਜਾਬ ਦੇ ਦੋ ਗੈਰ-ਕੁਦਰਤੀ ਟੁਕੜੇ ਕਰ ਦਿੱਤੇ ਗਏ ਅਤੇ ਫਿਰ **1966** ਵਿਚ ਇਕ ਹੋਰ ਅਲੋਕਾਰੀ ਹੋਈ, ਜਿਸ ਨੇ ਕਿ ਪੰਜਾਬ ਨੂੰ ਹੋਰ ਵੀ ਛੋਟਾ ਬਣਾ ਦਿੱਤਾ ਗਿਆ।

ਪੰਜਾਬ ਨਾਲ ਬੇਇਨਸਾਫੀਆਂ ਦੀ ਬੜੀ ਲੰਮੀ ਗਾਥਾ ਹੈ। ਇਸ ਸਭ ਕਾਸੇ ਵਿਚੋਂ ਅੱਜ ਦਾ ਪੰਜਾਬ ਨਿਕਲਿਆ ਹੈ। ਕਾਫ਼ੀ ਸਮੇਂ ਤੋਂ ਕੇਂਦਰੀ ਪੱਧਰ 'ਤੇ ਲਟਕਦੇ ਆ ਰਹੇ ਸਿਆਸੀ ਮਸਲੇ ਜਿਵੇਂ ਕਿ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਨਾ ਮਿਲਣਾ, ਫਿਰ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਪੰਜਾਬ ਨੂੰ ਨਾ ਦੇਣਾ, ਇਸ ਤਰ੍ਹਾਂ ਹੀ ਸੂਬਿਆਂ ਨੂੰ ਵੱਧ ਅਧਿਕਾਰ ਨਾ ਦੇਣਾ ਅਤੇ ਪਾਣੀਆਂ ਦੀ ਕਾਣੀ ਵੰਡ ਜਿਹੇ ਮੁੱਦੇ ਜਿਉਂ ਦੇ ਤਿਉਂ ਹਨ। ਇਸ ਤੋਂ ਇਲਾਵਾ ਖੇਤਰੀ ਪੱਧਰ 'ਤੇ ਪੰਜਾਬ ਦੀ ਡੁੱਬ ਰਹੀ ਕਿਰਸਾਣੀ, ਵੱਧ ਰਹੀ ਬੇਰੁਜ਼ਗਾਰੀ, ਖੁਰਦੀ ਜਾ ਰਹੀ ਜਵਾਨੀ ਤੇ ਨਸ਼ੇ-ਪਤੇ ਦੀ ਹੋ ਰਹੀ ਬੇ-ਰੋਕ-ਟੋਕ ਤਸਕਰੀ ਅਤੇ ਸਮਾਜ ਵਿਚ ਤੇ ਖਾਸ ਕਰਕੇ ਸਿਆਸੀ ਲੋਕਾਂ ਤੇ ਪ੍ਰਸ਼ਾਸਨਿਕ ਅਧਿਕਾਰੀਆਂ ਵਿਚ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਵਰਗੇ ਅਜਿਹੇ ਗੰਭੀਰ ਮਸਲੇ

ਹਨ, ਜੋ ਕਿ ਜਾਣੇ-ਅਣਜਾਣੇ ਅੱਖ-ਪਰੋਖੇ ਕੀਤੇ ਜਾ ਰਹੇ ਹਨ।

ਇਸ ਤਰ੍ਹਾਂ ਅਸੀਂ ਪੰਜਾਬ ਦੇ ਸਮੁੱਚੇ ਸਮਾਜਿਕ, ਆਰਥਿਕ ਤੇ ਰਾਜਨੀਤਿਕ ਵਾਤਾਵਰਣ ਨੂੰ ਗੰਧਲਾ ਕੇ ਸਮਾਜ ਲਈ ਬੇਹੱਦ ਮਾਰੂ ਬਣਾ ਦਿਤਾ ਹੈ। ਇਹ ਬਿਲਕੁਲ ਓਵੇਂ ਹੀ ਹੈ ਜਿਵੇਂ ਕਿ ਅਸੀਂ ਹਰਿਆਲੀ ਖਤਮ ਕਰਕੇ ਆਪਣੇ ਕੁਦਰਤੀ ਵਾਤਾਵਰਣ ਤੇ ਦਰਿਆਈ ਪਾਣੀਆਂ ਨੂੰ ਖੁਦ ਹੀ ਦੂਸ਼ਿਤ ਕਰਕੇ ਆਪਣੇ ਵਾਸਤੇ ਹੀ ਘਾਤਕ ਬਣਾ ਰਹੇ ਹਾਂ। ਸਾਡੀਆਂ ਇਨ੍ਹਾਂ ਸਾਰੀਆਂ ਸਮਾਜਿਕ ਤੇ ਆਰਥਿਕ ਸਮੱਸਿਆਵਾਂ ਸਾਡੇ ਵਿਚ ਆਚਰਣ ਤੇ ਅਨੁਸ਼ਾਸਨ ਦੀ ਘਾਟ ਬਲਦੀ ਅੱਗ 'ਤੇ ਤੇਲ ਬਣ ਕੇ ਸਾਡੀ ਸਾਰੀ ਸਰਕਾਰੀ ਤੇ ਪ੍ਰਸ਼ਾਸਨਿਕ ਵਿਵਸਥਾ ਦਾ ਸਵਾ-ਸਤਿਆਨਾਸ ਕਰ ਰਹੀ ਹੈ।

ਇਸ ਤਰ੍ਹਾਂ ਹੀ ਸਾਡੇ ਜੀਵਨ ਵਿਚ ਸਦਾਚਾਰ ਤੇ ਕਦਰਾਂ-ਕੀਮਤਾਂ ਵਿਚ ਆਈ ਗਿਰਾਵਟ ਦੇ ਕਾਰਨ ਸਾਡੀ ਮਾਨਸਿਕਤਾ, ਕੌਮੀ ਕਿਰਦਾਰ ਤੇ ਵਿਵਹਾਰ ਵਿਚ ਦੋਗਲਾਪਣ ਤੇ ਹੇਰਾ-ਫੇਰੀ ਜਿਹੀਆਂ ਅਤਿ ਮਾੜੀਆਂ ਪ੍ਰਵਿਰਤੀਆਂ ਪੈਦਾ ਹੋ ਗਈਆਂ ਹਨ। ਸਾਡੇ ਜੀਵਨ ਵਿਚ ਨਿੱਜਵਾਦ, ਮਾਇਆਵਾਦ ਤੇ ਸੁਆਰਥਵਾਦ ਜਿਹੀਆਂ ਕਮਜ਼ੋਰੀਆਂ ਤੇ ਕਰਤੂਤਾਂ ਸਾਡੇ ਸਮਾਜਵਾਦ, ਪਰਮਾਰਥਵਾਦ ਤੇ ਤਿਆਗ ਜਿਹੇ ਵਧੀਆ ਸੰਕਲਪਾਂ 'ਤੇ ਹਾਵੀ ਹੋ ਰਹੀਆਂ ਹਨ। ਇਸ ਸੰਦਰਭ ਵਿਚ ਸਾਡੀ ਮਾਂ ਬੋਲੀ ਪੰਜਾਬੀ ਦੀ ਅਧੋਗਤੀ ਤੋਂ ਲੈ ਕੇ ਸਾਡੀ ਸਿੱਖਿਆ ਪ੍ਰਣਾਲੀ ਵਿਚ ਕੋਝੀਆਂ ਕਮੀਆਂ-ਖਾਮੀਆਂ ਪੈਦਾ ਹੋ ਰਹੀਆਂ ਹਨ। ਇਹ ਮਿਲ-ਮਿਲਾਕੇ ਸਾਡੇ ਘਰਾਂ ਤੋਂ ਲੈ ਕੇ ਸਕੂਲਾਂ-ਕਾਲਜਾਂ ਤੇ ਫਿਰ ਅੱਗੇ ਸਮਾਜ ਤੱਕ ਸਾਡੇ ਵਾਸਤੇ ਮੋਰਿੰਡੇ ਅਤੇ ਕੋਟਕਪੂਰੇ ਦੇ ਫਾਟਕਾਂ ਵਾਂਗੂੰ ਚੰਗੇ ਨਾਗਰਿਕ ਬਣਨ ਵਿਚ ਅੜਿੱਕਾ ਬਣੀਆਂ ਹੋਈਆਂ ਹਨ।

ਇਸ ਤੋਂ ਇਲਾਵਾ ਸਾਡਾ ਵਾਤਾਵਰਣ ਪਲੀਤ ਹੋਣ ਕਾਰਨ ਲੋਕ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਮਾਲਵੇ ਦੇ ਖੇਤਰ ਨੂੰ ਕੈਂਸਰ ਵਰਗੀ ਭਿਆਨਕ ਬਿਮਾਰੀ ਨੇ ਜਕੜ ਲਿਆ ਹੈ ਅਤੇ ਇਹ ਦੂਸਰੇ ਖੇਤਰਾਂ ਵਿਚ ਵੀ ਫੈਲ ਰਹੀ ਹੈ। ਇਸ ਵਾਸਤੇ ਇਨ੍ਹਾਂ ਮਸਲਿਆਂ ਤੇ ਮੁੱਦਿਆਂ ਵਲ ਸਾਨੂੰ ਤੁਰੰਤ ਧਿਆਨ ਦੇਣ ਦੀ ਜ਼ਰੂਰਤ ਹੈ ਕਿਉਂਕਿ ਵੱਡੇ-ਵੱਡੇ ਘੱਲੂਘਾਰਿਆਂ ਨੇ ਵੀ ਕੌਮ ਦਾ ਉਨਾਂ ਨੁਕਸਾਨ ਨਹੀਂ ਕੀਤਾ, ਜਿੰਨਾਂ ਕਿ ਅੱਜ-ਕੱਲ੍ਹ ਨਸ਼ੇ ਤੇ ਹਾਦਸੇ ਕਰ ਰਹੇ ਹਨ।

ਸਾਡਾ ਸਮਾਜ ਭ੍ਰਿਸ਼ਟਾਚਾਰ, ਭਾਈ-ਭਤੀਜਾਵਾਦ, ਭਰੂਣ ਹਤਿਆ, ਨਸ਼ੇਖੋਰੀ, ਦਾਜ-ਦਹੇਜ, ਦਿਖਾਵੇਬਾਜ਼ੀ, ਫੈਸ਼ਨ ਪ੍ਰਸਤੀ ਤੇ ਸ਼ੋਸ਼ੇਬਾਜ਼ੀ ਦੀ ਫੋਕੀ ਫੰਨੇਖਾਈ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹੈ। ਕਈ ਵਾਰ ਦਫਤਰਾਂ ਵਿਚ ਜਾ ਕੇ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਉਥੇ ਜ਼ਮੀਰ ਪਸੰਦ ਸਮਾਜ ਸੇਵੀਆਂ ਦੀ ਥਾਂ ਖੁਦਗਰਜ਼ ਵਿਅਕਤੀ ਹੀ ਬੈਠੇ ਹਨ, ਜਿਹੜੇ ਕਿ ਪੈਸੇ ਤੋਂ ਬਿਨਾਂ ਕਿਸੇ ਦਾ ਕੰਮ ਹੀ ਨਹੀਂ ਕਰਦੇ। ਅਸੀਂ ਬੱਚਿਆਂ ਨੂੰ

ਵੀ ਪੈਸੇ ਕਮਾਉਣ ਵਾਲੀਆਂ ਮਸ਼ੀਨਾਂ ਹੀ ਬਣਾ ਰਹੇ ਹਾਂ। ਅਸੀਂ ਆਪਣੇ ਸਭਿਆਚਾਰ, ਵਿਰਾਸਤ ਤੇ ਇਤਿਹਾਸ ਤੋਂ ਉਨ੍ਹਾਂ ਨੂੰ ਜਾਣੂੰ ਨਹੀਂ ਕਰਵਾਉਂਦੇ ਤੇ ਨਾ ਹੀ ਉਨ੍ਹਾਂ ਨੂੰ ਚੰਗੀਆਂ ਕਦਰਾਂ-ਕੀਮਤਾਂ ਸਿਖਾਉਂਦੇ ਹਾਂ। ਇਸ ਵਾਸਤੇ ਹੀ ਸਾਡੇ ਬੱਚੇ ਵੱਡੇ ਹੋ ਕੇ ਜਦੋਂ ਕਿਸੇ ਵੀ ਅਹੁਦੇ ਦੀ ਕੁਰਸੀ 'ਤੇ ਬੈਠਦੇ ਹਨ ਤਾਂ ਫਿਰ ਉਨ੍ਹਾਂ ਕੋਲੋ ਹੱਕ, ਸੱਚ ਅਤੇ ਇਨਸਾਫ ਦੀ ਗੱਲ ਨਹੀਂ ਹੁੰਦੀ, ਸਗੋਂ ਉਹ ਪੈਸਾ ਅਤੇ ਪਦਾਰਥ ਇਕੱਠਾ ਕਰਨ ਨੂੰ ਹੀ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਸਮਝ ਬੈਠਦੇ ਹਨ।

ਜੇਕਰ ਅਸੀਂ ਸਮਾਜ ਵਿਚ ਚੰਗੀਆਂ ਕਦਰਾਂ ਕੀਮਤਾਂ ਵਿਕਸਿਤ ਕਰਨੀਆਂ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਬੱਚਿਆਂ ਨੂੰ ਜੜ੍ਹਾਂ ਦੇ ਨਾਲ ਜੋੜਨਾ ਪਵੇਗਾ। ਉਨ੍ਹਾਂ ਨੂੰ ਆਪਣੀ ਮਾਂ-ਬੋਲੀ, ਸਭਿਆਚਾਰ ਅਤੇ ਵਿਰਾਸਤ ਤੋਂ ਜਾਣੂੰ ਕਰਵਾਕੇ ਉਸ 'ਤੇ ਮਾਣ ਕਰਨਾ ਸਿਖਾਉਣਾ ਪਵੇਗਾ। ਇਸ ਸਭ ਲਈ ਬੱਚੇ ਦੇ ਮਾਪਿਆਂ, ਅਧਿਆਪਕਾਂ, ਲੇਖਕਾਂ ਅਤੇ ਸਮਾਜ ਵਿਚ ਵਿਚਰ ਰਹੇ ਸੂਝਵਾਨ ਪ੍ਰਾਣੀਆਂ ਨੂੰ ਆਪਣਾ ਬਣਦਾ ਰੋਲ ਨਿਭਾਉਣਾ ਪਵੇਗਾ। ਜੇਕਰ ਸਿੱਧੂ ਸਾਹਿਬ ਨੇ ਆਪਣੀ ਸਾਰੀ ਸਰਕਾਰੀ ਸੇਵਾ ਦੌਰਾਨ ਇਮਾਨਦਾਰੀ ਨਾਲ ਕੰਮ ਕੀਤਾ ਹੈ ਤਾਂ ਇਸ ਵਿਚ ਇਨ੍ਹਾਂ ਦੇ ਮਾਤਾ-ਪਿਤਾ ਵਿਸ਼ੇਸ਼ ਯੋਗਦਾਨ ਹੈ, ਜਿਨ੍ਹਾਂ ਨੇ ਕਿ ਛੋਟੀ ਉਮਰ ਤੋਂ ਹੀ ਇਨ੍ਹਾਂ ਨੂੰ ਚੰਗੇ ਸੰਸਕਾਰ ਤੇ ਚੰਗੀਆਂ ਕਦਰਾਂ-ਕੀਮਤਾਂ ਦਿੱਤੀਆਂ ਸਨ।

ਸ੍ਰ. ਸਿੱਧੂ ਹੋਰਾਂ ਨੇ ਇਸ ਪੁਸਤਕ ਵਿਚ ਵਰਤਮਾਨ ਸਮੇਂ ਵਿਚ ਸਮਾਜ ਵਿਚ ਫੈਲੀਆਂ ਹੋਈਆਂ ਕੁਰੀਤੀਆਂ ਦਾ ਜ਼ਿਕਰ ਕੀਤਾ ਹੈ ਅਤੇ ਗੰਭੀਰ ਤੇ ਸੰਜੀਦਾ ਮਸਲਿਆਂ ਦੇ ਹੱਲ ਵੀ ਸੁਝਾਏ ਹਨ। ਉਨ੍ਹਾਂ ਕੋਲ ਬਹੁਤ ਹੀ ਸੰਜੀਦਾ ਗੱਲ ਨੂੰ ਬੜੇ ਸਿੱਧੇ-ਪੱਧਰੇ ਜਿਹੇ ਪੇਂਡੂ ਲਹਿਜੇ ਵਿਚ ਕਹਿਣ ਦਾ ਸਲੀਕਾ ਤੇ ਤਰੀਕਾ ਹੈ। ਉਹ ਸੰਜੀਦਾ ਤੋਂ ਸੰਜੀਦਾ ਗੱਲ ਨੂੰ ਵੀ ਆਪਣੇ ਵਿਲੱਖਣ ਤੇ ਮਖੌਲੀਏ ਜਿਹੇ ਸੁਭਾਅ ਨਾਲ ਸਹਿਜ ਸੁਭਾਅ ਹੀ ਕਹਿ ਜਾਂਦੇ ਹਨ। ਫਿਰ ਲੇਖਕ ਕੋਲ ਕਿਸੇ ਮਸਲੇ ਦੀ ਲੰਬੀ ਚੌੜੀ ਤਫਸੀਲ ਨੂੰ ਕਿਸੇ ਸ਼ਾਇਰ ਦੇ ਢੁਕਵੇਂ ਸੁਖਨ ਦੀ ਪੇਸ਼ਕਾਰੀ ਸਹਿਤ ਸਮਝਣ ਤੇ ਸਮਝਾਉਣ ਦੀ ਸਮਰਥਾ ਵੀ ਹੈ।

ਇਥੇ ਜ਼ਿਕਰਯੋਗ ਹੈ ਕਿ ਸ੍ਰ. ਸਿੱਧੂ ਦਾ ਸੰਵੇਦਨਾਸ਼ੀਲ ਮਨ ਕਿਤੇ ਨਾ ਕਿਤੇ ਆਪਣੇ ਪਿਤਾ ਤੋਂ ਮਿਲੀ ਉਰਦੂ ਜ਼ੁਬਾਨ ਦੀ ਬੋਲ-ਬਾਣੀ ਤੇ ਆਪਣੀ ਮਾਤਾ ਤੋਂ ਮਿਲੀ ਟਕਸਾਲੀ ਬੋਲੀ ਦੀ ਮਿਠਾਸ ਨੂੰ ਆਪਣੇ ਧੁਰ ਅੰਦਰ ਸਮੋਈ ਬੈਠਾ ਹੈ। ਇਹ ਹੀ ਕਾਰਨ ਹੈ ਕਿ ਉਹ ਉਰਦੂ ਨਾ ਜਾਣਨ ਦੇ ਬਾਵਜੂਦ ਵੀ ਉਰਦੂ ਸ਼ਾਇਰੀ ਦੀ ਆਪਣੀਆਂ ਲੇਖਣੀਆਂ ਵਿਚ ਬੜੀ ਢੁੱਕਵੀ ਤੇ ਅਰਥ ਭਰਪੂਰ ਵਰਤੋਂ ਕਰਦਾ ਹੈ। ਇਸ ਤੋਂ ਇਲਾਵਾ ਉਹ ਹਮੇਸ਼ਾਂ ਉਰਦੂ ਜ਼ੁਬਾਨ ਦੀ ਅਮੀਰੀ ਤੇ ਨਫ਼ਾਸਤ ਦੀ ਵਕਾਲਤ ਕਰਦਾ ਹੈ।

ਨਿਰਸੰਦੇਹ ਉਹ ਪੰਜਾਬੀ ਜ਼ੁਬਾਨ ਨੂੰ ਵੀ ਆਪਣੀ ਜਿੰਦ-ਜਾਨ ਜਿੰਨਾਂ ਹੀ ਪਿਆਰਾ ਸਮਝਦਾ ਹੈ ਅਤੇ ਇਸ ਤਰ੍ਹਾਂ ਉਸ ਨੇ ਪੰਜਾਬੀ ਦੇ ਅਖਾਣਾਂ, ਮੁਹਾਵਰਿਆਂ ਤੇ ਕਾਵਿ ਟੋਟਿਆਂ ਨੂੰ ਬਾਖੂਬੀ ਆਪਣੀਆਂ ਲਿਖਤਾਂ ਵਿਚ ਸੋਹਣੀ ਜੜਤ ਕਰਕੇ ਸੰਜੋਇਆ ਹੈ।

ਸਿੱਧੂ ਹੋਰਾਂ ਕੋਲ ਬਹੁਤ ਲੰਮਾ ਪ੍ਰਸ਼ਾਸਕੀ ਤਜਰਬਾ ਹੈ। ਉਹ ਹਰ ਗੱਲ ਨੂੰ ਬਹੁਤ ਬਾਰੀਕੀ ਨਾਲ ਦੇਖਦੇ ਹਨ। ਕਿਸੇ ਬੁਰਾਈ ਦੀ ਜੜ੍ਹ ਕਿੱਥੇ ਹੈ, ਉਸ ਬੁਰਾਈ ਨੂੰ ਜੜ੍ਹੋਂ ਕਿਸ ਤਰ੍ਹਾਂ ਪੁਟਿਆ ਜਾ ਸਕਦਾ ਹੈ; ਸਿੱਧੂ ਸਾਹਿਬ ਇਸ ਨੂੰ ਬਾਖੂਬੀ ਜਾਣਦੇ ਹਨ। ਸਿੱਧੂ ਹੋਰਾਂ ਨੇ ਆਪਣੀ ਪ੍ਰਸ਼ਾਸਨਿਕ ਸੇਵਾ ਸਮੇਂ ਇਕ ਪਾਸੇ ਆਪਣੇ ਆਪ ਨੂੰ ਲੋਕਾਂ ਨਾਲ ਜੋੜੀ ਰਖਿਆ ਹੈ ਤੇ ਉਨ੍ਹਾਂ ਦੀ ਨਬਜ਼ ਪਛਾਣੀ ਹੈ ਅਤੇ ਦੂਜੇ ਪਾਸੇ ਸਰਕਾਰਾਂ ਤੇ ਪ੍ਰਸ਼ਾਸਨਿਕ ਵਿਵਸਥਾ ਨੂੰ ਖੁਦ ਪੜ੍ਹਿਆ-ਗੁੜ੍ਹਿਆ ਤੇ ਹੰਢਾਇਆ ਹੈ। ਇਸ ਪ੍ਰਥਾਇ ਉਨ੍ਹਾਂ ਦਾ ਕਹਿਣਾ ਹੈ ਕਿ ਅਕਾਲ ਪੁਰਖ ਵਲੋਂ ਉਨ੍ਹਾਂ ਨੂੰ ਮਿਲੀ ਲੋਕ ਸੇਵਾ ਦੀ ਮੋਹਲਤ ਤੇ ਸਮਰਥਾ ਨੂੰ ਉਨ੍ਹਾਂ ਨੇ ਆਪਣੇ ਹੀ ਲੋਕਾਂ ਦੀ ਧਿਰ ਤੇ ਹੱਥਾ ਬਣਕੇ ਨਿਭਾਇਆ ਹੈ। ਉਨ੍ਹਾਂ ਨੇ ਸਮਾਜ ਵਿਚ ਫੈਲੇ ਗਲਤ ਵਰਤਾਰਿਆਂ ਦਾ ਧਰਾਤਲੀ ਪੱਧਰ ’ਤੇ ਬੜਾ ਡੂੰਘਾ ਅਧਿਐਨ ਕਰਕੇ ਸਮਾਜ ਤੇ ਪ੍ਰਸ਼ਾਸਕੀ ਸੁਧਾਰਾਂ ਵਾਸਤੇ ਆਪਣੇ ਪ੍ਰਸ਼ਾਸਨਿਕ ਤਜਰਬੇ ਤੋਂ ਕਈ ਅਹਿਮ ਸੁਝਾਅ ਦਿੱਤੇ ਹਨ।

ਇਸ ਸੰਦਰਭ ਵਿਚ ਸਿਆਸੀ ਅਤੇ ਸਰਕਾਰੀ ਪੱਧਰ ’ਤੇ ਜਿਸ ਤਰ੍ਹਾਂ ਦੇ ਯਤਨ ਹੋਣੇ ਚਾਹੀਦੇ ਹਨ, ਉਹ ਨਹੀਂ ਹੋ ਰਹੇ ਹਨ। ਬੇਸ਼ੱਕ ਕੁਝ ਕੁ ਸੰਸਥਾਵਾਂ ਤੇ ਸ਼ਖਸੀਅਤਾਂ ਇਸ ਵਗ ਰਹੀ ਹਨੇਰੀ ਨੂੰ ਠੱਲ੍ਹ ਪਾਉਣ ਦੇ ਯਤਨ ਵਿਚ ਹਨ। ਉਨ੍ਹਾਂ ਵਿਚੋਂ ਹੀ ਸ੍ਰ. ਕੁਲਬੀਰ ਸਿੰਘ ਸਿੱਧੂ ਇਕ ਅਜਿਹੀ ਸ਼ਖਸੀਅਤ ਹੈ, ਜਿਸ ਨੇ ਕਿ ਡਿਪਟੀ ਕਮਿਸ਼ਨਰ ਰੋਪੜ, ਫਿਰੋਜ਼ਪੁਰ, ਗੁਰਦਾਸਪੁਰ ਅਤੇ ਕਮਿਸ਼ਨਰ ਅੰਮ੍ਰਿਤਸਰ ਤੇ ਲੁਧਿਆਣਾ ਮਿਊਂਸਪਲ ਕਾਰਪੋਰੇਸ਼ਨਾਂ ਤੇ ਅਖੀਰ ਵਿਚ ਕਮਿਸ਼ਨਰ ਫਿਰੋਜ਼ਪੁਰ ਡਿਵੀਜ਼ਨ ਤੇ ਫਰੀਦਕੋਟ ਡਿਵੀਜ਼ਨ ਜਿਹੇ ਉਚ ਅਹੁਦਿਆਂ ’ਤੇ ਰਹਿੰਦਿਆਂ ਹੋਇਆਂ ਦਿਆਨਤਦਾਰੀ, ਇਮਾਨਦਾਰੀ ਤੇ ਮਿਹਨਤ ਦੀ ਮਿਸਾਲ ਪੈਦਾ ਕੀਤੀ ਹੈ ਤੇ ਆਪਣੇ ਹਿਰਦੇ ਅੰਦਰ ‘ਪੰਜਾਬ ਦਾ ਦਰਦ’ ਸਮੋਈ ਰਖਿਆ ਹੈ।

ਅੱਜ ਜਦੋਂ ਕੁਲਬੀਰ ਸਿੰਘ ਸੇਵਾਮੁਕਤ ਹੋ ਗਏ ਹਨ ਤਾਂ ਵੀ ਉਹ ਤਨੋ, ਮਨੋ, ਧਨੋ ਇਸ ਗੱਲ ਲਈ ਯਤਨਸ਼ੀਲ ਹਨ ਕਿ ਮੇਰਾ ਸੋਹਣਾ ਪੰਜਾਬ ਫਿਰ ਤੋਂ ਹੋਰ ਵੀ ਰੰਗਲਾ ਤੇ ਮਨਮੋਹਣਾ ਬਣ ਜਾਵੇ। ਇਸ ਪ੍ਰਸੰਗ ਵਿਚ ਲੇਖਕ ਨੇ ਪਹਿਲਾਂ ਆਪਣੇ ਆਪ ਨੂੰ ‘ਮਾਸੀ ਦੇ ਪੁੱਤਾਂ ਵਾਲੀ ਅਪਣਤ’ ਦੁਆਰਾ ਸਮਾਜ ਨਾਲ ਆਈਡੈਂਟੀਫਾਈ ਭਾਵ ਇਕਮਿਕ ਕੀਤਾ ਹੈ ਤੇ ਫੇਰ ਆਪਣੇ ਲੋਕਾਂ ਦੀਆਂ ਮੁਸ਼ਕਿਲਾਂ ਦੀ ਨਿਸ਼ਾਨਦੇਹੀ ਕਰਦੇ ਹੋਏ ਉਨ੍ਹਾਂ ਦਾ ਵਿਸ਼ਲੇਸ਼ਣ ਕੀਤਾ ਹੈ ਅਤੇ ਫਿਰ ਉਸ ਉਪਰੰਤ ਸਮੱਸਿਆਵਾਂ ਦੇ ਹੱਲ

ਕਰਨ ਹਿੱਤ ਉਪਾਅ-ਉਪਰਾਲੇ ਸੁਝਾਏ ਹਨ।

ਇਹ ਪੁਸਤਕ ਨੌਜਵਾਨਾਂ, ਵਿਦਿਆਰਥੀਆਂ, ਅਧਿਆਪਕਾਂ ਤੇ ਸਮਾਜ ਸੇਵੀ ਲੋਕਾਂ ਵਾਸਤੇ ਮਾਰਗ ਦਰਸ਼ਕ ਬਣ ਸਕਦੀ ਹੈ। ਖਾਸ ਕਰਕੇ ਸਾਡੇ ਸਿਆਸੀ ਆਗੂਆਂ, ਅਫਸਰਾਂ, ਮੁਲਾਜ਼ਮਾਂ ਅਤੇ ਆਮ ਨਾਗਰਿਕਾਂ ਲਈ ਵੀ ਇਹ ਰਚਨਾ ਬਰਾਬਰ ਦੀ ਲਾਹੇਵੰਦ ਹੋਵੇਗੀ। ਫਿਰ ਜਿਹੜੇ ਲੋਕ ਸਿਰਫ ਪਦਾਰਥ ਇਕੱਠਾ ਕਰਨ ਵਿਚ ਲੱਗੇ ਹੋਏ ਹਨ ਤੇ ਵੱਡੀਆਂ-ਵੱਡੀਆਂ ਕੋਠੀਆਂ ਉਸਾਰ ਰਹੇ ਹਨ, ਉਨ੍ਹਾਂ ਨੂੰ ਇਸ ਗੱਲ ਬਾਬਤ ਜਾਣਨ ਦੀ ਲੋੜ ਹੈ ਕਿ ਮੁਗਲਾਂ ਨਾਲੋਂ ਵੱਡੀ ਸਲਤਨਤ ਦੇ ਉਹ ਮਾਲਕ ਨਹੀਂ ਬਣ ਸਕਦੇ। ਜੇ ਮੁਗਲਾਂ ਵਰਗੀ ਵੱਡੀ ਸਲਤਨਤ ਖਤਮ ਹੋ ਸਕਦੀ ਹੈ ਤੇ 300 ਸਾਲ ਦੇ ਸਮੇਂ ਵਿਚ ਹੀ ਉਨ੍ਹਾਂ ਦਾ ਕੋਈ ਵਾਲੀ-ਵਾਰਿਸ ਨਹੀਂ ਰਿਹਾ ਤਾਂ ਫਿਰ ਰਹਿਣਾ ਤੁਹਾਡਾ ਵੀ ਨਹੀਂ। ਅਜਿਹੇ ਲੋਕਾਂ ਨੂੰ ਬਹੁਤ ਵੱਡਾ ਸਬਕ ਸਿੱਖਣ ਦੀ ਲੋੜ ਹੈ।

ਸਾਡੀਆਂ ਸਰਕਾਰਾਂ, ਪ੍ਰਸ਼ਾਸਨਿਕ ਵਿਵਸਥਾ ਤੇ ਸਿੱਖਿਆ ਪ੍ਰਣਾਲੀ ਦੇ ਦਫਤਰਾਂ ਵਿਚ ਬੈਠੇ ਹੋਏ ਮੰਤਰੀਆਂ ਤੇ ਅਫਸਰਾਂ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਅਕਾਲ ਪੁਰਖ ਦੀ ਬਖਸ਼ਿਸ਼ ਨਾਲ ਤੁਹਾਨੂੰ ਇਹ ਅਹੁਦਾ ਨਸੀਬ ਹੋਇਆ ਹੈ, ਇਸ ਵਾਸਤੇ ਤੁਹਾਡਾ ਇਖਲਾਕੀ ਫਰਜ਼ ਬਣਦਾ ਹੈ ਕਿ ਤੁਸੀਂ ਜਨਤਾ ਨਾਲ ਇਨਸਾਫ ਕਰੋ। ਜੇਕਰ ਆਪਣੇ ਸਮੇਂ ਵਿਚ ਤੁਸੀਂ ਸਮਾਜ, ਦੇਸ਼ ਤੇ ਕੌਮ ਲਈ ਕੁਝ ਨਾ ਕਰ ਸਕੇ ਤਾਂ ਸਮਾਂ ਤੁਹਾਨੂੰ ਕਦੇ ਵੀ ਮੁਆਫ ਨਹੀਂ ਕਰੇਗਾ। ਇਹ ਅਹੁਦਾ ਸਦਾ ਨਹੀਂ ਰਹਿਣਾ, ਫਿਰ ਪਛਤਾਉਂਦੇ ਰਹੋਗੇ। ਸੋਚਣ ਵਾਲੀ ਗੱਲ ਹੈ ਕਿ ਅੰਗਰੇਜ਼ਾਂ ਦੁਆਰਾ ਵਿਕਸਿਤ ਕੀਤਾ ਗਿਆ ਪ੍ਰਅਧੀਨਤਾ ਦਾ ਸਿਸਟਮ ਅਜੇ ਵੀ ਚੱਲ ਰਿਹਾ ਹੈ ਅਤੇ ਅਫਸਰ, ਮੁਲਾਜ਼ਮ, ਡਾਕਟਰ ਤੇ ਹੋਰ ਸਾਰੇ ਕਰਮਚਾਰੀ ਇਸ ਚੱਕਰਵਿਊ ਵਿਚ ਫਸੇ ਹੋਏ ਹਨ। ਉਨ੍ਹਾਂ ਕੋਲ ਵਿਹਲ ਹੀ ਨਹੀਂ ਕਿ ਉਹ ਦੇਖ ਸਕਣ ਕਿ ਸਮਾਜ ਵਿਚ ਕੀ ਕੁਝ ਵਾਪਰ ਰਿਹਾ ਹੈ। ਸਾਡੀ ਸਮਾਜ ਪ੍ਰਤੀ ਕੀ ਜ਼ਿੰਮੇਵਾਰੀ ਹੈ ਅਤੇ ਸਮਾਜ ਦੀ ਬਿਹਤਰੀ ਲਈ ਅਸੀਂ ਕੀ ਯੋਜਨਾਵਾਂ ਬਣਾਉਣੀਆਂ ਹਨ?

ਸਾਡੇ ਪੰਜਾਬ ਦੀ ਹੋ ਰਹੀ ਦੁਰਦਸ਼ਾ ਵਿਚ ਜਿਥੇ ਸਿਆਸੀ ਆਗੂਆਂ, ਘੜੰਮ ਚੌਧਰੀਆਂ ਅਤੇ ਸਰਕਾਰਾਂ ਦਾ ਯੋਗਦਾਨ ਹੈ, ਉਥੇ ਅਫਸਰਸ਼ਾਹੀ ਵੀ ਬਰਾਬਰ ਦੀ ਦੋਸ਼ੀ ਹੈ। ਸਾਡੇ ਬਹੁਤੇ ਲੇਖਕਾਂ ਨੇ ਸਾਡੀਆਂ ਬਹੁਤੀਆਂ ਸਾਹਿਤਕ ਤੇ ਸਭਿਆਚਾਰਿਕ ਸੰਸਥਾਵਾਂ ਅਤੇ ਆਪਣੇ ਆਪ ਨੂੰ ਇਨਕਲਾਬੀ ਕਹਿਣ ਵਾਲੀਆਂ ਧਿਰਾਂ ਨੇ ਵੀ ਆਪਣਾ ਬਣਦਾ ਯੋਗਦਾਨ ਨਹੀਂ ਪਾਇਆ। ਜਿਵੇਂ ਨੌਜਵਾਨ ਨਸ਼ਿਆਂ ਵੱਲ ਲੱਗ ਗਏ ਤੇ ਲੁੱਟਾਂ-ਖੋਹਾਂ ਵਿਚ ਪੈ ਗਏ ਹਨ, ਇਸ ਦਾ ਮੁੱਖ ਕਾਰਨ ਬੇਰੁਜ਼ਗਾਰੀ ਤੇ ਪਿਛਲੇ ਸਮੇਂ ਵਿਚ ਨੌਜਵਾਨਾਂ 'ਤੇ ਹੋਇਆ ਤਸ਼ੱਦਦ ਹੈ। ਨੌਜਵਾਨਾਂ ਅਤੇ ਆਮ ਲੋਕਾਂ ਦੇ ਹੱਕ ਵਿਚ ਖੜ੍ਹਨ ਵਾਲੀਆਂ ਹਸਤੀਆਂ ਦੇ ਵੱਡੇ

ਪਧਰ 'ਤੇ ਕਤਲੇਆਮ ਦੇ ਕਾਰਨ ਲੋਕਾਂ ਦੇ ਹੌਂਸਲੇ ਟੁੱਟ ਗਏ ਹਨ। ਉਹ ਆਪਣੀ ਅਣਖ ਤੇ ਇੱਜ਼ਤ ਖਾਤਰ ਲੜਨ ਤੋਂ ਵੀ ਪੱਲਾ ਝਾੜ ਰਹੇ ਹਨ। ਮਾਨਸਿਕ ਦਬਾਅ ਦੇ ਕਾਰਨ ਨੌਜਵਾਨ ਨਸ਼ਿਆਂ ਵਿਚ ਫਸ ਗਏ ਹਨ ਅਤੇ ਨਸ਼ੇ ਪੂਰੇ ਕਰਨ ਲਈ ਲੁੱਟਾਂ ਖੋਹਾਂ ਕਰ ਰਹੇ ਹਨ। ਜਿਹੜੇ ਨੌਜਵਾਨ ਹਾਲੇ ਵੀ ਉਸਾਰੂ ਸੋਚ ਤੇ ਕਾਬਲੀਅਤ ਰੱਖਦੇ ਹਨ, ਉਹ ਆਪਣੇ ਹੀ ਦੇਸ਼ ਵਿਚ ਬੇਰੁਜ਼ਗਾਰੀ ਤੇ ਬੇਕਦਰੀ ਦੇ ਕਾਰਨ ਵਿਦੇਸ਼ਾਂ ਨੂੰ ਵਹੀਰਾਂ ਘੱਤ ਰਹੇ ਹਨ, ਇਸ ਵਾਸਤੇ ਇਹ ਵੀ ਇਕ ਵੱਡਾ ਮਸਲਾ ਹੈ।

ਦੇਸ਼ ਦੇ ਆਗੂਆਂ ਨੂੰ ਇਨ੍ਹਾਂ ਸਾਰੀਆਂ ਸਮਸਿਆਵਾਂ ਵੱਲ ਤੁਰੰਤ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਜੇ ਲੋਕ ਉਠ ਖੜ੍ਹੇ ਹੋਏ ਤਾਂ ਫਿਰ ਸੰਭਾਲਣਾ ਮੁਸ਼ਕਿਲ ਹੋ ਜਾਵੇਗਾ। ਵਰਤਮਾਨ ਸਮੇਂ ਵਿਚ ਜਦੋਂ ਅਸੀਂ ਸਿਆਸਤਦਾਨਾਂ ਦਾ ਧਿਆਨ ਸਮਾਜ ਵਿਚ ਫੈਲੀਆਂ ਹੋਈਆਂ ਕੁਰੀਤੀਆਂ ਵੱਲ ਦਿਵਾਉਂਦੇ ਹਾਂ ਤਾਂ ਉਹ ਆਖਦੇ ਹਨ ਕਿ ਅਫਸਰਸ਼ਾਹੀ ਆਖੇ ਨਹੀਂ ਲੱਗਦੀ। ਜਦੋਂ ਅਫਸਰਾਂ ਨਾਲ ਗੱਲ ਕਰੀਦੀ ਹੈ ਤਾਂ ਉਹ ਆਖਦੇ ਹਨ ਕਿ ਸਿਆਸਤਦਾਨ ਸੁਧਾਰ ਨਹੀਂ ਹੋਣ ਦਿੰਦੇ। ਪਰ ਲੋਕਾਂ ਨਾਲ ਗੱਲ ਕੀਤੇ ਪਤਾ ਲਗਦਾ ਹੈ ਕਿ 'ਚੋਰ-ਕੁਤੀ' ਰਲੇ ਹੋਏ ਹਨ। ਦੋਵਾਂ ਵਿਚ ਪਹਿਲ ਕਦਮੀ ਦੀ ਬੜੀ ਘਾਟ ਹੈ। ਜਿਥੇ ਕਿਤੇ ਵੀ ਸੁਧਾਰ ਹੋਏ ਹਨ, ਇਮਾਨਦਾਰ ਸ਼ਖਸੀਅਤਾਂ ਨੇ ਹੀ ਕੀਤੇ ਹਨ। ਸਿੱਧੂ ਸਾਹਿਬ ਨੇ ਨਬਜ਼ ਫੜ੍ਹੀ ਹੈ ਤੇ ਪੁਸਤਕ ਵਿਚ ਬੜੀ ਦਲੇਰੀ ਨਾਲ ਸੱਚ ਬਿਆਨਿਆ ਹੈ। ਆਪਣੀ ਕਲਮ ਨੂੰ ਸੱਚ ਦੇ ਨਾਲ ਖੜ੍ਹੇ ਕਰਨ ਲਈ ਅਸੀਂ ਮੰਜਕੀ ਪੰਜਾਬੀ ਸੱਥ ਭੰਗਾਲਾ ਵਲੋਂ ਉਨ੍ਹਾਂ ਨੂੰ ਵਧਾਈ ਦਿੰਦੇ ਹਾਂ।

ਅਜਿਹੇ ਲੋਕਾਂ ਨੂੰ ਜਿਹੜੇ ਸੱਤਾ ਅਤੇ ਅਹੁਦੇ ਦਾ ਸੁੱਖ ਭੋਗ ਰਹੇ ਹਨ, ਉਨ੍ਹਾਂ ਨੂੰ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਅਜ਼ਾਦੀ ਬੜੀਆਂ ਕੁਰਬਾਨੀਆਂ ਕਰਕੇ ਪ੍ਰਾਪਤ ਹੋਈ ਹੈ। ਸਾਡੇ ਦੇਸ਼ ਭਗਤਾਂ ਨੇ ਆਪਣੀਆਂ ਜਾਨਾਂ 'ਤੇ ਖੇਡ ਕੇ ਇਸ ਨੂੰ ਹਾਸਿਲ ਕੀਤਾ ਹੈ। ਜੇਕਰ ਸਾਡੇ ਆਗੂ ਆਪਣੀ ਜ਼ਿੰਮੇਵਾਰੀ ਨਿਭਾਉਣ ਤੋਂ ਅਵੇਸਲੇ ਰਹੇ ਤਾਂ ਦੇਸ਼ ਵਿਚ ਅਰਾਜਕਤਾ ਫੈਲਣ ਦਾ ਡਰ ਹੈ। ਆਓ ਰਲ-ਮਿਲ ਕੇ ਯਤਨ ਕਰੀਏ। ਬੱਚਿਆਂ ਵਿਚ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕਰੀਏ। ਉਨ੍ਹਾਂ ਨੂੰ ਆਪਣੀ ਬੋਲੀ, ਇਤਿਹਾਸ, ਸਭਿਆਚਾਰ ਅਤੇ ਵਿਰਾਸਤ ਨਾਲ ਜੋੜੀ ਰੱਖੀਏ ਤਾਂ ਹੀ ਸਾਡੇ ਦੇਸ਼, ਸਮਾਜ ਅਤੇ ਕੌਮ ਦੀ ਤਰੱਕੀ ਹੋਵੇਗੀ। ਸਾਨੂੰ ਪੂਰਨ ਆਸ ਹੈ ਕਿ ਸਿੱਧੂ ਸਾਹਿਬ ਭਵਿੱਖ ਵਿਚ ਵੀ ਇਸੇ ਤਰ੍ਹਾਂ ਆਪਣੀ ਕਲਮ ਨੂੰ ਹੱਕ, ਸੱਚ ਤੇ ਨਿਆਂ ਦੀ ਖਾਤਰ ਵਰਤਦੇ ਰਹਿਣਗੇ ਅਤੇ ਹਨ੍ਹੇਰੇ ਤੋਂ ਚਾਨਣ ਤੱਕ ਦਾ ਸਫ਼ਰ ਜਾਰੀ ਰੱਖਣਗੇ।

ਸਿੱਧੂ ਹੋਰਾਂ ਨੇ ਸਾਰੇ ਮਸਲਿਆਂ ਵੱਲ ਸਾਡਾ ਧਿਆਨ ਖਿੱਚਿਆ ਹੈ। ਜਿੰਨਾਂ ਚਿਰ ਸਾਡੇ ਕੋਲ ਸਿੱਧੂ ਸਾਹਿਬ ਵਰਗੇ ਸੂਝਵਾਨ ਵਿਦਵਾਨ ਮੌਜੂਦ ਹਨ, ਉਨਾਂ ਚਿਰ ਹੱਕ,

ਸੱਚ ਤੇ ਨਿਆਂ ਦੀ ਗੱਲ ਹੁੰਦੀ ਰਹੇਗੀ। ਇਕ ਦਿਨ ਸਮਾਂ ਆਵੇਗਾ ਜਦੋਂ ਕਦਰਾਂ-ਕੀਮਤਾਂ 'ਤੇ ਅਧਾਰਿਤ ਵਿਵਸਥਾ ਕਾਇਮ ਹੋ ਜਾਵੇਗੀ। ਇਸ ਸਭ ਲਈ ਸਾਨੂੰ ਸੰਜੀਦਗੀ ਨਾਲ ਯਤਨ ਕਰਨੇ ਪੈਣਗੇ। ਪਹਿਲਾਂ ਆਪਣੇ-ਆਪ ਦਾ ਸੁਧਾਰ ਕਰਨਾ ਪਵੇਗਾ। ਸਮਾਜ ਲਈ ਸਭ ਤੋਂ ਮਾੜਾ ਸਮਾਂ ਉਦੋਂ ਹੁੰਦਾ ਹੈ, ਜਦੋਂ ਇਮਾਨਦਾਰ ਵਿਅਕਤੀ ਦੀ ਪੁੱਛ ਪ੍ਰਤੀਤ ਨਾ ਹੋਵੇ। ਸਾਨੂੰ ਸਮਾਜ ਵਿਚ ਚੰਗੇ ਕੰਮ ਕਰ ਰਹੀਆਂ ਸ਼ਖਸੀਅਤਾਂ ਦਾ ਮਾਣ ਸਨਮਾਨ ਕਰਨਾ ਹੋਵੇਗਾ, ਉਨ੍ਹਾਂ ਦੇ ਨਾਲ ਖੜ੍ਹਨਾ ਪਵੇਗਾ ਅਤੇ ਮਾੜੇ ਕੰਮ ਕਰਨ ਵਾਲੇ ਲੋਕਾਂ ਨੂੰ ਨਿਰਉਤਸ਼ਾਹਿਤ ਕਰਨਾ ਪਵੇਗਾ।

ਆਓ ਰਲ-ਮਿਲ ਕੇ ਚੰਗੇਰੇ ਸਮਾਜ ਦੀ ਸਿਰਜਣਾ ਲਈ ਯਤਨ ਕਰੀਏ, ਨੌਜਵਾਨਾਂ ਨੂੰ ਕਿਰਤ ਨਾਲ ਜੋੜੀਏ। ਸ੍ਰ. ਕੁਲਬੀਰ ਸਿੰਘ ਸਿੱਧੂ ਹੋਰਾਂ ਦੀ ਇਸ ਪੁਸਤਕ ਦੀ ਪ੍ਰਕਾਸ਼ਨਾ 'ਤੇ ਅਸੀਂ ਯੂਰਪੀ ਪੰਜਾਬੀ ਸੱਥ, ਵਾਲਸਲ ਅਤੇ ਮੰਜਕੀ ਪੰਜਾਬੀ ਸੱਥ ਭੰਗਾਲਾ ਵਲੋਂ ਮੁਬਾਰਕਬਾਦ ਦਿੰਦੇ ਹਾਂ। ਸਾਨੂੰ ਪੂਰਨ ਆਸ ਹੈ ਕਿ ਸਿੱਧੂ ਹੋਰੀਂ ਭੱਵਿਖ ਵਿਚ ਵੀ ਪੰਜਾਬੀ ਦੇ ਸੱਚੇ-ਸੁੱਚੇ ਸਪੂਤ ਬਣ ਕੇ ਪੰਜਾਬ ਦੇ ਮਸਲਿਆਂ ਸਬੰਧੀ ਯੋਗਦਾਨ ਦਿੰਦੇ ਰਹਿਣਗੇ। ਇਸ ਪੁਸਤਕ ਨੂੰ ਪੰਜਾਬ, ਪੰਜਾਬੀਅਤ ਤੇ ਪੰਜਾਬੀ ਸੱਥ ਵਲੋਂ 'ਜੀ ਆਇਆਂ ਨੂੰ'।

**ਪੰਜਾਬੀ ਸੱਥ ਦੇ ਆਪ ਜੀ ਦੇ ਭਰਾ**


**Mota Singh Sarai**
11 Queens Road
WALSALL, West Midlands
WS5 3NF, UK
singh_m_sarai@hotmail.com
Mobile:0044 785 075 0109

**ਕੁਲਵਿੰਦਰ ਸਿੰਘ ਸਰਾਏ**
ਮੰਜਕੀ ਪੰਜਾਬੀ ਸੱਥ ਭੰਗਾਲਾ
ਜ਼ਿਲ੍ਹਾ ਜਲੰਧਰ, ਚੜ੍ਹਦਾ ਪੰਜਾਬ
ਭਾਰਤ।
Kssarai@gmail.com
ਮੋਬਾਈਲ: **98141-60642**

# ਖ਼ਿਆਲਾਂ ਦਾ ਤਾਣਾ-ਬਾਣਾ

ਪੰਜਾਬ ਕਦੇ ਪੰਜ ਦਰਿਆਵਾਂ ਦੀ ਜਰਖੇਜ਼ ਧਰਤੀ ਦਾ ਨਾਂਅ ਹੁੰਦਾ ਸੀ। ਬੇਸ਼ਕ ਕਹਿਣ ਨੂੰ ਤਾਂ ਅਸੀਂ ਅੱਜ ਵੀ ਇਸ ਨੂੰ 'ਪੰਜ-ਆਬ' ਹੀ ਕਹਿੰਦੇ ਹਾਂ, ਪਰ ਦੇਸ਼ ਦੀ ਅਣਹੋਣੀ ਵੰਡ ਨੇ ਪੰਜਾਬ ਨੂੰ 'ਢਾਈ ਆਬ' ਹੀ ਬਣਾ ਕੇ ਰੱਖ ਦਿਤਾ ਹੈ। ਚੱਲੋ ਇਸ ਨੂੰ ਤਾਂ ਰੱਬ ਦੀ ਹੋਣੀ ਹੀ ਮੰਨਿਆ ਜਾ ਸਕਦਾ ਹੈ, ਖ਼ੈਰ! ਦੁਖ ਤਾਂ ਉਦੋਂ ਹੁੰਦਾ ਹੈ ਕਿ ਜਦੋਂ ਪਤਾ ਲਗਦਾ ਹੈ ਕਿ ਅਜੋਕੇ ਸਮਿਆਂ ਵਿਚ ਅਸੀਂ ਤੇ ਸਾਡੇ ਸਿਆਸੀ ਆਗੂਆਂ ਨੇ ਆਪਣੀ ਹੋਣੀ .ਖ਼ੁਦ ਆਪ ਹੀ ਘੜੀ ਸੀ, ਜਿਸ ਵਿਚ ਖ਼ਾਮੀਆਂ ਦੇ ਕਾਰਣ ਅੱਜ ਸਮੁੱਚਾ ਪੰਜਾਬ ਕਿਸੇ ਨਾ ਕਿਸੇ ਰੂਪ ਵਿਚ ਇਸ ਦਾ ਖ਼ਮਿਆਜ਼ਾ ਭੁਗਤ ਰਿਹਾ ਹੈ।

ਇਸ ਸੰਦਰਭ ਵਿਚ ਨਤੀਜੇ ਵਜੋਂ ਪੰਜਾਬ ਦੀ ਵਿਸ਼ਾਲਤਾ ਤੇ ਵਿਕਾਸ ਦੀ ਗੱਲ ਔਟਲ ਕੇ ਔਝੜ ਰਾਹ ਪੈ ਗਈ ਤੇ ਨਵੇਂ ਹੀ ਝਗੜੇ-ਝਮੇਲਿਆਂ ਨੇ ਸਾਨੂੰ ਉਲਝਾ ਲਿਆ ਹੈ। ਸਾਨੂੰ ਸਮਾਜਿਕ, ਆਰਥਿਕ ਤੇ ਖਾਸ ਕਰਕੇ ਰਾਜਨੀਤਿਕ ਚੁਣੌਤੀਆਂ ਨੇ ਇਸ ਕਦਰ ਆਣ ਘੇਰਿਆ ਹੈ ਕਿ ਅਸੀਂ ਲੋਕਾਂ ਦੀਆਂ ਮੁੱਢਲੀਆਂ ਲੋੜਾਂ ਤੇ ਮੁਸ਼ਕਿਲਾਂ ਵੱਲ ਉਨਾਂ ਧਿਆਨ ਨਹੀਂ ਦੇ ਸਕੇ ਜਿੰਨਾ ਕਿ ਸਾਨੂੰ ਦੇਣਾ ਚਾਹੀਦਾ ਸੀ। ਇਸ ਵਾਸਤੇ ਹੁਣ ਸਾਡੇ ਸੋਹਣੇ ਪੰਜਾਬ ਵਿਚ ਭਰੂਣ ਹੱਤਿਆ, ਔਰਤ ਸਮਾਜ ਦੀ ਦੁਰਗਤੀ, ਮਾਂ-ਬੋਲੀ ਪੰਜਾਬੀ ਦੀ ਬੇਕਦਰੀ, ਬੇਮਿਆਰੀ ਵਿਦਿਅਕ ਪ੍ਰਣਾਲੀ, ਰੁੜ੍ਹ-ਪੁੜ੍ਹ ਰਹੇ ਦਰਿਆਈ ਪਾਣੀ, ਕਿਰਸਾਣੀ ਦੀ ਦੁਰਦਸ਼ਾ, ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਦਾ ਬੋਲਬਾਲਾ ਹੈ। ਕੁੱਲ ਮਿਲਾ ਕੇ ਬੇਰੁਜ਼ਗਾਰੀ ਤੇ ਨਸ਼ਿਆਂ-ਪੱਤਿਆਂ ਵਿਚ ਖੁਰ ਰਹੀ ਜਵਾਨੀ ਜਿਹੀਆਂ ਖਾਨਾਂ ਬਰਬਾਦ ਅਲਾਮਤਾਂ-ਮੁਲਾਮਤਾਂ ਦੇ ਢਾਈ ਨਹੀਂ, ਪੰਜ ਨਹੀਂ, ਸਗੋਂ ਪੂਰੇ ਛੇ ਗੰਧਲੇ ਦਰਿਆ ਪੰਜਾਬ ਨੂੰ ਰਸਾਤਲ ਵੱਲ ਲਿਜਾ ਰਹੇ ਹਨ।

ਪੰਜਾਬ ਦੇ ਅਜਿਹੇ ਮੁੱਦੇ ਤੇ ਮਸਲੇ ਮੇਰੀ ਇਸ ਪੁਸਤਕ 'ਧੁਖਦੇ ਮਸਲੇ ਤੇ ਭਖਦਾ ਪੰਜਾਬ' ਦਾ ਅਨੁਵਾਨ ਬਣੇ ਹਨ। ਮੈਂ ਆਪਣੀਆਂ ਪਹਿਲੀਆਂ ਪੁਸਤਕਾਂ ਵਾਂਗ ਹੀ ਇਸ ਪੁਸਤਕ ਦੁਆਰਾ ਇਨ੍ਹਾਂ ਝੇੜੇ-ਝਾਂਝਿਆਂ ਨੂੰ ਆਪਣੇ ਪਾਠਕ ਵੀਰਾਂ ਤੇ ਭੈਣਾਂ ਨਾਲ ਸਾਂਝੇ ਕਰ ਰਿਹਾ ਹਾਂ। ਇਸ ਪ੍ਰਸੰਗ ਵਿਚ ਮੈਂ ਆਪਣੇ ਗੁਰੂ ਸਾਹਿਬਾਨ, ਕੌਮ ਦੇ ਪੁਰਖਿਆਂ ਤੇ ਸਾਡੇ ਸ਼ਹੀਦਾਂ-ਮੁਰੀਦਾਂ ਦਾ ਜਨਮ-ਜਨਮਾਂਤਰਾਂ ਤੋਂ ਰਿਣੀ ਹਾਂ ਕਿ ਉਹ ਮੈਨੂੰ ਇਸ ਜੀਵਨ ਵਿਚ ਵੀ ਆਪਣੀ ਅਮੀਰ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੇ ਸਰੋਕਾਰਾਂ ਨਾਲ ਸਰਾਬੋਰ ਕਰ ਰਹੇ ਹਨ ਤੇ ਮੈਨੂੰ ਇਸ ਹੁਲਾਸ ਦਾ ਅਹਿਸਾਸ ਹਮੇਸ਼ਾਂ ਹੀ ਰਿਹਾ ਹੈ।

ਇਸ ਵਾਸਤੇ ਜਦੋਂ ਮੈਂ ਸਰਵਿਸ ਵਿਚ ਸੀ ਜਾਂ ਹੁਣ ਸੇਵਾ ਨਵਰਿਤ ਹਾਂ ਤਾਂ ਮੇਰੀ ਨਿਤਾ-ਪ੍ਰਤੀ ਦੀ ਅਰਦਾਸ ਵਿਚ ਇਹ ਹੀ ਭਾਵਨਾ ਤੇ ਕਾਮਨਾਂ ਹੁੰਦੀ ਹੈ ਕਿ ਹੇ ਸੱਚੇ ਪਾਤਸ਼ਾਹ ਮੇਰੇ 'ਤੇ ਸੁਮੱਤ ਤੇ ਬਲ-ਬੁੱਧੀ ਦੀ ਬਖਸ਼ਿਸ਼ ਬਣਾਈ ਰੱਖ ਤਾਂ ਕਿ ਮੈਂ ਆਪਣੇ

ਸੋਹਣੇ ਪੰਜਾਬ ਦੀ ਸੇਵਾ ਵਿਚ ਹਾਲੇ ਵੀ ਤਨੋਂ-ਮਨੋਂ ਉਧੜਦਾ ਰਹਾਂ। ਇਸ ਤੋਂ ਇਲਾਵਾ ਮੈਨੂੰ ਸੰਤਾਂ-ਮਹਾਤਮਾਂ ਤੇ ਆਪਣੇ ਖਾਨਦਾਨ ਦੇ ਵਡੇਰਿਆਂ ਦੀਆਂ ਅਸੀਸਾਂ ਤੇ ਸ਼ਫਕਤ ਭਰੀ ਯਾਦ ਤੋਂ ਹਮੇਸ਼ਾਂ ਹੀ ਹੁਲਾਰਾ ਮਿਲਦਾ ਰਹਿੰਦਾ ਹੈ ਜਿਸ ਕਰਕੇ ਮੇਰੀ 'ਕਲਮ ਗਿੜਦੀ' ਰਹਿੰਦੀ ਹੈ।

ਬੱਸ ਇਸ ਤਰ੍ਹਾਂ ਮੇਰੇ ਮਨ ਵਿਚ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੇ ਵਾਸਤੇ ਸੋਹਣੇ ਅਹਿਸਾਸ ਰਵਾਂ-ਦਵਾਂ ਰਹਿੰਦੇ ਹਨ। ਫਿਰ ਕਦੇ ਚੱਲ ਰਹੇ ਦੌਰੇ-ਦੌਰਾਂ ਦੇ ਮੁੱਦਿਆਂ ਤੇ ਮਸਲਿਆਂ ਪ੍ਰਤੀ ਕਦੇ ਮੇਰੇ ਜ਼ਿਹਨ ਵਿਚ ਇਹ ਫ਼ਿਕਰ-ਫ਼ਾਕੇ ਵੀ ਉਭਰਦੇ ਹਨ।ਇਸ ਸਿਲਸਿਲੇ ਵਿਚ ਮੈਂ ਅਜੋਕੇ ਸਮੇਂ ਦੇ ਮਹਾਨ ਨਾਵਲਕਾਰ ਸ੍ਰ. ਜਸਵੰਤ ਸਿੰਘ ਕੰਵਲ, ਗਿਆਨ ਪੀਠ ਐਵਾਰਡੀ ਪ੍ਰੋ. ਗੁਰਦਿਆਲ ਸਿੰਘ ਜੈਤੋ, ਪਦਮਸ਼ਿਰੀ ਸ੍ਰ. ਸਰਦਾਰਾ ਸਿੰਘ ਜੌਹਲ, ਸਭਿਆਚਾਰ ਦੇ ਅਲੰਬਰਦਾਰ ਸ੍ਰ. ਜਗਦੇਵ ਸਿੰਘ ਜੱਸੋਵਾਲ, ਕਵੀ ਸੁਰਜੀਤ ਪਾਤਰ ਤੇ ਆਪਣੇ ਸੇਵਾਕਾਲ ਦੇ ਹਮਰੁਤਬਾ ਵੀਰ ਜੰਗ ਬਹਾਦਰ ਗੋਇਲ ਦਾ ਰਿਣੀ ਹਾਂ ਕਿ ਇਹ ਸਾਰੇ ਸੱਜਣ ਹਮੇਸ਼ਾਂ ਹੀ ਮੈਨੂੰ ਇਕ ਸਭਿਆਚਾਰਿਕ ਸਾਂਝ ਦਾ ਹੁਲਾਰਾ-ਹਲੂਣਾ ਜਿਹਾ ਦਿੰਦੇ ਰਹੇ ਹਨ।

ਇਸ ਚੱਲ ਰਹੇ ਪ੍ਰਸੰਗ ਵਿਚ ਮੈਂ ਕਾਫੀ ਲੰਬਾ ਸਮਾਂ ਖੁਦ ਆਪ ਪ੍ਰਸ਼ਾਸਨ ਵਿਚ ਰਹਿਣ ਕਰਕੇ ਆਪਣੇ ਆਪ ਨੂੰ ਅਫਸਰਸ਼ਾਹੀ ਦੇ ਨੁਮਾਇੰਦੇ ਵਜੋਂ ਇਸ ਪੁਸਤਕ 'ਧੁਖਦੇ ਮਸਲੇ-ਭਖਦਾ ਪੰਜਾਬ' ਦੁਆਰਾ ਆਪਣੇ-ਆਪ ਨੂੰ ਨਿਰਪੱਖ ਨਜ਼ਰ ਤੋਂ ਦੇਖਣ ਦਾ ਉਪਰਾਲਾ ਕੀਤਾ ਹੈ। ਉਪਰੰਤ ਸਰਕਾਰਾਂ ਤੇ ਪ੍ਰਸ਼ਾਸਨ ਦਾ ਰਗੜਾ ਖਾ ਰਹੇ ਸਮਾਜ ਦੇ ਨੁਕਤਾ ਨਿਗਾਹ ਤੇ ਸਰਕਾਰਾਂ ਵਲੋਂ ਰਾਮਰਾਜ ਵਰਗੇ ਕਲਿਆਣਕਾਰੀ ਰਾਜਭਾਗ ਦਾ ਸੰਕਲਪ ਅਤੇ ਪ੍ਰਸ਼ਾਸਨ ਵਲੋਂ ਵਧੀਆ ਗਵਰਨੈਂਸ ਦੇਣ ਦੇ ਅਹਿਦ-ਮੁਹਾਦਿਆਂ ਦੇ ਸਨਮੁੱਖ ਮੈਂ ਸਾਡੀ ਪ੍ਰਸ਼ਾਸਨਿਕ ਪ੍ਰਣਾਲੀ ਤੇ ਕਾਰਗੁਜ਼ਾਰੀ ਨੂੰ ਘੋਖਿਆ ਤੇ ਖੰਗਾਲਿਆ ਹੈ। ਇਉਂ ਮੇਰੀ ਜਾਚੇ ਇਹ ਪੁਸਤਕ ਸਾਡੀ ਸਮੁੱਚੀ ਕਾਰਜ ਪ੍ਰਣਾਲੀ ਦੀ ਕਾਰਗੁਜ਼ਾਰੀ ਵੇਖਣ ਦਾ ਸਬੱਬ ਬਣੀ ਹੈ।

ਆਪਣੀ ਪ੍ਰਸ਼ਾਸਨਿਕ ਵਿਵਸਥਾ ਤੇ ਅਫ਼ਸਰਸ਼ਾਹੀ ਬਾਰੇ ਮੈਂ ਇਸ ਪੁਸਤਕ ਵਿਚ ਜੋ ਵੀ ਲਿਖਿਆ ਹੈ, ਉਸ ਨੂੰ ਬਾਹਰ ਬੈਠੇ ਅਲੋਚਕਾਂ ਜਾਂ ਭਾਨੀਮਾਰਾਂ ਵਾਂਗੂੰ ਨਹੀਂ ਲਿਖਿਆ। ਸਗੋਂ ਮੈਂ ਹਮੇਸ਼ਾਂ ਵਾਂਗੂੰ ਪਹਿਲਾਂ ਖੁਦ ਆਪਣੇ-ਆਪ ਨੂੰ ਆਪਣੀ ਅਫ਼ਸਰ ਬਰਾਦਰੀ ਵਿਚ ਸ਼ਾਮਲ ਰੱਖਿਆ ਹੈ ਤੇ ਫਿਰ ਉਸ ਤੋਂ ਬਾਅਦ ਹੀ ਮੈਂ ਸਰਕਾਰਾਂ ਤੇ ਅਫਸਰਸ਼ਾਹੀ ਦੇ ਲੈਣੇ-ਦੇਣੇ ਦੇ ਭੁਗਤਾਨ ਦਾ ਸੰਤਾਪ ਭੋਗ ਰਹੇ ਸੈਂਕੜੇ-ਹਜ਼ਾਰਾਂ ਸਮਾਜਿਕ ਜੀਆਂ ਦੇ ਨਜ਼ਰੀਏ ਤੋਂ ਕੁਝ ਲਿਖਿਆ ਹੈ। ਇਸ ਪਿਛੇ ਮੇਰਾ ਮੰਤਵ ਨਾ ਤਾਂ ਆਪਣੀ ਤੇ ਨਾ ਹੀ ਆਪਣੇ ਅਫਸਰ ਭੈਣ-ਭਰਾਵਾਂ ਦੀ ਕੋਈ ਭੰਡੀ ਤੇ ਨਾ ਹੀ ਕਿਸੇ ਅਦਾਰੇ ਦੀ ਕਾਰਗੁਜ਼ਾਰੀ ਸਬੰਧੀ ਭੰਡੀ ਪ੍ਰਚਾਰ ਕਰਨਾ ਹੈ।

ਸਗੋਂ ਇਕ ਮੁਨਾਸਿਬ ਜਿਹੀ ਸੋਚ ਤੇ ਫ਼ਿਕਰ ਅਨੁਸਾਰ ਇਸ ਦਾ ਉਦੇਸ਼ ਇਹ ਹੈ ਕਿ ਜਿਥੇ ਵੀ ਸਮਾਜ ਜਾਂ ਸਰਕਾਰ ਵਿਚ ਕੋਈ ਖ਼ਾਮੀ ਹੈ, ਉਸ ਨੂੰ ਉਥੇ ਥੋੜ੍ਹਾ ਜਿਹਾ ਉਜਾਗਰ ਕਰਨਾ ਹੈ ਤਾਂ ਕਿ ਲੋਕ ਸੇਵਾ ਦੀ ਮੌਜੂਦਾ ਪ੍ਰਣਾਲੀ ਵਿਚ ਥੋੜ੍ਹਾ-ਬਹੁਤਾ ਸੁਧਾਰ ਲਿਆਂਦਾ ਜਾ ਸਕੇ।

ਪੰਜਾਬ ਵਿਚ ਲੋਕ ਸੇਵਾ ਅੰਗਰੇਜ਼ਾਂ ਦੇ ਸਮੇਂ ਤੋਂ ਲੈ ਕੇ ਹਮੇਸ਼ਾਂ ਹੀ ਹੁਣ ਤੱਕ ਆਪਣੇ ਸਟੀਲ ਫਰੇਮ ਭਾਵ ਫੌਲਾਦੀ ਢਾਂਚੇ ਕਰਕੇ ਮਕਬੂਲ ਰਹੀ ਹੈ। ਇਸ ਪ੍ਰਸ਼ਾਸਨਿਕ ਸੇਵਾ ਦੀਆਂ ਮਰਿਆਦਾ ਭਰਪੂਰ ਆਪਣੀਆਂ ਹੀ ਉਚੀਆਂ ਪਿਰਤਾਂ ਤੇ ਪ੍ਰੰਪਰਾਵਾਂ ਰਹੀਆਂ ਹਨ। ਇਸ ਵਾਸਤੇ ਮੈਂ ਕਾਬਿਲ ਤੇ ਵਧੀਆ ਅਫ਼ਸਰਾਂ ਨੂੰ ਆਦਰ-ਮਾਣ ਦੇਣ ਤੇ ਸਤਿਕਾਰਯੋਗ ਸਥਾਨ ਦੇਣ ਦੇ ਮੁੱਦੇ-ਮੰਤਵ ਤੋਂ ਕਦੇ ਵੀ ਨਹੀਂ ਖੁੰਝਿਆ। ਅਖੀਰ ਇਕੋ-ਇਕ ਗੱਲ ਇਹ ਹੈ ਕਿ ਮੈਂ ਖੁਦ ਅਫ਼ਸਰ ਹੋਣ ਦੇ ਨਾਤੇ ਤੇ ਫਿਰ ਉਸ ਤੋਂ ਵੀ ਵੱਧ ਦੇਸ਼ ਦਾ ਇਕ ਨਾਗਰਿਕ ਹੋਣ ਵਜੋਂ ਪਹਿਲਾਂ ਆਪਣੀ ਭੱਦਰਕਾਰੀ ਤੇ ਫਿਰ ਆਪਣੀ ਅਫ਼ਸਰਸ਼ਾਹੀ ਬਰਾਦਰੀ ਦੀ ਕਾਰਗੁਜ਼ਾਰੀ 'ਤੇ ਪੰਛੀ ਝਾਤ ਪਾਉਣ ਦੀ ਕੋਸ਼ਿਸ਼ ਕੀਤੀ ਹੈ।

ਬੱਸ 'ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ' ਅਨੁਸਾਰ ਸਾਡੀ ਪ੍ਰਸ਼ਾਸਨਿਕ ਵਿਵਸਥਾ ਵਿਚ ਹੁਣ ਗੋਲ ਗੰਢ ਪੈ ਗਈ ਹੈ। ਇਸ ਵਾਸਤੇ ਸਾਡੀ ਇਕ ਲੋਕ ਬੋਲੀ 'ਗੋਲ ਗੰਢ ਪੈ ਗਈ ਮਿੱਤਰਾ, ਲਿਆ ਕੈਂਚੀ ਕਤਰੀਏ.........' ਮੁਤਾਬਿਕ ਮੈਂ ਆਪਣੀਆਂ ਲਿਖਤਾਂ ਦੁਆਰਾ ਆਪਣੀ ਅਫ਼ਸਰਸ਼ਾਹੀ ਨੂੰ ਥੋੜ੍ਹੀ ਜਿਹੀ ਹੱਲਾਸ਼ੇਰੀ ਦੇ ਕੇ ਉਨ੍ਹਾਂ ਨੂੰ ਮਾੜਾ-ਮੋਟਾ ਸਿਆਸੀ ਦਬਾਅ ਤੋਂ ਬਰੀ ਕਰਵਾਉਣ ਤੇ ਆਪਣੀ ਆਤਮਾ ਦੀ ਅਵਾਜ਼ ਸੁਣਨ ਵਾਸਤੇ ਪ੍ਰੇਰਣਾ ਮਾਤਰ ਕੁਝ ਕਹਿਣ ਦਾ ਯਤਨ ਕੀਤਾ ਹੈ। ਖੈਰ! ਇਹ ਵੀ ਕਿਹਾ ਜਾ ਸਕਦਾ ਹੈ ਕਿ ਮੁੱਖ ਤੌਰ 'ਤੇ ਮੈਂ ਆਪਣੀਆਂ ਹੀ ਸਰਕਾਰਾਂ ਤੇ ਪ੍ਰਸ਼ਾਸਨ ਤੋਂ ਤੰਗ ਆ ਚੁਕੇ ਆਪਣੇ ਸਮਾਜ ਨੂੰ ਰਫ਼ਾਏ-ਹਾਜਤ ਕਰਨ-ਕਰਵਾਉਣ ਦਾ ਇਕ ਵਿਕੋਲਿਤਰਾ ਜਿਹਾ ਪੰਗਾ ਲਿਆ ਹੈ।

ਇਸ ਵਾਸਤੇ ਪਹਿਲਾਂ ਤਾਂ ਮੈਂ ਉਰਦੂ ਦੇ ਸ਼ਾਇਰ ਚਾਂਦ ਕਲਵੀ ਦੀ ਨਸੀਹਤ ਨੂੰ ਤਸਲੀਮ ਕਰਦਾ ਹੋਇਆ ਸਲਾਹ ਮਾਤਰ ਆਪਣੀ ਅਫਸਰਸ਼ਾਹੀ ਬਰਾਦਰੀ ਨੂੰ ਇਹ ਕਹਿਣ ਦੀ ਕੋਸ਼ਿਸ਼ ਕਰ ਰਿਹਾ ਹਾਂ ਕਿ:-

*ਦਿਲੋਂ ਕਾ ਫ਼ਾਸਲਾ ਕੁਛ ਕਮ ਕਰੋ, ਖ਼ੁਦਾ ਵਾਲੋ*
*ਨਿਮਾਜ਼ੇ ਜ਼ਿੰਦਗੀ, ਕਿਰਦਾਰ ਕੇ ਸਿਵਾ ਕਿਆ ਹੈ*

ਮੈਂ ਰਿਟਾਇਰਮੈਂਟ ਤੋਂ ਬਾਅਦ ਬੇਸ਼ੱਕ ਕਾਰ-ਸਰਕਾਰ ਤੋਂ ਦੂਰ ਹਾਂ, ਪਰ ਫਿਰ ਵੀ ਇੰਨੀ ਦੇਰ ਪ੍ਰਸ਼ਾਸਨ ਵਿਚ ਰਹਿਣ ਕਰਕੇ ਇਕ ਪਾਸੇ ਮੈਂ ਸਰਕਾਰ ਦੀ ਤਰਜ਼-ਧੁਨ ਨੂੰ ਜਾਣਦਾ ਹਾਂ ਤੇ ਦੂਜੇ ਪਾਸੇ ਸਾਡੀ ਸਰਕਾਰੀ ਕਾਰਗੁਜ਼ਾਰੀ ਤੋਂ ਪ੍ਰੇਸ਼ਾਨ ਜਨਤਾ ਦੀ ਹਾਲ-ਪਾਰ੍ਹਿਆ ਦੇ ਅਲਾਪ ਨੂੰ ਸਮਝਦਾ ਹਾਂ। ਮੇਰੀ ਇਸ ਸੰਵੇਦਨਾ ਦੇ ਪ੍ਰਥਾਇ ਉਰਦੂ

ਦੇ ਸ਼ਾਇਰ ਸ਼ਕੀਲ ਦਾ ਕਹਿਣਾ ਹੈ ਕਿ:-

*ਦੂਰ ਹੂੰ, ਲੇਕਿਨ ਬਤਾ ਸਕਤਾ ਹੂੰ, ਉਨਕੀ ਬਜ਼ਮ ਮੇਂ*
*ਕਿਆ ਹੂਆ, ਕਿਆ ਹੋ ਰਹਾ ਹੈ, ਔਰ ਕਿਆ ਹੋਨੇ ਕੋ ਹੈ*

ਇਸ ਵਾਸਤੇ ਹੁਣ ਜਦੋਂ ਕਿ ਮੈਂ ਆਪ ਖੁਦ ਆਪਣੇ ਸਮਾਜ ਵਿਚ ਇਕ ਆਮ ਨਾਗਰਿਕ ਵਜੋਂ ਵਿਚਰ ਰਿਹਾ ਹਾਂ ਤਾਂ ਮੈਂ ਲੋਕਾਂ ਦੀਆਂ ਮੁਸ਼ਕਿਲਾਂ ਨੂੰ ਅਫ਼ਸਰੀ ਦੇ ਸਮੇਂ ਨਾਲੋਂ ਕਿਤੇ ਵੱਧ ਨੇੜੇ ਤੋਂ ਵੇਖ ਰਿਹਾ ਹਾਂ। ਬੇਸ਼ੱਕ ਕਦੇ-ਕਦੇ ਇਹ ਵਿਗੁਚਾ ਜਿਹਾ ਵੀ ਲਗਦਾ ਹੈ ਕਿ **ਆਂਖੇ ਥੀਂ ਤੋ ਨਜ਼ਾਰਾ ਨਾ ਥਾ, ਨਜ਼ਾਰਾ ਹੂਆ ਤੋ ਆਂਖੇ ਨਾ ਰਹੀਂ।** ਇਸ ਵਾਸਤੇ ਮੈਂ ਅਕਸਰ ਸੋਚਦਾ ਹਾਂ ਕਿ ਕਾਸ਼! ਮੈਨੂੰ ਲੋਕਾਂ ਦੇ ਅਣਸੁਲਝੇ ਮਸਲਿਆਂ ਤੇ ਸਰਕਾਰ ਤੇ ਪ੍ਰਸ਼ਾਸਨ 'ਤੇ ਉਨ੍ਹਾਂ ਦੀਆਂ ਲੱਗੀਆਂ ਉਮੀਦਾਂ ਦੇ ਸਨਮੁੱਖ ਸਾਡੇ ਸਮਾਜ ਦੀ ਨਬਜ਼ ਦੇਖਣ-ਪਰਖਣ ਦੀ ਕਿਤੇ ਉਦੋਂ ਹੋਰ ਵੀ ਜ਼ਿਆਦਾ ਮੁਹਾਰਤ ਹੋ ਜਾਂਦੀ। ਪਰ ਫਿਰ ਵੀ ਅਕਾਲ ਪੁਰਖ ਦੀ ਕਿਰਪਾ ਰਹੀ ਹੈ ਤੇ ਨਿਰਸੰਦੇਹ ਮੇਰੀ ਧਰਤੀ ਤੇ ਮੇਰੇ ਲੋਕ ਇਸ ਗੱਲ ਦੇ ਜਾਮਨ ਹਨ ਕਿ ਮੈਂ ਪੂਰਨ ਤਨਦੇਹੀ ਤੇ ਲਗਨ ਨਾਲ ਲੋਕ ਸੇਵਾ ਦਾ ਇਖਲਾਕੀ ਫਰਜ਼ ਨਿਭਾਇਆ ਹੈ।

ਬੇਸ਼ੱਕ ਮੇਰੀ ਲੋਕ ਸੇਵਾ ਦੀ ਇਕੋ ਧੁਨ ਦੇ ਕਾਰਨ ਮੇਰੇ ਬਹੁਤੇ ਕਰਮਚਾਰੀ ਵੀਰ ਮੇਰੇ ਤੋਂ ਤੰਗ ਰਹੇ ਹਨ ਕਿਉਂਕਿ ਉਨ੍ਹਾਂ ਦੀ ਨਜ਼ਰ ਵਿਚ ਮੈਂ ਬੜਾ ਬੇਮਤਲਬ ਤੇ ਵਾਧੂ ਜਿਹਾ ਲੋਕ ਸੇਵਾ ਤੇ ਸਮਾਜ ਕਲਿਆਣ ਦਾ ਠੇਕਾ ਲੈ ਰੱਖਿਆ ਸੀ। ਖ਼ੁਦਾ ਗਵਾਹ ਹੈ ਕਿ ਮੈਂ ਹਮੇਸ਼ਾਂ ਤੋਂ ਹੀ ਸਮਝਦਾ ਰਿਹਾ ਹਾਂ ਕਿ ਰੱਬ ਵਲੋਂ ਚੰਗੇ ਸੰਸਕਾਰਾਂ ਕਰਕੇ ਕਰਮਾਂ ਵਾਲਿਆਂ ਨੂੰ ਹੀ ਲੋਕ ਸੇਵਾ ਦੇ ਉਚੇ ਅਹੁਦੇ ਮਿਲਦੇ ਹਨ। ਫਿਰ ਪਰਸੁਆਰਥ ਸੇਵਾ ਦੀ ਮੋਹਲਤ ਤੇ ਸਮਰਥਾ ਹੋਰ ਵੀ ਘੱਟ ਲੋਕਾਂ ਨੂੰ ਮਿਲਦੀ ਹੈ ਤੇ ਇਸ ਇਲਾਹੀ ਬਖਸ਼ਿਸ਼ ਦੀ ਸੋਝੀ ਤਾਂ ਕਿਸੇ-ਕਿਸੇ ਨੂੰ ਹੀ ਮਿਲਦੀ ਹੈ।

ਖੈਰ! ਹੁਣ ਜਦੋਂ ਮੈਂ ਪਿਛਾਂਹ ਨੂੰ ਝਾਤੀ ਮਾਰਦਾ ਹਾਂ ਤਾਂ ਸਾਡੀ ਸਰਕਾਰੀ ਪ੍ਰਣਾਲੀ ਦਾ ਇਕ ਕੋਹਝ ਦੇਖਦਾ ਹਾਂ ਕਿ ਪਹਿਲਾਂ ਤਾਂ ਤਬਾਦਲੇ ਵੇਲੇ ਹੀ ਕਿਸੇ ਅਫ਼ਸਰ ਦੀ ਕਿਸੇ ਵਿਸ਼ੇਸ਼ ਸਥਾਨ 'ਤੇ ਕੀਤੀ-ਕੱਤਰੀ 'ਤੇ ਪਾਣੀ ਫਿਰ ਜਾਂਦਾ ਹੈ। ਰਿਟਾਇਰਮੈਂਟ ਤੋਂ ਬਾਅਦ ਤਾਂ ਉਸ ਦੇ ਕੀਤੇ ਕੰਮਾਂ ਨੂੰ ਇਉਂ ਜਾਣ-ਬੁਝ ਕੇ ਅਣਗੌਲਿਆ ਕੀਤਾ ਜਾਂਦਾ ਹੈ ਕਿ ਜਿਵੇ ਉਸ ਦੇ ਉੱਤਰਾਅਧਿਕਾਰੀ ਉਸ ਨੂੰ ਕਹਿ ਰਹੇ ਹੋਣ ਕਿ ਲੈ ਹੁਣ ਦੱਸ; ਤੂੰ ਸਾਡਾ ਕੀ ਵਿਗਾੜ ਸਕਦਾ ਹੈਂ। ਬਹਿਰਹਾਲ! ਫਿਰ ਸੇਵਾ-ਨਵਿਰਤ ਅਧਿਕਾਰੀਆਂ ਪ੍ਰਤੀ ਸਾਡੀਆਂ ਸਰਕਾਰਾਂ ਦਾ ਵੀ ਨਜ਼ਰੀਆ ਕੁੱਝ ਇਹੋ ਜਿਹਾ ਹੁੰਦਾ ਹੈ ਕਿ ਨੌਕਰਸ਼ਾਹੀ ਦਾ ਕੀ ਹੈ ਇਹ ਤਾਂ ਇਕ ਝਾੜ ਪੁਟਿਆ ਤੇ ਸੌ ਨੌਕਰ ਕੱਢਿਆ ਅਨੁਸਾਰ ਚੱਲਦੀ ਹੀ ਰਹਿੰਦੀ ਹੈ। ਇਸ ਦਾ ਭਾਵ ਇਹ ਹੈ ਕਿ ਇਕ ਨੌਕਰ ਸੇਵਾਮੁਕਤ ਹੋਇਆ ਤੇ 10 ਨੌਕਰ ਹੋਰ ਤਿਆਰ-ਬਰ-ਤਿਆਰ ਖੜ੍ਹੇ ਹਨ। ਇਸ ਲਈ ਰਿਟਾਇਰ ਹੋਏ ਅਫਸਰਾਂ ਦੀ ਕਾਬਲੀਅਤ

ਤੇ ਤਜਰਬੇ ਤੋਂ ਕੋਈ ਵੀ ਸਲਾਹ-ਮਸ਼ਵਰੇ ਮਾਤਰ ਵੀ ਲਾਹਾ ਨਹੀਂ ਲਿਆ ਜਾਂਦਾ।

ਇਸ ਪ੍ਰਸੰਗ ਵਿਚ ਮੈਂ ਆਪਣੇ ਗਲੀ-ਮੁਹੱਲੇ ਵਿਚ ਜਦੋਂ ਬੁਝੀਆਂ ਲਾਈਟਾਂ ਤੇ ਟੁੱਟੀਆਂ ਸੜਕਾਂ ਪ੍ਰਤੀ ਪ੍ਰਸ਼ਾਸਨ ਦੀ ਕਿਤੇ ਉਦਾਸੀਨਤਾ ਦੇਖਦਾ ਹਾਂ ਤਾਂ ਕਦੇ-ਕਦਾਈਂ ਮੌਕੇ ਦੇ ਅਫ਼ਸਰਾਂ ਦਾ ਧਿਆਨ ਇਸ ਪਾਸੇ ਦਿਵਾਉਂਦਾ ਹਾਂ। ਮੈਨੂੰ ਉਦੋਂ ਸਮਝ ਆਉਂਦੀ ਹੈ ਕਿ ਕੁਝ ਕੁ ਰੱਬ ਦੇ ਬਖਸ਼ੇ ਬੰਦਿਆਂ ਨੂੰ ਛੱਡ ਕੇ ਬਾਕੀ ਅਧਿਕਾਰੀ ਤੇ ਕਰਮਚਾਰੀ ਅੱਜ-ਕੱਲ ਸਿਰਫ਼ ਉਨ੍ਹਾਂ ਤਰਜੀਹੀ ਖੇਤਰਾਂ ਵੱਲ ਹੀ ਧਿਆਨ ਦਿੰਦੇ ਹਨ ਕਿ ਜਿਥੇ ਉਨ੍ਹਾਂ 'ਤੇ ਸਿਆਸੀ ਦਬਾਅ ਦਾ ਟੇਟੂਆ ਕੱਸਿਆ ਜਾਂਦਾ ਹੈ।

ਖੈਰ! ਚੱਲੋ ਇਹ ਤਾਂ ਲੋਕਲ ਪੱਧਰ ਦੀ ਗੱਲ ਰਹੀ, ਪਰ ਜਦੋਂ ਇਸ ਤੋਂ ਵੱਡੇ ਖੇਤਰੀ ਪੱਧਰ-ਪੈਮਾਨਿਆਂ ਤੇ ਕੌਮੀ ਮੁੱਦੇ ਮਸਲਿਆਂ ਦੀ ਵੀ ਗੱਲ ਹੁੰਦੀ ਹੈ ਤਾਂ ਵੀ ਸੇਵਾਮੁਕਤ ਕਾਬਿਲ ਤੇ ਤਜਰਬੇਕਾਰ ਅਫਸਰਾਂ ਦੀ ਕੋਈ ਸਲਾਹ ਪੁੱਛਣ ਦੀ ਜ਼ਹਿਮਤ ਹੀ ਨਹੀਂ ਕੀਤੀ ਜਾਂਦੀ। ਸਗੋਂ ਇਸ ਦੇ ਉਲਟ ਪੁੱਗ ਚੁਕੇ ਅਫਸਰਾਂ ਦੇ ਕਦੇ ਜੂਨੀਅਰ ਰਹਿ ਚੁਕੇ ਅਧਿਕਾਰੀ ਪੁਰਾਣੇ ਸੀਨੀਅਰ ਅਧਿਕਾਰੀਆਂ ਨੂੰ ਸਭਾ ਵਿਚ ਬੁਲਾਉਣ ਵਿਚ ਆਪਣੀ ਹੇਠੀ ਮਹਿਸੂਸ ਕਰਦੇ ਹਨ। ਉਹ ਕਿਉਂਕਿ ਇਹ ਸਮਝਦੇ ਹਨ ਕਿ ਇਸ ਨਾਲ ਗਲਤ ਪ੍ਰਭਾਵ ਜਾਂਦਾ ਹੈ ਕਿ ਮੌਜੂਦਾ ਅਫਸਰ ਕਿਸੇ ਮਸਲੇ ਨੂੰ ਖੁਦ ਆਪ ਨਜਿੱਠਣ ਦੇ ਕਾਬਲ ਨਹੀਂ ਹਨ। ਫਿਰ ਇਸ ਤਰ੍ਹਾਂ ਹੀ ਇਹ ਭਾਵੇਂ ਪੰਜਾਬ ਦੇ ਖੁਰ ਰਹੇ ਵਿਰਸੇ ਤੇ ਸਭਿਆਚਾਰ ਦੀਆਂ ਗੁਆਚ ਰਹੀਆਂ ਨੈਤਿਕ-ਕਦਰਾਂ ਕੀਮਤਾਂ ਦੀ ਅਹਿਮ ਗੱਲ ਹੀ ਕਿਉਂ ਨਾ ਹੋਵੇ; ਸਮਾਜ ਦੇ ਸੀਨੀਅਰ ਸਿਟੀਜ਼ਨਜ਼ ਤੇ ਪ੍ਰਸ਼ਾਸਨ ਦੇ ਪੁਰਾਣੇ ਅਫ਼ਸਰਾਂ ਤੋਂ ਕੋਈ ਸਲਾਹ-ਮਸ਼ਵਰਾ ਲੈਣ ਦਾ ਤਰਦੱਦ-ਤਕੱਲਫ਼ ਹੀ ਨਹੀਂ ਕੀਤਾ ਜਾਂਦਾ ਤੇ ਨਾ ਹੀ ਇਸ ਦੀ ਕੋਈ ਜ਼ਰੂਰਤ ਸਮਝੀ ਜਾਂਦੀ ਹੈ।

ਇਸ ਸੰਦਰਭ ਵਿਚ ਸਾਡੀਆਂ ਸਰਕਾਰਾਂ ਵਿਚ ਸੇਵਾ ਮੁਕਤ ਸੀਨੀਅਰ ਅਧਿਕਾਰੀਆਂ ਦੀ ਪੁੱਛ-ਪ੍ਰਤੀਤ ਕਰਨ ਤੇ ਉਨ੍ਹਾਂ ਦੇ ਲੰਮੇ ਤਜਰਬੇ ਦੇ ਅਧਾਰ 'ਤੇ ਉਨ੍ਹਾਂ ਨਾਲ ਰਾਇ-ਮਸ਼ਵਰਾ ਕਰਨ ਦੀ ਇਥੇ ਕੋਈ ਪਿਰਤ ਹੀ ਨਹੀਂ ਹੈ। ਬੇਸ਼ੱਕ ਕੁੱਝ ਕੁ ਨਜ਼ਰੇ-ਮਨਜ਼ੂਰ ਚਹੇਤੇ ਅਧਿਕਾਰੀਆਂ ਨੂੰ ਕੋਈ ਰੁਤਬਾ-ਮੁਰਾਤਬਾ ਦੇ ਕੇ ਮੁੜ ਤੋਂ ਜੂਲ੍ਹਾ ਪਾ ਦਿੱਤਾ ਜਾਂਦਾ ਹੈ। ਪਰ ਅਜਿਹੀ ਕਾਰਵਾਈ ਵਿਚ ਅਕਸਰ ਹੀ ਸਰਕਾਰ ਤੇ ਪ੍ਰਸ਼ਾਸਨ ਕਈ ਬਹੁਤ ਹੀ ਵਧੀਆ ਅਫਸਰਾਂ ਦੇ ਲੋੜੀਂਦੇ ਯੋਗਦਾਨ ਤੋਂ ਵਿਰਵੇ ਰਹਿ ਜਾਂਦੇ ਹਨ ਕਿਉਂਕਿ ਦਿਆਨਤਦਾਰ ਅਫਸਰ ਖੁਸ਼ਾਮਦੀ ਖੁਸ਼ਨੀਦੀ ਹਾਸਿਲ ਨਹੀਂ ਕਰ ਸਕਦੇ। ਮੁੱਕਦੀ ਗੱਲ ਇਹ ਹੈ ਕਿ ਪੰਜਾਬ ਨੂੰ ਦਰਪੇਸ਼ ਸੰਜੀਦਾ ਤੇ ਗੰਭੀਰ ਮਸਲਿਆਂ 'ਤੇ ਸੀਨੀਅਰ ਸਿਟੀਜ਼ਨਜ਼ ਤੇ ਸੇਵਾ ਨਵਿਰਤ ਕੁਸ਼ਲ ਪ੍ਰਸ਼ਾਸਕਾਂ ਨੂੰ 'ਥਿੰਕ ਟੈਂਕ' ਭਾਵ ਸਮਾਜ ਦੇ ਸੂਝਵਾਨ ਭੰਡਾਰਨ ਸਮਝਦੇ ਹੋਏ ਵਾਹਰ ਵਜੋਂ ਸੱਦ ਮਾਰਨ ਦੀ ਲੋੜ ਹੈ।

ਪਰ ਇਥੇ ਮੈਂ ਚਲਦੇ-ਚਲਦੇ ਇਹ ਵੀ ਕਹਿਣਾ ਚਾਹਾਂਗਾ ਕਿ ਸਮਾਜ ਵਿਚ ਜੇ ਕਾਬਿਲ ਅਫਸਰਾਂ ਦੀ ਬਤੌਰ ਸੀਨੀਅਰ ਸਿਟੀਜ਼ਨ ਲੋੜੀਂਦੀ ਕਦਰ ਨਹੀਂ ਹੋ ਰਹੀ ਤਾਂ ਉਨ੍ਹਾਂ ਲਈ ਇਕ ਲਾਹੇਵੰਦ ਸਲਾਹ ਹੈ ਕਿ ਜੇ ਤੁਸੀਂ ਅਸੂਲਪ੍ਰਸਤੀ ਨਿਭਾਉਂਦੇ ਹੋਏ, ਆਪਣੀਆਂ ਸ਼ਰਤਾਂ 'ਤੇ ਖੁਦਦਾਰੀ ਨਾਲ ਲੋਕ ਸੇਵਾ ਕੀਤੀ ਹੈ ਤਾਂ ਤੁਹਾਨੂੰ ਹੁਣ ਵੀ ਸੁਰਜੀਤ ਪਾਤਰ ਦੇ ਕਥਨ ਤੋਂ ਤਸੱਲੀ ਤੇ ਸਕੂਨ ਲੈਣ ਦੀ ਲੋੜ ਹੈ। ਉਹ ਕਹਿੰਦਾ ਹੈ ਕਿ:-

*ਇੰਨਾਂ ਹੀ ਬਹੁਤ ਹੈ ਮੇਰੇ ਖ਼ੂਨ ਨੇ ਰੁੱਖ ਸਿੰਜਿਆ*
*ਕੀ ਹੋਇਆ ਜੇ ਪੱਤਿਆਂ 'ਤੇ ਮੇਰਾ ਨਾਮ ਨਹੀਂ ਹੈ*

ਮੈਂ ਲੋਕ ਸੇਵਾ ਦੇ ਖੇਤਰ ਵਿਚ ਸਰਕਾਰਾਂ ਵੱਲੋਂ ਸੁਧਾਰ ਲਿਆਉਣ ਦੇ ਮਸਲੇ ਨੂੰ ਜੜ੍ਹ ਤੋਂ ਸਿਖਰ ਤੱਕ ਦੇਖਿਆ-ਪਾਖਿਆ ਹੈ। ਇਸ ਵਾਸਤੇ ਮੈਂ ਇਸ ਨਤੀਜੇ 'ਤੇ ਪਹੁੰਚਿਆ ਹਾਂ ਕਿ ਸਮੁੱਚੇ ਤੌਰ 'ਤੇ ਸਮਾਜ ਸੁਧਾਰ ਜਾਂ ਕਿਸੇ ਦੂਜੇ ਨੂੰ ਸੁਧਾਰਨ ਦੀ ਗੱਲ ਕਰਨ ਤੋਂ ਪਹਿਲਾਂ ਸਿਰਫ ਤੇ ਸਿਰਫ ਆਪਣੇ ਆਪ ਨੂੰ ਸੰਭਾਲਣ ਤੇ ਸੁਧਾਰਨ ਦੀ ਅਹਿਮ ਲੋੜ ਹੈ।ਬੇਸ਼ੱਕ ਇਸ ਸਾਧਨਾ ਦਾ ਰਸਤਾ ਇੰਨਾਂ ਅਸਾਨ ਨਹੀਂ, ਪਰ ਮੈਂ ਸਮਝਦਾ ਹਾਂ ਕਿ ਫਿਰ ਵੀ ਬਾਬਾ ਫ਼ਰੀਦ ਵਰਗੇ ਮਹਾਂਪੁਰਖਾਂ ਦੀ 'ਗੁਨਹੀ ਭਰਿਆ ਮੈ ਫਿਰਾ ਲੋਕ ਕਹੈ ਦਰਵੇਸੁ' ਅਤੇ ਬਾਬਾ ਨਾਨਕ ਜਿਹੇ ਰੱਬ ਦੇ ਬੰਦਿਆਂ ਦੀ 'ਮਨਿ ਜੀਤੈ ਜਗਿ ਜੀਤ' ਜਿਹੀ ਸੰਥਾ ਦਾ ਸਿਮਰਨ-ਸਮਰਣ ਕਰਨ ਨਾਲ ਆਦਮੀ ਵਿਚ ਇਕ ਵੱਡਾ ਨੈਤਿਕ, ਸਦਾਚਾਰਕ ਤੇ ਇਖਲਾਕੀ ਫ਼ਰਕ ਆ ਸਕਦਾ ਹੈ।

ਇਸ ਸੰਦਰਭ ਵਿਚ ਇਹ ਵੀ ਸਮਝਣ ਵਿਚਾਰਨ ਦੀ ਗੱਲ ਹੈ ਕਿ ਅਸੀਂ ਧਨ-ਦੌਲਤ ਤੇ ਮਾਣ-ਮੁਰਾਤਬੇ ਪ੍ਰਾਪਤ ਕਰਕੇ ਭੌਤਿਕ ਤੌਰ 'ਤੇ ਆਸੇ-ਪਾਸੇ ਤੇ ਉਤਾਂਹ ਵੱਲ ਨੂੰ ਵਧਦੇ ਹਾਂ, ਪਰ ਇਸ ਨਾਲ ਸਾਡਾ ਸ਼ਖਸੀਅਤੀ ਵਧਾਰਾ ਨਹੀਂ ਹੁੰਦਾ। ਫਿਰ ਸਾਡੀ ਆਤਮਾ ਦਾ ਕਲਿਆਣ ਨਾ ਤਾਂ ਪਦਾਰਥਵਾਦੀ ਪ੍ਰਾਪਤੀਆਂ ਵਿਚ ਹੈ ਤੇ ਨਾ ਹੀ ਆਪਣੇ ਹਉਮੈ ਨੂੰ ਪੱਠੇ ਪਾਉਣ ਨਾਲ ਹੁੰਦਾ ਹੈ। ਸਗੋਂ ਸਾਡੀ ਰੂਹ ਦੀ ਖੁਰਾਕ ਤਾਂ ਬਾਬਾ ਨਾਨਕ ਦੇ ਸਬਕ 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ' ਦੇ ਤੱਤਸਾਰ ਵਿਚ ਹੈ।

ਮਹਾਤਮਾ ਬੁੱਧ ਵਰਗੇ ਜਾਗ੍ਰਿਤ ਪੁਰਖਾਂ ਨੇ ਇਸ ਜ਼ਿੰਦਗੀ ਨੂੰ 'ਭੁਗਤਾਨ' ਕਿਹਾ ਹੈ। ਬੁੱਧ ਅਨੁਸਾਰ ਇਸ ਧਰਤੀ 'ਤੇ ਮਨੁੱਖੀ ਜਾਮੇ ਵਿਚ ਰੂਹ ਸਿਰਫ ਆਪਣੇ ਪੁਰਾਣੇ ਜਨਮ-ਜਨਮਾਂਤਰਾਂ ਦਾ ਭੁਗਤਾਨ ਹੀ ਕਰਨ ਆਉਂਦੀ ਹੈ। ਕਿਤੇ ਮਾਂ-ਪਿਓ ਬਣ ਕੇ ਬੱਚਿਆਂ ਰੂਪੀ ਰੂਹਾਂ ਨਾਲ ਆਪਸੀ ਲੈਣ-ਦੇਣ ਹੁੰਦਾ ਹੈ। ਕਦੇ ਇਸ ਦੇ ਉਲਟ ਕਿਤੇ ਕੋਈ ਪੁੱਤ ਆਪਣੇ ਹੀ ਜਨਮ ਦਾਤਾ ਮਾਂ-ਪਿਓ ਨੂੰ ਸਤਾ-ਤਪਾ ਕੇ ਆਪਣਾ ਕਰਜ਼ ਵਸੂਲਦਾ ਹੈ। ਇਥੋਂ ਤੱਕ ਕਿ ਔਲਾਦ ਸਰਵਣ ਪੁੱਤਰ ਬਣਨ ਦੀ ਥਾਂ 'ਤੇ ਮਾਪਿਆਂ ਦੀ ਹੀ ਕਾਤਲ ਬਣ ਜਾਂਦੀ ਹੈ, ਫਿਰ ਭੈਣ-ਭਰਾਵਾਂ ਜਾਂ ਹੋਰ ਰਿਸ਼ਤਿਆਂ ਦੀ ਔਕਾਤ-ਬਿਸਾਤ ਤਾਂ ਕੀ ਹੈ। ਕੁਲ ਮਿਲਾ ਕੇ ਇਸ ਤਰ੍ਹਾਂ ਦੇ ਦੁਨਿਆਵੀ

ਚੱਲਣ-ਪਰਿਚਲਣ ਵਿਚ ਸੰਸਾਰੀ ਬੰਦਿਆਂ ਵਿਚ ਹਉਮੈ ਪ੍ਰਧਾਨ ਰਹਿੰਦੀ ਹੈ।

ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਅਧਿਆਤਮ ਮੁਤਾਬਿਕ ਅਜਿਹੇ ਮਾੜੇ ਕਰਮਾਂ ਕਰਕੇ ਅੰਤਰ ਹਉਮੈ ਦਾ ਕੰਡਾ ਹਮੇਸ਼ਾ ਹੀ ਆਤਮਾ ਨੂੰ ਬੇਚੈਨ ਕਰਦਾ ਰਹਿੰਦਾ ਹੈ। ਇਸ ਪ੍ਰਥਾਇ ਗੁਰਬਾਣੀ ਦਾ ਫੁਰਮਾਨ ਹੈ:-"ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ। ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ।।" ਫਿਰ ਇਸ ਪ੍ਰਸੰਗ ਵਿਚ ਗੁਰਬਾਣੀ ਹੀ ਸਾਨੂੰ ਸਬਕ ਦਿੰਦੀ ਹੈ ਕਿ ਬੇਸ਼ੱਕ ਇਸ ਸਰੀਰਕ ਪਿੰਡ ਤੋਂ ਲੈ ਕੇ ਜਨ ਸਮੂਹ ਦੇ ਨਗਰਾਂ ਤੱਕ ਲੋਕਾਈ ਹਉਮੈ ਤੇ ਕਾਮ-ਕਰੋਧ ਦੀ ਭਰੀ ਫਿਰਦੀ ਹੈ, ਪਰ ਇਸ ਦਾ ਇਲਾਜ ਵੀ ਸਾਧ ਬਿਰਤੀ, ਸਾਧ-ਸੰਗਤ ਤੇ ਸਾਧਨਾ ਵਿਚ ਹੈ। ਇਸ ਪ੍ਰਥਾਇ "ਕਾਮਿ ਕਰੋਧਿ ਨਗਰੁ ਬਹੁ ਭਰਿਆ। ਮਿਲਿ ਸਾਧੂ ਖੰਡਲ ਖੰਡਾ ਹੇ" ਜਿਹੇ ਗੁਰਬਾਣੀ ਦੇ ਫੁਰਮਾਨ ਅਨੁਸਾਰ ਸਾਡੀਆਂ ਅਜਿਹੀਆਂ ਸਾਰੀਆਂ ਪ੍ਰਵਿਰਤੀਆਂ ਦਾ ਖੁਲਾਸਾ ਅਤੇ ਉਨ੍ਹਾਂ ਦਾ ਹੱਲ ਪੂਰਨ ਤੌਰ 'ਤੇ ਰੂਪਮਾਨ ਹੁੰਦਾ ਹੈ।

ਇਸ ਵਿਚ ਵੀ ਕੋਈ ਸ਼ੱਕ ਨਹੀਂ ਹੈ ਕਿ ਅਜਿਹੀਆਂ ਮਾੜੀਆਂ ਮਨੋਬ੍ਰਿਤੀਆਂ ਦੇ ਨਾਰਕੀ ਕਥਾਨਿਕ ਤੋਂ ਆਪਣੀ ਬੰਦ ਖਲਾਸੀ ਕਰਾਉਣ ਲਈ ਮਨੁੱਖੀ ਆਤਮਾ ਨੂੰ ਤਪੀ-ਤਿਆਗੀ ਭਗਵਾਨ ਮਹਾਂਵੀਰ, ਮਹਾਤਮਾ ਬੁੱਧ, ਈਸਾ ਮਸੀਹ, ਹਜ਼ਰਤ ਮੁਹੰਮਦ ਤੇ ਸਾਡੇ ਗੁਰੂ ਸਾਹਿਬਾਨ ਜਿਹੇ ਲਾਸਾਨੀ ਮਹਾਂਪੁਰਖਾਂ ਨੇ 'ਰੂਹਾਨੀ ਇਨਕਲਾਬ' ਦਾ ਰਾਹ ਦੱਸਿਆ ਹੈ। ਸੰਸਾਰ ਭਰ ਦੇ ਧਾਰਮਿਕ ਗ੍ਰੰਥਾਂ ਨੇ ਵੀ ਮਨੁੱਖਤਾ ਨੂੰ ਮਾਨਵਤਾ ਦੇ ਰਾਹ 'ਤੇ ਤੁਰਨ ਦਾ ਉਪਦੇਸ਼-ਆਦੇਸ਼ ਦਿੱਤਾ ਹੈ। ਇਸ ਵਾਸਤੇ ਹੀ ਹਰੇਕ ਧਰਮ ਦੇ ਗ੍ਰੰਥਾਂ ਤੇ ਇਲਾਹੀ ਪੁਰਖਾਂ ਨੇ ਬੰਦੇ ਨੂੰ ਆਦਮੀ ਤੋਂ ਇਨਸਾਨ ਬਣਨ ਤੇ ਅੱਗੇ ਇਨਸਾਨੀਅਤ ਦੀ ਡਗਰ 'ਤੇ ਚੱਲਣ ਲਈ ਪ੍ਰੇਰਿਆ ਹੈ। ਸਾਡੇ ਪੁਰਖਿਆਂ ਤੇ ਵਡੇਰਿਆਂ ਨੇ ਇਸ ਤਰ੍ਹਾਂ ਦੇ ਸਦਾਚਾਰਕ ਤੇ ਆਤਮਿਕ ਬਦਲਾਅ ਦੇ 'ਰੂਹਾਨੀ ਇਨਕਲਾਬ' ਨੂੰ ਹੀ ਮੁਕਤੀ-ਮਾਰਗ ਦਾ ਨਾਮ ਦਿੱਤਾ ਹੈ ਅਤੇ ਦੁਨੀਆਂ ਭਰ ਦੀ ਲੋਕਾਈ ਨੇ ਇਸ ਨੂੰ ਸਤਿ ਕਰਕੇ ਜਾਣਿਆ ਤੇ ਮੰਨਿਆ ਹੈ। ਸਾਡੇ ਮਹਾਂਪੁਰਖਾਂ ਦੀ ਇਸ ਨੇਕ ਨਸੀਹਤ ਦੀ ਇੰਨ-ਬਿੰਨ ਪ੍ਰੋੜ੍ਹਤਾ ਕਰਦਾ ਹੋਇਆ ਮੁਹੰਮਦ ਇਕਬਾਲ ਕਹਿੰਦਾ ਹੈ:-

*ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ*
*ਖ਼ੁਦਾ ਬੰਦੇ ਸੇ ਖ਼ੁਦ ਪੂਛੇ ਬਤਾ ਤੇਰੀ ਰਜ਼ਾ ਕਯਾ ਹੈ*

ਨਿਰਸੰਦੇਹ ਅਜਿਹੇ ਜਾਗ੍ਰਿਤ ਤੇ ਜਾਗਰੂਕ ਸਮਾਜਿਕ ਜੀਆਂ 'ਤੇ ਅਧਾਰਿਤ ਸਮਾਜ ਦੀ ਅਜਿਹੀ ਸਿਰਜਣਾ ਮਨੁੱਖਤਾ ਵਾਸਤੇ ਇਸ ਧਰਤੀ ਦੇ ਰਾਮਰਾਜ ਤੋਂ ਵੀ ਪਰ੍ਹੇ

ਸੱਚਖੰਡ ਦੇ ਸਵਰਗੀ ਸੰਸਾਰ ਦੇ ਸਾਡੇ ਸਦੀਵੀ ਸੁਪਨੇ ਦਾ ਸਕਾਰਾਤਮਿਕ ਰੂਪ ਧਾਰ ਸਕਦੀ ਹੈ। ਬੇਸ਼ੱਕ ਦੁਨੀਆਂ ਦੇ ਦਾਨਿਸ਼ਮੰਦ ਇਸ ਤਰ੍ਹਾਂ ਦੇ ਸੰਸਾਰ ਨੂੰ ਯੂਟੋਪੀਆ ਭਾਵ ਸੁਪਨਿਆਂ ਦਾ ਨਗਰ ਕਹਿੰਦੇ ਆਏ ਹਨ, ਪਰ ਆਦਰਸ਼ ਸੰਸਾਰ ਦਾ ਪ੍ਰਤੀਕ ਯੂਟੋਪੀਆ ਸਦੋਂ ਹੀ ਮਾਨਵਤਾ ਦੇ ਸੁਪਨਿਆਂ ਦਾ ਸੰਸਾਰ ਹੀ ਸਦਾਉਂਦਾ-ਸਦੀਂਦਾ ਰਿਹਾ ਹੈ।

ਮੇਰੀ ਨਿੱਜੀ ਮਾਨਤਾ ਹੈ ਕਿ ਮਨੁੱਖਤਾ ਦੇ ਨੇਕ ਸੁਪਨਿਆਂ ਨੇ ਹੀ ਮਨੁੱਖੀ ਵਿਕਾਸ ਦੀ ਵੱਡੀ ਤਾਬੀਰ ਤੇ ਤਾਮੀਰ ਕੀਤੀ ਹੈ। ਫਿਰ ਸੁਪਨਸਾਜ਼ੀ ਦੀ ਦੁਨੀਆਂ ਦਾ 'ਯੂਟੋਪੀਆ' ਤਾਂ ਸਾਡੇ ਟਿੰਬਕ-ਟੂ ਸ਼ਹਿਰ ਤੋਂ ਕਿਤੇ ਸੋਹਣਾ ਤੇ ਵੱਡਾ ਹੈ ਕਿਉਂਕਿ ਦੂਰੀ ਤੇ ਦੁਰਗਮਤਾ ਦੇ ਲਿਹਾਜ਼ ਨਾਲ ਟਿੰਬਕ-ਟੂ ਦੀ ਅਜੀਬੋ-ਗਰੀਬ ਹੋਂਦ ਤੇ ਹਸਤੀ ਹਮੇਸ਼ਾਂ ਹੀ ਦੁਨੀਆਂ ਲਈ ਦੁਰਲਭ ਰਹੀ ਹੈ। ਮੁੱਕਦੀ ਗੱਲ ਇਹ ਹੈ ਕਿ ਡੌਨ-ਕਿਉਗਜ਼ੋਟ ਦੇ ਕਿਉਗਜ਼ੋਟਿਕ ਖਿਆਲਾਂ ਦੀ ਉਡਾਰੀ ਭਾਵ ਕਲਪਨਾਸ਼ੀਲ ਸੋਚ ਵੀ ਦੁਨੀਆਂ ਦੀਆਂ ਮਹਿਲ-ਮਾੜੀਆਂ ਉਸਾਰਨ ਵਿਚ ਬਹੁਤ ਸਹਾਈ ਹੋਈ ਹੈ।

ਮੇਰਾ ਇਹ ਨਿੱਜੀ ਅਕੀਦਾ ਹੈ ਕਿ ਸਾਡੇ ਸਭਿਆਚਾਰ ਨੂੰ ਜੇ ਭਾਵਨਾਤਮਿਕ ਤੌਰ 'ਤੇ ਬਿਆਨ ਕਰਨਾ ਹੋਵੇ ਤਾਂ ਇਹ 'ਵੱਡਿਆਂ ਦਾ ਸਤਿਕਾਰ, ਹਮਉਮਰ ਪੀੜ੍ਹੀ ਨਾਲ ਪਿਆਰ-ਲਿਹਾਜ਼ ਦੀ ਸਾਂਝ ਤੇ ਬੱਚਿਆਂ ਨਾਲ ਪਿਆਰ' ਜਿੰਨਾਂ ਕੁ ਹੀ ਅਫ਼ਸਾਨਾ ਹੈ। ਸਾਡੀ ਜੀਵਨ-ਸ਼ੈਲੀ ਤੇ ਸਭਿਆਚਾਰ ਮੁੱਖ ਤੌਰ 'ਤੇ ਵਪਾਰੀ ਤੇ ਤਿਜਾਰਤੀ ਅਸਰ ਤਹਿਤ ਆਪਣੇ ਪੁਰਖਿਆਂ ਦੇ ਸਿੱਦਕੀ ਤੇ ਸਬਰ ਸਬੂਰੀ ਵਾਲੀਆਂ ਕਦਰਾਂ-ਕੀਮਤਾਂ ਦੀ ਧੁਰੀ ਤੋਂ ਹੁਣ ਹਿੱਲ ਚੁੱਕਾ ਹੈ। ਇਸ ਵਾਸਤੇ ਪੰਜਾਬੀ ਜੀਵਨ-ਸ਼ੈਲੀ ਤੇ ਆਪਣੇ ਸਭਿਆਚਾਰ ਦੇ ਇਸ ਕੇਂਦਰ ਬਿੰਦੂ ਨੂੰ ਹੀ ਆਪਣੀ ਜਗ੍ਹਾ 'ਤੇ ਸਾਵੇਂ-ਥਾਵੇਂ ਕਰਨ ਦੀ ਲੋੜ ਹੈ।

ਬਹਿਰਹਾਲ! ਇਸ ਪੁਸਤਕ ਨੂੰ ਪ੍ਰਵਾਨ ਚਾੜ੍ਹਨ ਲਈ ਮੈਨੂੰ ਮੇਰੇ ਹੁਣ ਤੱਕ ਦੇ ਮਾਰਗ ਦਰਸ਼ਕ ਸ੍ਰ. ਮਨੋਹਰ ਸਿੰਘ ਚਾਂਦਲਾ ਆਈ. ਏ. ਐੱਸ ਤੋਂ ਲੈ ਕੇ ਗੁਰਬਾਣੀ ਦੇ ਰਸੀਏ ਗੁਰਸਿੱਖ ਪੱਤਰਕਾਰ ਸ੍ਰ. ਗੁਰਪ੍ਰੀਤ ਸਿੰਘ ਨਿਆਮੀਆਂ ਤੇ ਉਰਦੂ ਜ਼ੁਬਾਨ ਦੇ ਮਾਹਿਰ ਗਿਆਤਾ ਟੀ. ਐੱਨ. ਰਾਜ਼ ਤੇ ਭਗਵਾਨ ਸਿੰਘ ਕਾਦੀਆਂ ਤੱਕ ਹੋਰ ਬਹੁਤ ਸਾਰੇ ਸਾਹਿਤਕਾਰਾਂ ਤੇ ਸਭਿਆਚਾਰ ਦੇ ਅਲੰਬਰਦਾਰਾਂ ਤੋਂ ਗਿਆਨ ਭਰਪੂਰ ਜਾਣਕਾਰੀ ਮਿਲਦੀ ਰਹੀ ਹੈ।

ਮੈਂ ਪੰਜਾਬੀ ਸੱਥ ਵਾਲੇ ਸ੍ਰ. ਮੋਤਾ ਸਿੰਘ ਸਰਾਏ ਬਰਮਿੰਘਮ ਵਾਸੀ ਤੇ ਉਨ੍ਹਾਂ ਦੇ ਸਹਿਯੋਗੀਆਂ ਦਾ ਵੀ ਤਹਿ ਦਿਲ ਤੋਂ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਮੈਨੂੰ ਸਭਿਆਚਾਰ ਦੇ ਪੱਖੋਂ ਆਪਣਾ ਵੱਡਾ ਵੀਰ ਹੀ ਨਹੀਂ ਮੰਨਿਆ, ਸਗੋਂ ਮੇਰੀ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀ ਸੱਦ ਨੂੰ ਵੀ ਪੂਰਨ ਹੁੰਗਾਰਾ ਦਿੱਤਾ ਹੈ। ਗੌਰਤਲਬ ਹੈ ਕਿ ਇਨ੍ਹਾਂ ਵੀਰਾਂ ਨੇ ਮੇਰੇ ਮਾੜੇ ਮੋਟੇ ਸਭਿਆਚਾਰਿਕ ਯੋਗਦਾਨ ਵਾਸਤੇ ਮੈਨੂੰ ਵਧ ਚੜ੍ਹ ਕੇ ਚੜ੍ਹਦੀ ਕਲਾ ਦੇ ਹੁਲਾਰੇ ਦਿੱਤੇ ਹਨ ਤੇ ਮਾਇਕ ਹੁੰਗਾਰਿਆਂ ਨਾਲ ਸ਼ਿੰਗਾਰਿਆ ਹੈ। ਇਹੋ ਜਿਹੇ ਹੀ

ਮਟਕ-ਹੁਲਾਰਿਆਂ ਨਾਲ ਮੈਨੂੰ ਛੋਟੇ ਵੀਰ ਬਲਕਾਰ ਸਿੰਘ ਬਰਾੜ, ਯਾਦਵਿੰਦਰਾ ਸਿੰਘ ਬੈਂਸ ਤੇ ਸੁਰਿੰਦਰ ਸਿੰਘ ਗਿੱਲ ਅਮਰੀਕਾ ਨੇ ਸਰਾਬੋਰ ਕੀਤਾ ਹੈ।

ਇਸ ਪ੍ਰਸੰਗ ਵਿਚ ਮੈਂ ਆਪਣੇ ਸਰਵਿਸ ਸਮੇਂ ਦੇ ਹਮਰਕਾਬ ਸਾਥੀ ਗਿਆਨੀ ਗੁਰਬਚਨ ਸਿੰਘ ਬਚਨ ਪੀ.ਐੱਚ.ਡੀ., ਗੁਰੂ ਗੋਬਿੰਦ ਸਿੰਘ ਚੇਅਰ ਬੰਬਈ ਯੂਨੀਵਰਸਿਟੀ, ਪ੍ਰੋ. ਗੁਰਚਰਨ ਸਿੰਘ ਛੀਨਾ, ਫ਼ਰੀਦਕੋਟੀਏ ਮਿੱਤਰ ਕਮਿੰਦਰ ਸਿੰਘ ਕੋਟਸੁਖੀਆ, ਐੱਸ.ਪੀ. ਤੇਜਿੰਦਰ ਸਿੰਘ ਮੌੜ, ਐੱਮ.ਐੱਲ. ਸ਼ਰਮਾ ਤੇ ਹੋਰ ਸਾਰੇ ਪਾਠਕਾਂ, ਰੇਡੀਓ ਦੇ ਸਰੋਤਿਆਂ ਤੇ ਟੈਲੀਵੀਜ਼ਨ ਦੇ ਦਰਸ਼ਕਾਂ ਦਾ ਧੰਨਵਾਦੀ ਹਾਂ ਜੋ ਕਿ ਸਾਡੇ ਆਪਣੇ ਪੁਰਖਿਆਂ ਤੇ ਵਡੇਰਿਆਂ ਦੀ ਗੱਲ ਗਾਥਾ ਕਰਨ ਵਿਚ ਮੈਨੂੰ ਮੇਰੇ 'ਵਨ ਮੈਨ ਵਨ ਮਿਸ਼ਨ' ਨੂੰ ਨਿਰੰਤਰ ਅੱਗੇ ਚਲਾਈ ਰੱਖਣ ਦੀ ਹੱਲਾਸ਼ੇਰੀ ਦਿੰਦੇ ਰਹਿੰਦੇ ਹਨ।

ਇਸ ਸੰਦਰਭ ਵਿਚ ਖਾਸ ਕਰਕੇ ਜਸਟਿਸ ਇਕਬਾਲ ਸਿੰਘ ਦਾ ਨਾਂਅ ਜ਼ਿਕਰਯੋਗ ਹੈ ਜਿਹੜੇ ਕਿ ਸਵ. ਡਾ. ਆਤਮ ਹਮਰਾਹੀ ਤੇ ਪ੍ਰੋ. ਮਹਿੰਦਰ ਸਿੰਘ ਚੀਮਾ ਦੋਨਾਂ ਵਲੋਂ ਮੈਨੂੰ ਉਨ੍ਹਾਂ ਦੇ ਜੀਵਨ ਕਾਲ ਵਿਚ ਮਿਲਦੀ ਰਹੀ ਹੌਂਸਲਾ ਅਫ਼ਜਾਈ ਦੀ ਕਮੀ ਮਹਿਸੂਸ ਨਹੀਂ ਹੋਣ ਦਿੰਦੇ। ਇਸ ਪ੍ਰਥਾਇ ਜੱਜ ਸਾਹਿਬ ਦੀ ਟੁਣਕਾਰਨੀ ਵੰਗਾਰ ਮੈਨੂੰ ਪੰਜਾਬੀ ਸਭਿਆਚਾਰ ਦੀ ਸੇਵਾ ਨਿਭਾਉਣ ਵਾਸਤੇ ਕੁੱਝ ਨਾ ਕੁੱਝ ਹੋਰ ਕਰਨ ਲਈ ਪੱਬਾਂ ਭਾਰ ਕਰੀ ਰੱਖਦੀ ਹੈ। ਮੈਂ ਇਨ੍ਹਾਂ ਸਭ ਵੀਰਾਂ ਦਾ ਅਹਿਸਾਨਮੰਦ ਹਾਂ ਕਿ ਉਹ ਮੇਰੀ ਕਦਮ-ਕਦਮ 'ਤੇ ਰਹਿਨੁਮਾਈ ਕਰਦੇ ਰਹਿੰਦੇ ਹਨ। ਮੈਂ ਪ੍ਰਸਿੱਧ ਕਲਾ ਪ੍ਰੇਮੀ ਛੋਟੇ ਵੀਰਾਂ ਤੇਜ ਪ੍ਰਤਾਪ ਸੰਧੂ, ਜਨਮੇਜਾ ਸਿੰਘ ਜੌਹਲ, ਰਣਜੋਧ ਸਿੰਘ ਲੁਧਿਆਣਾ, ਹਰਕੇਸ਼ ਸਿੰਘ ਕਹਿਲ, ਕਰਮਜੀਤ ਸਿੰਘ ਔਜਲਾ, ਰਵਿੰਦਰ ਭੱਠਲ, ਡਾ. ਸਰੂਪ ਸਿੰਘ ਅਲੱਗ ਤੇ ਗੁਰਦਾਸਪੁਰ ਜ਼ਿਲੇ ਦੇ ਪਿੰਡ ਤੁਗਲਵਾਲਾ ਦੇ ਵਿਲੱਖਣ ਵਿਦਿਆ ਮੰਦਰ ਦੇ ਪ੍ਰਿੰਸੀਪਲ ਸਵਰਨ ਸਿੰਘ ਵਿਰਕ ਦਾ ਵੀ ਧੰਨਵਾਦੀ ਹਾਂ ਜਿਹੜੇ ਕਿ ਮੈਨੂੰ ਵੱਡੇ ਭਰਾਵਾਂ ਵਾਲਾ ਮਾਣ ਦੇ ਕੇ ਪੰਜਾਬ ਦੇ ਸਭਿਆਚਾਰ ਦੀ ਗੱਲ-ਕੱਥ ਕਰਨ ਲਈ ਉਤਸ਼ਾਹਿਤ ਕਰੀ ਰੱਖਦੇ ਹਨ।

ਇਸ ਪ੍ਰਸੰਗ ਵਿਚ ਸਤਿਕਾਰ ਸਹਿਤ ਇਹ ਜ਼ਿਕਰ ਕਰਨਾ ਬਣਦਾ ਹੈ ਕਿ ਸੰਨ 1999 ਵਿਚ ਖਾਲਸਾ ਸਿਰਜਣਾ ਦੀ ਤੀਜੀ ਸ਼ਤਾਬਦੀ ਮਨਾਉਣ ਉਪਰੰਤ ਮੇਰੇ ਸਤਿਕਾਰਯੋਗ ਸੀਨੀਅਰ ਸ੍ਰ. ਮਨੋਹਰ ਸਿੰਘ ਚਾਂਦਲਾ ਨੇ ਸਭ ਤੋਂ ਪਹਿਲਾਂ ਮੈਨੂੰ ਆਪਣੇ ਅਨੁਭਵ ਕਿਤਾਬ ਦੇ ਰੂਪ ਵਿਚ ਲਿਖਣ ਦੀ ਪ੍ਰੇਰਣਾ ਦਿੱਤੀ ਸੀ। ਉਨ੍ਹਾਂ ਦੀ ਹੌਂਸਲਾ-ਅਫਜ਼ਾਈ ਹੁਣ ਵੀ ਮਤਵਾਤਰ ਵੱਡੀਆਂ ਸਮਾਜਿਕ ਤੇ ਸਾਹਿਤਕ ਚੁਣੌਤੀਆਂ ਨੂੰ ਹੱਥ ਪਾਉਣ ਦੀ ਪ੍ਰੇਰਣਾਦਾਇਕ ਹੱਲਾਸ਼ੇਰੀ ਬਣੀ ਹੋਈ ਹੈ। ਫਿਰ ਇਕ ਡੂੰਘੇ ਪਿਆਰ ਤੇ ਸਨੇਹ ਸਹਿਤ ਇਹ ਮੰਨਣਾ ਬਣਦਾ ਹੈ ਕਿ ਉਸ ਸਾਲ ਹੀ ਮੌਜੂਦਾ ਪੰਜਾਬੀ ਸਾਹਿਤ ਅਕੈਡਮੀ ਦੇ ਪ੍ਰਧਾਨ ਮੇਰੇ ਛੋਟੇ ਵੀਰ ਗੁਰਭਜਨ ਸਿੰਘ ਗਿੱਲ ਤੋਂ ਮੈਨੂੰ ਸਾਹਿਤਕ ਸਫਰ

ਦੀ ਚੇਟਕ ਲੱਗੀ। ਉਨ੍ਹਾਂ ਦਾ ਇਸ ਪ੍ਰਥਾਇ ਜੋ ਉਤਸ਼ਾਹ ਭਰਪੂਰ ਹੁੰਗਾਰਾ ਤੇ ਮਸ਼ਵਰਾ ਹੁਣ ਤੱਕ ਮਿਲਿਆ ਹੈ, ਉਹ ਪੀਂਘ ਦੇ ਹੁਲਾਰੇ ਤੇ ਜੱਟ ਦੇ ਲਲਕਾਰੇ ਵਾਂਗੂੰ ਮੈਨੂੰ ਵੱਖਰਾ ਹੀ ਹੁਲਾਰਾ-ਹੁਲਾਸ ਦੇਈ ਰੱਖਦਾ ਹੈ।

ਮੈਂ ਅੰਤਰਰਾਸ਼ਟਰੀ ਪੱਧਰ ਦੇ ਪ੍ਰਸਿੱਧ ਚਿੱਤਰਕਾਰ ਸ੍ਰ. ਜਰਨੈਲ ਸਿੰਘ ਦਾ ਵੀ ਤਹਿ ਦਿਲ ਤੋਂ ਸ਼ੁਕਰਗੁਜ਼ਾਰ ਹਾਂ ਕਿ ਉਹ ਕੈਨੇਡਾ ਵਿਚ ਬੈਠੇ ਹੋਏ ਵੀ ਮੇਰੀਆਂ ਦਿਲੀ ਭਾਵਨਾਵਾਂ ਦੀ ਕਦਰ ਕਰਦੇ ਹਨ ਤੇ ਮੇਰੀਆਂ ਪੁਸਤਕਾਂ ਨੂੰ ਸਭਿਆਚਾਰਿਕ ਭੇਂਟ ਵਜੋਂ ਬਹੁਤ ਹੀ ਢੁਕਵੇਂ ਟਾਈਟਲ ਦੇ ਕੇ ਨਿਵਾਜਦੇ ਰਹਿੰਦੇ ਹਨ। ਇਥੇ ਮੈਂ ਇਕ ਨਿੱਘੀ ਦਿਲੀ ਭਾਵਨਾ ਨਾਲ ਨੌਜਵਾਨ ਰਣਬੀਰ ਸਿੰਘ, ਜਸਵਿੰਦਰ ਸਿੰਘ, ਬਲਜੀਤ ਸਿੰਘ ਔਲਖ ਤੇ ਜਗਤਾਰ ਸਿੰਘ ਢਿੱਲੋਂ ਦੇ ਸਹਿਯੋਗ ਦਾ ਵੀ ਜ਼ਿਕਰ ਕਰਨਾ ਚਾਹਾਂਗਾ ਕਿ ਜਿਨ੍ਹਾਂ ਨੇ ਇਸ ਪੁਸਤਕ ਨੂੰ ਟਾਈਪ ਕਰਨ ਤੇ ਨੇਪਰੇ ਚਾੜ੍ਹਨ ਲਈ ਆਪਣੀਆਂ ਸਮਾਜਿਕ ਔਕੜਾਂ-ਮੁਸ਼ਕਿਲਾਂ ਦੇ ਬਾਵਜੂਦ ਵੀ ਮੈਨੂੰ ਸਹਿਯੋਗ ਦਿੱਤਾ ਹੈ। ਇਸ ਵਾਸਤੇ ਇਕ ਵਾਰ ਫੇਰ ਮੈਂ ਇਨ੍ਹਾਂ ਸਾਰੇ ਸੱਜਣਾਂ-ਸਨੇਹੀਆਂ ਦਾ ਤਹਿ ਦਿਲੋਂ ਧੰਨਵਾਦੀ ਹਾਂ।

ਫਿਰ ਮੈਂ ਆਪਣੇ ਫਰਜ਼ ਅਵੱਲ ਮਾਤਰ ਆਪਣੇ ਕੌਮੀ ਪੁਰਖਿਆਂ ਤੇ ਪਰਿਵਾਰਿਕ ਵਡੇਰਿਆਂ ਵਾਸਤੇ ਕ੍ਰਿਤਗਤਾ ਦਾ ਇਜ਼ਹਾਰ ਕਰਨ ਹਿੱਤ ਆਪਣੇ ਇਸ ਮਿਸ਼ਨ ਦੇ ਦਿਲੋਂ-ਮਨੋਂ ਸਮਰਥਕ ਆਪਣੇ ਪਿਆਰੇ ਪਰਿਵਾਰ ਦੇ ਜੀਆਂ, ਧੀਆਂ-ਪੁੱਤਾਂ ਦੇ ਸਹਿਯੋਗ ਨੂੰ ਪਿਆਰ ਸਹਿਤ ਕਬੂਲ ਕਰਦਾ ਹਾਂ ਕਿ ਉਨ੍ਹਾਂ ਨੇ ਜੀਵਨ ਦੀਆਂ ਤੱਤਾਂ-ਠੰਡਾਂ ਦੀਆਂ ਗਰਮੀਆਂ-ਨਰਮੀਆਂ ਦੇ ਬਾਵਜੂਦ ਵੀ ਮੈਨੂੰ ਬਿਨਾਂ ਕਿਸੇ ਸ਼ਰਤ ਹਮੇਸ਼ਾਂ ਸਮਰਥਨ ਦੇਈ ਰੱਖਿਆ ਹੈ। ਇਸ ਪ੍ਰਸੰਗ ਵਿਚ ਪਹਿਲਾਂ ਨੂੰਹ ਰਾਣੀ ਮਨਿੰਦਰ ਕੌਰ ਤੇ ਹੁਣ ਸਾਡੀ ਸੁੱਖਾਂਲੱਧੀ ਪਿਆਰੀ ਪੋਤਰੀ ਗੁਣਤਾਸ ਨੇ ਬਿਨ ਬੋਲਿਆਂ ਇੰਨੀਆਂ ਮੁਸਕਰਾਹਟਾਂ ਤੇ ਖੁਸ਼ੀਆਂ ਬਿਖੇਰੀਆਂ ਹਨ ਕਿ ਇਹੀ ਅਰਦਾਸ ਹੈ ਕਿ ਚਸ਼ਮੇ ਬਦਦੂਰ ਭਾਵ ਬੁਰੀਆਂ ਨਜ਼ਰਾਂ ਤੋਂ ਰੱਬ ਬਚਾਈ ਰੱਖੇ ਤੇ ਸਾਰੇ ਪਰਿਵਾਰ ਦੀ ਤੰਦਰੁਸਤੀ, ਸਬਰ-ਸਬੂਰੀ ਤੇ ਚਾਅ-ਖੁਸ਼ੀਆਂ ਬਣੀਆਂ ਰਹਿਣ। ਇਸ ਪ੍ਰਸੰਗ ਵਿਚ ਮੈਂ ਆਪਣੇ ਬੱਚਿਆਂ ਵਰਗੇ ਸੇਵਾਦਾਰ ਰਾਮ ਪ੍ਰਸਾਦ ਪੋਡੇਲ ਤੇ ਪਰਦੀਪ ਖੁਨਾਲ ਦੀ ਅਣਥੱਕ ਤੇ ਅਣਖਿੱਝ ਵਕਤ-ਬੇਵਕਤ ਸੇਵਾ ਲਈ ਵੀ ਧੰਨਵਾਦੀ ਹਾਂ।

ਬੇਸ਼ੱਕ ਮੇਰੀ ਇਕ ਹੋਰ ਵਿਕੋਲਿਤਰੀ ਜਿਹੀ ਭਾਵਨਾ ਭਾਵੇਂ ਕਿਸੇ ਨੂੰ ਅਜੀਬੋ-ਗਰੀਬ ਹੀ ਕਿਉਂ ਨਾ ਲੱਗੇ, ਪਰ ਮੈਂ ਆਪਣੇ ਘਰ ਦੇ ਜੀਅ ਹੀ ਬਣ ਚੁਕੇ ਸਾਡੇ ਵਫਾਦਾਰ ਪਾਲਤੂ ਕੂਕਰ 'ਸੁਲਤਾਨ' ਦੇ ਬਿਨ-ਬੋਲੇ ਪਿਆਰ ਦਾ ਵੀ ਕਾਇਲ ਹਾਂ, ਜੋ ਕਿ ਜ਼ਿਆਦਾ ਸਮਾਂ ਮੇਰੇ ਕੋਲ ਬੈਠਾ ਮੈਨੂੰ ਨਿਹਾਰਦਾ ਰਹਿੰਦਾ ਹੈ। ਉਸ ਬੇਜ਼ੁਬਾਨ ਦੇ ਮਨ ਦੀਆਂ ਤਾਂ ਰੱਬ ਹੀ ਜਾਣੇ, ਪਰ ਮੈਨੂੰ ਇਉਂ ਲਗਦਾ ਹੈ ਕਿ ਸਾਡੇ ਪਰਿਵਾਰ ਪ੍ਰਤੀ ਵਫਾਦਾਰੀ ਵਜੋਂ ਉਹ ਸਾਡੀ ਸਭ ਦੀ ਰਾਖੀ ਕਰਨ ਤੋਂ ਇਲਾਵਾ ਜਿਵੇਂ ਮੈਨੂੰ ਉਹ ਆਪਣੇ

ਦਿਲੀ ਸਹਿਯੋਗ ਦਾ ਕੋਈ ਪਿਆਰਾ ਜਿਹਾ ਅਹਿਸਾਸ ਕਰਵਾ ਰਿਹਾ ਹੈ। ਸੋ 'ਬਿਨਾਂ ਝੋਲੀ ਦੇ ਫ਼ਕੀਰ' ਪਿਆਰੇ ਸੁਲਤਾਨ ਤੇਰਾ ਸ਼ੁਕਰੀਆ ਤੇ ਤੈਨੂੰ ਰੱਬ ਦੀਆਂ ਸੱਤੇ ਖ਼ੈਰਾਂ।

.ਖ਼ੈਰ! ਮੇਰੀ ਇਸ ਪੁਸਤਕ 'ਧੁਖਦੇ ਮਸਲੇ-ਭਖਦਾ ਪੰਜਾਬ' ਵਿਚ ਆਏ ਮੇਰੇ ਇਹ ਫ਼ਿਕਰ ਤੇ ਜ਼ਿਕਰ ਬੇਸ਼ਕ ਹਾਲ ਦੀ ਘੜੀ ਤਾਂ 'ਦੂਰ ਬੈਠੇ ਸੱਜਣਾਂ, ਮੈਂ ਆਪੇ ਹੁੰਗਾਰਾ ਭਰ ਲਿਆ ਤੈਨੂੰ ਵਾਜ ਮਾਰ ਕੇ' ਵਾਂਗ ਇੱਕ ਤਰਫ਼ਾ ਰਸਮੇਂ-ਵਫ਼ਾ ਹੀ ਹਨ। ਨਿਰਸੰਦੇਹ ਮੈਂ ਪੁਰ-ਉਮੀਦ ਵੀ ਹਾਂ ਕਿ ਸਾਡੀ ਪੀੜ੍ਹੀ ਤੇ ਖਾਸ ਕਰਕੇ ਨੌਜਵਾਨ ਪੀੜ੍ਹੀਆਂ ਮੇਰੀ ਸੰਵੇਦਨਾਂ ਤੇ ਆਪਣੇ ਨਾਲ ਹੀ ਰਚਾਏ ਮੇਰੇ ਸੰਵਾਦਾਂ ਨੂੰ ਜਾਣਨ ਤੇ ਸਮਝਣ ਦੀ ਕੋਸ਼ਿਸ਼ ਕਰਨਗੇ। ਇਸ ਵਾਸਤੇ ਸਾਡੀ ਸਭ ਦੀ ਸਾਂਝੀ ਇਖਲਾਕੀ ਤੇ ਕੌਮੀ ਬੇਹਤਰੀ ਲਈ ਮੇਰੇ ਇਸ ਹੰਭਲੇ ਨੂੰ ਜੇ ਸਮਾਜ ਦੇ ਚੇਤਨਸ਼ੀਲ ਬੰਦੇ ਜਾਂ ਚਿੰਤਕ ਕੋਈ ਹੁੰਗਾਰਾ ਦੇ ਸਕਣ ਤਾਂ ਇਹ ਉਨ੍ਹਾਂ ਦੀ ਸ਼ਫ਼ਕਤ ਤੇ ਮਿਹਰਬਾਨੀ ਹੀ ਹੋਵੇਗੀ। ਨਿਰਸੰਦੇਹ, ਮੈਂ ਆਪਣੇ ਇਸ ਉਪਰਾਲੇ ਵਿਚ ਰਹਿ ਗਈਆਂ ਊਣਤਾਈਆਂ ਲਈ ਵੀ ਆਪ ਸਭ ਦੇ ਸੁਝਾਵਾਂ ਦਾ ਤਲਬਗਾਰ ਰਹਾਂਗਾ।

ਹਾਜ਼ਰਾ-ਹਜ਼ੂਰ ਰੱਬ ਗਵਾਹ ਹੈ ਕਿ ਮੈਂ ਆਪਣੇ ਸਭ ਦੇ ਸਾਂਝੇ ਆਲੀਸ਼ਾਨ ਸਭਿਆਚਾਰ ਤੇ ਅਮੀਰਤਰੀਨ ਵਿਰਸੇ-ਵਿਰਾਸਤ ਪ੍ਰਤੀ ਆਪਣੀਆਂ ਮਨੋ-ਭਾਵਨਾਵਾਂ ਤੇ ਦਿਲੀ ਵਲਵਲਿਆਂ ਨਾਲ ਮੁਹੰਮਦ ਇਕਬਾਲ ਵਰਗੇ ਵਿਦਵਾਨ ਚਿੰਤਕਾਂ ਤੋਂ ਪ੍ਰੇਰਣਾ ਲੈ ਕੇ ਮੈਂ ਹਾਜ਼ਰ-ਨਾਜ਼ਰ ਆਪ ਸਭ ਨੂੰ ਨਿਮਰਤਾ ਸਹਿਤ ਸਮਰਪਿਤ ਹਾਂ।

ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ
*ਤੂ ਮੇਰਾ ਸ਼ੌਕ ਦੇਖ ਮੇਰਾ ਇੰਤਜ਼ਾਰ ਦੇਖ*

**-ਕੁਲਬੀਰ ਸਿੰਘ ਸਿੱਧੂ**

# 1

# ਕਿਛੁ ਸੁਣੀਐ ਕਿਛੁ ਕਹੀਐ

ਪੰਜਾਬ ਨੂੰ ਦਰਪੇਸ਼ ਧੁਖਦੇ ਮਸਲੇ ਸੁਲਘਦੇ-ਸੁਲਘਦੇ ਭਖ ਕੇ ਭਾਂਬੜ ਜਿਹੇ ਬਣ ਚੁਕੇ ਹਨ ਤੇ ਇਨ੍ਹਾਂ ਦਾ ਸੇਕ ਹੁਣ ਸਮੁੱਚੇ ਪੰਜਾਬੀ ਸਮਾਜ ਨੂੰ ਤਪਾ-ਖਪਾ ਰਿਹਾ ਹੈ। ਇਹ ਤਾਂ ਹੁਣ ਅੰਨ੍ਹਿਆਂ-ਬੋਲਿਆਂ ਨੂੰ ਵੀ ਦਿਸਦਾ-ਸੁਣਦਾ ਹੈ ਕਿ ਪੰਜਾਬ ਚਲ ਰਹੇ ਦੌਰੇ-ਦੌਰਾਂ ਵਿਚ ਸਮੇਂ ਦੀ ਔਖੀ ਘਾਟੀ ਵਿਚੋਂ ਲੰਘ ਰਿਹਾ ਹੈ। ਸਾਡਾ ਸਮਾਜਿਕ, ਧਾਰਮਿਕ ਤੇ ਰਾਜਨੀਤਿਕ ਢਾਂਚਾ ਚਰਮਰਾ ਰਿਹਾ ਹੈ। ਅੰਨਦਾਤਾ ਕਹਾਉਂਦੇ ਸਾਡੇ ਪੰਜਾਬ ਦਾ ਅਰਥਚਾਰਾ ਬਿਮਾਰ ਜਿਹਾ ਹੀ ਦਿਸਦਾ ਹੈ। ਸ਼ਿਵ ਕੁਮਾਰ ਬਟਾਲਵੀ ਦੇ ਸ਼ਬਦਾਂ ਵਿਚ ਪੰਜਾਬ ਦੀ ਵਿਵਸਥਾ ਪ੍ਰਣਾਲੀ ਦੀ ਤਸ਼ਬੀਹ ਉਸ ਦੇ ਸੁਖਨ **"ਮੈਂ ਮਸੀਹਾ ਦੇਖਿਆ ਬਿਮਾਰ ਤੇਰੇ ਸ਼ਹਿਰ ਦਾ"** ਨਾਲ ਦਿੱਤੀ ਜਾ ਸਕਦੀ ਹੈ।

ਅੱਜ ਸਾਡੇ ਸਮਾਜਿਕ, ਧਾਰਮਿਕ ਤੇ ਰਾਜਨੀਤਿਕ ਜੀਵਨ ਵਿਚ ਗਿਰਾਵਟ ਆਉਣ ਕਰਕੇ ਸਾਡੀਆਂ ਨੈਤਿਕ ਕਦਰਾਂ-ਕੀਮਤਾਂ ਵਿਚ ਨਿਘਾਰ ਆਇਆ ਹੈ। ਬੇਸ਼ੱਕ ਇਹ ਵਰਤਾਰਾ ਦੇਸ਼ ਵਿਆਪੀ ਹੈ ਤੇ ਸੰਸਾਰ ਪੱਧਰ 'ਤੇ ਵੀ ਹੈ। ਪਰ ਜਿਵੇਂ ਕਿ ਅੰਗਰੇਜ਼ੀ ਦੀ ਇਕ ਕਹਾਵਤ ਹੈ ਕਿ ਕਮੀਜ਼ ਸਦਾ ਹੀ ਕੋਟ ਨਾਲੋਂ ਸਰੀਰ ਦੇ ਨੇੜੇ ਹੁੰਦੀ ਹੈ; ਉਸ ਤਰ੍ਹਾਂ ਹੀ ਜਦੋਂ ਅਸੀਂ ਆਪਣੀ ਜਨਮ ਤੇ ਕਰਮ ਭੂਮੀ ਆਪਣੇ ਪੰਜਾਬ ਦੀ ਗੱਲ ਕਰਦੇ ਹਾਂ ਤਾਂ ਸਾਨੂੰ ਹੋਰ ਦੁਨੀਆਂ ਦੇ ਮਾੜੇ-ਚੰਗੇ ਹੋਣ ਨਾਲ ਕੋਈ ਬਹੁਤਾ ਸਰੋਕਾਰ ਨਹੀਂ ਰਹਿ ਜਾਂਦਾ ਤੇ ਸਾਨੂੰ 'ਆਪਣੇ' ਦਾ ਹੀ ਫ਼ਿਕਰ ਪੈਂਦਾ ਹੈ। ਜ਼ਾਹਿਰ ਹੈ ਕਿ ਇਸ ਸੰਦਰਭ ਵਿਚ ਪੰਜਾਬ ਦੀ ਮੌਜੂਦਾ ਤਵਾਰੀਖ ਨੇ ਸਾਡੀ ਸਭਿਅਤਾ ਦੇ ਵਿਹੜੇ ਵਿਚ ਸੇਹ ਦਾ ਤਕਲਾ ਗੱਡ ਕੇ ਸਾਡੇ ਸਭਿਆਚਾਰ ਨੂੰ ਡੰਗਿਆ ਹੈ ਤੇ ਸਮੁੱਚੀ ਪੰਜਾਬੀਅਤ ਦੇ ਦਿਲ ਨੂੰ ਇਕ ਡਾਢੀ ਠੇਸ ਲਾਈ ਹੈ।

ਨਿਰਸੰਦੇਹ, ਸਾਡੇ ਸੋਹਣੇ ਪੰਜਾਬ ਨੂੰ ਕਿਸੇ ਦੀ ਨਜ਼ਰ ਲਗ ਗਈ ਹੈ ਕਿਉਂਕਿ ਭ੍ਰਿਸ਼ਟਾਚਾਰ, ਰਿਸ਼ਵਤਖੋਰੀ, ਮਹਿੰਗਾਈ, ਡੁੱਬਦੀ ਕਿਰਸਾਣੀ, ਮਾਂ ਬੋਲੀ ਪੰਜਾਬੀ ਦੀ ਦੁਰਦਸ਼ਾ, ਦੋਸ਼ਪੂਰਣ ਵਿਦਿਅਕ ਪ੍ਰਣਾਲੀ, ਨਸ਼ੇੜੀ ਜਵਾਨੀ, ਲਾਲਚਵਸ ਦਹੇਜ, ਅਖੌਤੀ ਅਣਖ ਵਾਸਤੇ ਕੰਨਿਆ ਭਰੂਣ ਹੱਤਿਆ ਤੇ ਕਤਲ ਅਤੇ ਹੋਰ ਸਮਾਜਿਕ ਤੇ ਆਰਥਿਕ ਸ਼ੋਸ਼ਣ ਜਿਹੇ ਸਰਾਪਾਂ ਨੇ ਪੰਜਾਬ ਨੂੰ ਘੇਰ ਲਿਆ ਹੈ। ਫਿਰ ਸਿਤਮਜ਼ਰੀਫੀ ਇਹ ਹੈ ਕਿ ਕੌਮੀ ਪੱਧਰ ਦੇ ਇਹ ਮਸਲੇ ਦਿਨੋਂ-ਦਿਨ ਸਾਡੇ ਸਮਾਜਿਕ ਤੇ ਆਰਥਿਕ ਅਰਥਚਾਰੇ ਨੂੰ ਵਲੂੰਧਰ ਰਹੇ ਹਨ। ਇਕ ਪਾਸੇ ਸਮੁੱਚਾ ਸਮਾਜ ਇਸ ਦਾਵਾਨਲ ਦੀ ਗਰਿਫ਼ਤ ਵਿਚ ਗਰਸਿਆ ਜਾ ਰਿਹਾ ਹੈ। ਦੂਜੇ ਪਾਸੇ ਹਾਲ ਦੀ ਘੜੀ ਇਸ ਦਾ ਨਾ ਤਾਂ ਕੋਈ ਇਲਾਜ ਦਿਸਦਾ ਹੈ ਤੇ ਨਾ ਹੀ ਇਨ੍ਹਾਂ ਬੁਰਾਈਆਂ ਦਾ ਕੋਈ ਚਾਰਾਗਰ ਨਜ਼ਰ ਆਉਂਦਾ ਹੈ।

ਸਾਡੀ ਇਸ ਸਾਰੀ ਸੂਰਤੇਹਾਲ ਦੀ ਤਰਜਮਾਨੀ ਮਿਰਜ਼ਾ ਅਲੀ ਬੇਗ ਇਸ਼ਰਤੀ ਦਾ ਸੁਖਨ ਇਉਂ ਕਰਦਾ ਹੈ ਕਿ:-

*ਮਰੀਜ਼-ਏ-ਇਸ਼ਕ ਪਰ ਰਹਿਮਤ ਖ਼ੁਦਾ ਕੀ*
*ਮਰਜ਼ ਬੜਤਾ ਗਿਆ ਜਿਉਂ-ਜਿਉਂ ਦਵਾ ਕੀ*

ਇਸ ਸੂਰਤ ਵਿਚ ਲੋਕ ਜਰਜਰ ਹੋਏ ਨਿਜ਼ਾਮ ਨੂੰ ਕਈ ਦਹਾਕਿਆਂ ਤੋਂ ਇਕ ਵੱਡਾ ਪਲਟਾ ਦੇਣ ਦੀ ਲੋੜ ਮਹਿਸੂਸ ਕਰ ਰਹੇ ਹਨ। ਚੰਗਾ ਤਾਂ ਇਹ ਹੈ ਕਿ ਕੋਈ ਨਵੀਂ ਤੇ ਸੁਚਾਰੂ ਵਿਵਸਥਾ ਪ੍ਰਣਾਲੀ ਇਜਾਦ ਹੋ ਜਾਵੇ, ਨਹੀਂ ਤਾਂ ਘੱਟੋ-ਘੱਟ ਮੌਜੂਦਾ ਪ੍ਰਬੰਧਕੀ ਪ੍ਰਣਾਲੀ ਨੂੰ ਪੂਰਨ ਤੌਰ 'ਤੇ ਓਵਰਹਾਲ ਕਰਨ ਦੀ ਲੋੜ ਹੈ। ਪਰ ਕੁੱਲ ਮਿਲਾਕੇ ਮੰਦਰ ਦੀ ਕਿਸੇ ਮੂਰਤੀ ਦੀ ਪ੍ਰਾਣ ਪ੍ਰਤਿਸ਼ਠਾ ਕਰਨ ਵਾਂਗੂੰ ਰਾਜ ਪ੍ਰਬੰਧ ਨੂੰ ਬਦਲਵਾਂ ਰੂਪ ਦੇ ਕੇ ਨਵੀਂ ਸੋਚ ਤੇ ਨਵੀਂ ਤਹਿਜ਼ੀਬ ਮੁਤਾਬਿਕ ਪੁਨਰ ਸਥਾਪਨ ਕਰਨ ਦੀ ਅਤਿਅੰਤ ਜ਼ਰੂਰਤ ਹੈ। ਇਸ ਵਾਸਤੇ ਲੋਕਾਂ ਨੂੰ ਵੀ ਬੜੀ ਵੱਡੀ ਆਸ ਉਮੀਦ ਹੈ ਕਿ ਹੁਣ ਕਿਤੇ ਤਾਂ ਰੱਬ ਬਹੁੜੇਗਾ।

ਪਰ ਇਸ ਦੇ ਨਾਲ ਹੀ ਜਾਗਰੂਕ ਤੇ ਸੂਝਵਾਨ ਲੋਕਾਂ ਦਾ ਖਦਸ਼ਾ ਵੀ ਬਰਕਰਾਰ ਹੈ ਕਿ ਸਿਆਸਤ ਦੇ 'ਕਾਲੇ ਇਲਮ' ਅੱਗੇ ਕਿਤੇ ਹਮੇਸ਼ਾਂ ਵਾਂਗ ਲੋਕਾਂ ਦਾ ਹੋਮ-ਯੱਗ ਕਿਤੇ ਭੰਗ ਹੀ ਨਾ ਹੋ ਜਾਵੇ। ਇਸ ਵਾਸਤੇ ਉਹ ਮਹਿਸੂਸ ਕਰਦੇ ਹਨ ਕਿ ਹੁਣ ਮੌਜੂਦਾ ਦੌਰ ਦੇ ਵਿਗੜ ਚੁਕੇ ਹਾਲਾਤਾਂ ਵਿਚ ਕਿਸੇ ਨਿਹਕਲੰਕ ਮਹਾਂਪੁਰਖ ਦੇ ਆਉਣ ਦੀ ਲੋੜ ਹੈ, ਜੋ ਕਿ ਖੁਦ ਆਪਣੇ ਕਿਸੇ ਕਰਮਯੋਗੀ ਪੁੱਤਰ ਨੂੰ ਪੰਜਾਬ ਦੀ ਗੱਦੀ 'ਤੇ ਆਸੀਨ ਕਰੇ। ਇਸ ਸੰਦਰਭ ਵਿਚ ਕਿਸੇ ਸ਼ਾਇਰ ਨੇ ਲਿਖਿਆ ਹੈ ਕਿ:-

*ਖ਼ੂਬੀ-ਏ-ਜੌਹਰ ਸੇ ਹੀ ਹਰ ਚੀਜ਼ ਪਾਤੀ ਹੈ ਇਮਤਿਯਾਜ਼*
*ਲਾਲ ਭੀ ਪੱਥਰ ਹੀ ਹੈ ਲੇਕਿਨ ਵਹ ਪੱਥਰ ਔਰ ਹੈ*

ਇਸ ਵਿਚ ਕੋਈ ਸੰਦੇਹ ਨਹੀਂ ਕਿ ਜ਼ਮਾਨੇਸਾਜ਼ੀ ਵਾਸਤੇ ਬਦਲੀਆਂ ਹੋਈਆਂ ਪ੍ਰਸਥਿਤੀਆਂ ਦੇ ਅਨੁਕੂਲ ਸਾਨੂੰ ਵੀ ਬਦਲਣਾ ਪੈਣਾ ਹੈ। ਪਰ ਜੋ ਅਹਿਮ ਗੱਲ ਹੈ, ਉਹ ਇਹ ਹੈ ਕਿ ਸਾਨੂੰ ਹਰ ਹਾਲਾਤ ਤੇ ਹਰ ਹਾਲ ਵਿਚ ਆਪਣੀਆਂ ਨੈਤਿਕ ਕਦਰਾਂ-ਕੀਮਤਾਂ ਨੂੰ ਕਾਇਮ-ਦਾਇਮ ਰੱਖਣ ਦੀ ਲੋੜ ਹੈ। ਸਾਡੇ ਸਮਾਜਿਕ ਪੱਧਰ 'ਤੇ ਡਿੱਗਦੇ ਜਾ ਰਹੇ ਆਚਰਣ-ਆਚਾਰ ਨੂੰ ਮੁੜ ਤੋਂ ਕੌਮੀ ਪੱਧਰ 'ਤੇ ਸੱਚਾਈ ਤੇ ਸਦਾਚਾਰ ਦਾ ਨੁਮਣਾ ਦੇਣ ਦੀ ਜ਼ਰੂਰਤ ਹੈ। ਇਸ ਵਾਸਤੇ ਸਾਨੂੰ ਆਪਣੇ ਪੁਰਖਿਆਂ ਦੇ ਆਦਰਸ਼ ਜੀਵਨਾਂ ਤੋਂ ਸਿੱਖਿਆ ਲੈ ਕੇ ਆਪਣੇ ਆਚਰਣ ਤੇ ਕਾਰ-ਵਿਹਾਰ ਦੇ ਰਾਹੇ-ਰਾਸਤ ਵਿਚ ਸੁਧਾਰ ਕਰਨਾ ਪਵੇਗਾ।

ਇਸ ਵਾਸਤੇ ਸਾਨੂੰ ਸ਼ਖਸੀਅਤੀ ਤੇ ਇਖਲਾਕੀ ਤੌਰ 'ਤੇ ਆਪਣੇ ਅੰਦਰ ਦੇਸ਼ ਪ੍ਰੇਮ, ਅਨੁਸ਼ਾਸਨ ਤੇ ਨਿਰਸੁਆਰਥ ਸਮਾਜ ਸੇਵਾ ਜਿਹੇ ਕੌਮੀ ਸੰਕਲਪਾਂ ਨੂੰ

ਪੁਨਰ ਸੁਰਜੀਤ ਕਰਨ ਦੀ ਲੋੜ ਹੈ। ਇੰਨਾ ਹੀ ਨਹੀਂ, ਸਗੋਂ ਸਾਨੂੰ ਕੌਮੀਅਤ ਨੂੰ ਦਰਪੇਸ਼ ਸਮੱਸਿਆਵਾਂ ਦੇ ਖਿਲਾਫ ਦ੍ਰਿੜਤਾ ਨਾਲ ਖੜ੍ਹੇ ਹੋਣ ਅਤੇ ਕੌਮੀ ਭਾਵਨਾਵਾਂ ਦੀ ਬਕਾਇਮੀ ਕਰਨ ਲਈ ਪੂਰਨ ਤੌਰ 'ਤੇ ਸਨਦਬੱਧ ਤੇ ਚਾਕੋ-ਚੌਬੰਦ ਹੋਣ ਦੀ ਅਹਿਮੀਅਤ ਨੂੰ ਸਮਝਣਾ ਪਵੇਗਾ।

ਹੁਣ ਸਾਰੀ ਪੰਜਾਬੀਅਤ ਸਮੁੱਚੇ ਪੰਜਾਬ ਤੇ ਸਮਾਜ ਵਿਚ ਲੋੜੀਂਦੇ ਸੁਧਾਰਾਂ ਲਈ ਸ਼ਿਵ ਕੁਮਾਰ ਬਟਾਲਵੀ ਦੇ ਸ਼ਬਦਾਂ ਨੂੰ ਹਮਰਾਹ ਕਰਕੇ ਪੁਕਾਰ ਰਹੀ ਹੈ ਕਿ **'ਸੁਣਿਓਂ ਵੇ ਕਲਮਾਂ ਵਾਲਿਓ, ਸੁਣਿਓਂ ਵੇ ਅਕਲਾਂ ਵਾਲਿਓ, ਸੁਣਿਓਂ ਵੇ ਹੁਨਰਾਂ ਵਾਲਿਓ, ਸਮਿਆਂ ਦੀ ਸ਼ੋਹਰ ਪੀੜ੍ਹ ਕੇ, ਦੁੱਧਾਂ ਦਾ ਛੱਟਾ ਮਾਰਿਓ'**।

ਬਹਿਰਹਾਲ! ਪੰਜਾਬ ਨੂੰ ਦਰਪੇਸ਼ ਮਸਲੇ ਤੇ ਖਾਸ ਕਰਕੇ ਪੰਜਾਬੀ ਸੂਬਾ ਬਣਨ ਤੋਂ ਬਾਅਦ ਪੈਦਾ ਹੋਏ ਝਮੇਲੇ ਜਿਵੇਂ ਕਿ ਚੰਡੀਗੜ੍ਹ ਨੂੰ ਰਾਜਧਾਨੀ ਬਣਾਉਣ, ਪੰਜਾਬੀ ਬੋਲਦੇ ਇਲਾਕਿਆਂ ਦੀ ਅਦਲਾ-ਬਦਲੀ ਤੇ ਪਾਣੀਆਂ ਦੀ ਵੰਡ ਹੁਣ ਵੱਡੇ ਪੁਆੜੇ ਬਣਕੇ ਜਿਉਂ ਦੇ ਤਿਉਂ ਹੀ ਖੜ੍ਹੇ ਦਿਖਾਈ ਦੇ ਰਹੇ ਹਨ। ਇਸ ਤਰ੍ਹਾਂ ਹੀ ਭਾਸ਼ਾਈ ਰੇੜਕਿਆਂ ਦੇ ਗੁੰਝਲਦਾਰ ਸਵਾਲ ਹਾਲੇ ਵੀ ਹਲ ਨਹੀਂ ਹੋਏ। ਸਗੋਂ ਇਨ੍ਹਾਂ ਵਿਚ ਹੋਰ ਵੀ ਬਹੁਤ ਸਾਰੇ ਸਮਾਜਿਕ ਤੇ ਆਰਥਿਕ ਵਾਅ-ਵਰੋਲਿਆਂ ਦਾ ਕਿੰਨਾ ਹੀ ਹੋਰ ਕੱਖ-ਕਾਣ ਰਲ-ਮਿਲ ਗਿਆ ਹੈ। ਇਸ ਵਾਸਤੇ ਇਹ ਧੁਖਦੇ ਮਸਲੇ ਮਤਵਾਤਰ ਸੁਲਗ ਰਹੇ ਹਨ ਅਤੇ ਸਮੁੱਚਾ ਪੰਜਾਬ ਭੱਠ ਬਣ ਕੇ ਭਖ-ਤਪ ਰਿਹਾ ਹੈ।

ਆਮ ਅਵਾਮ ਇਸ ਦਾਵਾਨਲੀ ਵਰਤਾਰੇ ਦੇ ਸੇਕ ਦਾ ਸੰਤਾਪ ਭੋਗ ਰਿਹਾ ਹੈ; ਪਰ ਸਾਡੇ ਸਿਆਸਤਦਾਨ ਇਨ੍ਹਾਂ ਮਸਲਿਆਂ ਨੂੰ ਚੁੱਲ੍ਹੇ-ਚੁਰਾਂ ਬਣਾਕੇ ਆਪਣੀਆਂ ਮੁਫ਼ਾਦੀ ਗੁੱਲੀਆਂ ਰਾੜ੍ਹ ਰਹੇ ਹਨ। ਸਾਡੇ ਮੌਕਾਪ੍ਰਸਤ ਹੱਛੇ-ਆਗੂ ਇਨ੍ਹਾਂ ਮੁੱਦਿਆਂ ਨੂੰ ਮਘਦਾ ਰੱਖ ਕੇ ਸਮੇਂ-ਸਮੇਂ ਹੱਥ ਸੇਕਦੇ ਰਹਿੰਦੇ ਹਨ ਤੇ ਰਾਜਸੱਤਾ ਦਾ ਨਿੱਘ ਮਾਣਦੇ ਹਨ। ਹੁਣ ਦੁਵੱਲੇ-ਤਵੱਲੇ ਹੀ ਦੋਵਾਂ-ਤਿੰਨਾਂ ਸੂਬਿਆਂ ਵਿਚ ਜਨਤਾ ਨੇ ਵੀ ਤਕਰੀਬਨ-ਤਕਰੀਬਨ ਚੰਗੇ-ਮਾੜੇ ਹਾਲ ਵਿਚ ਰਹਿਣਾ ਸਿੱਖ ਲਿਆ ਹੈ। ਪਰ ਫਿਰ ਸਿੱਤਮ ਦੀ ਗੱਲ ਇਹ ਹੈ ਕਿ ਜਦੋਂ ਅਜਿਹੇ ਭਖਦੇ ਮਸਲਿਆਂ ਵਿਚ ਹੁਣ ਕਿਤੇ ਠੰਡ-ਠੰਡੋਰਾ ਹੁੰਦਾ ਹੈ ਤੇ ਲੋਕਾਂ ਵਿਚ ਆਪਸੀ ਤਣਾਅ ਘਟ ਕੇ ਸਦਭਾਵਨਾ ਬਣਨ ਲੱਗਦੀ ਹੈ ਤਾਂ ਸਾਡੇ ਆਕਾ-ਆਗੂ ਫਿਰ ਅਮਲੀਆਂ ਵਾਂਗੂ ਫੂਕਾਂ ਮਾਰ ਕੇ ਬੁਝਦੀ ਅੱਗ ਨੂੰ ਮਘਾ ਦਿੰਦੇ ਹਨ। ਖਾਸ ਕਰਕੇ ਇਲੈਕਸ਼ਨਾਂ ਸਮੇਂ ਇਨ੍ਹਾਂ ਮਸਲਿਆਂ ਦੀਆਂ ਬੁਝੀਆਂ ਚੰਗਿਆੜੀਆਂ ਨੂੰ ਸਿਆਸੀ ਪੱਖਿਆਂ ਦੀ ਝੱਲ ਵੱਜਦੀ ਹੈ ਕਿਉਂਕਿ ਸਿਆਸਤੀ ਲੋਕ ਬਲਦੀ 'ਤੇ ਤੇਲ ਪਾਉਣ ਵਰਗੀਆਂ ਕੋਝੀਆਂ ਹਰਕਤਾਂ ਤੋਂ ਵੀ ਬਾਜ਼ ਨਹੀਂ ਆਉਂਦੇ।

ਬੱਸ ਇਸ ਤਰ੍ਹਾਂ 'ਚਿੜੀਆਂ ਦੀ ਮੌਤ ਦੇ ਗਵਾਰਾਂ ਦਾ ਹਾਸਾ' ਦੀ ਪੁਰਾਣੀ ਕਹਾਵਤ ਹੁਣ ਸੱਚੋ-ਸੱਚ ਦ੍ਰਿਸ਼ਟਮਾਨ ਹੋ ਰਹੀ ਹੈ। ਸਾਡੀ ਇਕ ਹੋਰ ਲੋਕ ਸਿਆਣਪ ਹੈ ਕਿ

'ਸਿਆਣੇ ਦਾ ਕਿਹਾ ਤੇ ਔਲੇ ਦਾ ਖਾਧਾ' ਬਾਅਦ ਵਿਚ ਹੀ ਸਮਝ ਆਉਂਦਾ ਹੈ। ਜ਼ਾਹਿਰ ਹੈ ਕਿ ਸਿਆਣੀ ਸਲਾਹ ਤੇ ਔਲੇ ਦੇ ਗੁਣਕਾਰੀ ਹੋਣ ਦਾ ਪਤਾ ਕੁੱਝ ਦੇਰ ਬਾਅਦ ਹੀ ਲਗਦਾ ਹੈ। ਸੋ! ਹੁਣ ਪੰਜਾਬੀ ਸੂਬੇ ਦੇ ਬਣਨ-ਬਣਾਉਣ ਸਬੰਧੀ ਚੰਗੇ-ਮਾੜੇ ਤੱਥਾਂ ਦੀ ਲੋਕਾਂ ਨੂੰ ਦੇਰ ਬਾਅਦ ਸਮਝ ਆ ਰਹੀ ਹੈ ਕਿ 'ਪੰਜਾਬੀ ਸੂਬਾ' ਲੈਣ-ਦੇਣ ਵਾਲਿਆਂ ਨਾਲੋਂ ਉਹ ਲੋਕ ਕਿੰਨੇ ਸਿਆਣੇ ਤੇ ਕੌਮ ਦੇ ਹਿਤੈਸ਼ੀ ਸਨ, ਜਿਹੜੇ ਕਿ 'ਵਿਸ਼ਾਲ ਪੰਜਾਬ' ਦੇ ਸੰਕਲਪ ਦਾ ਸੁਪਨਾ ਚਿਤਵਦੇ ਸਨ।

ਖੈਰ! ਹੁਣ 'ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ' ਵਾਲੇ ਵਰਤਾਰੇ ਦਾ ਮੌਸਮ ਬਣਿਆ ਹੋਇਆ ਹੈ। ਪਰ ਹੋਰ ਵੀ ਫ਼ਿਕਰ ਵਾਲੀ ਗੱਲ ਇਹ ਬਣੀ ਹੋਈ ਹੈ ਕਿ ਜਿਨ੍ਹਾਂ ਨੇ ਇਹ ਪੁੱਠੀਆਂ ਖੇਡਾਂ ਖੇਡੀਆਂ; ਉਨ੍ਹਾਂ ਦੇ ਤਾਂ ਸ਼ਾਇਦ ਅੱਜ ਵਾਰੇ-ਨਿਆਰੇ ਹੋ ਗਏ ਹੋਣ, ਪਰ ਜਨਤਾ ਆਪਣੇ ਆਗੂਆਂ ਦੀਆਂ ਕੌਮੀ ਗਲਤੀਆਂ ਦਾ ਹਮੇਸ਼ਾਂ ਵਾਂਗੂੰ ਭੁਗਤਾਨ ਕਰ ਰਹੀ ਹੈ। ਬੇਸ਼ੱਕ ਸਾਡੇ ਇਸ ਸਾਰੇ ਵਰਤਾਰੇ ਵਿਚ ਹਾਲੇ ਵੀ 'ਦੇਰ ਆਏ ਦਰੁਸਤ ਆਏ' ਅਨੁਸਾਰ ਕੋਈ ਨੇਕ ਕਾਰਗੁਜ਼ਾਰੀ ਵੀ ਕਦੇ-ਕਦਾਈਂ ਨਜ਼ਰ ਆਉਂਦੀ ਹੈ, ਪਰ ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਅਸੀਂ ਨਰੋਏ ਤੇ ਨਿੱਗਰ ਸਮਾਜ ਤੇ ਕੌਮੀ ਸਵੈਮਾਣ ਦੀ ਉਸਾਰੀ ਦੇ ਪੱਖੋਂ ਅਜੇ ਵੀ ਸੋਝੀ ਦੇ ਘਰ ਨਹੀਂ ਆਏ। ਇਸ ਕਾਰਨ ਹੀ ਸਗੋਂ ਕਦੇ-ਕਦੇ ਹਰਿਆਣੇ, ਰਾਜਸਥਾਨ ਤੇ ਲਹਿੰਦੇ ਪੰਜਾਬ ਤੱਕ ਦੇ ਸਾਡੇ ਗੁਆਂਢੀ ਸ਼ਰੀਕ ਤਾਂ 'ਮੀਰ' ਦੇ ਸ਼ਬਦਾਂ ਵਿਚ ਸਾਨੂੰ ਇਹ ਵੀ ਮਹਿਣਾ ਮਾਰ ਦਿੰਦੇ ਹਨ ਕਿ:-

*ਇਬਤਦਾਇ ਇਸ਼ਕ ਹੈ ਰੋਤਾ ਹੈ ਕਯਾ*
*ਆਗੇ-ਆਗੇ ਦੇਖੀਏ ਹੋਤਾ ਹੈ ਕਯਾ*

ਨਿਰਸੰਦੇਹ ਸਮਾਜ ਉਸਾਰੀ ਦੇ ਇਸ ਪ੍ਰਸੰਗ ਵਿਚ ਪੰਜਾਬ ਦੇ ਪਿਛਲੇ ਪੰਜ ਕੁ ਦਹਾਕਿਆਂ ਵਿਚ ਪੰਜਾਬੀ ਸੂਬੇ ਦੀ ਮੰਗ ਤੋਂ ਲੈ ਕੇ ਇਸ ਦੀ ਪ੍ਰਾਪਤੀ ਅਤੇ ਉਸ ਉਪਰੰਤ ਤਕਰੀਬਨ **1970** ਤੋਂ ਬਾਅਦ ਸਿਆਸਤ ਵਿਚ ਬੜੀ ਵੱਡੀ ਤਬਦੀਲੀ ਤੇ ਨਿਘਾਰ ਆਇਆ ਹੈ। ਫਿਰ ਹੁਣ ਤਾਂ 'ਤਾਏ ਦੀ ਧੀ ਚੱਲੀ ਤਾਂ ਮੈਂ ਕਿਉਂ ਰਹਾਂ 'ਕੱਲੀ' ਦੇ ਅਖਾਣ ਅਨੁਸਾਰ ਅਸੀਂ ਸਾਰੇ ਹੀ ਧਰਾਤਲ ਤੋਂ ਰਸਾਤਲ ਵਲ ਦਾ ਰਾਹ ਫੜੀ ਫਿਰਦੇ ਹਾਂ। ਬੱਸ ਇੱਕ ਦੂਜੇ ਤੋਂ ਕੁੱਝ ਕੁ ਕਸਰ ਭਾਵ ਥੋੜੀ ਜਿਹੀ ਫੀਸਦੀ ਦੇ ਆਪੋ-ਵਿਚਲੇ ਫਰਕ ਨਾਲ ਸਿਆਸੀ ਪਾਰਟੀਆਂ ਤੇ ਸਰਕਾਰਾਂ ਨੇ ਪਰਸੁਆਰਥ ਤੇ ਲੋਕ ਕਲਿਆਣ ਨੂੰ ਪਿਛਾਂਹ ਧੱਕ ਕੇ ਨਿੱਜੀ ਸੁਆਰਥ ਦੇ ਆਪਣੇ ਹੀ ਮਹਿਲ ਉਸਾਰੇ ਹਨ। ਇਨ੍ਹਾਂ ਪਾਰਟੀਆਂ ਦੀਆਂ ਸਰਕਾਰਾਂ ਦੀ 'ਉਤਰ ਕਾਟੋ ਮੇਰੀ ਵਾਰੀ' ਦੀ ਅਖੌਤ ਅਨੁਸਾਰ ਵਾਰੋ-ਵਾਰੀ ਪੰਜ ਸਾਲ ਵਾਸਤੇ ਆਪੋ-ਆਪਣੇ ਰਾਜਭਾਗ ਦੀ ਰੌਲ ਜਿਹੀ ਲੱਗੀ ਰਹਿੰਦੀ ਹੈ।

ਬੇਸ਼ੱਕ ਇਹ ਸਿਆਸੀ ਲੋਕ ਪੰਜਾਬ ਦੇ ਸਰਵਪੱਖੀ ਵਿਕਾਸ ਦਾ ਦਮ ਭਰਦੇ ਰਹੇ

ਹਨ, ਪਰ ਪੰਜਾਬ ਦਾ ਨਾਲਾ-ਪਰਨਾਲਾ ਟੁੱਟਿਆ ਹੀ ਰਿਹਾ ਹੈ। ਹੁਣ ਜਦੋਂ ਪਾਣੀ ਸਿਰੋਂ ਲੰਘ ਗਿਆ ਹੈ ਤੇ ਪੰਜਾਬ ਤੇ ਪੰਜਾਬੀਅਤ ਕਰਜ਼ਾਈ ਤੇ ਡੋਬੂ ਹੋ ਚੁਕੀ ਹੈ ਤਾਂ ਸਾਨੂੰ ਬਾਬਾ ਗਾਲਿਬ ਦੇ ਕਥਨ ਦੀ ਸੱਚਾਈ ਹੁਣ ਮਾੜੀ-ਮੋਟੀ ਸਮਝ ਆਉਣ ਲੱਗੀ ਹੈ ਕਿ:-

*ਕਰਜ਼ ਕੀ ਪੀਤੇ ਥੇ ਮਯ, ਲੇਕਿਨ ਸਮਝਤੇ ਥੇ ਕਿ ਹਾਂ*
*ਰੰਗ ਲਾਏਗੀ ਹਮਾਰੀ ਫ਼ਾਕਾ ਮਸਤੀ ਏਕ ਦਿਨ*

ਚੱਲੋ ਹੁਣ ਇਹ ਤਾਂ ਲਗਦਾ ਹੈ ਕਿ 'ਦੇਰ ਆਏ ਦਰੁਸਤ ਆਏ' ਵਰਗੀ ਸਥਿਤੀ ਬਣਨ ਲੱਗੀ ਹੈ, ਪਰ ਇਸ ਵਿਚਲਾ ਯਥਾਰਥ ਇਹ ਹੈ ਕਿ ਅਸੀਂ ਹਾਲੇ ਵੀ ਆਪਣੇ ਘਰ ਨਹੀਂ ਆਏ। ਨਿਰਸੰਦੇਹ ਅਸੀਂ ਆਪਣੇ ਸਮਾਜ ਤੇ ਰਾਜਨੀਤੀ ਦੇ ਸਨਮੁਖ ਚੁਣੌਤੀਆਂ ਦੀਆਂ ਜ਼ਮੀਨੀ ਹਕੀਕਤਾਂ ਨੂੰ ਦਰਗੁਜ਼ਰ ਤੇ ਦਰਕਿਨਾਰ ਨਹੀਂ ਕਰ ਸਕਦੇ, ਇਸ ਵਾਸਤੇ ਹੁਣ ਸਾਨੂੰ 'ਕਰੋ ਜਾਂ ਮਰੋ' ਦੀ ਦ੍ਰਿੜ੍ਹ ਇੱਛਾ ਸ਼ਕਤੀ ਨਾਲ ਤੁਰਨਾ ਪਵੇਗਾ। ਇਸ ਤੋਂ ਇਲਾਵਾ ਖਾਸ ਕਰਕੇ ਆਪਣੇ ਆਗੂਆਂ ਤੋਂ ਚੋਣਾਂ ਵੇਲੇ ਸਾਡੇ ਦਿੱਲੀ ਵਾਸੀ ਸਮਕਾਲੀ ਸ਼ਾਇਰ ਸ਼ਹਾਬ ਜਾਫ਼ਰੀ ਵਾਂਗੂੰ ਸਪਸ਼ਟ ਤੌਰ 'ਤੇ ਆਪਣੇ ਸੁਆਲਾਂ ਦਾ ਜੁਆਬ ਲੈਣ ਦੀ ਲੋੜ ਹੈ ਕਿ:-

*ਤੂ ਇਧਰ-ਉਧਰ ਕੀ ਬਾਤ ਨਾ ਕਰ, ਯਿਹ ਬਤਾ ਕਿ ਕਾਫ਼ਿਲਾ ਕਿਉਂ ਲੁਟਾ?*
*ਮੁਝੇ ਰਾਹਜ਼ਨੋਂ ਸੇ ਗਰਜ਼ ਨਹੀਂ, ਤੇਰੀ ਰਹਿਬਰੀ ਕਾ ਸੁਆਲ ਹੈ*

ਸਾਡੀ ਕੌਮ ਤੇ ਸਮਾਜ ਨੂੰ ਦਰਪੇਸ਼ ਬੜੇ ਹੀ ਮਸਲੇ ਹਨ। ਇਸ ਲਈ ਇਨ੍ਹਾਂ ਮਸਲਿਆਂ ਸਬੰਧੀ ਸਵਾਲਾਂ ਦੇ ਜਵਾਬ ਮੰਗਣ ਦੇ ਨਾਲ ਨਾਲ ਸਾਨੂੰ ਖੁਦਪ੍ਰਸਤ ਲੀਡਰਾਂ ਦੀ ਛੋਈ-ਛੋਤ ਝਾੜਨ ਦੀ ਅਹਿਮੀਅਤ ਨੂੰ ਸਮਝਣ ਦੀ ਵੀ ਜ਼ਰੂਰਤ ਹੈ। ਆਓ! ਇਸ ਤੋਂ ਪਹਿਲਾਂ ਕਿ ਮੌਕਾ ਖੁੰਝ ਜਾਵੇ, ਆਪਾਂ ਹੁਣ ਹੀ ਆਪਣੇ ਪੰਜਾਬ ਤੇ ਆਪਣੇ ਸਮਾਜ ਦੀ ਬੇਹਤਰੀ ਵਾਸਤੇ ਯਤਨਸ਼ੀਲ ਹੋਈਏ।

ਇਸ ਪ੍ਰਸੰਗ ਵਿਚ ਇਤਿਹਾਸਿਕ ਪਿਛੋਕੜ ਦੀ ਜਾਨਣ ਵਜੋਂ ਜ਼ਿਕਰਯੋਗ ਹੈ ਕਿ ਪੰਜਾਬ ਵਿਚ ਸ਼ਕਤਿਆਂ ਵਲੋਂ ਆਪਣਿਆਂ ਵਿਚ ਅੱਡੋ-ਫਾੜ ਤੇ ਮਾਰ-ਧਾੜ ਕਰਨ-ਕਰਾਉਣ ਜਿਹੀ ਸਾਜਿਸ਼ੀ ਕਾਰਵਾਈ ਅਕਸਰ ਹੀ ਪ੍ਰਧਾਨ ਰਹੀ ਹੈ। ਬਹਿਰਹਾਲ ਬਾਬਾ ਨਾਨਕ ਨੇ ਵੀ ਆਪਣੇ ਸਮੇਂ ਵਿਚ ਸਮਾਜ ਦੀ ਇਹੋ ਜਿਹੀ ਹੀ ਨੈਤਿਕ ਗਿਰਾਵਟ ਦੇਖ ਕੇ ਮਨੁੱਖ ਦੇ ਆਤਮਿਕ ਸੁਧਾਰ ਤੇ ਸਮਾਜ ਦੇ ਕਲਿਆਣ ਦੀ ਗੱਲ ਕੀਤੀ ਸੀ। ਉਦੋਂ ਵੀ ਬਾਬਾ ਨਾਨਕ ਵਰਗੇ ਜ਼ਿੰਦਗੀ ਦੇ ਸਾਧਕਾਂ ਤੇ ਸਾਡੇ ਕਿੰਨੇ ਹੀ ਹੋਰ ਵਡੇਰਿਆਂ ਨੂੰ ਬੇਤਾਲਾ ਤੇ ਕੁਰਾਹੀਆ ਕਿਹਾ ਗਿਆ ਸੀ। ਸਮਾਜ ਵਿਚ ਉਦੋਂ ਵੀ ਸਦਾਚਾਰ ਦੀ ਘਾਟ ਸੀ ਤੇ ਨਸ਼ਿਆਂ-ਪੱਤਿਆਂ ਦੀ ਚੇਟਕੀ ਪ੍ਰਵਿਰਤੀ ਸੀ। ਉਸ ਜ਼ਮਾਨੇ ਵਿਚ ਵੀ ਔਰਤਾਂ ਦੀ ਬੇਕਦਰੀ ਤੇ ਬੇਪੱਤੀ ਹੁੰਦੀ ਸੀ, ਪਰ ਅੱਜ ਅਸੀਂ ਇਹ ਸਾਰੀਆਂ ਸੀਮਾਵਾਂ

ਉਲੰਘ ਕੇ ਸਮਾਜਿਕ ਗਿਰਾਵਟ ਦੇ ਨਵੇਂ ਰਿਕਾਰਡ ਬਣਾ ਰਹੇ ਹਾਂ।

ਦੁਨੀਆਂ ਦੇ ਮਹਾਨ ਫਿਲਾਸਫਰ ਪਲੈਟੋ ਦਾ ਸਮਾਂ ਈਸਾ ਮਸੀਹ ਤੇ ਈਸਾ ਸੰਮਤ ਸ਼ੁਰੂ ਹੋਣ ਤੋਂ ਵੀ ਪਹਿਲਾਂ ਦਾ ਹੈ। ਉਸ ਦੇ ਸਮੇਂ ਵਿਚ ਵੀ ਨੌਜਵਾਨਾਂ ਵਿਚ ਗਿਰਾਵਟ ਦੇ ਚਿੰਨ੍ਹ ਤੇ ਚਿਹਨ-ਚੱਕਰ ਪ੍ਰਤੱਖ ਦਿਖਾਈ ਦਿੰਦੇ ਸਨ। ਉਹ ਲਿਖਦਾ ਹੈ ਕਿ ਸਾਡੇ ਨੌਜਵਾਨਾਂ ਨੂੰ ਕੀ ਹੋ ਗਿਆ ਹੈ। ਉਹ ਵੱਡਿਆਂ ਦਾ ਨਿਰਾਦਰ ਕਰਦੇ ਹਨ ਤੇ ਮਾਪਿਆਂ ਦਾ ਕਿਹਾ ਨਹੀਂ ਮੰਨਦੇ। ਫਿਰ ਉਹ ਕਾਨੂੰਨ ਨੂੰ ਵੀ ਆਲ੍ਹਾ-ਕੌਡੀ ਛਿੱਕੇ-ਕੌਡੀ ਕਹਿੰਦੇ ਫਿਰਦੇ ਹਨ। ਗਲੀਆਂ ਬਜ਼ਾਰਾਂ ਵਿਚ ਉਹ ਦੰਗੇ-ਫਸਾਦ ਕਰਦੇ ਹਨ। ਉਨ੍ਹਾਂ ਵਿਚ ਨੈਤਿਕਤਾ ਮਰ ਰਹੀ ਹੈ, ਇਸ ਲਈ ਇਨ੍ਹਾਂ ਦਾ ਕੀ ਬਣੇਗਾ। ਇਹ ਬਿਲਕੁਲ ਠੀਕ ਹੈ ਕਿ ਅਜਿਹਾ ਕੁੱਝ ਸੰਸਾਰ ਵਿਚ ਮਤਵਾਤਰ ਚਲਦਾ ਆ ਰਿਹਾ ਹੈ, ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੇ ਨੈਤਿਕ ਤੇ ਸਮਾਜਿਕ ਫਰਜ਼ਾਂ ਤੋਂ ਪਾਸਾ ਵੱਟ ਲਈਏ।

ਕਾਲ ਦੇ ਸਮੇਂ ਚੱਕਰ ਵਿਚ ਹਰ ਸਮਾਜ ਵਿਚ ਚੰਗਿਆਈਆਂ ਤੇ ਬੁਰਾਈਆਂ ਰਹੀਆਂ ਹਨ। ਫਿਰ ਕੁਦਰਤ ਦੇ ਬਣਾਏ ਬੰਦਿਆਂ ਵਿਚ ਜਨਮਜਾਤ ਹੀ ਚੰਗੇ ਤੇ ਮਾੜੇ ਗੁਣ-ਔਗੁਣ ਸਦੋਂ ਹੀ ਰਹੇ ਹਨ। ਨਿਰਸੰਦੇਹ ਜਦੋਂ ਕਿਸੇ ਸਮੇਂ ਵਿਚ ਕੋਈ ਨੇਕ ਬਖਤ ਮਹਾਂਪੁਰਖੀ ਆਏ ਹਨ, ਉਨ੍ਹਾਂ ਨੇ ਲੋਕ ਚੇਤਨਾ ਨੂੰ ਜਾਗ੍ਰਿਤ ਕਰਕੇ ਸਮਾਜ ਨੂੰ ਮੰਦੇ-ਮਾੜੇ ਕਰਮ ਕਰਨ ਤੋਂ ਹੋੜਿਆ ਹੈ; ਜਿਸ ਸਦਕਾ ਸਮਾਜ ਵਿਚ ਭਗਤੀ ਲਹਿਰ ਜਿਹੀਆਂ ਸਦਾਚਾਰਿਕ ਤੇ ਨੈਤਿਕ ਲਹਿਰਾਂ-ਬਹਿਰਾਂ ਹੋਈਆਂ, ਪਰ ਆਖਿਰ ਨੂੰ ਮਨੁੱਖੀ ਫਿਤਰਤ ਅਨੁਸਾਰ ਜਦੋਂ ਬੰਦਾ ਫਿਰ ਮੁੜ ਕੇ ਸੁੱਖ ਅਰਾਮ ਤੇ ਐਸ਼ੋ-ਇਸ਼ਰਤ ਦੀ ਗਰਾਰੀ ਦੇ ਦੰਦਿਆਂ ਵਿਚ ਫਸ ਗਿਆ ਤਾਂ ਸਮੁੱਚੇ ਸਮਾਜ ਵਿਚ ਫਿਰ ਤੋਂ ਆਪਾ-ਮਾਰੂ ਤੇ ਕੌਮ-ਘਾਤਕ ਅਲਾਮਤਾਂ ਨੇ ਆਪਣਾ ਫ਼ਨੀਅਰ-ਫ਼ਨ ਖਿਲਾਰ ਲਿਆ।

ਬੱਸ ਇਸ ਸਾਰੇ ਵਿਚਾਰ ਤੇ ਵਿਸਥਾਰ ਦੇ ਸਾਰੰਸ਼ ਦਾ ਸਿਰਫ਼ ਤੇ ਸਿਰਫ਼ ਤੱਤਸਾਰ ਤੇ ਅਰਥ ਇਹ ਹੀ ਹੈ ਕਿ ਹਰ ਬੰਦਾ, ਹਰ ਸਮਾਜ ਤੇ ਹਰ ਨਿਜ਼ਾਮ ਅੱਛੇ-ਬੁਰੇ ਦਾ ਮਿਸ਼ਰਣ ਹੁੰਦਾ ਹੈ। ਫ਼ਰਕ ਕੇਵਲ ਇੰਨਾਂ ਹੀ ਹੈ ਕਿ ਕਿਸੇ ਸਮੇਂ ਅਤੇ ਫਿਰ ਕਿੰਨੇ ਵਕਤ ਲਈ ਸਮਾਜ ਵਿਚ ਨੇਕ ਜਨਾਂ ਤੇ ਭਲੇਮਾਣਸਾਂ ਦੀ ਰਹਿਨੁਮਾਈ ਤੇ ਅਗਵਾਈ ਸਦਕਾ ਬੁਰਿਆਂ ਨਾਲੋਂ ਭਲਿਆਂ ਦਾ ਬੋਲਬਾਲਾ ਰਿਹਾ ਹੈ ਜਾਂ ਕਿ ਫਿਰ ਇਸ ਦੇ ਉਲਟ ਮੌਜੂਦਾ ਦੌਰ ਵਾਂਗੂੰ ਬੁਰੇ ਦੀ ਭਲੇ ਉਪਰ ਸਵਾਰੀ ਰਹੀ ਹੈ। ਇਸ ਦੇ ਨਾਲ ਹੀ ਫਿਰ ਇਹ ਵੀ ਦੇਖਣ ਵਾਲੀ ਗੱਲ ਹੈ ਕਿ ਦੁਰਜਨਾਂ ਦਾ ਭਲੇਮਾਣਸਾਂ ਉਪਰ ਮਾੜਾ ਤੇ ਮਾਰੂ ਪ੍ਰਭਾਵ ਕਿਸ ਕਦਰ ਤੇ ਕਿਸ ਹੱਦ ਤੱਕ ਹਾਵੀ ਹੁੰਦਾ ਹੈ।

ਇਸ ਵਾਸਤੇ ਬੱਸ ਆਦਮੀ ਤੋਂ ਇਨਸਾਨ ਬਣਨ ਦੀ ਮਾਨਵੀ ਪ੍ਰਾਪਤੀ ਕਿਸੇ ਵੀ ਸਮਾਜ ਦੀਆਂ ਹੋਰ ਭੌਤਿਕ ਤੇ ਪਦਾਰਥਵਾਦੀ ਪ੍ਰਾਪਤੀਆਂ ਤੋਂ ਕਿਤੇ ਅਹਿਮ ਹੈ। ਮਨੁੱਖਤਾ ਦਾ ਮਾਨਵਤਾ ਤੱਕ ਦਾ ਪੰਧ ਅਤੇ ਇਸ ਸਿਲਸਿਲੇ ਵਿਚ ਮਨੁੱਖ ਦਾ ਆਦਮੀ

ਤੋਂ ਇਨਸਾਨ ਬਣਨ ਤੱਕ ਦਾ ਸਫ਼ਰ ਹੀ ਅਹਿਮੀਅਤ ਰਖਦਾ ਹੈ, ਜਿਸ ਵਾਸਤੇ ਬੜੀ ਸਾਧਨਾ ਤੇ ਘਾਲਣਾ ਕਰਨ ਦੀ ਲੋੜ ਹੁੰਦੀ ਹੈ। ਸ਼ਾਇਰ ਮਸਤ ਕਲਕੱਤਵੀ ਦਾ ਇਸ ਸਬੰਧ ਵਿਚ ਮਸ਼ਹੂਰ ਸੁਖਨ ਹੈ:-

*ਮਿਟਾ ਦੇ ਅਪਨੀ ਹਸਤੀ ਕੋ, ਅਗਰ ਕੁਛ ਮਰਤਬਾ ਚਾਹੇ*
*ਕਿ ਦਾਨਾ ਖ਼ਾਕ ਮੇਂ ਮਿਲ ਕਰ, .ਗੁਲੇ-ਗੁਲਜ਼ਾਰ ਹੋਤਾ ਹੈ*

ਬਸ ਇਹ ਹੀ ਕੁਦਰਤ ਦਾ ਅਟਲ ਨਿਯਮ ਹੈ ਤੇ ਇਹ ਹੀ ਰਸਮੋ-ਰਾਹ ਸਮੁੱਚੀ ਮਨੁੱਖਤਾ ਦੇ ਸਭ ਤੋਂ ਵੱਡੇ ਇਸ਼ਟ ਦੇਵ ਰੱਬ ਦੇ ਦਰਿ-ਘਰ ਪ੍ਰਵਾਨ ਹੈ। ਇਹ ਅਧਿਆਤਮਿਕ ਤੇ ਇਨਸਾਨੀਅਤ ਦੀ ਖੇਡ ਹੀ ਰੱਬ ਨੂੰ ਜਚਦੀ ਤੇ ਭਾਉਂਦੀ ਹੈ। ਬਾਕੀ ਸਭ ਦੁਨਿਆਵੀ ਕਰਣ-ਪਲਾਹ ਉਸ ਦੀ ਦਰਗਾਹਿ 'ਤੇ ਕੋਈ ਮਹੱਤਵ ਹੀ ਨਹੀਂ ਰੱਖਦੇ। ਇਸ ਵਾਸਤੇ ਰੱਬੀ ਲੇਖਿਆਂ ਤੇ ਕੁਦਰਤ ਦੇ ਨਿਜ਼ਾਮ ਦੇ ਵੱਡੇ-ਵੱਡੇ ਵਹੀ-ਖਾਤਿਆਂ ਦੇ ਲੇਖੇ-ਜੋਖੇ ਵਿਚ ਨਾ ਪੈਂਦੇ ਹੋਏ, ਕਿਸੇ ਵੀ ਸਮਾਜ ਦਾ ਫਰਜ਼ ਬਣਦਾ ਹੈ ਕਿ ਉਸ ਦੇ ਨਾਗਰਿਕ ਪਹਿਲਾਂ ਆਪਣੇ ਹੀ ਸਮਾਜ ਦੀਆਂ ਬਣਾਈਆਂ ਹੋਈਆਂ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਮੁਤਾਬਿਕ ਆਪਾ-ਚੀਨਣ ਤੇ ਫਿਰ ਸ਼ੁਭ ਗੁਣਾਂ ਨੂੰ ਆਪਣੀ ਜੀਵਨ-ਸ਼ੈਲੀ ਦਾ ਅੰਗ ਬਣਾਉਣ। ਇਸ ਤੋਂ ਇਲਾਵਾ ਕੌਮ ਦੇ ਆਗੂ ਭਵਿੱਖ ਦੀਆਂ ਪੀੜ੍ਹੀਆਂ ਨੂੰ ਲੋੜੀਂਦੀ ਦਿਸ਼ਾ ਤੇ ਦਸ਼ਾ ਪ੍ਰਦਾਨ ਕਰਨ ਤਾਂ ਕਿ ਕੌਮੀ ਇਤਿਹਾਸ ਉਨ੍ਹਾਂ ਦੇ ਸਮੇਂ ਨੂੰ ਸੁਨਹਿਰੇ ਸਮਾਜ ਤੇ ਵਧੀਆ ਇਨਸਾਨਾਂ ਦੇ ਜਨ ਸਮੂਹ ਵਜੋਂ ਅੰਕਿਤ ਕਰ ਸਕੇ।

ਇਸ ਏਤਬਾਰ ਨਾਲ ਹੁਣ ਬਹੁਤ ਹੀ ਜ਼ਰੂਰੀ ਹੋ ਗਿਆ ਹੈ ਕਿ ਅਸੀਂ ਆਪਣੇ ਇਤਿਹਾਸ ਤੇ ਸਾਹਿਤ ਨੂੰ ਸਹੀ ਪ੍ਰਸੰਗ ਵਿਚ ਪੁਨਰ ਸੁਰਜੀਤ ਕਰਕੇ ਆਪਣੇ ਗੁਰੂਆਂ-ਪੀਰਾਂ, ਸੰਤਾਂ, ਭਗਤਾਂ, ਸ਼ਹੀਦਾਂ, ਮੁਰੀਦਾਂ ਤੇ ਆਪਣੇ ਸਾਹਿਤਕਾਰਾਂ ਨੂੰ ਉਨ੍ਹਾਂ ਦਾ ਬਣਦਾ ਸਤਿਕਾਰਯੋਗ ਸਥਾਨ ਦੇਈਏ। ਪਰ ਇਥੇ ਸਾਨੂੰ ਇਕ ਇਤਿਹਾਸਿਕ ਚਿਤਾਵਨੀ ਦੇ ਵੀ ਰੂ-ਬ-ਰੂ ਹੋਣਾ ਪਵੇਗਾ ਕਿ ਅਸੀਂ ਹਮੇਸ਼ਾਂ ਹੀ ਬੁਨਿਆਦੀ ਮਸਲਿਆਂ ਤੋਂ ਟਾਲਾ ਵੱਟਿਆ ਹੈ ਤੇ ਬੇ-ਬੁਨਿਆਦ ਮਸਲਿਆਂ ਦੇ ਲੜ ਲੱਗੇ ਹਾਂ ਅਤੇ ਔਝੜ ਰਾਹ ਪੈ ਕੇ ਸਮਾਂ ਬਰਬਾਦ ਕੀਤਾ ਹੈ।

ਇਸ ਸੰਦਰਭ ਵਿਚ ਪੰਜਾਬ ਦੇ ਇਤਿਹਾਸ ਦੀਆਂ ਇਸ ਤਰ੍ਹਾਂ ਦੀਆਂ ਸੈਂਕੜੇ ਮਿਸਾਲਾਂ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਲਾਸਾਨੀ ਜੀਵਨ ਦੀ ਇਕ ਉਦਾਹਰਣ ਦਿੱਤੀ ਜਾ ਸਕਦੀ ਹੈ ਕਿ ਉਨ੍ਹਾਂ ਨੇ ਸੰਨ 1704 ਜਾਂ ਫਿਰ 1705 ਵਿਚੋਂ ਕਿਹੜੇ ਸਾਲ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਿਆ ਸੀ ? ਜਾਂ ਫਿਰ ਚਮਕੌਰ ਦੀ ਗੜ੍ਹੀ ਵਿਚ ਉਨ੍ਹਾਂ ਨੇ ਆਪਣੀ ਕਲਗੀ ਭਾਈ ਸੰਗਤ ਸਿੰਘ ਜਾਂ ਭਾਈ ਸੰਤ ਸਿੰਘ ਦੋਨਾਂ ਵਿਚੋਂ ਕਿਸ ਨੂੰ ਸਜਾਈ ਸੀ ? ਇਹ ਇਤਿਹਾਸਕਾਰਾਂ ਲਈ ਤਾਂ ਖੋਜ ਦਾ ਵਿਸ਼ਾ ਹੋ ਸਕਦਾ ਹੈ ਪਰ ਆਮ ਅਵਾਮ ਲਈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਧਰਮ ਤੇ ਕੌਮ

ਦੀ ਰੱਖਿਆ ਲਈ ਕੀਤਾ ਗਿਆ ਸਰਬੰਸਦਾਨ ਅਤੇ ਉਨ੍ਹਾਂ ਦੇ ਸਿੱਖਾਂ ਵਲੋਂ ਗੁਰੂ ਪ੍ਰਤੀ ਸ਼ਰਧਾ ਅਨੁਸਾਰ ਸਿੱਖੀ ਦੇ ਸਿਧਾਂਤਾਂ 'ਤੇ ਚਲਦੇ ਹੋਏ ਦਿੱਤੀਆਂ ਕੁਰਬਾਨੀਆਂ ਦਾ ਮਹੱਤਵ ਕਿਤੇ ਵੱਡੇ ਮਾਇਅਨੇ ਰੱਖਦਾ ਹੈ। ਪਰ ਅਸੀਂ ਗੁਰੂ ਪ੍ਰਤੀ ਸ਼ਰਧਾ ਤੇ ਸਿੱਖ ਸਿਧਾਂਤ ਪ੍ਰਤੀ ਆਸਥਾ ਜਿਹੇ ਮੂਲ ਤੇ ਬੁਨਿਆਦੀ ਮਸਲਿਆਂ ਨੂੰ ਟਾਲਦੇ ਹੋਏ ਵਿਅਰਥ ਹੀ ਤਾਰੀਖਾਂ ਅਤੇ ਬੇ-ਬੁਨਿਆਦ ਬਹਿਸਾਂ-ਮੁਬਾਹਿਸਾਂ ਵਿਚ ਪਏ ਹੋਏ ਹਾਂ। ਇਸ ਤਰ੍ਹਾਂ ਕੌਮੀ ਪੱਧਰ 'ਤੇ ਅਸੀਂ ਸਮਾਂ ਵੀ ਬਰਬਾਦ ਕਰ ਰਹੇ ਹਾਂ ਅਤੇ ਬੇਮਤਲਬ ਹੀ ਸਿੱਖੀ ਤੋਂ ਵੀ ਬੇਮੁੱਖ ਹੋ ਰਹੇ ਹਾਂ। ਫਿਰੋਜ਼ਪੁਰੀ ਕਵੀ ਕੈਲਵੀ ਸਾਡੀ ਸਾਰੀ ਇਸ ਮਾਨਸਿਕ ਦੁਵਿਧਾ ਤੇ ਦੁਚਿੱਤੀ ਨੂੰ ਦੋ ਲਾਈਨਾਂ ਵਿਚ ਹੀ ਬਿਆਨ ਕਰ ਦਿੰਦਾ ਹੈ।

*ਬੇਬੁਨਿਆਦ ਮਸਲੇ ਅਸੀਂ ਚੁਕਦੇ ਹਾਂ*
*ਮਸਲੇ ਜਿਹੜੇ ਬੁਨਿਆਦੀ ਉਹ ਟਾਲਦੇ ਹਾਂ*

ਮੇਰੀਆਂ ਲੇਖਣੀਆਂ ਦੁਆਰਾ ਮੇਰੇ ਇਹ ਨਿਗੂਣੇ ਜਿਹੇ ਯਤਨ-ਪ੍ਰਯਤਨ ਰਹੇ ਹਨ ਕਿ ਸਾਡੇ ਸਮਾਜ ਦੇ ਸਮਕਾਲੀ ਮਾਰਗ ਦਰਸ਼ਕ ਤੇ ਸਿਆਸੀ ਆਗੂ ਸਾਡੀ ਕੌਮ ਦਾ ਸਹੀ ਮਾਰਗ ਦਰਸ਼ਨ ਕਰਨ ਅਤੇ ਸਮੁੱਚੇ ਸਮਾਜ ਨੂੰ ਸਵੈਮਾਣ ਤੇ ਖੁਸ਼ਹਾਲੀ ਦੇ ਰਾਹ-ਰਸਤੇ ਪਾਉਣ। ਖ਼ੈਰ! ਉਨ੍ਹਾਂ ਦੀ ਸੋਚ ਤੇ ਉਨ੍ਹਾਂ ਦੇ ਫ਼ਿਕਰ ਦਾ ਰੱਬ ਨਿਗਾਹਬਾਨ ਹੋਵੇ। ਇਸ ਪ੍ਰਥਾਇ **ਜਿਗਰ ਮੁਰਾਦਾਬਾਦੀ** ਨੇ ਬਹੁਤ ਹੀ ਢੁੱਕਵੇਂ ਸ਼ਬਦਾਂ ਵਿਚ ਕਿਹਾ ਹੈ ਕਿ:-

ਉਨ ਕਾ ਜੋ ਫ਼ਰਜ਼ ਹੈ, ਵੋ ਅਹਿਲੇ ਸਿਆਸਤ ਜਾਨੇ
*ਮੇਰਾ ਪੈਗ਼ਾਮ ਮੁਹੱਬਤ ਹੈ, ਜਹਾਂ ਤੱਕ ਪਹੁੰਚੇ*

ਇਸ ਪ੍ਰਥਾਇ ਸਾਡੀ ਸਮਿਆਂ ਪੁਰਾਣੀ ਲੋਕ ਸਿਆਣਪ 'ਮਾਂ ਦੀਏ ਰਾਮ ਰੱਖੀਏ, ਨੀਅਤ ਨਾ ਮਾੜੀ ਰੱਖੀਏ' ਤੋਂ ਵਿਚਾਰਾਂ ਦੀ ਇਖਲਾਕੀ ਤੇ ਸ਼ਖਸੀਅਤੀ ਬੁਲੰਦੀ ਲੈਂਦੇ ਹੋਏ, ਆਓ! ਇਕ ਨਰੋਏ ਸਮਾਜ ਤੇ ਨਵੇਂ ਨਿਜ਼ਾਮ ਦੀ ਸਿਰਜਣਾ ਬਾਰੇ ਸੋਚੀਏ। ਬਹਿਰਹਾਲ, ਇਸ ਸਮਾਜਿਕ ਸੰਕਲਪ ਦੀ ਪੂਰਤੀ ਲਈ ਆਸ਼ਾਵਾਦੀ ਸੋਚ ਦੀ ਅਤਿਅੰਤ ਜ਼ਰੂਰਤ ਹੈ। ਆਸ਼ਾਵਾਦ ਦੇ ਸੰਦਰਭ ਵਿਚ ਸਾਹਿਰ ਲੁਧਿਆਣਵੀ ਦੇ ਬੜੇ ਸੋਹਣੇ ਵਿਚਾਰ ਹਨ ਕਿ ਸਮਾਜ ਵਿਚ ਜਦੋਂ ਰਾਤ ਦਾ ਆਂਚਲ ਢਲਕੇਗਾ ਤੇ ਦੁੱਖ ਦੇ ਬੱਦਲ ਸਰਕਣਗੇ, ਉਦੋਂ ਸੁੱਖ ਦਾ ਸਾਗਰ ਛਲਕਣ ਨਾਲ ਫਿਰ ਨਵੀਂ ਸਵੇਰ ਹੋਵੇਗੀ। ਗੀਤਕਾਰ ਦੇ ਇਸ ਪ੍ਰਥਾਇ ਸ਼ਬਦ ਇਹ ਹਨ ਕਿ: 'ਇਨ ਕਾਲੀ ਸਦੀਓਂ ਕੇ ਸਰ ਸੇ, ਜਬ ਰਾਤ ਕਾ ਆਂਚਲ ਢਲਕੇਗਾ, ਜਬ ਦੁੱਖ ਕੇ ਬਾਦਲ ਪਿਘਲੇਂਗੇ, ਜਬ ਸੁੱਖ ਕਾ ਸਾਗਰ ਛਲਕੇਗਾ, ਜਬ ਅੰਬਰ ਝੂਮ ਕੇ ਨਾਚੇਗਾ, ਜਬ ਧਰਤੀ ਨਗਮੇ ਗਾਏਗੀ, ਵੁਹ ਸੁਬ੍ਹਾ ਕਭੀ ਤੋ ਆਏਗੀ, ਵੁਹ ਸੁਬ੍ਹਾ ਕਭੀ ਤੋ ਆਏਗੀ।'

ਫਿਰ ਇਸ ਕੌਮੀ ਸਿਰਜਣਾ ਵਾਸਤੇ ਨਿੱਜ ਸੁਆਰਥ ਤੋਂ ਉਪਰ ਉਠ ਕੇ

ਪਰਸੁਆਰਥ ਦੀ ਭਾਵਨਾ ਨੂੰ ਉਜਾਗਰ ਕਰਨ ਦੀ ਲੋੜ ਹੈ। ਇਸ ਪ੍ਰਥਾਇ ਕਿਹਾ ਜਾਂਦਾ ਹੈ ਕਿ ਜਿਵੇਂ ਬੰਸਰੀ ਦੇ ਆਪਣੇ ਸੀਨੇ ਵਿਚ ਛੇਕ ਹੁੰਦੇ ਹਨ, ਉਹ ਫਿਰ ਵੀ ਗਾਉਂਦੀ ਹੈ ਅਤੇ ਇਉਂ ਹੀ ਮੋਰ ਆਪਣੇ ਕਰੂਪ ਪੈਰ ਵੇਖ ਕੇ ਰੋਂਦਾ-ਰੋਂਦਾ ਵੀ ਨਾਚ ਦਿਖਾਉਂਦਾ ਹੈ। ਬਿਲਕੁਲ ਉਸ ਤਰ੍ਹਾਂ ਹੀ ਬੰਸਰੀ ਵਾਂਗੂੰ ਛੇਕੋ-ਛੇਕ ਹੋਣ ਦੇ ਬਾਵਜੂਦ ਵੀ ਹੁਣ ਆਪਣਾ ਨਿੱਜੀ ਦੁੱਖ-ਦਰਦ ਭੁੱਲ ਕੇ ਲੋਕਾਂ ਦਾ ਦਰਦ ਦੂਰ ਕਰਨ ਦੀ ਜ਼ਰੂਰਤ ਹੈ।

ਮੇਰੀ ਇਸ ਧਾਰਨਾ ਦੀ ਪ੍ਰੋੜ੍ਹਤਾ ਸ਼ੈਲੇਂਦਰ ਦਾ ਗੀਤ ਕਰਦਾ ਹੈ:- 'ਕਿਸੀ ਕੀ ਮੁਸਕਰਾਹਟੋਂ ਪੇ ਹੋ ਨਿਸਾਰ, ਕਿਸੀ ਕਾ ਦਰਦ ਮਿਲ ਸਕੇ ਤੋ ਲੇ ਉਧਾਰ, ਕਿਸੀ ਕੇ ਵਾਸਤੇ ਹੋ ਤੇਰੇ ਦਿਲ ਮੇਂ ਪਿਆਰ, ਜੀਨਾ ਇਸੀ ਕਾ ਨਾਮ ਹੈ।' ਮੈਨੂੰ ਇਸ ਗੱਲ ਦੀ ਰੂਹਾਨੀ ਤਸੱਲੀ ਹੈ ਕਿ ਇਸ ਗੀਤ ਦਾ ਤਤਸਾਰ ਮੇਰੀ ਜ਼ਿੰਦਗੀ ਵਿਚ 'ਸਿਗਨੇਚਰ ਟਿਊਨ' ਭਾਵ ਮੁੱਖ ਤਰਜ਼ ਵਾਂਗ ਰਿਹਾ ਹੈ। ਇਸ ਗੀਤ ਨੂੰ ਮੈਂ ਆਪਣੇ ਜੀਵਨ ਵਿਚ ਖਾਸ ਕਰਕੇ ਲੋਕ ਸੇਵਾ ਦੇ ਦੌਰਾਨ ਆਪਣੀ ਸੋਚ ਤੇ ਕਾਰਜਸ਼ੈਲੀ ਦਾ 'ਥੀਮ ਸੌਂਗ' ਭਾਵ 'ਅਧਾਰ-ਗੀਤ' ਮੰਨਿਆ ਹੈ।

ਇਸ ਪ੍ਰਸੰਗ ਵਿਚ ਹੀ ਸ਼ਾਇਰ ਅੱਗੇ ਲਿਖਦਾ ਹੈ ਕਿ:- 'ਮਿਟੇ ਜੋ ਪਿਆਰ ਕੇ ਲੀਏ ਵੋਹ ਜ਼ਿੰਦਗੀ, ਜਲੇ ਬਹਾਰ ਕੇ ਲੀਏ ਵੋਹ ਜ਼ਿੰਦਗੀ, ਕਿਸੀ ਕੋ ਹੋ ਨਾ ਹੋ, ਹਮੇ ਤੋ ਏਤਬਾਰ; ਜੀਨਾ ਇਸੀ ਕਾ ਨਾਮ ਹੈ। ਰਿਸ਼ਤਾ ਦਿਲ ਸੇ ਦਿਲ ਕੇ ਏਤਬਾਰ ਕਾ, ਜ਼ਿੰਦਾ ਹੈ ਹਮੀਂ ਸੇ ਨਾਮ ਪਿਆਰ ਕਾ।' ਇਸ ਵਾਸਤੇ ਮੇਰੀ ਜਾਚੇ ਸਾਡੀ ਕੌਮ ਨੂੰ ਹੁਣ ਆਪਸੀ ਪਿਆਰ ਦੀਆਂ ਨਵੀਆਂ ਰਾਹਾਂ 'ਤੇ ਤੁਰਨ ਤੇ ਪਰਉਪਕਾਰੀ ਮੰਜ਼ਿਲਾਂ ਵੱਲ ਵਧਣ ਦੀ ਅੱਜ ਬੜੀ ਲੋੜ ਹੈ। ਅੱਜ ਫਿਰ ਦੁਬਾਰਾ ਸਮੁੱਚੇ ਸਮਾਜ ਨੂੰ ਅਤਿਅੰਤ ਅਹਿਮ ਜ਼ਰੂਰਤਾਂ ਵਿਚੋਂ ਜੇ ਕਿਸੇ ਚੀਜ਼ ਦੀ ਸਭ ਤੋਂ ਵੱਧ ਲੋੜ ਹੈ ਤਾਂ ਉਹ ਆਪਸੀ ਪਿਆਰ ਤੇ ਭਾਈਚਾਰੇ ਦੀ ਹੈ। ਸਮਾਜ ਦੀ ਭਲਾਈ ਲਈ ਅੱਜ ਸਾਨੂੰ ਸੁਆਰਥੀ ਨਹੀਂ, ਸਗੋਂ ਪਰਸੁਆਰਥੀ ਰਹਿਬਰ ਤੇ ਰਹਿਨੁਮਾ ਚਾਹੀਦੇ ਹਨ। ਕਿਸੇ ਸ਼ਾਇਰ ਨੇ ਇਸ ਪ੍ਰਥਾਇ ਹੀ ਕਿਹਾ ਹੈ ਕਿ:-

*ਨਈ ਮੰਜ਼ਿਲ ਕੇ ਮੀਰ-ਏ-ਕਾਰਵਾਂ ਭੀ ਔਰ ਹੋਤੇ ਹੈਂ*
*ਪੁਰਾਨੇ ਖਿਜ਼ਰੇ-ਰਹਿ ਬਦਲੇ, ਵਹ ਤਰਜ਼-ਏ-ਰਹਿਬਰੀ ਬਦਲਾ*

ਇਸ ਦਾ ਭਾਵ ਇਹ ਹੈ ਕਿ ਨਵੇਂ ਰਾਹਾਂ ਤੇ ਨਵੀਆਂ ਮੰਜ਼ਿਲਾਂ ਦੇ ਦਿਸ਼ਾ-ਨਿਰਦੇਸ਼ਕ ਜਦੋਂ ਮਾਰਗ ਦਰਸ਼ਨ ਦੀ ਤਰਜ਼ ਤੇ ਤੌਰ-ਤਰੀਕੇ ਬਦਲ ਲੈਂਦੇ ਹਨ ਤਾਂ ਰੱਬ ਵੀ ਆਪਣੀ ਰਬਾਈ ਦਾ ਅੰਦਾਜ਼ ਬਦਲ ਦਿੰਦਾ ਹੈ। ਇਸ ਵਾਸਤੇ ਕੌਮ ਨੂੰ ਹੁਣ ਕਰਮੱਠ ਯੋਧੇ ਦੀ ਫਿਰ ਤੋਂ ਜ਼ਰੂਰਤ ਹੈ, ਜੋ ਕਿ ਲੋਕ ਕਲਿਆਣ ਤੇ ਲੋਕ ਭਲਾਈ ਵਾਸਤੇ ਰੱਬ ਤੋਂ ਕੋਈ ਅਮੋਘ ਅਸਤਰ ਲੈ ਕੇ ਆਵੇ ਤੇ ਫਿਰ ਉਹ ਕਰਮਯੋਗੀ ਬਣਕੇ ਵਿਗੜੀ ਹੋਈ ਸਮਾਜਿਕ ਵਿਵਸਥਾ ਨੂੰ ਮੁੜ ਤੋਂ ਲੀਹੇ ਪਾਵੇ।

ਪਰ ਇਸ ਦੇ ਨਾਲ ਹੀ ਇਸ ਤੋਂ ਵੀ ਵੱਧ ਅਹਿਮੀਅਤ ਵਾਲੀ ਗੱਲ ਇਹ ਹੈ ਕਿ ਅਸੀਂ ਕੌਮੀ ਪੱਧਰ 'ਤੇ ਦੇਸ਼ ਭਗਤੀ, ਲੋਕ ਸੇਵਾ ਤੇ ਕੌਮੀ ਭਾਈਚਾਰੇ ਜਿਹੇ ਗੁਣਾਂ ਨੂੰ ਆਪਣਾ ਜੀਵਨ ਅਧਾਰ ਬਣਾਈਏ। ਇਸ ਵਾਸਤੇ ਢਾਈ ਅੱਖਰੀ ਗੱਲ ਇਹ ਹੈ ਕਿ ਅਸੀਂ ਆਪਣੇ ਆਪ ਨੂੰ ਇਕ-ਮੁੱਠ ਤੇ ਇਕ-ਜੁੱਟ ਕੌਮ ਵਜੋਂ ਇਕ ਕੌਮੀ ਸਾਂਚੇ ਵਿਚ ਢਾਲੀਏ। ਇਸ ਤਰ੍ਹਾਂ ਹੀ ਸਾਨੂੰ ਜੋ ਸੰਸਕਾਰ ਸਾਡੇ ਮਹਾਂਪੁਰਖਾਂ ਤੇ ਕੌਮ ਦੇ ਵਡੇਰਿਆਂ ਵਲੋਂ ਮਿਲੇ ਹਨ, ਉਨ੍ਹਾਂ ਅਨੁਸਾਰ ਸਾਨੂੰ ਆਪਣੇ-ਆਪ ਨੂੰ ਦੁਨੀਆਂ ਵਿਚ ਉਜਾਗਰ ਕਰਨ ਦੀ ਲੋੜ ਹੈ। ਇਸ ਸਭ ਕਾਸੇ ਵਾਸਤੇ ਆਪਣੇ-ਆਪ ਵਿਚ ਪੂਰਨ ਸਵੈਮਾਣ ਤੇ ਪੂਰੀ ਦ੍ਰਿੜਤਾ ਨਾਲ ਇਹ ਵਿਸ਼ਵਾਸ ਵੀ ਪੈਦਾ ਕਰਨ ਦੀ ਲੋੜ ਹੈ ਕਿ ਜੋ ਕੰਮ ਸਰਕਾਰਾਂ ਨਹੀਂ ਕਰ ਸਕਦੀਆਂ, ਉਹ ਨੇਕ ਬੰਦਿਆਂ ਦੇ ਸੰਸਕਾਰ ਕਰ ਦਿੰਦੇ ਹਨ

# 2

# ਪੰਜਾਬ ਦੀ ਕਹਾਣੀ ਸ਼ਬਦਾਂ ਦੀ ਜ਼ੁਬਾਨੀ

ਪੰਜਾਬੀ ਸੂਬੇ ਭਾਵ ਵਰਤਮਾਨ ਪੰਜਾਬ ਦਾ ਖੇਤਰਫਲ ਪੰਜਾਹ ਹਜ਼ਾਰ ਵਰਗ ਕਿਲੋਮੀਟਰ ਤੋਂ ਥੋੜ੍ਹਾ ਜਿਹਾ ਹੀ ਵੱਧ ਹੈ। ਇਹ ਮੌਜੂਦਾ ਪੰਜਾਬ ਭੂਗੋਲਿਕ ਤੌਰ 'ਤੇ ਕੁਦਰਤੀ ਤੌਰ 'ਤੇ ਵਿਕਸਿਤ ਹੋਏ ਭੂਗੋਲਿਕ ਪੰਜਾਬ ਦੇ ਪੰਜਵੇਂ ਕੁ ਹਿੱਸੇ ਜਿੱਡਾ ਹੀ ਰਹਿ ਗਿਆ ਹੈ। ਭੂਗੋਲਿਕ ਪੰਜਾਬ ਕਿਸੇ ਸੂਬੇ ਜਾਂ ਰਿਆਸਤ ਦਾ ਨਾਂਅ ਨਹੀਂ ਹੈ, ਸਗੋਂ ਪੰਜਾਬ ਆਪਣੇ-ਆਪ ਵਿਚ ਇਕ ਦੇਸ਼ ਹੀ ਹੈ। ਪੰਜਾਬ ਦੀ ਸਰਜ਼ਮੀਨ ਸਭਿਅਤਾ ਤੇ ਸਭਿਆਚਾਰ ਦੇ ਪੱਖੋਂ ਇਕ ਮੁਲਕ ਨੂੰ ਜਨਮ ਦੇਣ ਦਾ ਮਾਣ ਰੱਖਦੀ ਹੈ।

ਦੁਨੀਆਂ ਦੀਆਂ ਪੰਜ ਕੁ ਪ੍ਰਾਚੀਨ ਸਭਿਅਤਾਵਾਂ ਵਿਚੋਂ ਹੜੱਪਾ ਦੀ ਸਭਿਅਤਾ ਆਪਣਾ ਸਿਰਮੌਰ ਸਥਾਨ ਰੱਖਦੀ ਹੈ। ਕੁਦਰਤੀ ਆਬਾਂ ਦੀ ਇਸ ਧਰਤੀ ਦਾ ਇਹ ਸੱਭਿਆਚਾਰ ਕੋਈ 6-7 ਹਜ਼ਾਰ ਸਾਲ ਪਹਿਲਾਂ ਸੰਸਾਰ ਪੱਧਰ 'ਤੇ ਪਸਰਿਆ ਹੋਇਆ ਸੀ। ਹੜੱਪਾ ਸਭਿਅਤਾ ਦੀ ਵਿਸ਼ਾਲਤਾ ਤੇ ਇਸ ਦਾ ਵਿਕਾਸ ਦੁਨੀਆਂ ਨੂੰ ਆਪਣੀ ਹੋਂਦ-ਹਸਤੀ ਦਿਖਾ ਚੁਕਾ ਸੀ। ਹੜੱਪਾ ਸਭਿਅਤਾ ਦੇ ਅਖੀਰਲੇ ਸਮੇਂ ਵਿਚ ਮੱਧ ਏਸ਼ੀਆ ਤੋਂ ਆਰੀਆ ਕਬੀਲੇ ਆਉਣੇ ਸ਼ੁਰੂ ਹੋ ਗਏ। ਉਨ੍ਹਾਂ ਨੇ ਇਥੇ ਆ ਕੇ ਸਿੰਧੂ ਘਾਟੀ ਦੇ ਇਸ ਖੇਤਰ ਨੂੰ 'ਆਰੀਆਵਰਤ ਤੇ ਬ੍ਰਹਮਵਰਤ' ਜਿਹੇ ਨਾਮ ਦਿੱਤੇ। ਫਿਰ ਇਸ ਸਮੇਂ ਤੋਂ ਹੀ ਪੰਜਾਬ ਦੀ ਇਸ 'ਸਪਤ-ਸਿੰਧੂ' ਦੇ ਨਾਮ ਨਾਲ ਜਾਣੀ ਜਾਂਦੀ ਧਰਤੀ ਉਪਰ ਆਰੀਆ ਕਾਲ ਤੋਂ ਪਹਿਲਾਂ ਪਣਪੀ-ਪਸਰੀ ਹੜੱਪਾ ਦੀ ਸਭਿਅਤਾ ਤੇ ਬਾਅਦ ਵਿਚ ਆਰੀਆ ਕਾਲ ਵਿਚ ਪਸਰੇ ਵੈਦਿਕ-ਕਾਲ ਦੇ ਸਭਿਆਚਾਰ ਨੂੰ 'ਸਿੰਧ ਘਾਟੀ ਦੀ ਸਭਿਅਤਾ' ਦਾ ਪ੍ਰਸਿੱਧ ਨਾਮ ਮਿਲਿਆ।

ਬਹਿਰਹਾਲ! ਆਰੀਆ ਲੋਕਾਂ ਦੇ ਆਗਮਨ ਤੋਂ ਪਹਿਲਾਂ ਦੇ ਸਮੇਂ ਵਿੱਚ ਇਸ ਇਲਾਕੇ ਨੂੰ ਦਸਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਸ਼ਟਨਦ ਦੀ ਭੂਮੀ ਕਿਹਾ ਹੈ। ਇਹ ਖਿੱਤਾ ਅਸ਼ਟਨਦ ਭਾਵ ਅੱਠ ਦਰਿਆਵਾਂ ਦੀ ਧਰਤੀ ਤੋਂ ਸਪਤ ਸਿੰਧੂ ਭਾਵ ਸੱਤ ਦਰਿਆ ਤੇ ਫਿਰ ਪੰਜਾਬ ਅਰਥਾਤ ਪੰਜ-ਆਬ ਮਤਲਬ ਪੰਜ ਦਰਿਆਵਾਂ ਦੀ ਸਰਜ਼ਮੀਨ ਹੁਣ ਬਸ ਢਾਈ-ਆਬ ਤੱਕ ਸਿਮਟ ਕੇ ਪੰਜਾਬੀਆਂ ਦੀ ਅਜੋਕੀ ਕਰਮਭੂਮੀ ਬਣ ਕੇ ਹੀ ਰਹਿ ਗਈ ਹੈ। ਇਸ ਤਰ੍ਹਾਂ ਪ੍ਰਾਚੀਨ ਸਮੇਂ ਵਿਚ ਪੋਰਸ ਦੇ ਸਮੇਂ ਦਾ ਪੰਜਾਬ, ਮੱਧ ਕਾਲ ਵਿਚ ਬਾਬਾ ਨਾਨਕ ਦਾ ਪੰਜਾਬ ਤੇ ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਰੋਸਾਏ ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜ ਦੀ ਬੁਨਿਆਦ ਅਤੇ ਸਿੱਖ ਮਿਸਲਾਂ ਦੇ ਰਾਜ 'ਤੇ ਅਧਾਰਿਤ ਮਹਾਰਾਜਾ ਰਣਜੀਤ ਸਿੰਘ ਦਾ 'ਪਹਿਲਾ ਤੇ ਅਖੀਰਲਾ' ਸਿੱਖ ਸਾਮਰਾਜ ਹੁਣ ਬਸ ਇਹ ਸਭ ਕੁਝ ਇਤਿਹਾਸ ਦੇ ਭੁੱਲੇ-ਵਿਸਰੇ ਪੰਨੇ ਹੀ ਬਣ ਕੇ ਰਹਿ ਗਿਆ ਹੈ।

ਫਿਰ ਮੁੱਕਦੀ ਗੱਲ ਇਹ ਹੈ ਕਿ ਪੰਜਾਬ ਛੋਟਾ-ਦਰ-ਛੋਟਾ ਹੁੰਦਾ-ਹੁੰਦਾ ਵਿਸ਼ਾਲ ਪੰਜਾਬ ਤੋਂ ਘੱਟ ਕੇ ਬਿੱਲੀ ਦੇ ਪੌਂਹਚੇ ਕੁ ਜਿੰਨਾ ਹੀ ਰਹਿ ਗਿਆ ਹੈ। ਫਿਰ ਸਾਡੇ 'ਤੇ ਸਿਤਮਜ਼ਰੀਫੀ ਇਹ ਵੀ ਹੋਈ ਕਿ ਸੰਨ 1947 ਵਿਚ ਮਧਾਣੀ ਵੰਡ ਪਾ ਕੇ ਪੰਜਾਬ ਦੇ ਦੋ ਟੁਕੜੇ ਕਰ ਦਿਤੇ ਗਏ। ਬਹਿਰਹਾਲ! ਫਿਰ ਪੰਜਾਬੀ ਸੂਬੇ ਦਾ ਨਾਮ 'ਤੇ ਸੰਨ 1966 ਵਿਚ ਪੰਜਾਬ ਨੂੰ ਹੋਰ ਵੀ ਝਾੜ-ਛਾਂਗ ਕੇ ਛੋਟਾ ਕਰ ਦਿੱਤਾ ਗਿਆ।

ਖੈਰ! ਇਤਿਹਾਸਕ ਪਿਛੋਕੜ ਦੇ ਸੰਦਰਭ ਵਿਚ ਜ਼ਿਕਰਯੋਗ ਹੈ ਕਿ ਆਰੀਆ ਲੋਕਾਂ ਦੇ ਸਮੇਂ ਵੈਦਿਕ ਕਾਲ ਵੇਲੇ ਦੀ ਸਿੰਧ ਘਾਟੀ ਦੀ ਸਭਿਅਤਾ ਹਾਲੇ ਪਨਪਣੀ ਵੀ ਸ਼ੁਰੂ ਨਹੀਂ ਸੀ ਹੋਈ ਕਿ ਉਸ ਤੋਂ ਪਹਿਲਾਂ ਹੜੱਪਾ ਸੱਭਿਅਤਾ ਵਿਕਸਿਤ ਹੋ ਚੁਕੀ ਸੀ। ਹੜੱਪਾ ਸਭਿਅਤਾ ਕਾਦਰ ਦੀ ਕੁਦਰਤ ਵਿਚ ਵਹਿੰਦੇ ਸੱਤ ਦਰਿਆਵਾਂ ਦੀ ਸਰਜ਼ਮੀਨ ਸਪਤ-ਸਿੰਧੂ ਉਪਰ ਫੈਲੀ ਹੋਈ ਸੀ। ਇਹ ਸਿੰਧ ਘਾਟੀ ਸੱਭਿਅਤਾ ਤੋਂ ਇਕ ਯੁੱਗ ਅਗੇਤੀ ਸੀ। ਇਕ ਯੁੱਗ ਹਜ਼ਾਰ ਸਾਲ ਦਾ ਜਾਂ ਇਸ ਤੋਂ ਕੁਝ ਕੁ ਘੱਟ-ਵੱਧ ਵੀ ਹੋ ਸਕਦਾ ਹੈ। ਹਿੰਦੋਸਤਾਨ ਨੇ ਸਿੰਧ ਘਾਟੀ ਸੱਭਿਅਤਾ ਵਿਚੋਂ ਜਨਮ ਲਿਆ ਸੀ, ਜਦੋਂ ਕਿ ਪੰਜਾਬ, ਪੰਜਾਬੀ ਤੇ ਪੰਜਾਬੀਅਤ ਇਸ ਤੋਂ ਇਕ ਯੁੱਗ ਪਹਿਲਾਂ ਆਪਣੀ ਹੋਂਦ ਕਾਇਮ ਕਰਕੇ ਦੁਨੀਆਂ ਵਿਚ ਫੈਲ ਚੁਕੀ ਸੀ।

ਇਤਿਹਾਸਿਕ ਪੱਖੋਂ ਇਹ ਗੱਲ ਵੀ ਬਹੁਤ ਹੀ ਮਹੱਤਵਪੂਰਨ ਹੈ ਕਿ ਹੜੱਪਾ ਦਾ ਪੰਜਾਬੀ ਸਭਿਆਚਾਰ ਆਪਣੀ ਲਿੱਪੀ ਵਿਚ ਸੀ। ਕਿਹਾ ਜਾਂਦਾ ਹੈ ਕਿ ਹੜੱਪਾ ਲਿੱਪੀ, ਜੋ ਕਿ ਅੱਜ ਤੱਕ ਜਾਣੀ-ਸਮਝੀ ਹੀ ਨਹੀਂ ਜਾ ਸਕੀ, ਉਹ ਅੱਜ ਦੀ ਗੁਰਮੁਖੀ ਲਿੱਪੀ ਨਾਲੋਂ ਕਿਤੇ ਜ਼ਿਆਦਾ ਵਿਕਸਿਤ ਸੀ। ਹੜੱਪਾ ਸਭਿਅਤਾ ਦੀ ਬਦਕਿਸਮਤੀ ਇਹ ਸੀ ਕਿ ਇਸ ਨੂੰ ਮੱਧ ਏਸ਼ੀਆ ਵਲੋਂ ਆਉਣ ਵਾਲੇ ਆਰੀਆਈ ਕਬੀਲਿਆਂ ਨੇ ਬੁਰੀ ਤਰ੍ਹਾਂ ਕੁਚਲ ਦਿੱਤਾ। ਫਿਰ ਦੁੱਖ ਦੀ ਗੱਲ ਇਹ ਹੈ ਕਿ ਹੜੱਪਾ ਸਭਿਅਤਾ ਦਾ ਸਭਿਆਚਾਰ ਮੁੜ ਉਸ ਸਮੇਂ ਦੀ ਤਹਿਜ਼ੀਬ ਦੇ ਤੁਲ ਹੁਣ ਤੱਕ ਵੀ ਆਪਣੇ ਪੈਰਾਂ 'ਤੇ ਖੜ੍ਹਾ ਨਹੀਂ ਹੋ ਸਕਿਆ। ਪੰਜਾਬੀ ਸਭਿਅਤਾ ਨੂੰ ਯੁਗਾਂ-ਯੁਗਾਂਤਰਾਂ ਬਾਅਦ ਉਭਾਰਨ ਦਾ ਮੁੜ ਇਕ ਸੋਹਣਾ ਉਪਰਾਲਾ ਭਾਰਤ ਵਿਚ ਭਗਤੀ-ਲਹਿਰ ਸਮੇਂ ਮੁੱਖ ਤੌਰ 'ਤੇ ਸਿੱਖ-ਲਹਿਰ ਨੇ 15ਵੀਂ ਤੋਂ 17ਵੀਂ ਸਦੀ ਵਿਚ ਮੁਹੱਈਆ ਕੀਤਾ। ਯੁਗਾਂ ਤੋਂ ਬਾਅਦ ਪੰਜਾਬੀ-ਬੋਲੀ ਸਿੱਖ ਲਹਿਰ ਨੇ ਗੁਰਮੁਖੀ ਲਿਬਾਸ ਵਿਚ ਫਿਰ ਆਪਣੇ ਪੈਰਾਂ 'ਤੇ ਖੜ੍ਹੀ ਕੀਤੀ। ਸਿੱਖ-ਮਤ ਨੇ ਗੁਰਮੁਖੀ ਲਿੱਪੀ ਰਾਹੀਂ ਹੜੱਪਾ ਸਭਿਅਤਾ ਦੇ ਗੁਆਚ ਚੁਕੇ ਅਕਸ ਨੂੰ ਫਿਰ ਤੋਂ ਕਾਇਮ ਕਰਨ ਤੇ ਉਭਾਰਨ ਦਾ ਬੀੜਾ ਚੁਕਿਆ ਸੀ।

ਇਥੇ ਪੰਜਾਬ ਦੇ ਸਮਾਜਿਕ ਪੱਖ ਨੂੰ ਵੀ ਸਮਝਣ ਦੀ ਲੋੜ ਹੈ ਕਿ ਸਿੱਖ ਧਰਮ ਨੂੰ ਧਾਰਨ ਕਰਨ ਤੋਂ ਪਹਿਲਾਂ ਲੋਕਾਂ ਦੇ ਬਹੁਤ ਵੱਡੇ ਹਿੱਸੇ ਨੇ ਇਸਲਾਮ ਨੂੰ ਧਾਰਨ ਕਰ ਲਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲਾਂ ਜੱਟਾਂ ਨੂੰ ਸਿੱਖ ਧਰਮ ਵਿਚ

ਲਿਆਂਦਾ ਸੀ। ਉਸ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਲਵੇ ਤੇ ਬਾਂਗਰ ਦੇ ਇਲਾਕੇ ਵਿਚੋਂ ਇਸਲਾਮੀ ਰੰਗਤ ਵਾਲੀ ਸਖੀ-ਸਰਵਰ ਸੰਪ੍ਰਦਾ ਦੀ ਥਾਂ ਸਿੱਖ ਮੱਤ ਦਾ ਬੋਲਬਾਲਾ ਕੀਤਾ। ਗੁਰੂ ਸਾਹਿਬਾਨ ਵਲੋਂ ਸਮਾਜ ਨੂੰ ਸਹੀ ਦਿਸ਼ਾ ਦੇਣ ਦੀ ਇਹ ਕਾਰਵਾਈ ਇਸਲਾਮ ਦੇ ਅਲੰਬਰਦਾਰ ਹੁਕਮਰਾਨਾਂ ਦੀ ਨਜ਼ਰ ਵਿਚ ਕੰਡੇ ਵਾਂਗੂੰ ਚੁਭੀ ਅਤੇ ਇਹ ਪੰਜਵੇਂ ਪਾਤਸ਼ਾਹ ਤੇ ਨੌਵੇਂ ਪਾਤਸ਼ਾਹ ਦੀ ਸ਼ਹੀਦੀ ਦਾ ਮੁੱਖ ਕਾਰਨ ਬਣੀ।

ਪਰ ਅਫਸੋਸ ਦੀ ਗੱਲ ਹੈ ਕਿ ਇਹ ਤਾਂ ਸਾਨੂੰ ਕਿਸੇ ਨੂੰ ਚਿੱਤ-ਚੇਤੇ ਵੀ ਨਹੀਂ ਹੈ ਕਿ ਪੰਜਾਬ ਕਿਸੇ ਸੂਬੇ ਜਾਂ ਰਿਆਸਤ ਦਾ ਨਾਮ ਨਹੀਂ ਹੈ। ਇਹ ਆਪਣੇ ਆਪ ਵਿਚ ਇਕ ਦੇਸ਼ ਹੈ। ਇਸ ਦਾ ਆਪਣਾ ਇਕ ਸੁਤੰਤਰ ਸਭਿਆਚਾਰ ਅਤੇ ਰਿਵਾਇਤਾਂ ਹਨ। ਇਸ ਕਾਰਨ ਹੀ ਪੰਜਾਬ 'ਤੇ ਜਦੋਂ ਵੀ ਹਿੰਦੋਸਤਾਨੀ ਸਮਰਾਟਾਂ ਦਾ ਰਾਜ ਸਥਾਪਿਤ ਹੁੰਦਾ ਰਿਹਾ ਹੈ, ਉਨ੍ਹਾਂ ਨੇ ਪੰਜਾਬ ਦੇ ਸੁਤੰਤਰ ਰੁਤਬੇ ਨੂੰ ਸੱਟ ਹੀ ਮਾਰੀ ਹੈ। ਫਿਰ ਇਹ ਵੀ ਜ਼ਿਕਰਯੋਗ ਹੈ ਕਿ ਪੰਜਾਬ ਨੂੰ ਸਿਰਫ ਪੰਜਾਬੀ ਹਾਕਮਾਂ ਨੇ ਹੀ ਸੁਤੰਤਰ ਰੁਤਬਾ ਦਿਵਾਇਆ ਹੈ।

ਹੜੱਪਾ ਸਭਿਅਤਾ ਦੇ ਖਾਤਮੇ ਤੋਂ ਬਾਅਦ ਪੰਜਾਬ ਨੇ ਰਾਜਾ ਪੋਰਸ ਦੇ ਸਮੇਂ ਮੁੜ ਆਪਣੀ ਸੁਤੰਤਰ ਹਸਤੀ ਨੂੰ ਉਭਾਰਿਆ ਸੀ। ਬਹਿਰਹਾਲ ਜਦੋਂ 326-27 ਪੂਰਵ ਈਸਵੀ ਵਿਚ ਯੂਨਾਨ ਦਾ ਬਾਦਸ਼ਾਹ ਸਿਕੰਦਰ ਦੁਨੀਆਂ ਨੂੰ ਫਤਹਿ ਕਰਦਾ ਹੋਇਆ ਹਿੰਦੋਸਤਾਨ ਵੱਲ ਵੱਧ ਰਿਹਾ ਸੀ ਤਾਂ ਉਸ ਨੇ ਓਹਿੰਦ ਦੇ ਸਥਾਨ 'ਤੇ ਸਿੰਧ ਦਰਿਆ ਨੂੰ ਪਾਰ ਕੀਤਾ ਤੇ ਜਿਹਲਮ ਦਰਿਆ ਦੇ ਕੰਢੇ 'ਤੇ ਆ ਕੇ ਰੁਕ ਗਿਆ। ਇਥੇ ਇਸ ਸਥਾਨ 'ਤੇ ਪੋਰਸ ਨੇ ਆਪਣੇ ਰਾਜ ਦੀ ਪੱਛਮੀ ਸਰਹੱਦ 'ਤੇ ਸਿਕੰਦਰ ਦਾ ਡੱਟ ਕੇ ਮੁਕਾਬਲਾ ਕੀਤਾ। ਗੌਰਤਲਬ ਹੈ ਕਿ ਰਾਜਾ ਅੰਬੀ ਵਰਗੇ ਗੁਆਂਢੀ ਰਾਜਿਆਂ ਨੇ ਜਾਂ ਤਾਂ ਸਿਕੰਦਰ ਨਾਲ ਮੇਲ-ਮਿਲਾਪ ਕਰ ਲਿਆ ਤੇ ਜਾਂ ਉਹ ਹੱਥ 'ਤੇ ਹੱਥ ਰੱਖ ਕੇ ਨਿਰਪੱਖ ਬਣੇ ਰਹੇ। ਇਸ ਸਾਰੀ ਸ਼ਤਰੰਜੀ ਚਾਲ ਦੇ ਮੋਢੀ ਕੌਟੱਲਿਆ ਤੇ ਚੰਦਰ ਗੁਪਤ ਮੌਰੀਆ ਸਨ ਕਿਉਂਕਿ ਉਨ੍ਹਾਂ ਨੂੰ ਪੋਰਸ ਕੰਡੇ ਵਾਂਗ ਰੜਕਦਾ ਸੀ। ਉਹ ਨਹੀਂ ਸਨ ਚਾਹੁੰਦੇ ਕਿ ਪੋਰਸ ਦੇ ਅਧੀਨ ਪੰਜਾਬ ਮਜ਼ਬੂਤ ਹੋਵੇ। ਉਧਰ ਪੋਰਸ ਨੇ ਦ੍ਰਿੜ੍ਹ ਨਿਸ਼ਚਾ ਕੀਤਾ ਹੋਇਆ ਸੀ ਕਿ ਉਹ ਸਿਕੰਦਰ ਨੂੰ ਜਿਹਲਮ ਸ਼ਹਿਰ ਤੋਂ ਦਰਿਆ ਪਾਰ ਨਹੀਂ ਕਰਨ ਦੇਵੇਗਾ। ਇਸ ਵਾਸਤੇ ਸਿਕੰਦਰ ਵੀ ਪੋਰਸ ਮਹਾਨ ਦੀ ਤਾਬੋ-ਤਾਕਤ ਦੇਖ ਕੇ ਘਬਰਾ ਗਿਆ।

ਇਸ ਮੁਸ਼ਕਿਲ ਸਥਿਤੀ ਵਿਚ ਸਿਕੰਦਰ ਨੂੰ ਕੌਟੱਲਿਆ ਤੇ ਚੰਦਰ ਗੁਪਤ ਨੇ ਸਲਾਹ ਦਿੱਤੀ ਕਿ ਉਹ ਜਿਹਲਮ ਦਰਿਆ ਨੂੰ ਹੇਠਾਂ ਵਾਲੇ ਪਾਸੇ ਜਾ ਕੇ ਪਾਰ ਕਰੇ। ਇਸ ਵਾਸਤੇ ਸਿਕੰਦਰ ਪਿੰਡ ਆਸਾਨਾਟ ਤੇ ਨਾਟ ਦੇ ਰਾਹੀਂ ਅਜੋਕੇ ਜਿਹਲਮ ਸ਼ਹਿਰ

ਤੋਂ 30 ਮੀਲ ਹੇਠਾਂ ਜਲਾਲਪੁਰ ਪੁੱਜਾ। ਫਿਰ ਇਸ ਸਥਾਨ ਤੋਂ 17 ਮੀਲ ਹੋਰ ਹੇਠਾਂ ਜਾ ਕੇ ਸਿਕੰਦਰ ਤੇ ਪੋਰਸ ਦੀਆਂ ਫੌਜਾਂ ਦੇ ਦਰਮਿਆਨ ਲੜਾਈ ਹੋਈ। ਇਸ ਲੜਾਈ ਵਿਚ ਪੋਰਸ ਹਾਰ ਗਿਆ ਤੇ ਉਸ ਦਾ ਵੱਡਾ ਪੁੱਤਰ ਸੰਘਰ ਸ਼ਹੀਦ ਹੋ ਗਿਆ। ਇਥੇ ਹੀ 'ਸਿਕੰਦਰ ਮਹਾਨ' ਦਾ ਜਗਤ ਪ੍ਰਸਿਧ ਘੋੜਾ ਬੈਕੂਫਲੱਸ ਜ਼ਖ਼ਮੀ ਹੋ ਕੇ ਦਮ ਤੋੜ ਗਿਆ ਸੀ। ਜ਼ਿਕਰਯੋਗ ਹੈ ਕਿ ਸਿਕੰਦਰ ਦੇ ਇਸ ਵਫਾਦਾਰ ਘੋੜੇ ਨੇ ਉਸ ਦਾ ਸਾਰੀਆਂ ਲੜਾਈਆਂ ਵਿਚ ਸਾਥ ਦਿੱਤਾ। ਇਸ ਵਾਸਤੇ ਇਥੇ ਸਿਕੰਦਰ ਨੇ ਉਸ ਘੋੜੇ ਦੀ ਯਾਦ ਵਿਚ 'ਬੈਕੂਫੱਲਾ' ਨਾਮ ਦਾ ਨਗਰ ਵਸਾਇਆ ਸੀ, ਜਿਸ ਨੂੰ ਕਿ ਅਜੋਕੇ ਸਮੇਂ ਵਿਚ ਜਿਹਲਮ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਇਥੇ ਇਹ ਵੀ ਗੌਰਤਲਬ ਹੈ ਕਿ ਸਿਕੰਦਰ ਦੀ ਸ਼ੁਰੂ ਤੋਂ ਹੀ ਰਣਨੀਤੀ ਇਹ ਹੁੰਦੀ ਸੀ ਕਿ ਉਹ ਲੜਾਈ ਦੇ ਢਾਈ ਫੱਟ ਹੀ ਕਰਿਆ ਕਰਦਾ ਸੀ। ਇਸ ਦਾ ਮਤਲਬ ਇਹ ਸੀ ਕਿ ਜੇ ਦੁਪਿਹਰ ਤੱਕ ਉਹ ਜਿਸ ਦੁਸ਼ਮਣ 'ਤੇ ਫਤਹਿ ਹਾਸਲ ਕਰਨ ਵਿਚ ਸਫਲ ਨਹੀਂ ਹੁੰਦਾ ਸੀ, ਉਸ ਨਾਲ ਉਹ ਸਮਝੌਤਾ ਕਰ ਲੈਂਦਾ ਸੀ। ਇਸ ਤਰ੍ਹਾਂ ਦੀ ਹੀ ਸਿਕੰਦਰ ਨੇ ਦੁਪਿਹਰ ਢੱਲਣ ਤੋਂ ਬਾਅਦ ਲੜਾਈ ਵਿਚ ਹਾਥੀ 'ਤੇ ਸਵਾਰ ਪੋਰਸ ਨੂੰ ਦੋਸਤੀ ਦੀ ਪੇਸ਼ਕਸ਼ ਕੀਤੀ। ਜੱਗ ਜ਼ਾਹਿਰ ਹੈ ਕਿ ਇਹ ਪੇਸ਼ਕਸ਼ ਕੋਟੱਲਿਆ, ਚੰਦਰ ਗੁਪਤ ਤੇ ਅੰਬੀ ਵਰਗਿਆਂ ਦੀ ਸ਼ੈਤਾਨੀ-ਸ਼ਹਿ ਦੇ ਬਾਵਜੂਦ ਵੀ ਦੋਸਤੀ ਵਿਚ ਤਬਦੀਲ ਹੋਈ।

ਜਦੋਂ ਪੋਰਸ ਨੂੰ ਲੜਾਈ ਤੋਂ ਬਾਅਦ ਬੰਦੀ ਬਣਾ ਕੇ ਸਿਕੰਦਰ ਦੇ ਸਾਹਮਣੇ ਲਿਆਂਦਾ ਗਿਆ ਤਾਂ ਉਹ ਪੋਰਸ ਦੀ ਆਬੋ-ਤਾਬ ਤੋਂ ਇੰਨਾਂ ਪ੍ਰਭਾਵਿਤ ਹੋਇਆ ਕਿ ਉਸ ਨੇ ਪੋਰਸ ਨੂੰ ਪੁੱਛਿਆ ਕਿ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ। ਇਸ 'ਤੇ ਪੋਰਸ ਦਾ ਇਹ ਜਗਤ ਪ੍ਰਸਿੱਧ ਜਵਾਬ ਸੀ ਕਿ 'ਮੇਰੇ ਨਾਲ ਉਹ ਹੀ ਸਲੂਕ ਕੀਤਾ ਜਾਵੇ, ਜੋ ਇਕ ਜਿੱਤੇ ਰਾਜੇ ਨੂੰ ਹਾਰੇ ਰਾਜੇ ਨਾਲ ਕਰਨਾ ਚਾਹੀਦਾ ਹੈ।' ਇਸ ਜਵਾਬ 'ਤੇ 'ਸਿੰਕਦਰ ਮਹਾਨ' ਬੇਹੱਦ ਪ੍ਰਸੰਨ ਹੋਇਆ ਤੇ ਉਸ ਨੇ ਪੋਰਸ ਨਾਲ ਦੋਸਤੀ ਕਰ ਲਈ। ਇਸ ਥਾਂ 'ਤੇ ਸਿਕੰਦਰ ਨੇ 'ਨਿਕਾਈਆ' ਨਾਮ ਦਾ ਇਕ ਪਿੰਡ ਵਸਾਇਆ। ਪਾਕਿਸਤਾਨ ਵਿਚ ਹੁਣ ਮੌਜੂਦਾ ਸਮੇਂ ਵਿਚ ਇਸ ਸਥਾਨ ਦੇ ਨੇੜੇ-ਤੇੜੇ ਸਿਰਵਾਲ, ਪਕਰਾਲ ਤੇ ਸੁਖਚੈਨਪੁਰ ਪਿੰਡ ਵੱਸੇ ਹੋਏ ਹਨ।

ਗੌਰਤਲਬ ਹੈ ਕਿ ਪੰਜਾਬੀਆਂ ਨੂੰ ਮੁੱਢ ਕਦੀਮ ਤੋਂ ਹੀ ਅਣਗੌਲਿਆ ਕਰਕੇ ਇਨ੍ਹਾਂ ਨੂੰ ਰੋਲਣ ਦੀ ਰਿਵਾਇਤ ਤਾਂ ਆਰੀਆ ਲੋਕਾਂ ਵਲੋਂ ਹੜੱਪਾ ਤੇ ਮਹੰਜੋਦਾੜੋ ਦੀ ਸਭਿਅਤਾ ਨੂੰ ਤਹਿਸ-ਨਹਿਸ ਕਰਨ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ। ਫਿਰ ਇਹ ਹੀ ਸੂਰਤੇ-ਹਾਲ ਪੋਰਸ ਵੇਲੇ ਵੀ ਬਣੀ। ਭਾਰਤੀ ਇਤਿਹਾਸਕਾਰਾਂ ਨੇ ਹਮੇਸ਼ਾਂ ਪੋਰਸ ਨੂੰ ਅਣਗੌਲਿਆ ਕੀਤਾ ਹੈ ਤੇ ਇਸ ਦੇ ਮੁਕਾਬਲੇ ਕੋਟੱਲਿਆ ਤੇ ਚੰਦਰ ਗੁਪਤ ਨੂੰ ਉਭਾਰਿਆ ਹੈ। ਇਨ੍ਹਾਂ ਦੋਨਾਂ ਮਹਾਰਥੀਆਂ ਨੇ ਹੀ ਆਖਿਰਕਾਰ ਪੋਰਸ ਨੂੰ ਧੋਖੇ ਨਾਲ

ਮਰਵਾ ਦਿੱਤਾ ਸੀ।

ਪੋਰਸ ਤੋਂ ਬਾਅਦ ਉਸ ਦੇ ਛੋਟੇ ਪੁੱਤਰ ਮੱਲ ਕੇਤੂ ਅਰਥਾਤ ਮਲਕੀਅਤ ਨੇ ਪੰਜਾਬ ਦਾ ਰਾਜਭਾਗ ਸੰਭਾਲਿਆ, ਪਰ ਉਹ ਆਪਣੇ ਰਾਜਕਾਲ ਦੇ ਦੂਜੇ ਸਾਲ ਹੀ ਪਰਸ਼ੀਆ ਯਾਨੀ ਕਿ ਇਰਾਨ ਦੇ ਬਾਦਸ਼ਾਹ ਦਾਰਾ ਚੌਥੇ ਦੀ ਮਦਦ ਕਰਦਾ ਹੋਇਆ ਜੰਗ ਵਿਚ ਮਾਰਿਆ ਗਿਆ। ਉਸ ਦੀ ਵਿਧਵਾ ਰਾਣੀ ਨੂੰ ਚੰਦਰ ਗੁਪਤ ਨੇ ਬੰਦੀ ਬਣਾ ਲਿਆ ਤੇ ਇਸ ਤਰ੍ਹਾਂ ਪੰਜਾਬ ਚੰਦਰ ਗੁਪਤ ਮੌਰੀਆ ਦੇ ਰਾਜ ਦਾ ਹਿੱਸਾ ਬਣ ਗਿਆ।

ਬਾਬਰ ਵਲੋਂ ਭਾਰਤ ਵਿਚ ਮੁਗਲ ਰਾਜ ਦੀ ਸਥਾਪਨਾ ਦੇ ਨਾਲ ਹੀ ਪੰਜਾਬ ਵਿਚ ਸਿੱਖ ਧਰਮ ਦੀ ਸ਼ੁਰੂਆਤ ਹੋ ਗਈ ਸੀ। ਸਿੱਖ ਧਰਮ ਨੇ ਪੰਜਾਬ ਦੀ ਧਰਤੀ 'ਤੇ ਅਜਿਹਾ ਇਨਕਲਾਬ ਲਿਆਂਦਾ ਕਿ ਦਬੂ-ਝੇਪੂ ਲੋਕ ਹਮਲਾਵਰਾਂ ਦੇ ਖਿਲਾਫ ਤਲਵਾਰ ਤੇ ਢਾਲ ਬਣ ਕੇ ਖੜ੍ਹੇ ਹੋ ਗਏ। ਪਰ ਅਫਸੋਸ ਕਿ ਗੁਰੂ ਨਾਨਕ ਦੇ ਇਸ ਸਿੱਖ ਇਨਕਲਾਬ ਨੂੰ ਸਾਡੇ ਧਾਰਮਿਕ ਤੇ ਰਾਜਨੀਤਿਕ ਠੇਕੇਦਾਰਾਂ ਅਤੇ ਗੁਰੂ ਦੀ ਗੋਲਕ ਉਪਰ ਆਪਣਾ ਪੇਟ ਪਾਲਣ ਵਾਲੇ ਸੰਤਾਂ-ਮਹੰਤਾਂ ਨੇ ਮੁੜ-ਘਿੜ ਕੇ ਇਸ ਨੂੰ ਕਰਮਕਾਂਡ ਦੇ ਮੁੰਨ੍ਹੇ ਨਾਲ ਹੀ ਬੰਨ੍ਹ ਦਿੱਤਾ ਹੈ। ਅੱਜ ਦੇ ਕਥਿਤ ਗੁਰੂ ਦੇ ਲਾਲਾਂ ਨੂੰ ਸਮਝ ਨਹੀਂ ਆ ਰਿਹਾ ਕਿ ਸਾਡੇ ਮਹਾਨ ਗੁਰੂ ਸਾਹਿਬਾਨ ਦਾ ਫ਼ਲਸਫ਼ਾ ਕੀ ਸੀ ਤੇ ਉਨ੍ਹਾਂ ਨੇ ਸਾਨੂੰ ਕੀ ਸੰਦੇਸ਼ ਦਿੱਤਾ ਸੀ? ਸਿੱਖ-ਮੱਤ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਸਥਾਪਿਤ ਹੋ ਰਹੀ ਮੁਗਲ ਸਲਤਨਤ ਨੂੰ ਇਤਿਹਾਸ ਵਿਚ ਅੰਕਿਤ 'ਬਾਬਰ ਬਾਣੀ' ਦੇ ਕਲਮ ਦੁਆਰਾ ਲਿਖੇ ਤਲਵਾਰ ਰੂਪੀ ਸ਼ਬਦਾਂ ਨਾਲ ਵੰਗਾਰਿਆ। ਇਸ ਵਾਸਤੇ ਹੀ ਇਨ੍ਹਾਂ ਸ਼ਬਦਾਂ ਦੀ ਸਦਾਕਤ ਤੋਂ ਪ੍ਰੇਰਿਤ ਹੋ ਕੇ ਇਕ ਇਸਲਾਮੀ ਧਾਰਨਾ ਦੇ ਕਵੀ ਮੁਹੰਮਦ ਇਕਬਾਲ ਨੇ ਸੱਚੋ-ਸੱਚ ਲਿਖਿਆ ਹੈ ਕਿ:-

*ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ*
*ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖ਼ਵਾਬ ਸੇ*

ਇਸ ਉਪਰੰਤ ਸਿੱਖਾਂ ਦੀ ਦੂਜੀ, ਤੀਜੀ ਤੇ ਚੌਥੀ ਪਾਤਸ਼ਾਹੀ ਦੇ ਉਦਮ-ਉਪਰਾਲੇ ਸਦਕਾ ਸਿੱਖ-ਮੱਤ ਨੇ ਪੰਜਾਬ ਵਿਚ ਆਪਣੀਆਂ ਜੜ੍ਹਾਂ ਫੜੀਆਂ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਵਾ ਕੇ ਸਿੱਖ ਧਰਮ ਦੀ ਬੁਨਿਆਦ ਪੱਕੀ ਕਰ ਦਿੱਤੀ। ਬੇਸ਼ੱਕ ਉਨ੍ਹਾਂ ਨੂੰ ਇਸ ਕੌਮੀ ਦੇਣ ਦੀ ਕੀਮਤ ਆਪਣੀ ਸ਼ਹੀਦੀ ਦੁਆਰਾ ਚੁਕਾਉਣੀ ਪਈ। ਨਿਰਸੰਦੇਹ ਫਿਰ ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਿੱਖ ਧਰਮ ਦੀ ਕਾਇਮੀ-ਬਕਾਇਮੀ ਲਈ ਮੀਰੀ ਤੇ ਪੀਰੀ ਦੀਆਂ ਤਲਵਾਰਾਂ ਧਾਰਨ ਕਰਕੇ ਸਿੱਖ ਸਮਾਜ ਨੂੰ ਇਕੋ ਹੀ ਸਮੇਂ ਧਰਮ ਤੇ ਸਿਆਸਤ ਦੇ ਰਸਤੇ ਤੋਰਨਾ ਪਿਆ।

ਛੇਵੇਂ ਪਾਤਸ਼ਾਹ ਤੋਂ ਬਾਅਦ ਸੱਤਵੇਂ ਤੇ ਅੱਠਵੇਂ ਪਾਤਸ਼ਾਹ ਨੂੰ ਅਤਿ ਕਠਿਨ ਮੁਖਾਲਿਫ ਹਾਲਾਤਾਂ ਦਾ ਸਾਹਮਣਾ ਕਰਨਾ ਪਿਆ। ਅਖੀਰ ਇਨ੍ਹਾਂ ਬੇਹੱਦ ਦੁਸ਼ਵਾਰ ਹਾਲਾਤਾਂ ਦੀ ਹਨ੍ਹੇਰੀ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਹਿੰਦ ਤੇ ਹਿੰਦੂਆਂ ਦੇ ਧਰਮ ਨੂੰ ਬਚਾਉਣ ਦੀ ਖਾਤਰ ਹਿੰਦ ਦੀ ਚਾਦਰ ਬਣ ਕੇ ਸੰਨ 1675 ਵਿਚ ਚਾਂਦਨੀ ਚੌਂਕ ਦਿੱਲੀ ਵਿਚ ਆਪਣਾ ਸੀਸ ਕੁਰਬਾਨ ਕਰਨਾ ਪਿਆ। ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਥੱਕੀ-ਹਾਰੀ ਕੌਮ ਵਿਚੋਂ ਖਾਲਸੇ ਦੇ ਰੂਪ ਵਿਚ ਜੁਝਾਰੂ ਤੇ ਮਰਜੀਵੜੇ ਸਿੰਘ ਪੈਦਾ ਕੀਤੇ, ਜੋ ਕਿ ਆਪਣੀ ਰੱਖਿਆ ਤੇ ਕੌਮ ਦੀ ਰਾਖੀ ਕਰਨੀ ਜਾਣਦੇ ਸਨ।

ਸੰਨ 1699 ਨੂੰ ਇਸ ਖਾਲਸਾ ਕੌਮ ਦੀ ਸਿਰਜਣਾ ਦੀ ਗਾਥਾ ਯੂਨਾਨ ਦੀ ਪ੍ਰਾਚੀਨ ਕਥਾ ਦੇ ਉਸ 'ਫੌਨਿਕਸ' ਅਰਥਾਤ ਕੁਕਨੂਸ ਪੰਛੀ ਵਾਂਗ ਹੈ, ਜੋ ਕਿ ਆਪਣੀ ਹੀ ਅੱਗ ਵਿਚ ਸੜ ਮਰਦਾ ਹੈ ਤੇ ਫਿਰ ਆਪਣੀ ਹੀ ਰਾਖ ਵਿਚੋਂ ਪੁਨਰ-ਸੁਰਜੀਤ ਹੋ ਜਾਂਦਾ ਹੈ। ਖੈਰ! ਦਸ ਗੁਰੂ ਸਾਹਿਬਾਨ ਦੁਆਰਾ ਸਿਰਜੇ ਗਏ ਇਨਕਲਾਬੀ ਸਮਾਜ ਦਾ ਸਿੱਟਾ ਇਹ ਨਿਕਲਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਬੀ-ਕੁਚਲੀ ਕੌਮ ਵਿਚੋਂ ਸਿਰਜੇ ਗਏ ਖਾਲਸਾ ਨੇ ਅਖੀਰ ਵਿਚ 19ਵੀਂ ਸਦੀ ਦੇ ਸ਼ੁਰੂ ਵਿਚ ਆਪਣਾ ਸਿੱਖ ਸਾਮਰਾਜ ਸਿਰਜਿਆ, ਜਿਸ ਸਦਕਾ ਉਦੋਂ ਤੋਂ ਲੈ ਕੇ ਹੁਣ ਤੱਕ ਕਦੇ ਵੀ ਕੋਈ ਧਾੜਵੀ ਦੁਬਾਰਾ ਇਨ੍ਹਾਂ ਰਸਤਿਆਂ 'ਤੇ ਮੁੜ ਆਉਣ ਦਾ ਹੀਆ-ਹੌਸਲਾ ਹੀ ਨਹੀਂ ਕਰ ਸਕਿਆ।

ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ 'ਮਹਾਨ ਗੁਰੂ' ਦਾ 'ਮਹਾਨ ਬੰਦਾ' ਗੁਰੂ ਉਪਦੇਸ਼ ਸਦਕਾ ਪੰਜਾਬ ਦੀ ਧਰਤੀ 'ਤੇ ਸੰਨਿਆਸੀ ਤੋਂ ਬਲਸ਼ਾਲੀ ਯੋਧਾ ਬਣਕੇ ਉਤਰਿਆ। ਇਹ 1709-10 ਦਾ ਸਮਾਂ ਸੀ ਅਤੇ ਗਿਆਰਵੀਂ ਸਦੀ ਵਿਚ ਮੁਹੰਮਦ ਗੌਰੀ ਦੇ ਹਮਲਿਆਂ ਤੋਂ ਸ਼ੁਰੂ ਹੋ ਕੇ ਪਹਿਲਾ ਮੌਕਾ ਸੀ ਜਦੋਂ ਵਿਦੇਸ਼ੀ ਸਾਮਰਾਜ ਨੂੰ ਉਲਟਾ ਕੇ ਪੰਜਾਬ ਦੀ ਧਰਤੀ 'ਤੇ ਇਥੋਂ ਦੇ ਲੋਕਾਂ ਦਾ ਰਾਜ ਸਥਾਪਿਤ ਕੀਤਾ ਗਿਆ ਸੀ।

ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸੇ ਦਾ ਰਾਜ ਜਾਂ ਦੂਜੇ ਸ਼ਬਦਾਂ ਵਿਚ ਇਥੋਂ ਦੇ ਲੋਕਾਂ ਦਾ ਰਾਜ ਸਥਾਪਿਤ ਕਰਕੇ ਤੁਰੰਤ ਹੀ ਜਾਗੀਰਦਾਰੀਆਂ ਅਤੇ ਬਿਸਵੇਦਾਰੀਆਂ ਤੋੜ ਕੇ ਇਥੋਂ ਦੇ ਕੰਮੀਂ ਲੋਕਾਂ ਨੂੰ ਵੰਡ ਦਿੱਤੀਆਂ ਸਨ। ਪਿੰਡਾਂ ਦੇ ਕੰਮੀਂ ਲੋਕ ਵਹੀਰਾਂ ਘੱਤ ਕੇ ਬਾਬਾ ਬੰਦਾ ਸਿੰਘ ਬਹਾਦਰ ਕੋਲ ਪਹੁੰਚਦੇ ਸਨ ਅਤੇ ਉਸ ਕੋਲੋਂ ਜ਼ਮੀਨਾਂ ਦੇ ਪਟੇ, ਪਿੰਡਾਂ ਦੀਆਂ ਚੌਧਰਾਂ ਅਤੇ ਘੋੜ ਸਵਾਰਾਂ ਦੀਆਂ ਟੁਕੜੀਆਂ ਲੈ ਕੇ ਆਪੋ-ਆਪਣੇ ਪਿੰਡਾਂ ਨੂੰ ਮੁੜਦੇ ਸਨ। ਉਸ ਸਮੇਂ ਦੀਆਂ ਖੁਫੀਆ ਮੁਗਲ ਰਿਪੋਰਟਾਂ ਇਸ ਤਰ੍ਹਾਂ ਦੀਆਂ ਖ਼ਬਰਾਂ ਨਾਲ ਭਰੀਆਂ ਪਈਆਂ ਹਨ, ਜਿਨ੍ਹਾਂ ਵਿਚ ਦੱਸਿਆ ਹੁੰਦਾ ਸੀ ਕਿ ਪਿੰਡਾਂ ਦੇ ਕੰਮੀ ਅਤੇ ਕਿਰਤੀ ਲੋਕਾਂ ਦੀਆਂ ਵਹੀਰਾਂ ਬਾਬਾ ਬੰਦਾ ਸਿੰਘ ਬਹਾਦਰ ਪਾਸ ਪਹੁੰਚ

ਰਹੀਆਂ ਹਨ। ਇਹ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ 'ਖਾਲਸਾ ਇਨਕਲਾਬ' ਸੀ। ਗ਼ੌਰਤਲਬ ਹੈ ਕਿ ਅੱਜ ਦੇ ਕੁੱਝ ਸਿੱਖ ਸਿਆਸਤਦਾਨ ਆਪਣੀ ਸਿਆਸਤ ਦੀ ਸਫਲਤਾ ਸਦਕਾ ਆਪਣੇ ਧੀਆਂ-ਪੁੱਤਾਂ ਨੂੰ ਪਾਲਦੇ ਹਨ, ਜਦੋਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਪੁੱਤਰਾਂ ਨੂੰ ਆਮ ਲੋਕਾਂ ਲਈ ਕੁਰਬਾਨ ਕਰ ਦਿੱਤਾ ਸੀ।

ਜ਼ਿਕਰਯੋਗ ਹੈ ਕਿ ਅਸੀਂ ਕਿਸੇ ਦੀ ਚੜ੍ਹਾਈ ਨੂੰ ਨਹੀਂ ਜਰਦੇ ਅਤੇ ਨਾ ਹੀ ਕਿਸੇ ਨੂੰ ਤਰੱਕੀ ਕਰਦਾ ਦੇਖ ਕੇ ਖੁਸ਼ ਹੀ ਹੁੰਦੇ ਹਾਂ। ਸਗੋਂ ਸਾਡੀ ਮਾਨਸਿਕਤਾ ਅਨੁਸਾਰ ਅਸੀਂ ਬੁਲੰਦੀ 'ਤੇ ਜਾਂਦੇ ਆਪਣੇ ਸ਼ਰੀਕ ਦੀ ਟੰਗ ਖਿੱਚਣੋਂ ਵੀ ਨਹੀਂ ਹਟਦੇ। ਇਸ ਲਈ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਵੀ ਕਹਿੰਦੇ-ਕਹਾਉਂਦੇ ਜਥੇਦਾਰਾਂ ਨੇ ਉਸ ਨੂੰ ਠਿੱਬੀ ਮਾਰਨ ਤੇ ਟੰਗੜੀ ਖਿੱਚਣ ਜਿਹੀਆਂ ਕੋਝੀਆਂ ਚਾਲਾਂ ਚੱਲੀਆਂ, ਜਿਸ ਸਦਕਾ ਪੰਜਾਬ ਦਾ ਸਾਮਰਾਜ ਸਥਾਪਿਤ ਹੋਣ ਵਿਚ ਘੱਟੋ-ਘੱਟ 100 ਸਾਲ ਦੀ ਪਛੇਤ ਪੈ ਗਈ। ਇਕ ਵਾਰ ਮੁਗਲ ਸਮਰਾਜ ਆਪਣੀਆਂ ਜੜ੍ਹਾਂ ਤੋਂ ਹਿੱਲ ਕੇ ਫਿਰ ਕਾਇਮ ਹੋ ਗਿਆ। ਬੇਸ਼ੱਕ ਉਧਰ ਬਾਬਾ ਬੰਦਾ ਸਿੰਘ ਬਹਾਦਰ ਵੇਲੇ ਸਿੱਖ ਸਾਮਰਾਜ ਸਥਾਪਿਤ ਤਾਂ ਨਾ ਹੋ ਸਕਿਆ, ਪਰ ਇਸ ਵਿਚ ਕੋਈ ਰੱਤੀ ਭਰ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਉਸ ਸਮੇਂ ਵਿਚ ਸਿੱਖ ਰਾਜ ਦੀ ਨੀਂਹ ਬੰਨ੍ਹੀ ਜਾ ਚੁਕੀ ਸੀ।

ਬੇਸ਼ੱਕ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਪੰਜਾਬ ਵਿਚ ਮੁਗਲ ਸਮਾਰਾਜ ਫਿਰ ਤੋਂ ਕਾਇਮ ਹੋਇਆ। ਸਿੱਖਾਂ ਦੀ ਨਸਲਕੁਸ਼ੀ ਕਰਨ ਲਈ ਸਰੇ-ਬਜ਼ਾਰ ਕਤਲੇਆਮ ਹੋਏ, ਔਰਤਾਂ ਦੀ ਬੇਪੱਤੀ ਹੋਈ ਤੇ ਮਾਸੂਮ ਬੱਚਿਆਂ ਤੱਕ ਦਾ ਘਾਣ ਹੋਇਆ। ਪਰ ਇਸ ਕਾਲੇ ਦੌਰ ਵਿਚੋਂ ਹੀ ਸਿੱਖੀ ਸਿਦਕ ਤੇ ਸਿਰੜ੍ਹ ਦੇ ਕਾਰਨ ਸਿੱਖ ਇਤਿਹਾਸ ਦੇ ਸੁਨਹਿਰੀ ਦੌਰ ਦੀ ਸ਼ੁਰੂਆਤ ਹੋਈ। ਪੰਜਾਬ 12 ਮਿਸਲਾਂ ਦੀ ਕੁਰਬਾਨੀ ਤੇ ਕੌਮੀ ਸੰਘਰਸ਼ ਸਦਕਾ ਨਾਦਰਸ਼ਾਹ ਤੇ ਅਹਿਮਦ ਸ਼ਾਹ ਅਬਦਾਲੀ ਵਰਗੇ ਜ਼ਾਲਮਾਂ ਦੇ ਹਮਲੇ-ਦਰ-ਹਮਲੇ ਦਾ ਮੁਕਾਬਲਾ ਕਰ ਸਕਿਆ।

ਇਸ ਸਮੇਂ ਵਿਚ ਮਰਾਠੇ ਵੀ ਰਾਜਭਾਗ ਦੀ ਤਮੰਨਾ ਰੱਖ ਕੇ ਪੰਜਾਬ ਵਿਚ ਆਏ, ਪਰ ਉਹ ਵੀ ਸੰਨ 1761 ਵਿਚ ਪਾਣੀਪਤ ਦੀ ਤੀਜੀ ਲੜਾਈ ਵਿਚ ਅਬਦਾਲੀ ਤੋਂ ਕੁੱਟ ਖਾ ਕੇ ਵਾਪਸ ਮੁੜ ਗਏ। ਇਸ ਸਮੇਂ ਵਿਚ ਹੀ ਸੰਨ 14 ਜਨਵਰੀ 1764 ਵਿਚ ਅਬਦਾਲੀ ਵਲੋਂ ਸਥਾਪਿਤ ਸੂਬਾ ਸਰਹਿੰਦ ਜ਼ੈਨ ਖ਼ਾਂ ਨੂੰ ਸਿੱਖ ਮਿਸਲਾਂ ਨੇ ਚੰਗਾ ਸੋਧਾ ਲਾ ਕੇ ਸਰਹਿੰਦ 'ਤੇ ਫਿਰ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਪੱਕਾ ਕਬਜ਼ਾ ਜਮਾ ਲਿਆ ਸੀ। ਸੰਨ 1765 ਤੱਕ ਅਬਦਾਲੀ ਨੂੰ ਇਹ ਪਤਾ ਲੱਗ ਚੁਕਾ ਸੀ ਕਿ ਪੰਜਾਬ ਨੂੰ ਸਿਰਫ ਸਿੱਖ ਹੀ ਸੰਭਾਲ ਸਕਦੇ ਸਨ।

ਇਸ ਲਈ ਜਦੋਂ ਉਹ 1765 ਵਿਚ 7ਵੀਂ ਵਾਰ ਪੰਜਾਬ 'ਤੇ ਹਮਲਾ ਕਰਨ ਦੀ

ਗਰਜ਼ ਨਾਲ ਲਾਹੌਰ ਆਇਆ ਤਾਂ ਉਸ ਸਮੇਂ ਸ੍ਰ. ਲਹਿਣਾ ਸਿੰਘ ਭੰਗੀ ਲਾਹੌਰ ਦਾ ਸਿੱਖ ਹੁਕਮਰਾਨ ਸੀ। ਜਦੋਂ ਉਸ ਨੇ ਆਪਣੇ ਮੁਣਸ਼ੀ-ਮੁਸੱਦੀਆਂ ਤੇ ਲੋਕਾਂ ਨੂੰ ਇਕੱਠੇ ਕਰਕੇ ਪੁੱਛਿਆ ਤਾਂ ਸਭ ਨੇ ਉਸ ਨੂੰ ਲਾਹੌਰ ਦਾ ਸੂਬੇਦਾਰ ਬਣਾਉਣ ਦਾ ਸੁਆਗਤ ਕੀਤਾ। ਇਸ 'ਤੇ ਅਬਦਾਲੀ ਕਹਿਣ ਲੱਗਾ ਕਿ ਜਾਓ ਲਹਿਣਾ ਸਿੰਘ ਭੰਗੀ ਨੂੰ ਮੇਰੇ ਕੋਲ ਲੈ ਆਓ, ਮੈਂ ਉਸ ਨੂੰ ਲਾਹੌਰ ਦਾ ਗਵਰਨਰ ਬਣਾ ਦਿੰਦਾ ਹਾਂ।

ਅਬਦਾਲੀ ਵਲੋਂ ਭੇਜੇ ਏਲਚੀ ਜਦੋਂ ਲਹਿਣਾ ਸਿੰਘ ਕੋਲ ਤੋਹਫੇ-ਤੁਹਾਇਫ ਲੈ ਕੇ ਪਹੁੰਚੇ ਤਾਂ ਸ੍ਰ. ਲਹਿਣਾ ਸਿੰਘ ਨੇ ਕਿਹਾ, "ਖਾਲਸੇ ਨੇ ਜੋ ਕੁਝ ਲੈਣਾ ਹੈ, ਉਹ ਅਕਾਲ ਪੁਰਖ ਤੋਂ ਲੈਣਾ ਹੈ। ਅਸੀਂ ਮਿੱਸੀਆਂ ਰੋਟੀਆਂ ਤੇ ਭੁੱਜੇ ਛੋਲੇ ਖਾ ਕੇ ਪਲੇ ਹਾਂ। ਇਹ ਮੇਵੇ, ਗਰਮ ਸ਼ਾਲਾਂ ਤੇ ਸਿਰੋਪਾਓ ਸਾਡੇ ਕਿਸ ਕੰਮ ਹਨ। ਅਬਦਾਲੀ ਨੇ ਜੋ ਕੁਝ ਦੇਣਾ ਹੈ, ਉਹ ਸ੍ਰੀ ਅਕਾਲ ਤਖਤ ਸਾਹਿਬ 'ਤੇ ਪਹੁੰਚ ਕੇ ਦੇ ਦੇਵੇ; ਉਥੇ ਹੀ ਸਰਬੱਤ ਖਾਲਸਾ ਫੈਸਲਾ ਕਰੇਗਾ ਕਿ ਅਬਦਾਲੀ ਦੀ ਪੇਸ਼ਕਸ਼ ਮਨਜ਼ੂਰ ਕਰਨੀ ਹੈ ਕਿ ਨਹੀਂ।" ਇਹ ਪੇਸ਼ਕਸ਼ ਨਾਕਾਮ ਹੋਣ 'ਤੇ ਅਬਦਾਲੀ ਪੰਜਾਬ ਨੂੰ ਉਸੇ ਤਰ੍ਹਾਂ ਛੱਡ ਕੇ ਵਾਪਸ ਚਲਾ ਗਿਆ।

ਇਸ ਤੋਂ ਪਤਾ ਚਲਦਾ ਹੈ ਕਿ ਦਿੱਲੀ ਦੇ ਤਖਤ 'ਤੇ ਬੈਠੀ ਹਿੰਦੋਸਤਾਨ ਦੀ ਕਿਸੇ ਵੀ ਤਾਕਤ ਨੂੰ ਜਦੋਂ ਸਤਲੁਜ ਤੋਂ ਸਿੰਧ ਦਰਿਆ ਤੱਕ ਦੀ ਪ੍ਰਵਾਹ ਨਹੀਂ ਸੀ ਤਾਂ ਉਦੋਂ ਸਿਰਫ ਇਹ ਸਿੱਖ ਸਰਦਾਰ ਹੀ ਸਨ ਜਿਹੜੇ ਕਿ ਆਪਣੇ ਪੰਜਾਬ ਨੂੰ ਸਿੰਧ ਦਰਿਆ ਤੱਕ ਆਪਣਾ ਦੇਸ਼ ਮੰਨਦੇ ਸਨ। ਇਸ ਵਾਸਤੇ ਉਹ ਇਥੇ ਕਿਸੇ ਵੀ ਵਿਦੇਸ਼ੀ ਹਾਕਮ ਦਾ ਰਾਜ ਨਹੀਂ ਚਾਹੁੰਦੇ ਸਨ। ਉਨ੍ਹਾਂ ਦਾ ਨਿਸ਼ਾਨਾ ਪੰਜਾਬੀਆਂ ਨੂੰ ਸੁਤੰਤਰ ਕਰਕੇ ਇਥੇ ਹਲੀਮੀ ਰਾਜ ਕਾਇਮ ਕਰਨ ਦਾ ਸੀ। ਇਸ ਦੇ ਫਲਸਰੂਪ ਹੀ ਅਬਦਾਲੀ ਤੋਂ ਬਾਅਦ ਉਸ ਦੇ ਪੁੱਤਰ ਤੈਮੂਰ ਤੇ ਉਸ ਦੇ ਪੋਤਰੇ ਸ਼ਾਹ-ਜ਼ਮਾਨ ਦੇ ਜ਼ਮਾਨੇ ਵਿਚ ਸਿੱਖਾਂ ਨੇ ਆਪਣਾ ਸਿੱਖ ਰਾਜ ਕਾਇਮ ਕਰ ਲਿਆ।

ਜ਼ਿਕਰਯੋਗ ਹੈ ਕਿ ਦਿੱਲੀ ਦਾ ਮੁਗਲ ਬਾਦਸ਼ਾਹ ਆਲਮ ਸ਼ਾਹ ਅਫਗਾਨਿਸਤਾਨ ਦੇ ਮਸ਼ਹੂਰ ਧਾੜਵੀ ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਸ਼ਾਹ ਦਾ ਸਾਲਾ ਸੀ; ਇਸ ਲਈ ਜ਼ਾਹਿਰ ਹੈ ਕਿ ਉਹ ਅਫਗਾਨਿਸਤਾਨ ਦੇ ਬਾਦਸ਼ਾਹ ਸ਼ਾਹ ਜ਼ਮਾਨ ਦਾ ਮਾਮਾ ਸੀ। ਇਤਿਹਾਸ ਗਵਾਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਅਫਗਾਨਿਸਤਾਨ ਦੇ ਇਨ੍ਹਾਂ ਹਾਕਮਾਂ ਨੂੰ ਈਨ ਮੰਨਾ ਕੇ ਆਪਣੇ ਸਿੱਖ ਰਾਜ ਦੇ ਅਧੀਨ ਕਰ ਲਿਆ ਸੀ।

ਇਸ ਇਤਿਹਾਸਿਕ ਪ੍ਰਸੰਗ ਦੇ ਪਿਛੋਕੜ ਵਜੋਂ ਦੱਸਣਾ ਜ਼ਰੂਰੀ ਹੈ ਕਿ ਜਦੋਂ 1739 ਵਿਚ ਨਾਦਰਸ਼ਾਹ ਨੇ ਹਿੰਦੋਸਤਾਨ 'ਤੇ ਹਮਲਾ ਕੀਤਾ ਤਾਂ ਦਿੱਲੀ ਦੇ ਤਖਤ ਤੱਕ ਉਸ ਨੂੰ ਕੋਈ ਵੀ ਨਾ ਰੋਕ ਸਕਿਆ। ਪਰ ਜਦੋਂ ਉਹ ਦੇਸ਼ ਦੀ ਅਜ਼ਮਤ ਕਹਾਉਂਦੀ ਰਾਜਧਾਨੀ ਦਿੱਲੀ ਤੋਂ ਹਜ਼ਾਰਾਂ ਔਰਤਾਂ ਨੂੰ ਬੰਦੀ ਬਣਾਕੇ ਸਾਡੀ ਇੱਜ਼ਤ-ਆਬਰੂ ਤੇ ਦੇਸ਼ ਦੇ ਬੇਸ਼ੁਮਾਰ ਧਨ-ਦੌਲਤ ਨੂੰ ਲੈ ਕੇ ਵਾਪਸ ਜਾ ਰਿਹਾ ਸੀ ਤਾਂ ਇਹ ਇਕੱਲਾ ਖਾਲਸਾ ਹੀ ਸੀ ਕਿ

ਜਿਸ ਨੇ ਉਸ ਦੇ ਪੈਰਾਂ ਹੇਠ ਅੱਗ ਵਰ੍ਹਾ ਦਿੱਤੀ ਸੀ ਤੇ ਉਹ ਇਸ ਭੁੱਚਕੇ ਨਾਲ ਬੌਂਦਲ ਗਿਆ।

ਉਸ ਸਮੇਂ ਦੇ ਵਾਕਿਆ ਨਵੀਸ ਅਹਿਮਦ ਸ਼ਾਹ ਬਟਾਲਵੀ ਨੇ ਇਸ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ ਕਿ ਨਾਦਰ ਸ਼ਾਹ ਨੇ ਉਸ ਸਮੇਂ ਦੇ ਗਵਰਨਰ ਜ਼ਕਰੀਆ ਖ਼ਾਨ ਨੂੰ ਪੁੱਛਿਆ ਕਿ ਉਸ ਨੂੰ ਵੀ ਲਲਕਾਰਨ ਵਾਲੇ ਇਹ ਘੋੜ ਸਵਾਰ ਕੌਣ ਹਨ ਤੇ ਕਿੱਥੇ ਰਹਿੰਦੇ ਹਨ? ਜ਼ਕਰੀਆ ਖਾਨ ਨੇ ਜਵਾਬ ਦਿੱਤਾ ਕਿ ਹਜ਼ੂਰ ਇਹ ਸਿੱਖ ਹਨ, ਗੁਰੂ ਨਾਨਕ ਦਾ ਨਾਂਅ ਲੈਂਦੇ ਹਨ ਤੇ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰਕੇ ਸ਼ਕਤੀ ਪ੍ਰਾਪਤ ਕਰਦੇ ਹਨ। ਇਨ੍ਹਾਂ ਦਾ ਘਰ-ਘਾਟ ਕੋਈ ਨਹੀਂ ਹੈ। ਹੁਣ ਇਹ ਘੋੜਿਆਂ ਦੀਆਂ ਕਾਠੀਆਂ 'ਤੇ ਹੀ ਰਹਿੰਦੇ ਹਨ ਤੇ ਇਕ ਭੂਰਾ ਭਾਵ ਕੰਬਲ ਹੀ ਇਨ੍ਹਾਂ ਦਾ ਸਰਮਾਇਆ ਹੈ। ਇਹ ਜਵਾਬ ਸੁਣ ਕੇ ਨਾਦਰ ਸ਼ਾਹ ਨੇ ਕਿਹਾ ਸੀ ਕਿ ਫਿਰ ਇਨ੍ਹਾਂ ਤੋਂ ਬਚਣ ਦੀ ਲੋੜ ਹੈ। ਜੇ ਤੁਰੰਤ ਇਨ੍ਹਾਂ 'ਤੇ ਕਾਬੂ ਨਾ ਪਾਇਆ ਗਿਆ ਤਾਂ ਇਹ ਇਕ ਦਿਨ ਇਸ ਧਰਤੀ ਦੇ ਮਾਲਕ ਬਣ ਜਾਣਗੇ।

ਨਾਦਰ ਸ਼ਾਹ ਦੀ ਇਸ ਇਤਿਹਾਸਿਕ ਪੇਸ਼ੀਨਗੋਈ ਦਾ ਬਾਅਦ ਵਿਚ ਖ਼ੁਦਾ ਗਵਾਹ ਹੋਇਆ ਤੇ ਸਿੱਖਾਂ ਨੇ ਪੰਜਾਬ ਦੀ ਇਸ ਧਰਤੀ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਅਫਗਾਨਿਸਤਾਨ ਤੱਕ 'ਹਲੇਮੀ ਸਿੱਖ ਰਾਜ' ਕਾਇਮ ਕੀਤਾ। ਉਸ ਨੇ ਆਪਣੇ ਰਾਜ ਸਮੇਂ ਅਫਗਾਨਿਸਤਾਨ ਤੋਂ ਆਉਂਦੇ ਇਨ੍ਹਾਂ ਧਾੜਵੀਆਂ ਵਲੋਂ ਨਿੱਤ-ਨਿੱਤ ਦੇ ਹਮਲਿਆਂ 'ਤੇ ਸਿਰਫ ਡੱਕਾ ਹੀ ਨਹੀਂ ਲਾਇਆ, ਸਗੋਂ ਆਪਣੇ ਜਾਂਬਾਜ਼ ਅਕਾਲੀ ਫੂਲਾ ਸਿੰਘ ਤੇ ਹਰੀ ਸਿੰਘ ਨਲੂਆ ਵਰਗੇ ਬਹਾਦਰ ਜਰਨੈਲਾਂ ਦੁਆਰਾ ਅਫਗਾਨਿਸਤਾਨ ਤੱਕ ਸਿੱਖ ਰਾਜ ਦਾ ਝੰਡਾ ਝੁਲਾਇਆ। ਅੱਜ ਵੀ ਅਫਗਾਨੀ ਮਾਵਾਂ ਆਪਣੇ ਰੋਂਦੇ ਬੱਚਿਆਂ ਨੂੰ 'ਹਰੀਆ ਆਲਾ' ਭਾਵ ਹਰੀ ਸਿੰਘ ਆ ਰਿਹਾ ਹੈ; ਕਹਿ ਕੇ ਚੁੱਪ ਕਰਾਉਂਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਧਾੜਵੀਆਂ ਕੋਲੋਂ ਭਾਰਤ ਤੋਂ ਲੁੱਟਿਆ ਕੋਹਿਨੂਰ ਹੀਰਾ ਤੇ ਸੋਮਨਾਥ ਦੇ ਮੰਦਰ ਤੋਂ ਲਾਹੇ ਚਾਂਦੀ ਦੇ ਦਰਵਾਜ਼ੇ ਵਾਪਸ ਪੰਜਾਬ ਮੰਗਵਾਏ। ਉਸ ਦੀ ਖਾਹਿਸ਼ ਸੀ ਕਿ ਉਹ ਸ਼ਾਹ ਜਹਾਨ ਵੇਲੇ ਦਾ ਦਿੱਲੀ ਦਾ ਤਖਤ 'ਤਖਤ-ਏ-ਤਾਊਸ' ਵੀ ਮੁੜਵਾਏ। ਉਨ੍ਹਾਂ ਦੇ ਪੋਤਰੇ ਕੰਵਰ ਨੌਨਿਹਾਲ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਖਾਹਿਸ਼ ਪੂਰੀ ਕਰਨ ਲਈ ਏਸ਼ੀਆ ਨੂੰ ਫਤਹਿ ਕਰਨ ਦੇ ਮਨਸੂਬੇ ਬਣਾਉਣੇ ਸ਼ੁਰੂ ਕਰ ਦਿੱਤੇ ਸਨ। ਪਰ ਉਨ੍ਹਾਂ ਨੂੰ ਸਿਰਫ 8-10 ਮਹੀਨੇ ਦਾ ਹੀ ਸਮਾਂ ਮਿਲਿਆ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਲਾਹੌਰ ਦਰਬਾਰ ਦੇ ਸਿੱਖ ਸਰਦਾਰਾਂ ਦੀ ਆਪਸੀ ਖਹਿਬਾਜ਼ੀ ਤੇ ਬੁਰਛਾਗਰਦੀ ਦੇ ਕਾਰਨ ਉਮਰ ਨੇ ਉਨ੍ਹਾਂ ਨਾਲ ਵਫ਼ਾ ਨਾ ਕੀਤੀ; ਨਹੀਂ ਤਾਂ, 'ਤਖਤ-ਏ-ਤਾਊਸ' ਤਾਂ ਕੀ ਸਗੋਂ ਏਸ਼ੀਆ ਦਾ ਤਾਜ ਵੀ ਪੰਜਾਬੀਆਂ ਦੇ ਸਿਰ 'ਤੇ ਹੋਣਾ ਸੀ।

ਖਾਲਸਾ ਰਾਜ ਆਪਣੇ ਆਪ ਵਿਚ ਇਕ ਕ੍ਰਿਸ਼ਮਾ ਸੀ। ਇਸ ਦੀਆਂ ਹੱਦਾਂ ਸਤਲੁਜ ਤੋਂ ਲੈ ਕੇ ਸਿੰਧ ਤੋਂ ਪਰੇ ਕਾਬੁਲ ਕੰਧਾਰ ਨਾਲ ਜਾ ਲੱਗੀਆਂ ਸਨ ਤੇ ਇਸ ਵਿਚ ਕਸ਼ਮੀਰ, ਲੱਦਾਖ ਤੇ ਤਿੱਬਤ ਤੱਕ ਦਾ ਇਲਾਕਾ ਵੀ ਸੀ। ਬੇਸ਼ੱਕ ਉਸ ਸਮੇਂ ਸਿੱਖਾਂ ਦੀ ਗਿਣਤੀ ਇਸ ਸਾਰੇ ਰਾਜ ਵਿਚ ਮਸਾਂ 12-15 ਫੀਸਦੀ ਹੀ ਸੀ, ਫਿਰ ਵੀ ਸਿੱਖਾਂ ਨੇ ਇਹ ਅਹਿਸਾਸ ਨਹੀਂ ਹੋਣ ਦਿੱਤਾ ਕਿ ਖਾਲਸਾ ਰਾਜ ਕਿਸੇ ਇਕ ਫਿਰਕੇ ਦਾ ਰਾਜ ਹੈ। ਪੰਜਾਬ ਦੇ ਇਤਿਹਾਸ ਵਿਚ ਪੰਜਾਬੀਆਂ ਨੂੰ ਇਕ ਕੌਮ ਹੋਣ ਦਾ ਅਹਿਸਾਸ ਹੋਇਆ, ਜੋ ਕਿ ਖਾਲਸਾ ਰਾਜ ਦੀ ਵੱਡੀ ਪ੍ਰਾਪਤੀ ਸੀ।

ਸੰਨ 1849 ਵਿਚ ਖਾਲਸਾ ਰਾਜ ਬਣਿਆ-ਬਣਾਤਾ ਅੰਗਰੇਜ਼ਾਂ ਨੇ ਕੁੱਝ ਕੁ ਸਿੱਖ ਸਰਦਾਰਾਂ ਤੇ ਡੋਗਰਾ ਜਰਨੈਲਾਂ ਦੀਆਂ ਕਰਤੂਤਾਂ ਕਾਰਨ ਆਪਣੀ ਝੋਲੀ ਪਾ ਲਿਆ, ਜੋ ਕਿ ਆਪਣੇ-ਆਪ ਵਿਚ ਇਕ ਵੱਡਾ ਦੁਖਾਂਤ ਸੀ। ਉਸ ਸਮੇਂ ਅੰਗਰੇਜ਼ਾਂ ਨੇ ਜੰਮੂ-ਕਸ਼ਮੀਰ ਤੇ ਉੱਤਰ-ਪੱਛਮੀ ਸਰਹੱਦੀ ਸੂਬੇ ਪੰਜਾਬ ਤੋਂ ਵੱਖ ਕਰ ਦਿੱਤੇ ਸਨ। ਫਿਰ ਪੰਜਾਬ ਜਮਨਾ ਤੋਂ ਲੈ ਕੇ ਸਿੰਧ ਤੱਕ ਫੈਲਿਆ ਰਿਹਾ। ਇਸ ਤਰ੍ਹਾਂ ਪੰਜਾਬ ਵਿਸ਼ਵ ਪੱਧਰ 'ਤੇ ਸਭ ਤੋਂ ਪਹਿਲਾਂ ਹੜੱਪਾ ਸਭਿਅਤਾ ਤੇ ਦੂਜੀ ਵਾਰ ਪੋਰਸ ਸਮੇਂ ਉਭਰਿਆ ਸੀ। ਫਿਰ ਤੀਜੀ ਵਾਰ ਖਾਲਸੇ ਦੇ ਰਾਜ ਸਮੇਂ ਪੰਜਾਬ ਦੀ ਚੜ੍ਹਤ ਕੌਮਾਂਤਰੀ ਪੱਧਰ ਤੱਕ ਹੋਈ। ਸਿਖ ਕੌਮ ਵਿਚ 'ਦਲ ਖਾਲਸਾ' ਸੰਨ 1748 ਵਿਚ ਬਣਿਆ ਸੀ, ਉਸ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਅਖੀਰ 1849 ਤੱਕ ਪੰਜਾਬ, ਪੰਜਾਬੀਅਤ ਤੇ ਪੰਜਾਬੀਆਂ ਦੀ ਚੜ੍ਹਦੀ ਕਲਾ ਤੇ ਚੜ੍ਹਤ ਰਹੀ। ਬੇਸ਼ੱਕ 1849 ਤੋਂ ਸੰਨ 1947 ਤੱਕ ਅੰਗਰੇਜ਼ਾਂ ਦਾ ਰਾਜ ਵੀ ਆਇਆ, ਪਰ ਪੰਜਾਬੀ ਲੋਕ ਸਿੱਖ ਰਾਜ ਦੇ ਸਮੇਂ ਦੀਆਂ ਪ੍ਰਾਪਤੀਆਂ ਦੇ ਹੁਲੇ-ਹੁਲਾਰੇ ਮਾਣਦੇ ਰਹੇ। ਖੈਰ! ਹੁਣ ਤੱਕ ਵੀ ਪੰਜਾਬੀ ਖੁਦਮੁਖਤਿਆਰੀ ਦੇ ਅੰਦਰੂਨੀ ਜਿਹੇ ਅਹਿਸਾਸ ਨਾਲ ਜਿਉਂਦੇ ਆ ਰਹੇ ਹਨ।

ਜ਼ਿਕਰਯੋਗ ਹੈ ਕਿ ਜਦੋਂ ਸੰਨ 1857 ਵਿਚ ਹਿੰਦੋਸਤਾਨ ਵਿਚ ਅੰਗਰੇਜ਼ਾਂ ਦੇ ਖਿਲਾਫ ਫੌਜੀ ਵਿਦਰੋਹ ਹੋਇਆ ਸੀ ਤਾਂ ਪੰਜਾਬ ਦੀਆਂ ਰਿਆਸਤਾਂ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਸੀ। ਇਸ ਦਾ ਬੇਸ਼ੱਕ ਵੱਡਾ ਕਾਰਨ ਤਾਂ ਅੰਗਰੇਜ਼ਾਂ ਨਾਲ ਰਜਵਾੜਿਆਂ ਦੀ ਸਾਂਝ-ਭਿਆਲੀ ਸੀ। ਪਰ ਇਸ ਪਿੱਛੇ ਇਕ ਹੋਰ ਮਾਨਸਿਕਤਾ ਵੀ ਕੰਮ ਕਰ ਰਹੀ ਸੀ, ਉਹ ਇਹ ਸੀ ਕਿ ਐਂਗਲੋ-ਸਿੱਖ ਲੜਾਈਆਂ ਵਿਚ ਅੰਗਰੇਜ਼ਾਂ ਦੀ ਕਮਾਂਡ ਹੇਠ ਬਾਹਰਲੇ ਸੂਬਿਆਂ ਦੇ ਸੈਨਿਕ ਲਾਹੌਰ ਦਰਬਾਰ ਦੇ ਸਿੱਖਾਂ ਵਿਰੁੱਧ ਲੜੇ ਸਨ। ਇਸ ਲਈ ਪੰਜਾਬ ਦੇ ਲੋਕਾਂ ਨੂੰ ਵੀ ਭਾਜੀ ਮੋੜਨ ਦਾ ਚਾਅ ਸੀ। ਪਰ ਗੱਲ ਮੁੱਕ-ਮੁਕਾਅ ਕੇ ਇਥੇ ਆਉਂਦੀ ਹੈ ਕਿ ਇਹ ਸਭ ਕੁੱਝ ਅੰਗਰੇਜ਼ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਧੀਨ ਹੋ ਰਿਹਾ ਸੀ।

ਸੰਨ 1857 ਦਾ ਵਿਦਰੋਹ ਕੁਚਲਣ ਤੋਂ ਬਾਅਦ ਮਦਦਗਾਰ ਧਿਰਾਂ ਨੂੰ ਵੱਡੇ

ਇਲਾਕੇ ਬਖਸ਼ੀਸ਼ਾਂ ਵਾਂਗੂੰ ਦਿੱਤੇ ਗਏ ਅਤੇ ਬਗਾਵਤ ਕਰਨ ਵਾਲੀਆਂ ਧਿਰਾਂ ਨੂੰ ਕੂੰਡੇ-ਘੋਟਣੇ ਦੇ ਰਗੜੇ ਲਾਏ ਗਏ। ਮੌਜੂਦਾ ਪੰਜਾਬ ਦੇ ਖਨੌਰੀ, ਲਹਿਰਾਗਾਗਾ, ਮਾਨਸਾ ਤੇ ਬੁਢਲਾਡਾ ਤੋਂ ਪਰ੍ਹੇ ਪੈਂਦੇ ਦੱਖਣੀ ਹਰਿਆਣਾ ਕਹਾਉਂਦੇ ਇਲਾਕੇ ਜੀਂਦ, ਨਰਵਾਣਾ ਤੇ ਫਤਿਆਬਾਦ ਤੋਂ ਅੱਗੇ ਰਾਜਸਥਾਨ ਦੇ ਹਨੂੰਮਾਨਗੜ੍ਹ ਵਾਲੇ ਪਾਸੇ ਨੌਹਰ-ਬਾਧਰਾਂ ਤੱਕ ਦੇ ਇਲਾਕੇ ਨੂੰ ਬਾਂਗਰ ਦਾ ਇਲਾਕਾ ਕਹਿੰਦੇ ਸਨ। ਬਾਂਗਰ ਦੇ ਇਲਾਕੇ ਨੂੰ ਬਗਾਵਤ ਕਰਨ ਵਾਲੀਆਂ ਰਿਆਸਤਾਂ ਦਾ ਇਲਾਕਾ ਸਮਝ ਕੇ ਤੋੜ-ਮਰੋੜ ਦਿੱਤਾ ਗਿਆ। ਫਿਰ ਇਸ ਇਲਾਕੇ ਨੂੰ ਖੱਖੜੀਆਂ-ਕਰੇਲਿਆਂ ਵਾਂਗੂ ਅੱਡ ਕਰਕੇ ਅੰਗਰੇਜ਼ ਸਰਕਾਰ ਨੇ ਆਪਣੀਆਂ ਪਿੱਠੂ ਰਿਆਸਤਾਂ ਵਿਚ ਵੰਡ ਦਿੱਤਾ। ਦਰਅਸਲ ਇਹ ਸਾਰੇ ਇਲਾਕੇ ਗੈਰ ਪੰਜਾਬੀ ਸਨ। ਇਨ੍ਹਾਂ ਦੀ ਬੋਲੀ ਤੇ ਸਭਿਆਚਾਰ ਵੀ ਪੰਜਾਬੀ ਨਹੀਂ ਸੀ। ਖੈਰ! ਇਸ ਤਰ੍ਹਾਂ ਜੇ ਖਾਲਿਸ ਪੰਜਾਬ ਦੀ ਗੱਲ ਕਰਨੀ ਹੋਵੇ ਤਾਂ 1947 ਵਿਚ ਪੰਜਾਬ ਦਾ ਸਿਰਫ ਤੀਜਾ ਹਿੱਸਾ ਹੀ ਭਾਰਤ ਨੂੰ ਮਿਲਿਆ ਸੀ। ਬਾਕੀ ਪੰਜਾਬ ਦਾ ਦੋ-ਤਿਹਾਈ ਹਿੱਸਾ ਪਾਕਿਸਤਾਨ ਵਿਚ ਰਹਿ ਗਿਆ ਸੀ। ਪਾਕਿਸਤਾਨੀ ਪੰਜਾਬ ਵਿਚੋਂ ਹਿੰਦੂ ਤੇ ਸਿੱਖ ਕੁੱਟ ਤੇ ਲੁੱਟ ਕੇ ਇਧਰ ਮੌਜੂਦਾ ਪੰਜਾਬ ਵਿਚ ਤੋਰ ਦਿੱਤੇ ਗਏ ਸਨ।

ਸੋ ਪਹਿਲਾਂ ਸੰਨ 1857 ਤੋਂ ਹੀ ਪੰਜਾਬ ਵਿਚੋਂ ਪੰਜਾਬੀ ਬੋਲੀ ਤੇ ਸਭਿਆਚਾਰ ਗਾਇਬ ਹੋਣਾ ਸ਼ੁਰੂ ਹੋ ਗਿਆ ਸੀ। ਫਿਰ 1947 ਵਿਚ ਪੰਜਾਬ ਦੀ ਅਣਮਨੁੱਖੀ ਤੇ ਗੈਰ ਵਾਜਬ ਵੰਡ ਨੇ ਰਹਿੰਦੀ-ਖੂੰਹਦੀ ਕਸਰ ਕੱਢ ਦਿੱਤੀ ਗਈ। ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ ਦਾ 1/2 ਤੋਂ ਵੱਧ ਹਿੱਸਾ ਤਾਂ 1947 ਵਿਚ ਕਟਿਆ-ਵਢਿਆ ਗਿਆ। ਫਿਰ ਚੱਲੋ ਰਹਿੰਦੇ 1/2 ਪੰਜਾਬ ਦੀਆਂ ਛੋਟੀਆਂ-ਵੱਡੀਆਂ ਪੰਜਾਬ, ਹਰਿਆਣਾ ਤੇ ਹਿਮਾਚਲ ਦੀਆਂ ਤਿੰਨ ਵੰਡੀਆਂ ਨੇ ਖੇਤਰੀ ਰਕਬੇ ਦੇ ਹਿਸਾਬ ਨਾਲ ਇਸ ਨੂੰ ਪੰਜਾਬੀ ਸੂਬੇ ਦੇ ਰੂਪ ਵਿਚ 1/6 ਹਿੱਸਾ ਬਣਾ ਦਿੱਤਾ। ਇਸ ਲਈ ਹੀ ਆਮ ਲੋਕ ਕਹਿੰਦੇ ਹਨ ਕਿ ਪੰਜਾਬ ਦੇ ਵਿਸ਼ਾਲ ਖੇਤਰ ਤੇ ਸਭਿਆਚਾਰ ਦੇ ਪੱਖੋਂ ਸਾਨੂੰ ਮਹਾਂ ਪੰਜਾਬ ਦੀ ਥਾਂ 'ਪੰਜਾਬੀ ਸੂਬੀ' ਹੀ ਮਿਲੀ। ਇਹ ਸਭ ਕੁੱਝ ਮਿਲ-ਮਿਲਾ ਕੇ ਇਉਂ ਹੀ ਹੋਇਆ ਕਿ ਬੱਸ ਚੋਰ ਭੱਜ ਗਿਆ ਤੇ ਵਾਹਰ ਦੇ ਹੱਥ ਜਾਂਦੇ ਚੋਰ ਦੀ ਲੰਗੋਟੀ ਹੀ ਆਈ।

ਦੇਸ਼ ਦੀ ਅਜ਼ਾਦੀ ਤੋਂ ਫੌਰਨ ਬਾਅਦ ਪੰਜਾਬ ਤੇ ਪੰਜਾਬੀਅਤ ਦੀ ਹੋਂਦ ਤੇ ਹਸਤੀ ਨੂੰ ਦਰਪੇਸ਼ ਖਤਰੇ ਤੋਂ ਬਚਣ ਲਈ ਪੰਜਾਬੀ ਸੂਬੇ ਦੀ ਮੰਗ ਉਠੀ। ਪੰਜਾਬੀ ਸੂਬੇ ਦੇ ਮੰਗ ਅਨੁਸਾਰ ਪੰਜਾਬ ਵਿਚੋਂ ਗੈਰ-ਪੰਜਾਬੀ ਸਭਿਆਚਾਰ ਵਾਲੇ ਖੇਤਰ ਕੱਢਣੇ ਸਨ ਤੇ ਬਾਕੀ ਦੇ ਪੰਜਾਬ ਨੂੰ ਪੰਜਾਬੀ ਬੋਲਦਾ ਤੇ ਪੰਜਾਬੀ ਸਭਿਆਚਾਰ ਵਾਲਾ ਖਾਲਿਸ ਪੰਜਾਬ ਮੰਨ ਕੇ ਪੁਨਰ-ਗਠਿਤ ਕੀਤਾ ਜਾਣਾ ਸੀ। ਇਸ ਵਾਸਤੇ ਜੋ ਤਜਵੀਜ਼ ਅਕਾਲੀ ਦਲ ਨੇ ਦਿੱਤੀ ਸੀ, ਉਸ ਮੁਤਾਬਿਕ ਪੰਜਾਬ ਵਿਚ ਇਸ ਦਾ 65 ਫੀਸਦੀ ਇਲਾਕਾ ਰਹਿਣਾ ਸੀ ਤੇ 35 ਫੀਸਦੀ ਇਲਾਕਾ ਨਿਕਲ ਜਾਣਾ ਸੀ।

ਪਰ ਹੋਇਆ ਇਸ ਦੇ ਉਲਟ ਕੇਂਦਰ ਸਰਕਾਰ ਨੇ ਭਾਸ਼ਾ ਦੇ ਅਧਾਰ ਉਤੇ 65 ਫੀਸਦੀ ਇਲਾਕਾ ਪੰਜਾਬ ਵਿਚੋਂ ਕੱਢ ਦਿੱਤਾ ਤੇ ਸਿਰਫ 35 ਫੀਸਦੀ ਇਲਾਕਾ ਹੀ ਪੰਜਾਬ ਨੂੰ ਪੰਜਾਬੀ ਸੂਬੇ ਦੇ ਨਾਂਅ 'ਤੇ ਮਿਲਿਆ। ਪੁਰਾਣੇ ਲੋਕ ਤੇ ਖਾਸ ਕਰਕੇ ਪੁਰਾਣੇ ਆਗੂ ਭਾਵੇਂ ਹੁਣ 'ਚੋਰ ਦੀ ਮਾਂ ਤੇ ਕੋਠੀ ਵਿਚ ਮੂੰਹ' ਅਨੁਸਾਰ ਖੁੱਲ੍ਹ ਕੇ ਬੋਲਦੇ ਤਾਂ ਕੁੱਝ ਨਹੀਂ, ਪਰ ਅੰਦਰੋ-ਅੰਦਰੀਂ ਜੋ ਇਨ੍ਹਾਂ ਨੂੰ ਹੱਥ ਲੱਗੇ ਹਨ, ਉਸ ਨੂੰ ਯਾਦ ਕਰਕੇ ਇਹ ਅਦਮ ਤੱਕ ਤੌਬਾ-ਤੌਬਾ ਜ਼ਰੂਰ ਕਰਦੇ ਹਨ।

1940 ਵਿਚ ਮੁਸਲਿਮ ਲੀਗ ਦੇ ਹੋਂਦ ਵਿਚ ਆਉਣ ਤੋਂ ਬਾਅਦ ਮੁਸਲਿਮ ਲੀਗ ਵਲੋਂ ਮੁਹੰਮਦ ਅਲੀ ਜਿਨਾਹ ਤੇ ਕਾਂਗਰਸ ਵਲੋਂ ਨੁਮਾਇਆ ਤੌਰ 'ਤੇ ਜਵਾਹਰ ਲਾਲ ਨਹਿਰੂ ਦੀ ਆਪਸੀ ਕਸ਼ਮਕਸ਼ ਦੇ ਨਤੀਜੇ ਵਜੋਂ ਮੁਸਲਿਮ ਲੀਗ ਨੇ 1940 ਵਿਚ ਮੁਸਲਮਾਨਾਂ ਵਾਸਤੇ ਵੱਖਰਾ ਪਾਕਿਸਤਾਨ ਮੰਗ ਕੇ 2 ਮੁਲਕਾਂ ਦੀ ਥਿਊਰੀ ਨੂੰ ਜਨਮ ਦਿੱਤਾ। ਮਾਰਚ 1942 ਵਿਚ ਸਰ ਸਟੈਫਰਡ ਕ੍ਰਿਪਸ ਨੂੰ ਹਿੰਦੋਸਤਾਨ ਨੂੰ ਅਜ਼ਾਦੀ ਦੇਣ ਦੀ ਨੀਤੀ ਨੂੰ ਨੇਪਰੇ ਚਾੜ੍ਹਨ ਲਈ ਭੇਜਿਆ ਗਿਆ। ਬੇਸ਼ੱਕ ਉਹ ਨਹਿਰੂ ਜੀ ਦਾ ਮਿੱਤਰ ਸੀ, ਪਰ ਉਸ ਦੀਆਂ ਲੇਲੋ-ਪੋਪੋ ਦੀਆਂ ਗੱਲਾਂ ਕਹਾਣੀਆਂ ਨੇ ਮਹਾਤਮਾ ਗਾਂਧੀ ਨੂੰ ਕੁਇਟ ਇੰਡੀਆ ਮੂਵਮੈਂਟ ਭਾਵ ਭਾਰਤ ਛੱਡੋ ਅੰਦੋਲਨ ਕਰਨ ਵਾਸਤੇ ਮਜਬੂਰ ਕਰ ਦਿੱਤਾ। ਪਰ ਅਖੀਰ ਵਿਚ ਅੰਗਰੇਜ਼ਾਂ ਨੇ ਦੂਜੀ ਸੰਸਾਰ ਜੰਗ ਵਿਚ ਆਪਣੀ ਹੁੰਦੀ ਦੁਰਦਸ਼ਾ ਨੂੰ ਵੇਖ ਕੇ ਭਾਰਤ ਨੂੰ ਅਜ਼ਾਦੀ ਦੇਣ ਦੀ ਗੱਲ ਸਵੀਕਾਰ ਕਰ ਲਈ। ਪਰ ਜਿਹੜੀ ਗੱਲ ਸਮਝਣ ਵਾਲੀ ਹੈ ਉਹ ਇਹ ਹੈ ਕਿ ਇਥੋਂ ਅਜ਼ਾਦੀ ਲਈ ਸਾਰੀ ਜੱਦੋ ਜਹਿਦ ਤੇ ਸਾਰਾ ਸੰਘਰਸ਼ ਕਾਂਗਰਸ ਤੇ ਮੁਸਲਿਮ ਲੀਗ ਵਿਚ ਸ਼ਕਤੀ ਪ੍ਰਾਪਤੀ ਲਈ ਟਕਰਾਅ ਤੇ ਸਾਂਝੇ ਮੁਲਕ ਦੀ ਬੰਦਰ-ਬਾਂਟ 'ਤੇ ਆ ਖੜ੍ਹੀ ਹੋਈ।

ਸਿੱਖ ਇਨ੍ਹਾਂ ਦੋਵੇਂ ਸਿਆਸੀ ਧੜਿਆਂ ਦੇ ਉਪਰ-ਥੱਲੇ ਹੁੰਦੇ ਪਲੜਿਆਂ ਦੇ ਤਰਾਜ਼ੂ ਦੀ ਡੰਡੀ ਵਿਚ ਲੱਗੇ ਪੂੰਝੇ ਵਾਂਗੂੰ ਪ੍ਰੇਸ਼ਾਨ ਜਿਹੇ ਹੋ ਕੇ ਪੰਜਾਬ ਦੀ ਬਾਂਦਰ ਵੰਡ ਦੇ ਚਸ਼ਮਦੀਦ ਗਵਾਹ ਬਣੇ। ਇਨ੍ਹਾਂ ਦੀ ਵੱਖਰੀ ਖਾਲਸਾ ਰਿਆਸਤ ਦੀ ਮੰਗ ਨਾਕਾਬਿਲੇ ਅਮਲ ਹੋਣ ਕਰਕੇ ਅਯੋਗ ਕਰਾਰ ਦੇ ਦਿੱਤੀ ਗਈ। ਪਰ ਸਿੱਖਾਂ ਨੂੰ ਅਖੀਰ ਵਿਚ ਕਾਂਗਰਸ ਨੇ ਆਪਣੇ ਨਾਲ ਇਹ ਕਹਿਕੇ ਮਿਲਾ ਲਿਆ ਕਿ ਪੰਜਾਬੀਆਂ ਨੂੰ ਅਜ਼ਾਦੀ ਤੋਂ ਬਾਅਦ ਹਿੰਦੋਸਤਾਨ ਵਿਚ ਸਪੈਸ਼ਲ ਟਰੀਟਮੈਂਟ ਵਜੋਂ ਖਾਸ ਪਛਾਣ ਤੇ ਯੋਗ ਸਥਾਨ ਦਿੱਤਾ ਜਾਵੇਗਾ।

ਪਰ ਅੰਤ ਨੂੰ ਪੰਜਾਬ ਦੀ ਹੋਣੀ ਦੀ ਇਹ ਬੈਂਗਣੀ ਉਘੜੀ ਕਿ ਬਾਊਂਡਰੀ ਕਮਿਸ਼ਨ ਸਰ ਸਿਰਲ ਰੈਡਕਲਿਫ ਨੇ ਦੇਸ਼ ਦੇ ਨਕਸ਼ੇ 'ਤੇ ਸਿਰਫ ਦੋ ਮਹੀਨਿਆਂ ਦੇ ਰਿਕਾਰਡ ਟਾਈਮ ਵਿਚ ਜਾਹ-ਵਾਹ ਜਿਹੀ ਕਰਕੇ ਪੰਜਾਬ ਦੀ ਵੰਡ ਦੀ ਅਣਹੋਣੀ ਲੀਕ ਫੇਰ ਦਿੱਤੀ। ਇਸ ਤਰ੍ਹਾਂ ਅੰਗਰੇਜ਼ ਦੇਸ਼ ਨੂੰ ਛੱਡਣ ਵੇਲੇ ਵੀ ਆਪਣੀ 'ਪਾੜੋ ਤੇ ਰਾਜ ਕਰੋ'

ਦੀ ਨੀਤੀ ਭੈੜੀ ਸੌਗਾਤ ਵਜੋਂ ਕਿੱਲ-ਪੱਤਰੀਆਂ ਠੋਕ ਕੇ ਸਾਨੂੰ ਦੇ ਗਏ। ਇਉਂ ਅੰਗਰੇਜ਼ ਸਰਕਾਰ ਨੇ ਇਸ ਗੈਰ ਕੁਦਰਤੀ ਵੰਡ ਨਾਲ ਦੋਵਾਂ ਧਿਰਾਂ ਭਾਵ ਪੂਰਬੀ ਪੰਜਾਬ ਤੇ ਪੱਛਮੀ ਪੰਜਾਬ ਦੀ ਅਜਿਹੀ ਐਸੀ-ਤੈਸੀ ਫੇਰ ਦਿੱਤੀ, ਜੋ ਕਿ ਹੁਣ ਤੱਕ ਵੀ ਸੋਚੋਂ-ਸਮਝੋਂ ਬਾਹਰ ਹੈ। ਦੇਸ਼ ਦੇ ਕੁੱਝ ਕੁ ਲੋਕਾਂ ਲਈ ਤਾਂ ਇਹ ਬੇਸ਼ਕ ਬਸੰਤਰ ਬਣੀ, ਪਰ ਪੰਜਾਬ ਦੇ ਲੋਕਾਂ ਵਾਸਤੇ ਇਹ ਦਾਵਾਨਲ ਸਾਬਿਤ ਹੋਈ।

ਸੰਨ 1947 ਦੀ ਸਾਰੀ ਲੜਾਈ ਕਾਂਗਰਸ ਤੇ ਮੁਸਲਿਮ ਲੀਗ ਨੇ ਲੜੀ ਸੀ। ਕਾਂਗਰਸ ਭਾਵੇਂ ਬਾਹਰੀ ਸਰੂਪ ਵਿਚ ਧਰਮ ਨਿਰਪੱਖ ਸੀ, ਪਰ ਅਸਲ ਵਿਚ ਇਹ ਅਜਿਹਾ ਨਹੀਂ ਸੀ। ਮੁਸਲਿਮ ਲੀਗ ਤਾਂ ਪੂਰੇ ਰੂਪ ਵਿਚ ਫਿਰਕੂ ਪਾਰਟੀ ਸੀ। ਸਿੱਟੇ ਵਜੋਂ ਸੰਨ 1947 ਵਿਚ ਪੰਜਾਬ ਨੂੰ ਬੁਰੀ ਤਰ੍ਹਾਂ ਫਿਰਕਾਪ੍ਰਸਤੀ ਦੀ ਅਣਹੋਣੀ ਵੰਡ ਨੇ ਦੋ ਹਿੱਸਿਆਂ ਵਿਚ ਵੰਡ ਦਿੱਤਾ। ਇਸ ਦੇ ਲੋਕਤੰਤਰੀ ਸਿਧਾਂਤ ਅੱਗੇ ਸਿੱਖ ਕੌਮ ਸਿਰਫ ਤੇ ਸਿਰਫ ਫੀਸਦੀਆਂ ਦੇ ਅੰਕੜਿਆਂ ਦੇ ਚੱਕਰ ਵਿਚ ਉਲਝ ਕੇ ਰਹਿ ਗਈ। ਪੰਜਾਬ ਵੰਡਿਆ ਗਿਆ, ਇਸ ਦੇ ਲੋਕ ਵੰਡੇ ਗਏ ਤੇ ਪੰਜਾਬ ਦੇ ਪੰਜ ਦਰਿਆ ਵੀ ਵੰਡੇ ਗਏ। ਫਿਰ ਇਹ ਵੀ ਸਿੱਤਮ ਹੋਇਆ ਕਿ ਪੰਜਾਬ ਦੇ ਇਹ ਪੰਜ ਦਰਿਆਵਾਂ ਦੇ ਪੰਜ ਪਾਣੀ ਢਾਈ-ਢਾਈ ਆਬ ਬਣ ਕੇ ਆਪਣੇ ਹੀ ਬੇਦੋਸ਼ਿਆਂ ਦਾ ਖ਼ੂਨ ਲੈ ਕੇ ਇਹ ਸਮੁੰਦਰਾਂ ਨੂੰ ਤੁਰ ਪਏ।

ਪੰਜਾਬ ਵੰਡਿਆ ਗਿਆ ਸੀ ਅਤੇ ਅੱਧੇ ਤੋਂ ਵੀ ਜ਼ਿਆਦਾ ਪੰਜਾਬ ਪਾਕਿਸਤਾਨ ਨੂੰ ਮਿਲ ਗਿਆ ਸੀ। ਮਨੁੱਖੀ ਸ਼ਰਾਰਤ ਭਰਪੂਰ ਇਸ ਅਣਹੋਣੀ ਵੰਡ ਵਿਚ 1 ਕਰੋੜ 12 ਲੱਖ ਦੇ ਕਰੀਬ ਘਰ ਉਜੜ ਕੇ ਇਧਰੋਂ-ਉਧਰ ਹਿਜਰਤ ਕਰ ਗਏ। ਇਸ ਹਿਜਰਤ ਦੀ ਰਾਹ 'ਤੇ 20 ਲੱਖ ਜਿੰਦਾ ਤੇ 75 ਹਜ਼ਾਰ ਅਸਮਤਾਂ ਕੁਰਬਾਨ ਹੋਈਆਂ। ਪਰ ਦੋਨੋਂ ਪਾਸਿਓਂ ਤੋਂ ਲੀਡਰਾਂ ਵਲੋਂ ਅਵਾਮ ਦੇ ਸੁਨਹਿਰੇ ਮੁਸਤਕਬਿਲ ਦੇ 'ਲਾਰੇ ਤੇ ਨਾਅਰੇ' ਹੁਣ ਤੱਕ ਵੀ ਬੁਲੰਦ-ਬਾਂਗ ਬਣੇ ਹੋਏ ਹਨ। ਪੰਜਾਬ ਦੀ ਵੰਡ ਵੇਲੇ ਪੰਡਿਤ ਨਹਿਰੂ ਤੇ ਮੁਹੰਮਦ ਅਲੀ ਜਿਨਾਹ ਲਈ ਤਾਂ ਮਾਊਂਟਬੈਟਨ ਨਾਲ ਦੋਸਤੀ ਤ੍ਰਿਆਕ ਭਾਵ ਜ਼ਹਿਰ ਨੂੰ ਕਾਟ ਕਰਨ ਵਾਲੀ ਦਵਾਈ ਸਿੱਧ ਹੋਈ; ਪਰ ਇਹ ਵੰਡ ਦੁਵਲਿਓਂ ਹੀ ਨਿਰਦੋਸ਼ ਲੋਕਾਈ ਲਈ ਜ਼ਹਿਰ-ਮੋਹਰਾ ਸਾਬਿਤ ਹੋਈ। ਇਹ ਦੋਵੇਂ ਨੇਤਾ ਤਾਂ ਆਪੋ-ਆਪਣੇ ਦੇਸ਼ਾਂ ਵਿਚ ਆਪਣੇ ਮੰਤਰੀ ਮੰਡਲਾਂ ਦੇ ਪ੍ਰਧਾਨ ਮੰਤਰੀ ਬਣ ਗਏ ਤੇ ਲੀਡਰਾਂ ਦੀਆਂ ਤਾਂ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਗਈਆਂ, ਪਰ ਦੋਨੋਂ ਪਾਸਿਓਂ ਤੋਂ ਲੱਖਾਂ ਜੀਆਂ ਦੇ ਘਾਣ ਤੇ ਕਰੋੜਾਂ ਪਰਿਵਾਰਾਂ ਦੇ ਉਜਾੜੇ ਨੇ ਘਰ-ਘਰ ਮਾਤਮ ਦੇ ਸੱਥਰ ਵਿਛਾ ਦਿੱਤੇ। ਜੋ ਕਿ 65 ਸਾਲ ਬੀਤਣ ਬਾਅਦ ਵੀ ਉਸ ਸੋਗ ਤੇ ਗਮ ਦੇ ਨਾ ਤਾਂ ਸੱਥਰ ਸਮੇਟੇ ਗਏ ਹਨ ਤੇ ਨਾ ਹੀ ਅੱਖਾਂ ਦੇ ਅੱਥਰ ਸੁੱਕੇ ਹਨ।

ਪੰਜਾਬ ਨੂੰ ਵੰਡਣ ਵਾਲੇ ਦੇਸ਼ ਦੇ ਝੰਡਾਬਰਦਾਰ 14 ਤੇ15 ਅਗਸਤ 1947 ਨੂੰ ਆਪੋ-ਆਪਣੀਆਂ ਰਾਜਧਾਨੀਆਂ ਦਿੱਲੀ ਤੇ ਇਸਲਾਮਾਬਾਦ ਵਿਚ ਰੌਸ਼ਨੀਆਂ ਕਰ ਰਹੇ

ਸਨ ਤੇ ਅਜ਼ਾਦੀ ਦੀਆਂ ਖੁਸ਼ੀਆਂ ਮਨਾ ਰਹੇ ਸਨ। ਪੰਜਾਬ ਤੇ ਪੰਜਾਬੀਅਤ ਦੇ ਅਲੰਬਰਦਾਰ 'ਖਿਸਿਆਨੀ ਬਿੱਲੀ ਖੰਬਾ ਨੋਚੇ' ਦੇ ਅਖਾਣ ਮੁਤਾਬਿਕ ਭਾਰਤ-ਪਾਕਿ ਦੀ ਸਰਹੱਦ 'ਤੇ ਖੜ੍ਹੇ ਆਪਣੇ ਕਰੋੜਾਂ ਭੈਣਾਂ-ਭਾਈਆਂ ਦੇ ਨਾਲ ਕਦੇ ਦਿੱਲੀ ਦੀਆਂ ਰੌਸ਼ਨੀਆਂ ਵੱਲ ਤੇ ਕਦੇ ਇਸਲਾਮਾਬਾਦ ਦੀਆਂ ਰੌਸ਼ਨੀਆਂ ਵੱਲ ਉਦਾਸ ਅੱਖਾਂ ਨਾਲ ਦੇਖ ਰਹੇ ਸਨ। ਮੈਂ ਇਸ ਵਰਤਾਰੇ ਨੂੰ ਬਤੌਰ ਡੀ.ਸੀ. ਫਿਰੋਜ਼ਪੁਰ ਤੇ ਗੁਰਦਾਸਪੁਰ ਹੁਣ ਤੱਕ ਵੀ ਪ੍ਰਤੱਖ ਵੇਖਿਆ ਹੈ।

ਖੈਰ! ਸੰਨ **1947** ਦੀ ਵੰਡ ਵੇਲੇ ਸਿੱਖਾਂ ਨੇ ਪੂਰੀ ਕੋਸ਼ਿਸ਼ ਕੀਤੀ ਸੀ ਕਿ ਪੰਜਾਬ ਦੀ ਵੰਡ ਨਾ ਹੋਵੇ; ਪਰ ਉਹ ਘੱਟ ਗਿਣਤੀ ਹੋਣ ਕਾਰਨ ਇਸ ਨੂੰ ਰੋਕ ਨਾ ਸਕੇ। ਕਾਂਗਰਸ ਤੇ ਮੁਸਲਿਮ ਲੀਗ ਨੇ ਪੰਜਾਬ ਨੂੰ ਲੀਰੋ ਲੀਰ ਕਰ ਦਿੱਤਾ ਸੀ। ਮੁੱਕਦੀ ਗੱਲ ਤਾਂ ਇਹ ਹੈ ਕਿ ਇਹ ਕੋਈ ਕੁਦਰਤ ਦੀ ਵਿਡੰਬਣਾ ਹੀ ਹੈ ਕਿ ਜਿੰਨਾਂ ਪੰਜਾਬ ਦਾ ਆਪਣਿਆਂ ਹਥੋਂ ਘਾਣ ਹੋਇਆ ਹੈ, ਉਨਾ ਸ਼ਾਇਦ ਬਾਹਰਲੇ ਬੇਗਾਨਿਆਂ ਨੇ ਵੀ ਨਹੀਂ ਕੀਤਾ। ਧਾੜਵੀ ਤਾਂ ਆਉਂਦੇ ਗਏ ਤੇ ਮੁੜਦੇ ਗਏ, ਪਰ **1947** ਦੀ ਧਾੜ ਤਾਂ ਪੰਜਾਬੀਆਂ ਤੇ ਇਉਂ ਪਈ ਕਿ ਹੁਣ ਤੱਕ ਵੀ ਘੜਿਆਲ ਦੇ ਪੈਂਡੂਲਮ ਵਾਂਗੂੰ ਇਸ ਦੀ 'ਵਧਾਣੀ' ਸੱਟ ਹਰ ਵਕਤ ਸਾਡੀ ਮਾਨਸਿਕਤਾ 'ਤੇ ਚੋਟ ਕਰਦੀ ਰਹਿੰਦੀ ਹੈ। ਸੰਨ **1947** ਤੋਂ ਪਿੱਛੋਂ ਵੀ ਰੀਆਰਗੇਨਾਈਜੇਸ਼ਨ ਐਕਟ ਦੇ ਅਧੀਨ **1966** ਵਿਚ ਪੰਜਾਬੀ ਸੂਬਾ ਬਣਾਉਣ ਸਮੇਂ ਸਿੱਖਾਂ ਨੇ ਭਾਰਤੀ ਪੰਜਾਬ ਵਿਚ ਪੰਜਾਬੀ ਬੋਲੀ ਤੇ ਪੰਜਾਬੀ ਸਭਿਆਚਾਰ ਨੂੰ ਕਾਇਮ ਰੱਖਣ ਦੀ ਕੋਸ਼ਿਸ਼ ਕੀਤੀ, ਪਰ ਕੁੱਝ ਆਪਣੀ ਨਾ ਸਮਝੀ ਤੇ ਕੁੱਝ ਕੇਂਦਰ ਦੀ ਚੁਸਤੀ-ਚਲਾਕੀ ਦੇ ਕਾਰਨ ਪੁਰਾਤਨ ਸਮੇਂ ਤੋਂ ਲੈ ਕੇ ਮੱਧਕਾਲੀ ਪੰਜਾਬ ਦੇ ਤਕਰੀਬਨ **1/6** ਹਿੱਸੇ ਦੀ ਪ੍ਰਾਪਤੀ ਹੀ ਪੰਜਾਬ ਦੇ ਪੰਥਕ ਆਗੂਆਂ ਤੇ ਸਿਆਸੀ ਲੀਡਰਾਂ ਦੇ ਹੱਥ ਆਈ। ਹਿਮਾਚਲ ਤੇ ਹਰਿਆਣਾ ਪ੍ਰਦੇਸ਼ ਵੱਖਰੇ ਪ੍ਰਾਂਤ ਬਣ ਗਏ। ਪੰਜਾਬ ਵਿਚੋਂ ਇਸ ਦੀ ਰਾਜਧਾਨੀ ਚੰਡੀਗੜ੍ਹ ਮਨਫੀ ਹੋ ਗਈ। ਬਸ 'ਹੀਰ ਨੂੰ ਲੈ ਗਏ ਖੇੜੇ, ਰਾਂਝੇ ਰਹਿ ਗਏ ਮੱਝਾਂ ਚਾਰਦੇ' ਜਿਹੀ ਸੁਥਰੀ ਸਾਡੇ ਨਾਲ ਹੋਈ ਹੈ।

ਸੋ ਪੰਜਾਬੀ ਸੂਬਾ ਤਾਂ ਹੁਣ ਉਹ ਖੇਤਰ ਹੈ, ਜਿਹੜਾ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਬਣਾਉਣ ਤੋਂ ਬਾਅਦ ਬਚਿਆ ਹੈ। ਪਰ ਜ਼ਿਕਰਯੋਗ ਹੈ ਕਿ ਪੰਜਾਬ ਭਾਵੇਂ ਕਿਸੇ ਰੂਪ ਵਿਚ ਵੀ ਦੇਸ਼ ਦੇ ਨਕਸ਼ੇ ਉਤੇ ਉਭਰਿਆ ਹੈ ਤਾਂ ਇਸ ਨੇ ਦੇਸ਼ ਦੀ ਰੱਖਿਆ ਹੀ ਕੀਤੀ ਹੈ। ਪਰ ਪੰਜਾਬ ਹੁਣ ਹੋਰ ਵੀ ਕਈ ਰਾਜਨੀਤਿਕ, ਆਰਥਿਕ ਤੇ ਸਮਾਜਿਕ ਕਰੋਪੀਆਂ ਦੇ ਧੱਕੇ ਚੜ੍ਹ ਗਿਆ ਹੈ। ਇਸ ਲਈ ਹੁਣ ਸਾਨੂੰ ਆਪਣੇ ਅਧਿਕਾਰਾਂ ਨਾਲੋਂ ਪੰਜਾਬ ਪ੍ਰਤੀ ਆਪਣੇ ਫਰਜ਼ਾਂ ਨੂੰ ਪਛਾਨਣ ਦੀ ਕਿਤੇ ਵਧ ਲੋੜ ਹੈ। ਇਸ ਸੰਦਰਭ ਵਿਚ ਪੰਜਾਬ ਦਾ ਅੰਨ-ਪਾਣੀ ਛਕਣ ਵਾਲੇ ਪੌਣੇ ਤਿੰਨ ਕਰੋੜ ਲੋਕ ਕੀ ਕਦੇ ਦੂਰਅੰਦੇਸ਼ੀ ਤੋਂ ਕੰਮ ਲੈਣਗੇ? ਹੁਣ ਸਮੇਂ ਦੀ ਮੰਗ ਹੈ ਕਿ ਪੰਜਾਬ ਦੇ ਸ਼ਾਨਾਮੱਤੇ ਇਤਿਹਾਸਿਕ ਪਿਛੋਕੜ ਦੀ ਕਦੇ ਸਾਰ ਲਈ ਜਾਵੇ ਅਤੇ ਆਪਣੇ ਭਵਿੱਖ ਬਾਰੇ ਸੋਚਿਆ ਜਾਵੇ।

# 3

# ਸਾਡੇ ਕੌਮੀ ਸਰੋਕਾਰ ਤੇ ਫ਼ਿਕਰ-ਫ਼ਾਕੇ

ਅੱਜ ਪੰਜਾਬ ਤੇ ਪੰਜਾਬੀਅਤ ਦੇ ਸਾਹਮਣੇ ਇੰਨੇ ਧੁਖਦੇ-ਭਖਦੇ ਮਸਲੇ ਖੜ੍ਹੇ ਹਨ ਕਿ ਸਾਰਾ ਪੰਜਾਬ ਹੀ ਭਖ ਰਿਹਾ ਹੈ। ਜਦੋਂ ਅਸੀਂ ਇਸ ਸੰਦਰਭ ਵਿਚ ਪੰਜਾਬ ਦੇ ਇਤਿਹਾਸਿਕ ਪਿਛੋਕੜ 'ਤੇ ਝਾਤੀ ਮਾਰਦੇ ਹਾਂ ਤਾਂ ਸਪਸ਼ਟ ਹੁੰਦਾ ਹੈ ਕਿ ਪੰਜਾਬ ਹਮੇਸ਼ਾਂ ਹੀ ਦੇਸ਼ ਦਾ ਅੰਨਦਾਤਾ ਤੇ ਬਲਭੁਜਾ ਰਹਿਣ ਦੇ ਬਾਵਜੂਦ ਵੀ ਗਹਿਰ-ਗੰਭੀਰ ਸਮੱਸਿਆਵਾਂ ਦੇ ਕਾਰਨ ਫੰਡਿਆ ਤੇ ਸੰਤਾਪਿਆ ਰਿਹਾ ਹੈ। ਵਿਹੁ ਮਾਤਾ ਨੇ ਪਤਾ ਨਹੀਂ ਪੰਜਾਬ ਦੇ ਕਿਹੋ ਜਿਹੇ ਲੇਖ ਲਿਖੇ ਹਨ ਕਿ ਇਸ ਦੀ ਧਰਤੀ 'ਤੇ ਸੇਹ ਦਾ ਤਕਲਾ ਸਦਾ ਹੀ ਗੱਡਿਆ ਰਿਹਾ ਹੈ।

ਸਿਕੰਦਰ, ਨਾਦਰ ਤੇ ਅਬਦਾਲੀ ਵਰਗੇ ਅਨੇਕਾਂ ਧਾੜਵੀ ਇਥੇ ਆਏ। ਮੱਧ ਕਾਲ ਦੇ ਪੰਜਾਬ ਵਿਚ ਇਕ ਬਹੁਤ ਹੀ ਪ੍ਰਚੱਲਿਤ ਤੇ ਪ੍ਰਸਿੱਧ ਅਖਾਣ 'ਕਾਬਲ ਜੰਮਿਆਂ ਨਿੱਤ ਮੁਹਿੰਮਾਂ' ਹੁੰਦਾ ਸੀ, ਜੋ ਕਿ ਸਮਾਂ ਪੈ ਕੇ ਪੰਜਾਬ ਦੇ ਜੰਮੇ ਪੰਜਾਬੀਆਂ ਵਾਸਤੇ ਹੀ ਮਕਬੂਲ ਹੋ ਗਿਆ। ਪੰਜਾਬ ਸਿਕੰਦਰ ਦੇ ਹਮਲੇ ਤੋਂ ਵੀ ਪਹਿਲਾਂ ਸਰਹੱਦੀ ਸੂਬਾ ਹੋਣ ਕਰਕੇ ਮਿਸਰੀ ਤੇ ਇਰਾਨੀ ਸਭਿਅਤਾਵਾਂ ਦਾ ਸ਼ਿਕਾਰ ਹੋਇਆ ਤੇ ਫਿਰ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਸਮੇਂ ਤੱਕ ਧਾੜਵੀਆਂ ਦੀਆਂ ਇਥੇ ਧਾੜਾਂ ਦੀਆਂ ਧਾੜਾਂ ਹੀ ਪੈਂਦੀਆਂ ਰਹੀਆਂ। ਫਿਰ ਮੁਦੱਤਾਂ ਬਾਅਦ ਇਹ ਸਿਰਫ ਸਿੱਖ ਰਾਜ ਸਮੇਂ ਹੀ ਹੋ ਸਕਿਆ ਕਿ ਪੰਜਾਬ ਨੇ ਅਫਗਾਨਿਸਤਾਨ ਵਲੋਂ ਆਉਂਦੇ ਧਾੜਵੀਆਂ ਨੂੰ ਸਦਾ-ਸਦਾ ਵਾਸਤੇ ਠੱਲ੍ਹ ਪਾ ਦਿੱਤੀ, ਸਗੋਂ ਪੰਜਾਬ ਦੀਆਂ ਸਰਹੱਦਾਂ ਨੂੰ ਅਸ਼ੋਕ ਤੇ ਕਨਿਸ਼ਕ ਵਾਂਗੂੰ ਕਾਬਲ ਤੇ ਕੰਧਾਰ ਦੀਆਂ ਸਰਹੱਦ ਤੱਕ ਜਾ ਜੋੜਿਆ।

ਫਿਰ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਤੱਕ ਅੰਗਰੇਜ਼ ਪੰਜਾਬ ਵਿਚ ਸੰਨ 1846 ਵਿਚ ਆਏ ਤੇ 1947 ਤੱਕ ਛਾਏ ਰਹੇ। ਉਹ ਆਪਣਾ ਇਤਿਹਾਸ, ਸਾਹਿਤ ਤੇ ਸਭਿਆਚਾਰ ਆਪਣੇ ਨਾਲ ਲਿਆਏ। ਫਿਰ 1947 ਵਿਚ ਜਾਂਦੇ-ਜਾਂਦੇ, ਉਹ ਸਾਨੂੰ ਪੰਜਾਬ ਦੀ ਅਣਹੋਣੀ ਵੰਡ ਦੀ ਮਾੜੀ ਸੌਗਾਤ ਦੇਣ ਦੇ ਨਾਲ-ਨਾਲ ਆਪਣੀ ਪੱਛਮੀ ਤਹਿਜ਼ੀਬ ਤੇ ਤਰਜ਼ੇ ਜ਼ਿੰਦਗੀ ਦਾ ਸੰਧਾਰ੍ਹਾ ਦੇ ਕੇ ਚਲਦੇ ਬਣੇ। ਜਿਸ ਦੇ ਕਾਰਨ ਅਸੀਂ ਸਭਿਆਚਾਰ ਦੇ ਪੱਖੋਂ ਨਾ ਘਰ ਦੇ ਤੇ ਨਾ ਘਾਟ ਦੇ ਰਹੇ।

ਫਿਰ 1947 ਵਿਚ ਦੇਸ਼ ਦੀ ਅਣਹੋਣੀ ਵੰਡ ਦੇ ਰੂਪ ਵਿਚ ਕਤਲੋਗਾਰਤ ਤੇ ਉਜਾੜੇ ਦੇ ਅਤ੍ਰਿਪਤ ਦਾਵਾਨਲ ਦਾ ਕਟਕ ਆ ਚੜ੍ਹਿਆ। ਹਾਲੇ ਪੰਜਾਬ ਨੇ ਦਮ ਵੀ ਨਹੀਂ ਲਿਆ ਸੀ ਕਿ ਪੰਜਾਬੀ ਸੂਬੇ ਦੀ ਤੱਤੀ ਖੀਰ ਨੇ ਪੰਜਾਬੀਆਂ ਦੇ ਮੂੰਹ ਲੂਹ ਦਿੱਤੇ। ਖੈਰ! ਬਾਕੀ ਤਾਂ ਇਤਿਹਾਸ ਹੈ; ਪਰ ਜੋ ਪੰਜਾਬੀਆਂ ਦੀ ਹੋਣੀ ਦੇ ਰੂਪ ਵਿਚ ਪੰਜਾਬੀ ਸੂਬੇ ਦੇ ਕਲਹ-ਕਲੇਸ਼ ਦਾ ਜੋ ਸੰਤਾਪ ਹੈ, ਉਸ ਦਾ ਰੇੜਕਾ ਹੁਣ ਤੱਕ ਵੀ ਮੁਕਣ

ਵਿਚ ਨਹੀਂ ਆ ਰਿਹਾ।

ਇਸ ਤਰ੍ਹਾਂ ਹੀ ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਸ਼ਬਦਾਂ ਵਿਚ ਅਸੀਂ ਗੋਰੇ ਸਾਹਿਬਾਂ ਤੋਂ ਬਰਾਊਨ ਭਾਵ ਕਣਕਵੰਨੇ ਦੇਸੀ ਸਾਹਿਬ ਬਣ ਕੇ ਸਰਕਾਰ ਦੀ ਪ੍ਰਸ਼ਾਸਨਿਕ ਵਿਵਸਥਾ 'ਤੇ ਭਾਰੂ ਹੋ ਚੁਕੇ ਹਾਂ। ਅਸੀਂ ਅੰਗਰੇਜ਼ ਦੀ ਰਾਜਾ ਤੇ ਗੁਲਾਮ ਵਰਗੀ ਪ੍ਰਸ਼ਾਸਨਿਕ ਪ੍ਰਣਾਲੀ ਦੀ 'ਹਮ ਕੋ-ਟੁਮ ਕੋ' ਨੂੰ ਹੀ ਬਦਲਵੇਂ ਰੂਪ ਵਿਚ ਹਾਕਮ ਤੇ ਦਾਸ ਦੀ ਭੈੜੀ ਪ੍ਰਥਾ ਬਣਾਕੇ ਅਪਣਾ ਲਿਆ। ਸੋ! ਹੁਣ ਸਾਡੀ ਸਰਕਾਰੀ ਵਿਵਸਥਾ ਅਨੁਸਾਰ ਅਸੀਂ ਆਪਣਿਆਂ ਦੀ ਹੀ 'ਬੰਦਾ ਭਗਤੀ' ਤੇ ਆਪਣੀ ਹੀ 'ਜੇਬ ਸੇਵਾ' ਦੀਆਂ ਰਹੁ-ਰੀਤਾਂ ਨੂੰ ਅਪਣਾ ਕੇ ਲੋਕ ਸੇਵਾ ਦੀ ਪ੍ਰੰਪਰਾ ਨੂੰ ਕਿਤੇ ਜੋਗਾ ਵੀ ਨਹੀਂ ਛੱਡਿਆ।

ਸਗੋਂ ਹੁਣ ਤਾਂ ਸਾਡੇ ਸਮਾਜ ਵਿਚ ਤੇ ਖਾਸ ਕਰਕੇ ਸਾਡੀ ਰਾਜਨੀਤੀ ਵਿਚ ਅਫ਼ਸੋਸਜਨਕ ਸਥਿਤੀ ਇਹ ਬਣ ਚੁਕੀ ਹੈ ਕਿ ਅਸੀਂ ਆਪਣੇ ਗੁਰੂਆਂ, ਪੀਰਾਂ ਤੇ ਸ਼ਹੀਦਾਂ ਦੇ ਨਾਮ 'ਤੇ ਵੀ ਰਾਜਨੀਤੀ ਕਰਦੇ ਹਾਂ। ਅੰਗਰੇਜ਼ੀ ਦਾ ਅਖਾਣ ਹੈ ਕਿ 'ਸੈਟਨ ਸਾਈਟਿੰਗ ਸਕਰਿਪਚਰਜ਼' ਭਾਵ ਸ਼ੈਤਾਨ ਗ੍ਰੰਥਾਂ ਦੀ ਭਾਸ਼ਾ ਬੋਲਦਾ ਹੈ। ਅੱਜ ਅਜਿਹਾ ਕੋਝਾ ਕਿਰਦਾਰ ਤੇ ਚਲਣ ਸਾਡੇ ਸਮਾਜਿਕ ਤੇ ਰਾਜਨੀਤਿਕ ਜੀਵਨ ਵਿਚ ਵੇਖਣ ਨੂੰ ਮਿਲ ਰਿਹਾ ਹੈ। ਪਰ ਸਾਨੂੰ ਇਸ ਨਿੰਮ ਵਰਗੀ ਕੌੜੀ, ਪਰ ਗੁਣਕਾਰੀ ਸੱਚਾਈ ਨੂੰ ਜਾਨਣ ਤੇ ਸਮਝਣ ਦੀ ਲੋੜ ਹੈ ਕਿ ਜਿਹੜੀਆਂ ਕੌਮਾਂ ਆਪਣੇ ਕੌਮੀ ਰਹਿਬਰਾਂ ਤੇ ਸ਼ਹੀਦਾਂ ਨੂੰ ਭੁੱਲ ਜਾਂਦੀਆਂ ਹਨ, ਉਨ੍ਹਾਂ ਕੌਮਾਂ ਦੀ ਵੀ ਰਾਮ ਸੱਤ ਬੋਲ ਜਾਂਦੀ ਹੈ। ਫਿਰ ਜਿਹੜੀਆਂ ਕੌਮਾਂ ਆਪਣੇ ਗ਼ਰੀਬ ਤੇ ਪੱਛੜੇ ਵਰਗਾਂ ਦੀ ਸਾਰ ਲੈਣ ਦੀ ਬਜਾਏ ਉਨ੍ਹਾਂ ਦਾ ਸ਼ੋਸ਼ਣ ਕਰਦੀਆਂ ਹਨ, ਉਹ ਕੌਮਾਂ ਕਦੇ ਸਵੈਮਾਣ ਦੀ ਜ਼ਿੰਦਗੀ ਨਹੀਂ ਜਿਊਂ ਸਕਦੀਆਂ। ਇਸ ਵਾਸਤੇ ਕੌਮ ਨੂੰ ਤੇ ਖਾਸ ਕਰਕੇ ਸਾਡੇ ਸਿਆਸੀ ਆਗੂਆਂ ਨੂੰ 'ਮਨਸੂਰ ਉਸਮਾਨੀ' ਦੀ ਚਿਤਾਵਨੀ ਭਰੀ ਵੰਗਾਰ ਨੂੰ ਸਮਝਣ ਦੀ ਲੋੜ ਹੈ।

*ਉਜੜੇ ਲੋਗੋਂ ਕੀ ਤਬਾਹੀ ਪੇ ਸਿਆਸਤ ਨਾ ਕਰੋ*
*ਅਪਨੇ ਪੁਰਖੋਂ ਕੇ ਅਸੂਲੋਂ ਸੇ ਬਗਾਵਤ ਨਾ ਕਰੋ*

ਬੱਸ ਇਸ ਸੰਦਰਭ ਵਿਚ ਗਾਲਿਬਨ ਅਸੀਂ ਕੁਲ ਮਿਲਾ ਕੇ ਆਪਣੀ ਪੂਰਬੀ ਸੰਸਕ੍ਰਿਤੀ ਤੇ ਅੰਗਰੇਜ਼ਾਂ ਦੇ ਪੱਛਮੀ ਸਭਿਆਚਾਰ ਦੇ ਦਰਮਿਆਨ 'ਦੇਸੀ ਘੋੜੀ ਤੇ ਵਲਾਇਤੀ ਦੁਲੱਤੀਆਂ' ਵਰਗੇ ਤੌਰ-ਤਰੀਕਿਆਂ ਨੂੰ ਅਪਣਾ ਲਿਆ ਹੈ। ਇਸ ਲਈ ਅਸੀਂ ਨਾ ਇਧਰ ਦੇ ਰਹੇ ਤੇ ਨਾ ਹੀ ਉਧਰ ਦੇ ਰਹੇ। ਇਸ ਤਰ੍ਹਾਂ ਦੀ ਦੁਵੱਲੀ ਤੇ ਦੋਗਲੀ ਜਿਹੀ ਮਾਨਸਿਕਤਾ ਨੇ ਸਾਡੇ ਲਈ ਇੰਨੇ ਕੁ ਮਸਲੇ ਖੜ੍ਹੇ ਕਰ ਦਿੱਤੇ ਹਨ ਕਿ ਅੰਗਰੇਜ਼ ਦੇ ਚਲੇ ਜਾਣ ਤੋਂ 65 ਸਾਲ ਬਾਅਦ ਵੀ ਉਸ ਦੀ ਗੁਲਾਮੀ ਦਾ ਪਰਛਾਵਾਂ ਸਾਡਾ ਖਹਿੜਾ ਨਹੀਂ ਛੱਡ ਰਿਹਾ। ਸਗੋਂ ਉਨ੍ਹਾਂ ਦਾ ਸਭਿਆਚਾਰ ਸਾਡੇ ਸਮਾਜ ਤੇ ਸਾਡੇ ਨਿਜ਼ਾਮ

'ਤੇ ਅਮਰ ਵੇਲ ਵਾਂਗੂੰ ਛਾ ਚੁਕਾ ਹੈ ਜਿਸ ਦੇ ਕਾਰਨ ਸਾਨੂੰ ਅਜ਼ਾਦੀ ਦਾ ਅਹਿਸਾਸ ਹੀ ਨਹੀਂ ਹੋ ਰਿਹਾ।

ਸਾਡੀ ਦੰਭੀ ਤੇ ਦੋਗਲੀ ਮਾਨਸਿਕਤਾ ਦੇ ਕਾਰਨ ਅਸੀਂ ਆਪਸੀ ਫੁੱਟ, ਬੇਵਿਸ਼ਵਾਸੀ, ਦੰਭ ਤੇ ਝੂਠੇ ਦਿਖਾਵੇ ਦਾ ਸ਼ਿਕਾਰ ਰਹੇ ਹਾਂ। ਅਸੀਂ ਹੁੰਦੇ ਕੁੱਝ ਹਾਂ ਤੇ ਦਿਖਾਉਂਦੇ ਕੁੱਝ ਹੋਰ ਹਾਂ। ਜਿਸ ਦੇ ਕਾਰਨ ਅਸੀਂ ਨਾ ਤਾਂ ਆਪਣੇ ਰੱਬ ਨੂੰ ਤੇ ਨਾ ਹੀ ਆਪਣੇ ਇਸ਼ਟ ਨੂੰ ਸੱਚੇ ਹਾਂ। ਫਿਰ ਹੋਰ ਤਾਂ ਹੋਰ ਅਸੀਂ ਤਾਂ ਆਪਣੇ ਆਪ ਨੂੰ ਵੀ ਸੱਚੇ ਨਹੀਂ ਹਾਂ, ਸਗੋਂ ਸੱਚੀ ਗਲ ਤਾਂ ਇਹ ਹੈ ਕਿ ਅਸੀਂ ਆਪਣੇ-ਆਪ ਤੋਂ ਵੀ ਝੂਠੇ ਹਾਂ। ਭਾਵੇਂ ਬਾਬਾ ਨਾਨਕ ਦੇ ਸ਼ਬਦਾਂ ਵਿਚ "**ਸਰਮ ਧਰਮ ਦੁਇ ਛਪਿ ਖਲੋਇ, ਕੂੜ ਫਿਰੈ ਪਰਧਾਨ ਵੇ ਲਾਲੋ॥**" ਦਾ ਹੋਕਾ-ਗਦੌੜਾ ਫਿਰ ਰਿਹਾ ਹੈ, ਪਰ ਫਿਰ ਵੀ ਇਸ ਚਿਤਾਵਨੀ ਨੂੰ ਬਹੁਤ ਹੀ ਥੋੜੇ ਲੋਕ ਸਮਝਦੇ ਹਨ।

ਫਿਰ ਸਿੱਤਮ ਇਹ ਹੈ ਕਿ ਅਜ ਸਾਡੀ ਗੁਲਾਮ ਤੇ ਬਿਮਾਰ ਮਾਨਸਿਕਤਾ ਹੀ ਸਾਡੀ ਸਭ ਤੋਂ ਵੱਡੀ ਕਮਜ਼ੋਰੀ ਹੈ। ਇਸ ਤੋਂ ਇਲਾਵਾ ਸਾਡੇ ਸਵੈਮਾਣਹੀਣ ਜੀਵਨਸ਼ੈਲੀ ਤੇ ਉਸ ਤੋਂ ਅੱਗੇ ਸਾਡੀ ਚਾਪਲੂਸੀ ਕਰਨ-ਕਰਾਉਣ ਦੀ ਆਦਤ ਤਕਰੀਬਨ ਸਾਡੀਆਂ ਹੋਰ ਸਾਰੀਆਂ ਮੁਸ਼ਕਿਲਾਂ ਦੀ ਜੜ੍ਹ ਹੈ। ਸਾਡੀ ਵੱਡੀ ਸਮਸਿਆ ਇਹ ਵੀ ਹੈ ਕਿ ਅਸੀਂ ਖੁਦ ਤੇ ਖਾਸ ਕਰਕੇ ਸਾਡੇ ਸਿਆਸੀ ਆਗੂ ਸਰਮਾਏਦਾਰਾਂ ਦਾ ਖੋਰਸਾਨਾਂ ਤੇ ਅਖੌਤੀ ਬਾਬਿਆਂ ਦੀ ਸ਼ਾਨੀ ਭਰਦੇ ਹਾਂ; ਪਰ ਆਪਣੇ ਸਮਾਜ ਦੇ ਗਰੀਬ ਵਰਗਾਂ ਤੋਂ ਝਾੜੂ ਬਰਦਾਰੀ ਵਜੋਂ ਆਪਣੀ ਝਾੜੂ-ਬੁਹਾਰੀ ਦੀ ਹਮੇਸ਼ਾਂ ਤਵੱਕੋ ਕਰਦੇ ਹਾਂ।

ਫਿਰ ਦੁਖਦਾਈ ਗੱਲ ਇਹ ਵੀ ਇਹ ਹੈ ਕਿ ਅਜ਼ਾਦੀ ਤੋਂ ਬਾਅਦ ਵੀ 1965 ਤੇ 1971 ਵਿਚ ਪਾਕਿਸਤਾਨ ਨਾਲ ਲੜਾਈਆਂ ਵਿਚ ਸਭ ਤੋਂ ਵੱਧ ਜਾਨੀ ਤੇ ਮਾਲੀ ਨੁਕਸਾਨ ਪੰਜਾਬ ਨੂੰ ਹੀ ਝੱਲਣਾ ਪਿਆ ਹੈ। ਬੱਸ ਕੁੱਝ ਕੁ ਤਾਂ ਬੇਗਾਨਿਆਂ ਨੇ ਤੇ ਕੁੱਝ ਆਪਣਿਆਂ ਨੇ ਪੰਜਾਬ ਨੂੰ ਮਾਰ ਲਿਆ ਹੈ, ਨਹੀਂ ਤਾਂ; ਅਸੀਂ, ਕੀਹਦੇ ਦੇਣਦਾਰ ਸੀ? ਅੱਜ ਦੇ ਦਿਨ ਸਾਰੇ ਦੇਸ਼ ਨੂੰ ਇੰਨੇ ਮਸਲੇ ਦਰਪੇਸ਼ ਨਹੀਂ ਹਨ ਕਿ ਜਿੰਨੇ ਮਾਮਲੇ ਇਕੱਲੇ ਪੰਜਾਬ ਦੀ ਨਿੱਕੀ ਜਿੰਦ ਨੂੰ ਪਏ ਹੋਏ ਹਨ। ਪਰ ਇਹ ਕੁਨੀਨ ਵਰਗੀ ਕੌੜੀ ਸਚਾਈ ਹੈ ਕਿ ਇਹ ਬਹੁਤਾ ਖਲਜਗਣ ਸਾਡਾ ਆਪਣਾ ਹੀ ਸਹੇੜਿਆ ਹੋਇਆ ਹੈ।

ਅੱਜ ਅਫਸੋਸ ਹੈ ਕਿ ਪੰਜਾਬੀਆਂ ਦੀ ਜੋ ਵਿਲੱਖਣ ਤੇ ਅੱਡਰੀ ਪਛਾਣ ਸਾਡੀ ਮਾਂ ਬੋਲੀ ਪੰਜਾਬੀ ਤੇ ਸਾਡੇ ਅਮੀਰ ਸਭਿਆਚਾਰ ਦੇ ਸਦਕਾ ਬਣੀ ਸੀ, ਹੁਣ ਉਹ ਹੀ ਖੇਰੂੰ-ਖੇਰੂੰ ਹੋ ਕੇ ਕੱਖਾਂ-ਕਾਣਾਂ ਵਾਂਗੂੰ ਉੱਡ ਰਹੀ ਹੈ। ਫਿਰ ਪੰਜਾਬੀਆਂ ਦੀ ਰੀੜ੍ਹ ਦੀ ਹੱਡੀ ਅਖਵਾਉਂਦੀ ਕਿਰਸਾਣੀ ਟੁੱਟ ਰਹੀ ਹੈ ਤੇ ਕਿਰਸਾਣ ਦੀ ਇੱਜ਼ਤ-ਆਬਰੂ ਕੱਖੋਂ ਹੌਲੀ ਹੋ ਕੇ ਖਿੰਡ-ਪੁੰਡ ਰਹੀ ਹੈ। ਫਿਰ ਮਹਿੰਗਾਈ ਦੀ ਭੂਤਨੀ ਵਾਛਾਂ ਅੱਡੀਂ ਆ ਰਹੀ ਹੈ ਅਤੇ ਭ੍ਰਿਸ਼ਟਾਚਾਰ ਤੇ ਬੇਰੁਜ਼ਗਾਰੀ ਦਾ ਦਿਓ ਆਦਮ-ਬੋ, ਆਦਮ-ਬੋ ਕਰਦਾ ਆ

ਰਿਹਾ ਹੈ। ਇਕ ਪਾਸੇ ਪੱਛਮੀ ਸਭਿਅਤਾ ਦਾ ਲੱਚਰਵਾਦ ਸਾਡੀਆਂ ਨੈਤਿਕ ਤੇ ਸਮਾਜਿਕ ਕਦਰਾਂ ਕੀਮਤਾਂ ਨੂੰ ਗਰੱਸ ਰਿਹਾ ਹੈ ਤੇ ਦੂਜੇ ਪਾਸੇ ਨਸ਼ੇ ਪੱਤਿਆਂ ਦਾ ਤੂਫ਼ਾਨੀ ਦਰਿਆ ਚੜ੍ਹਿਆ ਖੜ੍ਹਾ ਹੈ।

ਇਥੇ ਪੰਜਾਬੀਆਂ ਦੀ ਪਛਾਣ ਤੇ ਸਾਡੀ ਮਾਂ ਬੋਲੀ ਦੀ ਸਾਡੇ ਹੱਥੋਂ ਹੀ ਹੋ ਰਹੀ ਦੁਰਦਸ਼ਾ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਜਿਸ ਕੌਮ ਤੇ ਸਮਾਜ ਕੋਲ ਆਪਣੀ ਬੋਲੀ ਹੀ ਨਹੀਂ ਹੁੰਦੀ, ਉਸ ਦੀ ਪਛਾਣ ਤਾਂ ਕੀ ਹੋਂਦ-ਹਸਤੀ ਵੀ ਨਹੀਂ ਰਹਿੰਦੀ। ਇਸ ਪ੍ਰਸੰਗ ਵਿਚ ਮੈਂ ਆਪਣੀ ਮਾਂ ਬੋਲੀ ਪੰਜਾਬੀ ਤੇ ਸਚੀਂ-ਮੁਚੀਂ ਆਪਣੀ ਮਾਸੀ ਜਿਹੀ ਉਰਦੂ ਜ਼ੁਬਾਨ ਦੀ ਸਾਂਝ ਦੀ ਸਿਫ਼ਤ ਤੇ ਸਲਾਹੁਤਾ ਕਰਨੀ ਚਾਹਾਂਗਾ। ਜਦੋਂ ਤੋਂ ਅਸੀਂ ਉਰਦੂ ਨੂੰ ਬਾਰਡਰ ਤੋਂ ਪਰ੍ਹਾਂ ਤੜੀਪਾਰ ਕੀਤਾ ਹੈ ਤਾਂ ਉਦੋਂ ਤੋਂ ਹੀ ਅਸੀਂ ਇਕ ਸਭਿਆਚਾਰਕ ਦੁਰਗਤੀ ਦੇ ਸ਼ਿਕਾਰ ਬਣੇ ਹੋਏ ਹਾਂ। ਇਸ ਪਖੋਂ ਅਸੀਂ ਅਦਬ, ਦਸਤੂਰ, ਨਫ਼ਾਸਤ, ਸਲੀਕਾ ਤੇ ਕਰੀਨਾ ਮਤਲਬ ਕਿ ਤਹਿਜ਼ੀਬੋ-ਤਮੱਦਨ ਸਭ ਕੁਝ ਭੁਲ ਰਹੇ ਹਾਂ।

ਸਗੋਂ ਅਸੀਂ 50-60 ਸਾਲ ਪਹਿਲਾਂ ਦੀਆਂ ਸਾਡੀਆਂ ਸਦਾਚਾਰ ਤੇ ਨੈਤਿਕ ਕਦਰਾਂ ਕੀਮਤਾਂ ਨਾਲ ਸਰਾਬੋਰ ਜੀਵਨ ਸ਼ੈਲੀ ਨੂੰ ਵੀ ਛਡਦੇ ਜਾ ਰਹੇ ਹਾਂ। ਗਰਜ਼ ਇਹ ਕਿ ਅਸੀਂ ਆਪਣੇ ਸਭਿਆਚਾਰ ਦੀਆਂ ਵਧੀਆ ਸਿਨਫ਼ਾਂ ਤੇ ਸਿਫ਼ਤਾਂ ਨਾਲ ਸਰਸ਼ਾਰ ਆਪਣੇ ਵਿਰਸੇ -ਵਿਰਾਸਤ ਨੂੰ ਵੀ ਭੁਲਦੇ-ਭੁਲਦੇ ਭੁਲ ਹੀ ਗਏ ਹਾਂ। ਹੋਰ ਤਾਂ ਹੋਰ, ਅਸੀਂ ਆਪਣੀ ਪੰਜਾਬੀ ਤੇ ਉਰਦੂ ਜ਼ੁਬਾਨ ਦੀ ਸਾਂਝੀ ਸ਼ਾਇਸਤਗੀ ਤੇ ਮਿਠਾਸ ਨੂੰ ਤਾਂ ਭੁਲੇ ਹੀ ਹਾਂ; ਸਗੋਂ ਜ਼ਿੰਦਗੀ ਦੀ ਸੋਹਣੀ ਤਰਜ਼ ਤੇ ਤਰੱਨਮ ਤੋਂ ਵੀ ਮਹਿਰੂਮ ਹੋ ਗਏ ਹਾਂ।

ਮੁੱਕਦੀ ਗੱਲ ਇਹ ਹੈ ਕਿ ਸਮਾਜ ਵਿਚ ਅਦਬੋ-ਅਦਾਬ ਤੇ ਸ਼ਾਇਸਤਗੀ ਤੋਂ ਬਿਨਾਂ ਸਾਡੀ ਤਹਿਜ਼ੀਬ ਲੰਗੜੀ ਹੋ ਗਈ ਹੈ ਤੇ ਸਾਡਾ ਸਭਿਆਚਾਰ ਊਣਾ-ਬੌਣਾ ਹੋ ਗਿਆ ਹੈ। ਫਿਰ ਉਰਦੂ ਜ਼ੁਬਾਨ ਦੀ ਲਜ਼ਤ ਭਰੀ ਚਾਸ਼ਨੀ ਤੋਂ ਬਿਨਾਂ ਸਾਡਾ ਸਾਹਿਤ ਯਤੀਮ ਜਿਹਾ ਹੋ ਗਿਆ ਹੈ। ਇਥੇ ਜ਼ਿਕਰ ਯੋਗ ਹੈ ਕਿ ਅਸੀਂ ਖੁਦ ਅਜ਼ਾਦੀ ਤੋਂ ਬਾਅਦ ਅੰਗਰੇਜ਼ ਹਾਕਮਾਂ ਦੀ ਪੈੜ ਵਿਚ ਪੈੜ ਧਰਨ ਤੇ ਰੀਸ ਕਰਨ ਦੀ ਵਹਿਵਤ ਦੇ ਕਾਰਨ ਹੁਣ ਤੱਕ ਵੀ ਆਪਣੀ ਮਾਂ ਬੋਲੀ ਪੰਜਾਬੀ ਨਾਲੋਂ ਵੀ ਵੱਧ ਅੰਗਰੇਜ਼ੀ ਭਾਸ਼ਾ ਨੂੰ ਹੀ ਤਰਜੀਹ ਦੇ ਰਹੇ ਹਾਂ। ਇਸ ਤਰ੍ਹਾਂ ਨਵੀਆਂ ਤਕਨੀਕੀ ਫ਼ਿਜ਼ਾਵਾਂ ਅਨੁਸਾਰ ਬੇਸ਼ੱਕ ਅਸੀਂ ਸੰਸਾਰਿਕ ਪੱਧਰ 'ਤੇ ਤਾਂ ਪ੍ਰਾਪਤੀਆਂ ਕੀਤੀਆਂ ਹਨ, ਪਰ ਸੰਸਕਾਰਿਕ ਤੇ ਸਭਿਆਚਾਰਕ ਪੱਧਰ 'ਤੇ ਅਸੀਂ ਨੁਕਸਾਨ ਹੀ ਖਾਧਾ ਹੈ।

ਢਾਈ ਹਰਫੀ ਗੱਲ ਇਹ ਹੈ ਕਿ ਪੰਜਾਬ ਦੀ ਸਥਿਤੀ ਕੁੱਲ ਮਿਲਾ ਕੇ 'ਜੁੱਤੀ ਕਸੂਰੀ ਪੈਰੀਂ ਨਾ ਪੂਰੀ ਹਾਏ-ਓ-ਰੱਬਾ ਜਿਨ੍ਹਾਂ ਰਾਹਾਂ ਦੀ ਮੈਂ ਸਾਰ ਨਾ ਜਾਣਾ, ਉਨ੍ਹੀਂ ਰਾਹੀਂ ਮੈਨੂੰ ਤੁਰਨਾ ਪਿਆ' ਜਿਹੀ ਬਣੀ ਹੋਈ ਹੈ।

ਬੇਸ਼ੱਕ ਇਸ ਸਭ ਕਾਸੇ ਲਈ ਬਹੁਤੀ ਹੱਦ ਤੱਕ ਅਸੀਂ ਆਪ ਹੀ ਜ਼ਿੰਮੇਵਾਰ ਹਾਂ।

ਅਸੀਂ ਭੁੱਖੇ ਜੱਟ ਕਟੋਰਾ ਲੱਭਾ ਪਾਣੀ ਪੀ ਪੀ ਆਫਰਿਆ ਦੇ ਅਖਾਣ ਅਨੁਸਾਰ ਅਜ਼ਾਦੀ ਤੇ ਖੁਸ਼ਹਾਲੀ ਨੂੰ ਇਕ ਨਸ਼ੇੜੀ ਦੀ ਨਸ਼ਈ ਖੁਮਾਰੀ ਵਾਂਗੂੰ ਮਾਣਿਆ ਹੈ। ਹੁਣ ਜਦੋਂ ਸਾਨੂੰ ਸੁਰਤ ਜਿਹੀ ਆਈ ਹੈ ਤਾਂ 'ਚਿੜੀਆਂ ਚੁਗ ਗਈਂ ਖੇਤ' ਵਰਗੀ ਸਥਿਤੀ ਪਹਿਲਾਂ ਹੀ ਬਣੀ ਹੋਈ ਹੈ। ਕਿਸਮਤੀ ਲੇਖੇ ਜੋਖਿਆਂ ਦੀ ਸਾਰੀ ਜਮ੍ਹਾਂ-ਤਫਰੀਕ ਤੋਂ ਬਾਅਦ 'ਸਭ ਕੁਛ ਲੁਟਾ ਕੇ ਹੋਸ਼ ਮੇਂ ਆਏ ਤੋ ਕਯਾ ਕੀਆ' ਦੀ ਹੀ ਸਮਝ-ਸੋਝੀ ਪੈਂਦੀ ਹੈ।

ਖੈਰ! ਕਿਹਾ ਤਾਂ ਇਹ ਜਾਂਦਾ ਹੈ ਕਿ 'ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਦਾ', ਬਸ਼ਰਤੇ ਕਿ ਫਿਰ ਚੁਗ-ਸੰਭਾਲ ਲਏ ਜਾਣ, ਪਰ ਫ਼ਿਕਰ ਵਾਲੀ ਗੱਲ ਇਹ ਹੈ ਕਿ ਸਾਡੀ ਸਰਕਾਰ ਤੇ ਸਾਡੀ ਪ੍ਰਸ਼ਾਸਨਿਕ ਵਿਵਸਥਾ ਸਾਡੇ ਸਮੇਂ ਦੀਆਂ ਹਾਣੀ ਨਹੀਂ ਬਣ ਸਕੀਆਂ। ਸਗੋਂ ਸਾਡੀਆਂ ਇਹ ਪੁਰਾਣੀਆਂ ਲੋਕ-ਸੇਵੀ ਸੰਸਥਾਵਾਂ ਸਾਨੂੰ ਦਰਪੇਸ਼ ਸਮੱਸਿਆਵਾਂ ਤੋਂ ਨਿਜਾਤ ਦਿਵਾਉਣ ਦੀ ਬਜਾਏ ਖੁਦ ਹੀ ਚਰਮਰਾ ਗਈਆਂ ਹਨ। ਹੁਣ ਸਾਡੇ ਪ੍ਰਸ਼ਾਸਨ ਦਾ ਖੁਦ ਹੀ ਸਿਆਸੀਕਰਨ ਕਰਨ ਤੋਂ ਬਾਅਦ ਸਾਡੀਆਂ ਸਰਕਾਰਾਂ ਪ੍ਰਸ਼ਾਸਨ ਨੂੰ ਭ੍ਰਿਸ਼ਟਾਚਾਰ ਤੇ ਸਿਫਾਰਿਸ਼ਬਾਜ਼ੀ ਤੋਂ ਮੁਕਤ ਕਰਨ ਲਈ ਕਦੇ ਨਵੇਂ-ਨਵੇਂ ਐਕਟ ਤੇ ਕਦੇ ਪ੍ਰਸ਼ਾਸਕੀ ਕਮਿਸ਼ਨ ਬਣਾਉਣ ਦੇ ਕਰਣਪਲਾਹੀ ਓਹੜਾਂ-ਪੋਹੜਾਂ ਵਿਚ ਲੱਗੀਆਂ ਹੋਈਆਂ ਹਨ। ਜਦੋਂ ਕਿ ਚਾਹੀਦਾ ਹੈ ਕਿ ਅਜਿਹੀ ਅਣਚਾਹੀ ਬਾਹਰੀ ਮਦਦ ਦੀ ਥਾਂ ਪ੍ਰਸ਼ਾਸਨ ਨੂੰ ਲੋੜੀਂਦੀ ਮਾਨਤਾ ਤੇ ਮੈਰਿਟ ਦੇ ਅਧਾਰ 'ਤੇ ਕੰਮ ਕਰਨ ਦੀ ਖੁੱਲ੍ਹ ਦੇ ਕੇ ਅਫਸਰਸ਼ਾਹੀ ਨੂੰ ਸਮਾਜ ਦੀ ਭਲਾਈ ਤੇ ਲੋਕ ਸੇਵਾ ਲਈ ਜ਼ਿੰਮੇਵਾਰ ਤੇ ਜਵਾਹ ਦੇਹ ਬਣਾਇਆ ਜਾਵੇ। ਇਸ ਵਾਸਤੇ ਪਹਿਲਾਂ ਸਰਕਾਰਾਂ ਨੂੰ ਆਪਣੇ ਅੰਦਰ ਝਾਤੀ ਮਾਰਨੀ ਪਵੇਗੀ ਕਿ ਕੀ ਉਹ ਇਸ ਵਾਸਤੇ ਦ੍ਰਿੜ੍ਹ ਇੱਛਾ ਸ਼ਕਤੀ ਤੇ ਸਮਰਥਾ ਪੈਦਾ ਕਰ ਸਕਣਗੀਆਂ ਕਿ ਨਹੀਂ।

ਨਿਰਸੰਦੇਹ ਰਿਆਸਤ ਤੇ ਸਿਆਸਤ ਦਾ ਯਰਾਨਾ ਸਦੀਆਂ ਪੁਰਾਣਾ ਹੈ। ਪਰ ਹੁਣ ਤਾਂ ਮੌਜੂਦਾ ਦੌਰ ਵਿਚ ਸਿਆਸਤ ਦੀ ਚੌਧਰ ਤੇ ਚੌਧਰ ਦੀ ਸਿਆਸਤ ਇਕ ਦੂਜੇ ਦੇ ਹੋਰ ਵੀ ਅਨੁਪੂਰਕ ਬਣ ਚੁਕੇ ਹਨ। ਹੋਰ ਤਾਂ ਹੋਰ ਦੁਨੀਆਂ 'ਤੇ ਖਾਸ ਕਰਕੇ ਸਿਆਸਤਦਾਨਾਂ ਨੂੰ ਰੌਸ਼ਨੀ ਦਿਖਾਉਣ ਵਾਲੇ ਸੁਕਰਾਤ, ਅਰਸਤੂ, ਪਲੈਟੋ, ਹੋਮਰ, ਹੌਰੇਸ, ਗੇਟੇ, ਰੂਸੋ, ਰਸਕਿਨ ਤੇ ਵਾਲਤੇਅਰ ਵਰਗੇ ਫਿਲਾਸਫਰਾਂ ਦੇ ਹਮਜਿਣਸ ਕਹਾਉਂਦੇ ਸਾਡੇ ਬੁੱਧੀਜੀਵੀ ਖੁਦ ਆਪ ਵੀ ਤਕਰੀਬਨ-ਤਕਰੀਬਨ ਸਿਆਸਤੀ ਹੀ ਬਣ ਚੁਕੇ ਹਨ। ਉਧਰ ਦੂਜੇ ਪਾਸੇ ਢਾਈ ਫੱਟ ਵਰਗੀ ਸਿੱਧੀ ਗੱਲ ਇਹ ਹੈ ਕਿ ਰਾਜਭਾਗ ਦੇ ਮਾਲਕਾਂ ਦੇ ਸ਼ਰੀਕੇ-ਹਯਾਤ ਜਿਹੇ ਬਣੇ ਅਫਸਰ ਹੁਣ ਵਾਕਾ ਨਵੀਸਾਂ ਵਾਂਗੂੰ ਹੀ ਕੰਮ-ਕਾਜ ਨਿਭਾਅ ਰਹੇ ਹਨ।

ਰਾਜਭਾਗ ਦੀ ਸਾਡੀ ਇਹ ਵਿਵਸਥਾ ਪੁਰਾਣੇ ਸਮਿਆਂ ਵਿਚ ਰਾਜਾਸ਼ਾਹੀ ਤੇ ਤਾਨਾਸ਼ਾਹੀ ਦੇ ਰੂਪ ਵਿਚ ਹੁੰਦੀ ਸੀ। ਬੇਸ਼ੱਕ ਹੁਣ ਇਸ ਪ੍ਰਸ਼ਾਸਨਿਕ ਵਿਵਸਥਾ ਦਾ

ਬਾਹਰੀ ਸਰੂਪ ਤਾਂ ਲੋਕਤੰਤਰੀ ਹੈ, ਜਿਸ ਵਿਚ ਲੋਕਾਂ ਦੀ ਪ੍ਰਧਾਨਤਾ ਹੁੰਦੀ ਹੈ। ਪਰ ਦਰਅਸਲ ਇਸ ਲੋਕਤੰਤਰੀ ਪ੍ਰਣਾਲੀ ਰੂਪੋਂ ਕਰੂਪ ਹੋ ਕੇ ਫਿਰ ਦੁਬਾਰਾ ਤੋਂ ਰਾਜਤੰਤਰੀ ਪ੍ਰਣਾਲੀ ਹੀ ਬਣ ਗਈ ਹੈ। ਹੁਣ ਇਸ ਦਾ ਮੰਤਵ-ਮਨੋਰਥ ਦੇਸ਼ ਭਗਤੀ ਦੀ ਥਾਂ ਜੇਬ ਭਗਤੀ ਤੇ ਲੋਕ ਸੇਵਾ ਦੀ ਥਾਂ ਜੇਬ ਸੇਵਾ ਬਣ ਗਿਆ ਹੈ। ਲੋਕ ਭਲਾਈ ਦੀ ਹੁਣ ਕਿਸੇ ਨੂੰ ਬਹੁਤੀ ਫਿਕਰ ਨਹੀਂ ਕਿਉਂਕਿ ਸਾਨੂੰ ਤਾਂ ਆਪਣਾ ਹੀ ਫਿਕਰ ਨਹੀਂ ਮੁੱਕਦਾ।

ਨਤੀਜੇ ਵਜੋਂ ਸਾਡੇ ਵਲੋਂ ਸਾਡੀ ਅਣਗੌਲੀ ਜਿਹੀ ਪੰਜਾਬ ਦੀ ਵਿਵਸਥਾ ਵਿਚ ਜੋ ਵੱਡਾ ਵਿਗਾੜ ਪੈਦਾ ਹੋਇਆ ਹੈ, ਉਹ ਸਾਡੇ ਸਾਹਮਣੇ ਹੀ ਹੈ। ਸਾਡੇ ਬਹੁਤੇ ਲੋਕ ਸਾਡੀਆਂ ਸਰਕਾਰਾਂ ਤੋਂ ਬੇਜ਼ਾਰ ਤੇ ਨਿਰਾਸ਼ ਹੋ ਚੁਕੇ ਹਨ। ਇਸ ਦਾ ਕਾਰਨ ਇਹ ਹੈ ਕਿ ਸਾਡੇ ਸਮਾਜ ਦੇ ਆਕਾ-ਇਮਾਮਾਂ ਨੇ ਆਪਣਾ ਤਾਂ ਬਹੁਤ ਸੰਵਾਰਿਆ ਹੈ, ਪਰ ਉਨ੍ਹਾਂ ਨੇ ਸਿਰਫ ਪੰਜ ਸਾਲ ਬਾਅਦ ਇਲੈਕਸ਼ਨਾਂ ਦਾ ਸਮਾਂ ਛੱਡ ਕੇ ਜਨਤਾ ਨੂੰ ਹਮੇਸ਼ਾਂ ਵਿਸਾਰਿਆ ਹੀ ਹੈ। ਇਸ ਵਾਸਤੇ ਹੁਣ ਅਵਾਮ ਵਲੋਂ ਖੜਕ ਰਹੇ ਘੰਟੇ-ਘੜਿਆਲਾਂ ਨੂੰ ਸੁਣਨ ਦੀ ਲੋੜ ਹੈ ਕਿ ਜਿਵੇਂ ਮੁਹੰਮਦ ਇਕਬਾਲ ਨੇ ਵੀ ਕਿਹਾ ਹੈ ਕਿ:-

*ਉਕਾਬੀ ਰੂਹ ਜਬ ਬੇਦਾਰ ਹੋਤੀ ਹੈ ਜਵਾਨੋਂ ਮੇਂ*
*ਨਜ਼ਰ ਆਤੀ ਹੈ ਉਨ ਕੋ ਅਪਨੀ ਮੰਜ਼ਿਲ ਆਸਮਾਨੋਂ ਮੇਂ*

ਇਸ ਪ੍ਰਥਾਇ ਹੁਣ ਸਭ ਤੋਂ ਵੱਧ ਉੱਦਮ ਤੇ ਉਪਰਾਲਾ ਤਾਂ ਸਰਕਾਰ ਨੂੰ ਹੀ ਕਰਨਾ ਬਣਦਾ ਹੈ। ਪਰ ਫਿਰ ਵੀ ਮਨੁੱਖੀ ਸੰਸਕਾਰਾਂ ਦੇ ਸੰਦਰਭ ਵਿਚ ਸਿਆਣਿਆਂ ਨੇ ਕਿਹਾ ਹੈ ਕਿ ਸਮਾਜ ਨਿਰਮਾਣ ਦਾ **ਜੋ ਕੰਮ ਸਰਕਾਰਾਂ ਨਹੀਂ ਕਰ ਸਕਦੀਆਂ, ਉਹ ਸੰਸਕਾਰ ਕਰ ਦਿੰਦੇ** ਹਨ। ਪਰ ਅਫਸੋਸ ਦੀ ਗੱਲ ਹੈ ਕਿ ਅਸੀਂ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਸੰਸਾਰ ਤਾਂ ਦਿੰਦੇ ਹਾਂ, ਪਰ ਸੰਸਕਾਰ ਨਹੀਂ ਦਿੰਦੇ। ਇਸ ਦਾ ਭਾਵ ਇਹ ਹੈ ਕਿ ਅਸੀਂ ਸ਼ੁਰੂ ਤੋਂ ਹੀ ਆਪਣੇ ਨਿਆਣਿਆਂ ਨੂੰ ਸੁੱਖ-ਅਰਾਮ, ਸਿੱਖਿਆ ਤੇ ਧਨ ਦੌਲਤ ਦੇ ਕੇ ਉਨ੍ਹਾਂ ਨੂੰ ਸੰਸਾਰ ਨਾਲ ਜੋੜਦੇ ਹਾਂ। ਪਰ ਅਸੀਂ ਉਨ੍ਹਾਂ ਨੂੰ ਸਾਡੇ ਪੁਰਖਿਆਂ ਦੇ ਨੇਕ ਕਾਰਨਾਮਿਆਂ ਤੇ ਸਭਿਆਚਾਰ ਦੀਆਂ ਨੇਕ ਕਦਰਾਂ-ਕੀਮਤਾਂ ਨਾਲ ਨਹੀਂ ਜੋੜਦੇ

ਸੋ! ਇਸ ਵਾਸਤੇ ਹੁਣ ਸਾਨੂੰ ਸਭ ਨੂੰ ਪੰਜਾਬ ਦੀ ਸਭਿਆਚਾਰਿਕ ਅਮੀਰੀ ਨੂੰ ਮੁੜ ਤੋਂ ਸੁਰਜੀਤ ਤੇ ਪਰਿਪੱਕ ਕਰਨ ਦੀ ਅਹਿਮੀਅਤ ਨੂੰ ਸਮਝਣ ਦੀ ਅਤਿਅੰਤ ਲੋੜ ਹੈ। ਪੰਜਾਬ ਦੇ ਸਭਿਆਚਾਰਿਕ ਵਿਰਸੇ ਤੇ ਇਤਿਹਾਸਿਕ ਵਿਰਾਸਤ ਦੀ ਸਾਰ ਲੈਣੀ ਸਾਡੇ ਸਭ ਵਾਸਤੇ ਅਤਿ ਜ਼ਰੂਰੀ ਹੈ। ਇਹ ਸਮੇਂ ਦੀ ਮੰਗ ਹੈ ਕਿ ਕੌਮ ਸ਼ਹੀਦਾਂ ਦੀਆਂ ਜੀਵਨੀਆਂ, ਉਨ੍ਹਾਂ ਦੀਆਂ ਕੁਰਬਾਨੀਆਂ ਅਤੇ ਮਹਾਨ ਫਲਸਫੇ ਸਬੰਧੀ ਆਪਣੇ ਆਪ ਨੂੰ ਜਾਗਰੂਕ ਕਰੀਏ ਤੇ ਆਪਣੀਆਂ ਪੀੜ੍ਹੀਆਂ ਨੂੰ ਜਾਣਕਾਰੀ ਦੇਈਏ। ਇਸ ਤਰ੍ਹਾਂ ਹੀ ਨੌਜਵਾਨ ਪੀੜ੍ਹੀਆਂ ਦੇ ਆਚਰਣ ਨੂੰ ਸ਼ਹੀਦਾਂ ਵਲੋਂ ਦੇਸ਼ ਤੇ ਕੌਮ ਪ੍ਰਤੀ ਨਿਭਾਏ ਪਿਆਰ

ਦੀ ਰੰਗਤ ਦੇਣ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਅਸੀਂ ਆਪਣੇ ਨੌਜਵਾਨਾਂ ਦੀ ਜੀਵਨ-ਸ਼ੈਲੀ ਨੂੰ ਸਮਾਜ ਸੇਵਾ ਤੇ ਜਿਊਣ ਦੇ ਚਾਅ-ਉਮੰਗਾਂ ਦੀ ਚਾਸ਼ਣੀ ਚਾੜ੍ਹੀਏ। ਇਸ ਵਾਸਤੇ ਲੋੜੀਂਦੇ ਉੱਦਮ-ਉਪਰਾਲਿਆਂ ਨੂੰ ਘਰ ਤੋਂ ਸ਼ੁਰੂ ਕਰਕੇ ਫਿਰ ਸਿੱਖਿਆ ਸੰਸਥਾਵਾਂ ਤੋਂ ਵੀ ਅੱਗੇ ਸਮਾਜ ਪੱਧਰ 'ਤੇ ਅਮਲੀ ਰੂਪ ਦੇਣ ਦੀ ਲੋੜ ਹੈ। ਸ਼ਾਲਾ! ਅਕਾਲ ਪੁਰਖ ਵਾਹਿਗੁਰੂ ਸਾਡੇ ਅਜਿਹੇ ਸਮਾਜ ਉਸਾਰੀ ਦੇ ਨਿੱਗਰ ਤੇ ਨਰੋਏ ਸੰਕਲਪਾਂ ਦਾ ਆਪ ਖ਼ੁਦ ਨਿਗਾਹਬਾਨ ਹੋਵੇ।

# 4

# ਪੰਜਾਬੀ ਸੂਬੇ 'ਚੋਂ ਅਸੀਂ ਕੀ ਖੱਟਿਆ ਤੇ ਕੀ ਗੁਆਇਆ

ਪੰਜਾਬੀ ਸੂਬਾ ਬਣਨ-ਬਣਾਉਣ ਦੇ ਇਤਿਹਾਸਕ ਪ੍ਰਸੰਗ ਵਿਚ ਇਕ ਪਾਸੇ ਅਕਾਲੀ ਦਲ ਵਲੋਂ ਪੰਜਾਬੀ ਸੂਬੇ ਦੀ ਮੰਗ ਤੇ ਦੂਜੇ ਪਾਸੇ ਕੇਂਦਰ ਸਰਕਾਰ ਵਲੋਂ ਇਸ ਸਬੰਧੀ ਲੰਮੀ ਲੀਤੋ-ਲੇਲ੍ਹ ਦੇ ਪਿੱਛੇ 'ਗੁਰੂ ਚੇਲਾ ਲਾਲਚੀ ਦੋਨੋਂ ਖੇਡਣ ਦਾਅ' ਵਰਗੀ ਮਾਨਸਿਕਤਾ ਤੇ ਕੂਟਨੀਤੀ ਦੀ ਝਲਕ ਵੇਖਣ ਨੂੰ ਮਿਲਦੀ ਹੈ। ਇਸ ਵਾਸਤੇ ਦੋਨਾਂ ਧਿਰਾਂ ਦੀ ਸੋਚ ਤੇ ਕਾਰਗੁਜ਼ਾਰੀ ਨੂੰ ਪੰਜਾਬੀ ਸੂਬੇ ਦੇ ਇਤਿਹਾਸ ਦੇ ਪਿਛੋਕੜ ਵਿਚ ਜਾਣਨਾ ਤੇ ਸਮਝਣਾ ਅਤਿ ਜ਼ਰੂਰੀ ਹੈ। ਪੰਜਾਬੀ ਲੋਕ ਤੇ ਖਾਸ ਕਰਕੇ ਸਿੱਖ ਹਮੇਸ਼ਾਂ ਤੋਂ ਹੀ ਸਰਹੱਦਾਂ ਦੇ ਰਾਖੇ ਹੋਣ ਵਜੋਂ ਸਿਰੜੀ ਤੇ ਬਹਾਦਰ ਮੰਨੇ ਗਏ ਹਨ, ਜਿਸ ਕਰਕੇ ਲੜਨਾ-ਮਰਨਾ ਇਨ੍ਹਾਂ ਦੇ ਖ਼ੂਨ ਵਿਚ ਹੀ ਹੈ। ਗਿਆਨੀ ਗਿਆਨ ਸਿੰਘ ਨੇ ਸ਼ਾਇਦ ਤਾਹੀਉਂ ਤਾਂ ਕਿਹਾ ਸੀ ਕਿ ਸਿੰਘਾਂ ਨੇ ਆਪਣਾ ਇਹ ਸ਼ੌਕ ਪੂਰਾ ਕਰਨ ਲਈ ਗੁਰੂ ਤੋਂ ਦੰਗਾ ਬੜੇ ਚਾਅ ਨਾਲ ਮੰਗਿਆ ਸੀ। ਇਸ ਵਾਸਤੇ ਸਰਦਾਰੀ ਕਰਨ ਦਾ ਜਨਮਜਾਤ ਸ਼ੌਕ ਤਕਰੀਬਨ ਸਾਰੇ ਹੀ ਪੰਜਾਬੀਆਂ ਨੂੰ ਹੀ ਹੈ।

ਇਸ ਪ੍ਰਥਾਇ ਇਕ ਦੰਤ ਕਥਾ ਪ੍ਰਚੱਲਿਤ ਹੈ ਕਿ ਠੂੰਹਿਆਂ ਦੀ ਜੰਨ ਵਾਂਗੂੰ ਜਿਸ ਵੀ ਪੰਜਾਬੀ ਦੀ ਪੂਛ ਨੂੰ ਹੱਥ ਲਾ ਲਓ, ਬੱਸ ਉਹ ਹੀ ਸਰਦਾਰ ਹੈ। ਫਿਰ ਇਨ੍ਹਾਂ ਵਿਚੋਂ ਜਿਹੜੇ ਸਿਰਕੱਢ ਬੰਦੇ ਹੁੰਦੇ ਹਨ, ਉਨ੍ਹਾਂ ਨੂੰ ਅੱਗੇ ਚੌਧਰੀ ਤੇ ਨੰਬਰਦਾਰ ਬਣਨ ਦਾ ਸ਼ੌਕ ਹੁੰਦਾ ਹੈ। ਚਿਰਾਂ ਤੋਂ ਇਕ ਕਹਾਣੀ ਚੱਲੀ ਆਉਂਦੀ ਹੈ ਕਿ ਕੋਈ ਜਵਾਨ ਆਪਣੀ ਮਾਂ ਨੂੰ ਪੁੱਛਣ ਲੱਗਾ ਕਿ ਜਦੋਂ ਮੌਜੂਦਾ ਨੰਬਰਦਾਰ ਮਰ ਗਿਆ ਤਾਂ ਫਿਰ ਨੰਬਰਦਾਰ ਕੌਣ ਬਣੂੰ? ਉਸ ਦੀ ਮਾਂ ਸਵਾਲ ਦਰ ਸਵਾਲ ਦਾ ਜਵਾਬ ਦਿੰਦੀ ਰਹੀ। ਪਰ ਅਖੀਰ ਅੱਕ ਕੇ ਕਹਿਣ ਲੱਗੀ ਕਿ ਪੁੱਤ ਭਾਵੇਂ ਸਾਰਾ ਪਿੰਡ ਮਰ ਜਾਏ, ਨੰਬਰਦਾਰ ਬਣਨ ਦੀ ਤੇਰੀ ਵਾਰੀ ਨਹੀਂ ਆ ਸਕਦੀ।

ਮੁੱਕਦੀ ਗੱਲ! ਪੰਜਾਬੀਆਂ ਅੰਦਰ ਮੁੱਛ ਫੁੱਟਦੇ ਹੀ ਆਸ਼ਕੀ ਕਰਨ ਚੌਧਰ ਕਰਨ ਤੇ ਚੌਧਰੀ ਬਣਨ ਦਾ ਚਾਅ ਚਰਮਰਾਂਦਾ ਰਹਿੰਦਾ ਹੈ। ਫਿਰ ਸਾਨੂੰ ਸਭ ਨੂੰ ਹਉਮੈ ਦੀ ਹਵਾ ਕਰਨ ਤੇ ਹਕੂਮਤ ਦੀ ਬੂਅ ਖਿਲਾਰਣ ਦਾ ਬੜਾ ਸ਼ੌਕ ਹੈ ਅਤੇ ਸਾਨੂੰ ਐਵੇਂ-ਕੈਵੇਂ ਜਿਹੇ ਹਵਾ ਕਰਨ ਵਿਚ ਬੜਾ ਸੁਆਦ ਆਉਂਦਾ ਹੈ। ਇਹ ਤਾਂ ਠੀਕ ਹੈ ਕਿ ਪੰਜਾਬੀ ਜਿਥੇ ਵੀ ਰਹਿੰਦੇ ਹਨ; ਬੱਸ ਅਕਲੋਂ-ਸ਼ਕਲੋਂ ਆਪਣੀ ਪਛਾਣ ਬਣਾ ਕੇ ਰਹਿੰਦੇ ਹਨ। ਇਨ੍ਹਾਂ ਦਾ ਹਰਿਆਣਵੀ, ਹਿਮਾਚਲੀ ਤੇ ਰਾਜਸਥਾਨੀ ਲੋਕਾਂ ਨਾਲ ਸੈਂਕੜੇ ਸਾਲਾਂ ਤੋਂ ਇਕੋ-ਖਿੱਤੇ ਵਿਚ ਰਹਿਣ ਕਰਕੇ ਸੰਸਕ੍ਰਿਤੀ, ਸਭਿਆਚਾਰ ਤੇ ਭਾਈਚਾਰੇ ਦੇ ਪੱਖੋਂ ਆਪਸੀ ਭਾਈਚਾਰਾ ਹੈ।

ਪੰਜਾਬੀਆਂ ਦੀ ਉੱਤਰੀ ਭਾਰਤ ਵਿਚ ਪ੍ਰਾਚੀਨ ਸਮੇਂ ਤੋਂ ਸਪਤ ਸਿੰਧੂ ਜਾਂ ਪੰਜ ਨੱਦ ਦੇ ਖਿੱਤੇ ਵਿਚ ਆਰੀਆ ਕਾਲ ਦੀ ਸਿੰਧੂ ਘਾਟੀ ਦੀ ਸੱਭਿਅਤਾ ਤੋਂ ਵੀ ਪਹਿਲਾਂ ਹੜੱਪਾ ਤੇ ਮੋਹੰਜੋਦਾੜੋ ਸੱਭਿਅਤਾ ਸਦਕਾ ਆਪਣੀ ਵਿਲੱਖਣ ਪਛਾਣ ਹੈ। ਪਰ ਇਸ ਦੇ ਨਾਲ-ਨਾਲ ਹੀ ਇਨ੍ਹਾਂ ਨੂੰ ਰੱਬੋਂ ਹੀ ਆਪਣੇ ਸਮਾਜਿਕ ਭਾਈਚਾਰੇ ਵਿਚ ਦਰਜਾ-ਬ-ਦਰਜਾ ਆਪਣੀ ਚੌਧਰ ਦੀ ਦਰਜਾ-ਹਰਾਰਤ ਦੀ ਤਪਸ਼ ਦੇ ਕਾਰਨ ਸਭ ਨੂੰ ਇਕ-ਦੂਜੇ ਦੇ ਕੰਮ ਵਿਚ ਦਖਲ ਦੇਣ ਤੇ ਟੰਗੜੀ ਅੜਾਉਣ-ਫਸਾਉਣ ਦੀ ਜਨਮਜਾਤ ਮਹਾਂ-ਮਾੜੀ ਵਾਦੀ ਹੈ। ਸ਼ਾਇਦ ਇਨ੍ਹਾਂ ਦੇ ਇਖਲਾਕ ਦੀ ਇਹ ਸਿਮਤ-ਸਿਫਤ ਕਰਕੇ ਹੀ ਇਹ ਮਹਾਂਬਲੀ ਹਨੂੰਮਾਨ ਜੀ ਦੇ ਮੁੱਢ ਕਦੀਮੀ ਭਗਤ ਹਨ ਤੇ ਜਿਥੇ ਕਿਤੇ ਵੀ ਕੋਈ ਹੱਕ-ਸੱਚ ਦਾ ਰੌਲਾ ਪੈਂਦਾ ਹੈ, ਇਹ ਉਥੇ ਜਾ ਕੇ ਆਪਣਾ ਮੋਰਚਾ ਲਾ ਲੈਂਦੇ ਹਨ।

ਖੈਰ! ਪੰਜਾਬੀਆਂ ਵਲੋਂ ਤੇ ਖਾਸ ਕਰਕੇ ਸਿੱਖ ਆਗੂਆਂ ਵਲੋਂ ਪੰਜਾਬੀ ਸੂਬੇ ਦੀ ਮੰਗ ਪਿੱਛੇ ਕਈ ਕਾਰਨਾਂ ਤੋਂ ਇਲਾਵਾ ਪੰਜਾਬੀ ਸਮਾਜ ਵਿਚ ਚੌਧਰਪੁਣੇ ਦੀ ਚੇਟਕ ਤੇ ਸਰਦਾਰੀ ਕਰਨ ਦੀ ਮਾਨਸਿਕਤਾ ਦਾ ਸਭ ਤੋਂ ਵੱਡਾ ਰੋਲ ਹੈ। ਜਦੋਂ ਅਕਾਲੀਆਂ ਨੇ ਪੰਜਾਬੀ ਸੂਬਾ ਮੰਗਿਆ ਤਾਂ ਉਧਰ ਹਰਿਆਣਵੀਆਂ ਨੇ ਵੀ ਰੀਸੋ-ਰੀਸ ਮਾਰੂਥਲ ਜਿਹੇ ਇਲਾਕੇ ਨੂੰ ਹਰਿਤ-ਹਰਿਆਣਾ ਤੇ ਵਿਸ਼ਾਲ ਹਰਿਆਣਾ ਬਣਾਉਣ ਦੀ ਜ਼ਿੱਦ ਫੜ ਲਈ। ਹਿਮਾਚਲੀ ਤਾਂ ਪਹਿਲਾਂ ਹੀ ਹਜ਼ਾਰਾਂ ਸਾਲਾਂ ਤੋਂ ਅਲੱਗ-ਥਲੱਗ ਹੋ ਕੇ ਪਹਾੜੀਂ ਚੜ੍ਹੇ ਬੈਠੇ ਸਨ। ਸੋ ਉਨ੍ਹਾਂ ਨੇ ਵੇਖਿਆ ਕਿ ਜੇ ਕੋਈ ਭੇਲੀ ਫੁੱਟੂਗੀ ਤਾਂ ਉਨ੍ਹਾਂ ਨੂੰ ਵੀ ਇਸ ਵਿਚੋਂ ਕੋਈ ਭੋਰਾ ਮਿਲੂਗਾ। ਇਸ ਵਾਸਤੇ ਉਨ੍ਹਾਂ ਨੇ ਵੀ ਲੰਗਰ-ਲੰਗੋਟੇ ਕੱਸ ਲਏ। ਇਸ ਤਰ੍ਹਾਂ ਦੀ ਆਸ-ਉਮੀਦ ਵਿਚ ਹਰਿਆਣਾ ਤੇ ਹਿਮਾਚਲ ਦੋਵਾਂ ਨੇ ਪੰਜਾਬੀ ਸੂਬੇ ਦੀ ਮੰਗ ਵਾਲੀ ਘੁੱਤੀ ਵਿਚ ਆਪਣਾ ਡੰਡਾ ਫਸਾ ਦਿੱਤਾ। ਇਸ ਤਰ੍ਹਾਂ 1 ਨਵੰਬਰ 1966 ਨੂੰ ਜਦੋਂ ਪੰਜਾਬੀ ਸੂਬਾ ਬਣਿਆ ਤਾਂ ਇਨ੍ਹਾਂ ਦੋਨਾਂ ਪ੍ਰਾਂਤਾਂ ਦੀ ਝੋਲੀ ਵਿਚ ਵੀ ਬਿਨ ਮੰਗਿਆਂ ਹੀ ਟੀਸੀ ਦੇ ਬੇਰ ਵਰਗੇ ਇਲਾਕੇ ਆ ਡਿੱਗੇ।

ਇਸ ਤਰ੍ਹਾਂ ਹਰਿਆਣੇ ਨੂੰ ਮਥਰਾ ਵਾਲੇ ਪਾਸੇ ਹੋਡਲ ਤੋਂ ਅੱਗੇ ਕੋਸੀ ਨਦੀ ਤੱਕ ਇਧਰ ਮੇਵਾਤ ਦੇ ਇਲਾਕੇ ਨਾਲ ਦਿੱਲੀ ਦਾ ਚੌਗਿਰਦਾ ਤੇ ਉਧਰ ਰਾਜਸਥਾਨ ਦੇ ਜ਼ਿਲੇ ਝੁੰਨਝੁੰਨੂੰ ਦੀ ਹੱਦ ਵੱਲ ਨਾਰਨੌਲ, ਮਹੇਂਦਰਗੜ੍ਹ ਤੇ ਲੋਹਾਰੂ ਤੱਕ ਦੇ ਇਲਾਕੇ ਮਿਲ ਗਏ। ਇਸ ਤਰ੍ਹਾਂ ਹੀ ਪੰਜਾਬ ਨੂੰ ਹਿਮਾਚਲੀ ਭਰਾਵਾਂ ਲਈ ਇਕ ਪਾਸੇ ਡਲਹੌਜ਼ੀ, ਕਾਂਗੜਾ, ਕੁੱਲੂ, ਮਨਾਲੀ, ਲਾਹੁਲ-ਸਪਿਤੀ ਤੇ ਦੂਜੇ ਪਾਸੇ ਕਸੌਲੀ, ਕੰਡਾਘਾਟ ਤੇ ਅੱਗੇ ਸ਼ਿਮਲੇ ਤੱਕ ਦੇ ਰਮਣੀਕ ਇਲਾਕੇ ਛੱਡਣੇ ਪਏ ਕਿ ਜਿਨ੍ਹਾਂ ਵਿਚ ਪੰਜਾਬੀ ਲੋਕ ਆਪਣੇ ਆਪ ਨੂੰ 'ਰਾਜਾ ਸਾਹਿਬ' ਸਦਾਉਂਦੇ ਸਨ।

ਬੱਸ ਇਸ ਤਰ੍ਹਾਂ ਅਖੀਰਲੀ ਗੱਲ ਇਹ ਬਣੀ ਕਿ ਪੰਜਾਬੀ ਸੂਬਾ ਬਣਨ ਨਾਲ

ਹਿਮਾਚਲ ਤੇ ਹਰਿਆਣਾ ਦੋਨੋਂ ਪ੍ਰਦੇਸ਼ਾਂ ਦੇ ਦੋਹੀਂ ਹੱਥੀਂ ਬਿਨ ਮੰਗਿਆ ਲੱਡੂ ਆ ਗਿਆ। ਅੰਤ ਨੂੰ ਖੇਤਰਫਲ ਅਤੇ ਦਬਦਬਾ ਤੇ ਰਸੂਖ ਦੇ ਪੱਖ ਤੋਂ ਪੰਜਾਬੀ ਸੂਬਾ ਆਖਿਰਕਾਰ ਪੰਜਾਬੀ ਸੂਬੀ ਹੀ ਬਣ ਕੇ ਰਹਿ ਗਿਆ ਹੈ। ਇਹ ਹੁਸੀਨ ਹਾਦਸਾ ਕੁੱਝ ਇਸ ਤਰ੍ਹਾਂ ਵਾਪਰਿਆ ਕਿ ਜਿਵੇਂ ਇਕ ਦੰਤ ਕਥਾ ਹੈ ਕਿ ਕਿਸੇ ਦਾ ਬਹੁਤ ਭੈੜਾ ਐਕਸੀਡੈਂਟ ਹੋ ਗਿਆ, ਉਸ ਦੇ ਸਾਰੇ ਸਰੀਰ ਨੂੰ ਡਾਕਟਰਾਂ ਨੇ ਪਲਸਤਰ ਵਿਚ ਮੜ੍ਹ ਦਿੱਤਾ। ਪਰ ਉਸ ਦਾ ਕੋਈ ਪਤਾ ਲੈਣ ਗਿਆ ਮਖੌਲੀਆ ਜਿਹਾ ਮਿੱਤਰ ਕਹਿਣਾ ਲੱਗਾ ਕਿ ਸਰੀਰ ਦਾ ਕੀ ਹੁੰਦਾ ਹੈ, ਚੱਲੋ ਭਲਾ ਹੋਇਆ ਘੱਟੋ-ਘੱਟ ਅੱਖ ਤਾਂ ਬਚੀ। ਬੱਸ ਇਹ ਹੀ ਪੰਜਾਬ ਦਾ ਹਾਲ ਹੋਇਆ ਕਿ ਜੋ ਗੁਆਇਆ, ਉਹ ਤਾਂ ਇਕ ਪਾਸੇ ਰਿਹਾ, ਪਰ ਘੱਟੋ-ਘੱਟ 'ਪੰਜਾਬੀ ਸੂਬੀ' ਜਿਹੇ ਬਣ ਚੁਕੇ ਪੰਜਾਬ ਦੀ ਚੌਧਰ ਤਾਂ ਮਿਲੀ।

ਖੈਰ! ਕੁਦਰਤ ਨੂੰ ਮਨਜ਼ੂਰ ਹੈ ਕਿ ਇਤਿਹਾਸ ਵਿਚ ਇਹੋ ਜਿਹੇ ਮੰਜ਼ਰ ਵੀ ਆਉਂਦੇ ਹਨ ਕਿ ਜਦੋਂ ਕੁੱਝ ਕੁ ਪਲਾਂ-ਲਮਹਿਆਂ ਦੀ ਗਲਤੀ ਦੀ ਸਜ਼ਾ ਪੀੜ੍ਹੀ ਦਰ ਪੀੜ੍ਹੀ ਭੁਗਤਣੀ ਪੈਂਦੀ ਹੈ। ਮੁਜ਼ੱਫਰ ਰਜ਼ਮੀ ਇਸ ਪ੍ਰਸੰਗ ਵਿਚ ਬੜਾ ਢੁਕਵਾਂ ਤਫ਼ਸਰਾ ਕਰਦਾ ਹੈ ਕਿ:-

*ਯੇ ਜਬਰ ਭੀ ਦੇਖਾ ਹੈ ਤਾਰੀਖ਼ ਕੀ ਨਜ਼ਰੋਂ ਨੇ*
*ਲਮਹੋਂ ਨੇ ਖ਼ਤਾ ਕੀ ਥੀ ਸਦੀਉਂ ਨੇ ਸਜ਼ਾ ਪਾਈ*

ਇਸ ਪ੍ਰਥਾਇ ਪੰਜਾਬ ਦੇ ਕਥਾਨਿਕ ਨੂੰ ਇਤਿਹਾਸਿਕ ਸੰਦਰਭ ਵਿਚ ਜੇ ਦੇਖਿਆ ਜਾਵੇ ਤਾਂ ਪੰਜਾਬੀ ਸੂਬਾ ਬਣਨ ਦੀ ਕਹਾਣੀ ਸਿੱਧੇ ਪਧਰੇ ਸ਼ਬਦਾਂ ਵਿਚ ਇਉਂ ਬਣਦੀ ਹੈ ਕਿ ਅਜੋਕੇ ਸਮੇਂ ਵਿਚ ਜਦੋਂ ਮੁਲਕ ਨੂੰ ਅਜ਼ਾਦੀ ਪ੍ਰਾਪਤ ਕਰਨ ਲਈ ਸੂਰਬੀਰਾਂ ਤੇ ਸੰਘਰਸ਼ੀ ਯੋਧਿਆਂ ਦੀ ਲੋੜ ਪਈ ਤਾਂ 85 ਪ੍ਰਤੀਸ਼ਤ ਕੁਰਬਾਨੀਆਂ ਦੇ ਸਿਹਰੇ ਤੇ ਮੌਤ ਦੇ ਗਾਨੇ ਪੰਜਾਬੀਆਂ ਦੇ ਹਿੱਸੇ ਹੀ ਆਏ। ਫਿਰ ਜਦੋਂ ਦੇਸ਼ ਅਜ਼ਾਦ ਹੋਇਆ ਤਾਂ ਦੇਸ਼ ਦੇ ਆਗੂ ਅੰਦਰੋਂ-ਅੰਦਰੀਂ ਪੰਜਾਬੀ ਮਾਂ ਦੇ ਕਿਰਸਾਣ ਪੁੱਤਾਂ ਤੇ ਖਾਸ ਕਰਕੇ ਸਿਖਾਂ ਦੀ ਬਹਾਦਰੀ ਤੋਂ ਭੈਅਭੀਤ ਤੇ ਸ਼ੱਕੀ7ਵਚ ਆਪਣੀ ਵਖਰੀ ਹੋਂਦ ਲਈ ਆਪਣੇ ਧਾਰਮਿਕ ਸਿਆਸੀ ਆਗੂਆਂ ਦੀ ਹਲਾਸ਼ੇਰੀ ਤੇ ਸ਼ਹਿ ਨਾਲ ਖੁਦ ਮੁਖਤਿਆਰੀ ਤੇ ਸਰਦੀ-ਬਣਦੀ ਚੌਧਰ ਤੇ ਹਕੂਮਤ ਮੰਗਣੀ ਸ਼ੁਰੂ ਕਰ ਦਿੱਤੀ।

ਪਰ ਕੇਂਦਰ ਦੇ ਸਿਆਸਤਦਾਨ ਜਿਹੜੇ ਆਪਣੇ ਆਪ ਨੂੰ ਹਮੇਸ਼ਾਂ ਹੀ ਦਾਨੀ ਤੇ ਦੇ ਣਹਾਰੇ ਹੁਕਮਰਾਨ ਸਮਝਦੇ ਰਹੇ ਹਨ, ਉਹ ਵੀ ਕਿਹੜਾ ਘੱਟ ਖਿਡਾਰੀ ਸਨ ਅਤੇ ਉਨ੍ਹਾਂ ਨੇ ਵੀ ਤਾਂ ਐਵੇਂ ਹੀ ਆਪਣੇ ਵਾਲ ਧੁੱਪੇ ਨਹੀਂ ਚਿੱਟੇ ਕੀਤੇ ਸਨ। ਸਗੋਂ ਇਸ ਤੋਂ ਇਲਾਵਾ ਉਨ੍ਹਾਂ ਨੇ ਤਾਂ ਲੂੰਬੜ ਵਰਗੇ ਚਲਾਕ ਅੰਗ੍ਰੇਜ਼ਾਂ ਤੋਂ ਸਿਆਸਤ ਦੀ ਕਾਰੀਗਰੀ ਸਿਖੀ ਸੀ। ਇਸ ਵਾਸਤੇ ਕੇਂਦਰੀ ਲੀਡਰਸ਼ਿਪ ਨੇ ਜਿਹੜੇ ਕਿਤੇ ਲੋੜ ਵੇਲੇ ਅਜ਼ਾਦੀ ਸੰਗਰਾਮ ਵੇਲੇ ਸਿੱਖਾਂ ਤੇ

ਪੰਜਾਬੀਆਂ ਦੀ ਬਹਾਦਰੀ ਦੇ ਸੋਹਲੇ ਗਾਏ ਸਨ ਅਤੇ ਪੰਜਾਬ ਨੂੰ ਇਨਾਮ-ਇਕਰਾਮ ਵਜੋਂ ਅਲਗ ਖੇਤਰ ਮੰਨਣ ਦੇ ਜੋ ਸੱਚੇ-ਝੂਠੇ ਵਾਦੇ ਕੀਤੇ ਸਨ, ਹੁਣ ਕੇਂਦਰ ਨੇ ਆਪਣੇ ਬਚਨਾਂ ਤੇ ਕੌਲ-ਕਰਾਰਾਂ ਤੋਂ ਮੁਨਕਰ ਹੋਣ ਵਿਚ ਹੀ ਭਲਾ ਮਨਾਇਆ।

ਇਸ ਲਈ ਕੇਂਦਰ ਸਰਕਾਰ ਨੇ ਸ਼ੁਰੂ ਤੋਂ ਲੈ ਕੇ ਹੁਣ ਤੱਕ ਪੰਜਾਬੀਆਂ ਦੇ ਯੋਗਦਾਨ ਨੂੰ ਰੋਲ-ਗਦੋਲ ਦੀ ਸਿਆਸਤ ਨਾਲ ਮਿੱਟੀ-ਘੱਟੇ ਵਿਚ ਹੀ ਰੋਲ੍ਹਿਆ ਹੈ। ਸਗੋਂ ਹੋਰ ਵੀ ਮਾੜੀ ਗੱਲ ਇਹ ਹੋਈ ਕਿ ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਨੂੰ ਕੇਂਦਰੀ ਸਿਆਸਤ ਨੇ ਪੰਜਾਬੀ ਸੂਬੇ ਦੇ ਮਸਲੇ 'ਤੇ 'ਨਾ ਹਾਂ ਤੇ ਨਾ ਨਾਂਹ' ਦੇ ਦਰਮਿਆਨ ਓਝੜ ਰਾਹ ਪਾ ਕੇ ਮੜ੍ਹੀਆਂ ਦੇ ਰਾਹ ਹੀ ਤੋਰਿਆ। ਫਿਰ ਅਖੀਰ ਵਿਚ ਜਦੋਂ ਬੱਕਰੀ ਵਾਂਗੂੰ ਮੀਂਗਣਾਂ ਪਾ ਕੇ ਦੁੱਧ ਦੇਣ ਜਿਹੀ ਕਾਰਵਾਈ ਵਜੋਂ ਪੰਜਾਬੀ ਸੂਬੇ ਦੀ ਮੰਗ ਪ੍ਰਵਾਨ ਵੀ ਹੋਈ ਤਾਂ ਇਸ ਵਿਚ ਵੀ ਗੁਆਂਢੀ ਸੂਬੇ 'ਅੰਨ੍ਹੀ ਪੀਹੇ ਤੇ ਕੁੱਤਾ ਚੱਟੇ' ਦੇ ਅਖਾਣ ਅਨੁਸਾਰ ਕੁੱਝ ਖੱਟ-ਵੱਟ ਗਏ। ਕੁੱਲ ਮਿਲਾਕੇ ਹੁਣ ਤੱਕ ਵੀ ਸਾਡੇ ਆਪਣੇ ਹੀ ਆਕਾ-ਆਗੂਆਂ ਦੀ ਘਟੀਆ ਮਾਨਸਿਕਤਾ ਤੇ ਗ਼ਲਤ ਸਿਆਸੀ ਸੋਚ ਦੇ ਕਾਰਨ ਆਪੋ-ਆਪਣੀ ਥਾਂ ਹਰ ਸੂਬੇ ਵਿਚ ਜਨ-ਸਧਾਰਨ ਇਹ ਆਸ ਉਮੀਦ ਲਾਈ ਬੈਠਾ ਹੈ ਕਿ ਸ਼ਾਇਦ 'ਰਾਜੇ ਦੀ ਘੋੜੀ ਹੁਣ ਹੀ ਸੂਅ ਪਵੇ'।

ਪਰ ਕੇਂਦਰ ਦੀ ਹਮੇਸ਼ਾਂ ਇਹ ਵੀ ਕੋਸ਼ਿਸ਼ ਰਹੀ ਹੈ ਕਿ ਇਸ ਸਬੰਧੀ ਗੱਲਬਾਤ ਨੂੰ ਆਪਣੇ ਹੱਥਾਂ ਵਿਚੋਂ ਕਢਕੇ ਇਸ ਮਸਲੇ ਨੂੰ ਹੱਦੋਂ-ਸਰਹੱਦੋਂ ਪਾਰ ਨਾ ਹੋਣ ਦਿੱਤਾ ਜਾਵੇ। ਇਸ ਦਾ ਮਤਲਬ ਸਪਸ਼ਟ ਨਾਲੋਂ ਵੀ ਸਪਸ਼ਟ ਸੀ ਕਿ ਪੰਜਾਬ ਸਰਹੱਦੀ ਸੂਬਾ ਹੋਣ ਦੇ ਨਾਤੇ ਹਮੇਸ਼ਾ ਹੀ ਭਾਰਤ ਦੀ ਬਲ-ਭੁਜਾ ਰਿਹਾ ਹੈ। ਇਸ ਲਈ ਦੇਸ਼ ਵਾਸਤੇ ਬਾਹੂਬਲੀ ਤੇ ਅੰਨਦਾਤਾ ਵਜੋਂ ਪੰਜਾਬ ਦੀ ਅਹਿਮੀਅਤ ਹਮੇਸ਼ਾਂ ਰਹੀ ਹੈ, ਜੋ ਕਿ ਅੱਜ ਵੀ ਬਰਕਰਾਰ ਹੈ। ਇਸ ਲਈ ਕੇਂਦਰ ਤੇ ਪੰਜਾਬ ਦਾ ਆਪਸੀ ਸਬੰਧ ਸ਼ੁਰੂ ਤੋਂ ਹੁਣ ਤੱਕ 'ਦਿਲ ਮਿਲੇ ਨਾ ਮਿਲੇ ਪਰ ਹਾਥ ਮਿਲਾਤੇ ਰਹੀਏ' ਦੀ ਭਾਵਨਾ ਅਨੁਸਾਰ ਹੀ ਰਿਹਾ ਹੈ।

ਇਸ ਵਾਸਤੇ ਸ਼ੁਰੂਆਤ ਵਜੋਂ ਕੇਂਦਰ ਵਲੋਂ ਕਦੇ ਭਾਸ਼ਾਈ ਤੇ ਕਦੇ ਖੇਤਰੀ ਅਧਾਰ 'ਤੇ ਕਮਿਸ਼ਨਾਂ ਤੇ ਕਮੇਟੀਆਂ ਦੇ ਗਠਨ ਦੀ ਕਵਾਇਦ ਸ਼ੁਰੂ ਹੋਈ ਤਾਂ ਉਧਰ ਪੰਜਾਬ ਵਿਚ ਪੰਜਾਬੀ ਸੂਬੇ ਦੇ ਨਾਮ 'ਤੇ ਅਕਾਲੀ ਲੀਡਰਸ਼ਿਪ ਨੇ ਅੰਦਲੋਨ ਤੇ ਐਜੀਟੇਸ਼ਨਾਂ ਸ਼ੁਰੂ ਕਰ ਦਿੱਤੀਆਂ। ਅਜ਼ਾਦੀ ਦੇ ਸੰਗਰਾਮ ਵਿਚੋਂ ਵਿਹਲੇ ਹੋਏ ਅਜ਼ਾਦੀ ਘੁਲਾਟੀਆਂ ਦੀ ਉਦੋਂ ਕੋਈ ਕਮੀ ਨਹੀਂ ਸੀ। ਸਗੋਂ ਪੰਜਾਬ ਦੇ ਕਿਰਸਾਣੀ ਵਰਗ ਦੇ ਜਿਹੜੇ ਬਜ਼ੁਰਗ ਕੁਲਵਕਤੀ ਤੌਰ 'ਤੇ ਜੇਲ੍ਹ ਦੇ ਪੰਛੀ ਬਣ ਚੁਕੇ ਸਨ, ਉਹ ਤਾਂ ਹੁਣ ਕਿਸੇ ਸੰਗਰਾਮ ਜਾਂ ਐਜੀਟੇਸ਼ਨ ਤੋਂ ਬਗੈਰ ਆਪਣੇ ਆਪ ਨੂੰ ਵਿਹਲਾ ਤੇ ਬੇਕਾਰ ਜਿਹੇ ਸਮਝ ਰਹੇ ਸਨ।

ਇਸ ਤਰ੍ਹਾਂ ਪੰਜਾਬ ਦਾ ਪੇਂਡੂ ਸਮਾਜ ਦੇਸ਼ ਜਾਂ ਸੂਬੇ ਲਈ ਕਿਸੇ ਵੀ ਸੰਕਟ ਵੇਲੇ ਮਾਨਸਿਕ ਤੌਰ 'ਤੇ ਸਮਰਪਿਤ ਹੈ। ਖਾਸ ਕਰਕੇ ਆਪਣੇ ਹੀ ਔਲਾਦ ਵਲੋਂ ਖੇਤੀ ਅਤੇ

ਘਰ-ਗ੍ਰਿਹਿਸਥੀ ਤੋਂ ਵਿਹਲੇ ਕੀਤੇ ਜਥੇਦਾਰ ਤੇ ਉਨ੍ਹਾਂ ਦੇ ਚੇਲੇ-ਬਾਲਕਿਆਂ ਦੀਆਂ ਫੌਜਾਂ 'ਜੇਲ੍ਹ ਭਰੋ' ਮੋਰਚਿਆਂ ਦੀ ਸੱਦ 'ਤੇ ਜੇਲ੍ਹਾਂ ਵਿਚ ਜਾਣ ਲਈ ਤਤਪਰ ਬੈਠੇ ਸਨ। ਭਾਵੇਂ ਉਹ ਜ਼ਮੀਨਾਂ 'ਤੇ ਲਗਾ ਖੁਸ਼ਹੈਸੀਅਤੀ ਟੈਕਸ ਹੋਵੇ ਤੇ ਭਾਵੇਂ ਪੰਜਾਬੀ ਸੂਬੇ ਦਾ ਮਸਲਾ ਹੋਵੇ, ਪੰਜਾਬ ਦੀ ਸਾਰੀ ਕਿਰਸਾਣੀ ਆਪਣੇ ਜਥੇਦਾਰਾਂ ਦੇ ਮਗਰ ਜੇਲ੍ਹਾਂ ਵਿਚ ਜਾਣ ਲਈ ਤਿਆਰ-ਬਰ-ਤਿਆਰ ਬੈਠੀ ਸੀ। ਕਿੱਸਾ-ਕੋਤਾਹ, ਪੰਜਾਬੀਆਂ ਨੂੰ ਛੇੜਨਾ ਭੂੰਡਾਂ ਦੇ ਖੱਖਰ ਵਿਚ ਵੱਟਾ ਮਾਰਨ ਵਰਗੀ ਬੇਵਕੂਫੀ ਹੈ।

ਅੱਜ ਵੀ ਅਕਾਲੀ ਦਲ ਤੇ ਉਸ ਦੇ ਜਥੇਦਾਰਾਂ ਦੀ ਪੁਰਾਣੀ ਪੀੜ੍ਹੀ ਦੀ ਮਾਨਸਿਕਤਾ ਤੇ ਸੋਚ ਉਥੇ ਦੀ ਉਥੇ ਹੀ ਖੜੀ ਹੋਈ ਹੈ ਕਿ ਕਾਂਗਰਸ ਪੰਜਾਬ ਦੀ ਅਤੇ ਖਾਸ ਕਰਕੇ ਸਿੱਖਾਂ ਦੀ ਵਿਰੋਧੀ ਹੈ। ਇਸ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਦੀਆਂ ਸਰਕਾਰਾਂ ਨੇ ਹੁਣ ਤੱਕ ਸਿੱਖ ਸਮਾਜ ਤੇ ਖਾਸ ਕਰਕੇ ਪੇਂਡੂ ਸਮਾਜ ਦੀ ਇਸ ਮਾਨਸਿਕਤਾ ਦਾ ਹਮੇਸ਼ਾਂ ਹੀ ਭਰਪੂਰ ਲਾਹਾ ਲਿਆ ਹੈ। ਪੰਜਾਬ ਦੇ ਕਿਰਸਾਣੀ ਵਰਗ ਦੀ ਸਭ ਤੋਂ ਵੱਡੀ ਸਿਫਤ ਇਹ ਹੈ ਕਿ ਇਹ ਇਕ ਬੜੇ ਸਿਦਕ ਤੇ ਸਿਰੜ ਨਾਲ ਕਿਸੇ ਵੀ ਕਸ਼ਟ ਜਾਂ ਕੁਰਬਾਨੀ ਲਈ ਤਿਆਰ ਰਹਿੰਦੇ ਹਨ। ਇਸ ਵਾਸਤੇ ਅਕਾਲੀ ਸਰਕਾਰਾਂ ਨੇ ਕਿਰਸਾਣ ਵਰਗ ਦੇ ਬਾਹੂਬਲ ਤੇ ਅਲਪ ਬੁੱਧੀ ਦਾ ਫਾਇਦਾ ਲਿਆ ਹੈ ਅਤੇ ਪੰਜਾਬੀਆਂ ਦੀ ਸੌੜੀ ਸੋਚ ਤੇ ਨਿਕਟ-ਦ੍ਰਿਸ਼ਟੀ ਦਾ ਅਕਸਰ ਹੀ ਸ਼ੋਸ਼ਣ ਕੀਤਾ ਹੈ। ਬੇਸ਼ੱਕ ਇਹ ਸਿਆਸੀ ਲੋਕ ਇਸ ਪ੍ਰਥਾਇ ਆਪਣੇ ਆਪ ਨੂੰ ਦੂਰਦ੍ਰਿਸ਼ਟੀ ਦੇ ਮਾਲਕ ਸਮਝਦੇ ਹਨ, ਪਰ ਅਸਲੀਅਤ ਇਹ ਹੈ ਕਿ ਪੰਜਾਬੀਆਂ ਵਿਚ ਅਜਿਹੀ ਫੁੱਟ ਤੇ ਆਪਸੀ ਧੀਂਗਾਮੁਸ਼ਤੀ ਪੰਜਾਬ ਦੇ ਹਿੱਤਾਂ ਵਾਸਤੇ ਅੰਤ ਨੂੰ ਘਾਤਕ ਹੀ ਸਿੱਧ ਹੋਵੇਗੀ।

ਖਾਸ ਕਰਕੇ ਸਿੱਖ ਸਮਾਜ ਗੁਰੂ ਪੰਥ ਦੀ ਰਾਹ 'ਤੇ ਜੇਲ੍ਹਾਂ ਭਰਨ ਤੋਂ ਲੈ ਕੇ ਸਿਰਾਂ ਦੇ ਵਾਰਨੇ ਕਰਨ ਦੀ ਭਾਵਨਾ ਨਾਲ ਤਤਪਰ ਰਿਹਾ ਹੈ। ਇਸ ਵਾਸਤੇ ਸਿੱਖ ਸਿਆਸਤਦਾਨਾਂ ਨੇ ਕੌਮ ਨੂੰ ਜਿੰਨੇ 'ਜੇਲ੍ਹਾਂ ਭਰੋ' ਦੇ ਫੁਰਮਾਨ ਜਾਰੀ ਕੀਤੇ ਹਨ, ਉਨੇ ਕੋਈ ਹੋਰ ਆਦੇਸ਼-ਨਿਰਦੇਸ਼ ਨਹੀਂ ਦਿੱਤੇ ਹਨ। ਇਥੋਂ ਤੱਕ ਕਿ ਸਾਡੇ ਧਾਰਮਿਕ ਤੇ ਸਿਆਸੀ ਆਗੂਆਂ ਨੇ ਪੰਜਾਬੀਆਂ ਦੇ ਸਿੱਦਕ-ਸਿਰੜ ਦੀ ਇਸ ਸਲਾਹੀਅਤ ਨੂੰ ਕੱਟੜਵਾਦੀ ਮਾਨਸਿਕਤਾ ਤੇ ਫਿਰਕਾਪ੍ਰਸਤ ਸੋਚ ਦੀ ਸਾਣ ਚੜ੍ਹਾ ਕੇ ਸਿਰੇ ਦੀ ਹੱਦ ਤੱਕ ਭੁਨਾਇਆ ਤੇ ਵਰਤਿਆ ਹੈ। ਫਿਰ ਇਨ੍ਹਾਂ 'ਫੌਜਾਂ' ਦੀਆਂ ਸਫਾਂ ਦੀਆਂ ਸਫਾਂ ਨੇ ਆਪਣੇ ਆਗੂਆਂ ਦੇ ਕਹਿਣ 'ਤੇ ਆਪਣਾ ਲਹੂ-ਪਸੀਨਾ ਵੀਟਿਆ ਹੈ।

ਨਤੀਜੇ ਵਜੋਂ ਬਦਲ ਚੁਕੇ ਹਾਲਾਤਾਂ ਮੁਤਾਬਿਕ ਹੁਣ ਬੇਸ਼ੱਕ ਸਰਹੱਦੀ ਮੋਰਚੇ ਤਾਂ ਨਾਂ ਸਹੀ ਪਰ ਸਿਵਲ ਨਾਫਰਮਾਨੀ ਵਰਗੇ ਮੋਰਚਿਆਂ ਉਤੇ ਅਕਾਲੀ ਦਲ ਦਾ ਮੁੱਖ ਕੇਡਰ ਪੇਂਡੂ ਸਮਾਜ ਅੱਜ ਵੀ ਬੜੇ ਚਾਅ-ਮਲ੍ਹਾਰ ਸਿਆਸੀ ਆਪਣੇ ਮੋਰਚੇ ਤੇ ਤਾਇਨਾਤ ਹੈ

ਜੋ ਕਿ ਲੜਨ ਮਰਨ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਬੇਸ਼ੱਕ ਇਹ ਗੱਲ ਵੀ ਬੜੀ ਗੌਰਤਲਬ ਹੈ ਕਿ ਅਜੋਕੇ ਸਮੇਂ ਵਿਚ ਮਾਸਟਰ ਤਾਰਾ ਸਿੰਘ ਦੇ ਸਮੇਂ ਤੋਂ ਲੈ ਕੇ ਮੌਜੂਦਾ ਪ੍ਰਧਾਨਾਂ ਤੱਕ ਇਹ ਸਿੱਖ ਪੰਥ ਦਾ ਇਹ ਪੈਰੋਕਾਰ ਪੇਂਡੂ ਸਮਾਜ ਅਕਾਲੀ ਦਲ ਤੇ ਐੱਸ.ਜੀ.ਪੀ.ਸੀ ਦੇ ਪ੍ਰਧਾਨਾਂ ਦਾ ਹੁਣ ਮੁੱਖ ਤੌਰ 'ਤੇ ਲਾਲਚ ਤੇ ਲਾਲਸਾ ਵਸ ਹੀ ਬਰਖੁਰਦਾਰ ਰਹਿ ਗਿਆ ਹੈ।

ਨਿਰਸੰਦੇਹ ਇਨ੍ਹਾਂ ਨੂੰ ਈਨ-ਅਧੀਨ ਰੱਖਣ ਦਾ ਢੰਗ-ਵਲ ਟੌਹੜਾ ਸਾਹਿਬ ਨੂੰ ਖਾਸਾ ਸੀ। ਉਨ੍ਹਾਂ ਨੇ 26 ਸਾਲ ਇਨ੍ਹਾਂ ਜਥੇਦਾਰਾਂ ਤੇ ਵਰਕਰਾਂ ਦੀ ਛੋਟੀ-ਮੋਟੀ ਰੁਪਏ-ਪੈਸੇ ਦੀ ਕਮਜ਼ੋਰੀ ਨੂੰ ਭਲੀ ਭਾਂਤ ਵਰਤਿਆ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਉਨ੍ਹਾਂ ਨੇ ਆਪਣੇ ਨਿੱਜ ਤੇ ਜ਼ਾਤ ਲਈ ਕੋਈ ਮਹਿਲ-ਮਾੜੀਆਂ ਨਹੀਂ ਬਣਾਈਆਂ, ਪਰ ਐੱਸ.ਜੀ.ਪੀ.ਸੀ. ਕਾਡਰ ਨੂੰ ਉਨ੍ਹਾਂ ਨੇ ਬੇਝਿਜਕ ਤੇ ਬੇਖਟਕੇ ਆਪਣੀ ਚਿਰ-ਸਥਾਈ ਤੇ ਚਿਰਕਾਲੀ ਪ੍ਰਧਾਨਗੀ ਲਈ ਵਰਤਿਆ। ਜ਼ਿਕਰਯੋਗ ਹੈ ਕਿ ਟੌਹੜਾ ਸਾਹਿਬ ਤੋਂ ਵੱਧ ਜੇ ਕਿਸੇ ਨੇ ਪੰਜਾਬ ਦੇ ਲੋਕਾਂ ਤੇ ਖਾਸ ਤੌਰ 'ਤੇ ਅਕਾਲੀ ਤੇ ਐੱਸ.ਜੀ.ਪੀ.ਸੀ. ਦੇ ਕਾਡਰਾਂ ਨੂੰ ਆਪਣੇ ਨਾਲ ਜੋੜ ਕੇ ਵਰਤਿਆ ਹੈ ਤਾਂ ਉਹ ਬਾਦਲ ਸਾਹਿਬ ਹੀ ਹਨ।

ਅਕਾਲੀ ਦਲ ਨੇ ਪੰਜਾਬੀ ਸੂਬੇ ਦੀ ਮੰਗ ਦੇ ਪਹਿਲੇ ਪੜਾਅ ਤੋਂ ਲੈ ਕੇ 8 ਮਾਰਚ 1967 ਨੂੰ ਆਪਣੀ ਪਹਿਲੀ ਸਰਕਾਰ ਆਪਣੇ ਪਹਿਲੇ ਅਕਾਲੀ ਮੁੱਖ ਮੰਤਰੀ ਜਸਟਿਸ ਗੁਰਨਾਮ ਸਿੰਘ ਦੀ ਅਗਵਾਈ ਵਿਚ ਬਣਾਕੇ ਇਕ ਵੱਡੀ ਕਾਮਯਾਬੀ ਹਾਸਲ ਕੀਤੀ। ਪੰਜਾਬੀਆਂ ਤੇ ਖਾਸ ਕਰਕੇ ਕਿਰਸਾਣੀ ਵਰਗ ਦੀ ਇਸ ਤਰ੍ਹਾਂ ਦੀ ਨਿਰਛਲ ਤੇ ਨਿਸ਼ਕਪਟ ਮਾਨਸਿਕਤਾ ਦਾ ਸਿਆਸੀ ਆਗੂਆਂ ਨੇ ਅਕਸਰ ਹੀ ਫਾਇਦਾ ਲਿਆ ਹੈ। ਇਸ ਸੰਦਰਭ ਵਿਚ ਪੰਜਾਬੀ ਸੂਬੇ ਲਈ ਮੋਰਚੇ ਲਾਉਣ ਤੋਂ ਲੈ ਕੇ ਹੁਣ ਤੱਕ ਸੰਨ 2011 ਤੱਕ ਪੰਜਾਬੀਆਂ ਵਲੋਂ ਮੋਰਚਿਆਂ ਦਾ ਆਪਣਾ ਹੀ ਲੰਬਾ ਇਤਿਹਾਸ ਹੈ।

ਖਾਸ ਕਰਕੇ ਖੇਤੀਬਾੜੀ ਨੂੰ ਲੈ ਕੇ ਕਿਰਸਾਣੀ ਵਰਗ ਵਿਚ ਪੈਦਾ ਹੋਈ ਬੇਚੈਨੀ ਤੇ ਪ੍ਰੇਸ਼ਾਨੀ ਦਾ ਅਕਾਲੀ ਸਰਕਾਰਾਂ ਨੇ ਵੱਡਾ ਲਾਹਾ ਲਿਆ ਹੈ। ਅਕਾਲੀ ਦਲ ਨੇ ਕਿਰਸਾਣਾਂ ਦੀ ਖੁੱਲ੍ਹੇ ਵਪਾਰ ਦੀ ਮੰਡੀ ਵਿਚ ਹੋ ਰਹੀ ਹੁਣ ਤੱਕ ਦੀ ਅਧੋਗਤੀ ਤੇ ਅਵਾਜ਼ਾਰੀ ਲਈ ਕਾਂਗਰਸ ਨੂੰ ਹਮੇਸ਼ਾ ਹੀ ਕਸੂਰਵਾਰ ਠਹਿਰਾਇਆ ਹੈ। ਇਸ ਤਰ੍ਹਾਂ ਅਕਾਲੀ ਸਰਕਾਰਾਂ ਨੇ ਆਪਣੇ ਆਪ ਨੂੰ ਕਿਸਾਨਾਂ ਦੇ ਮਸੀਹਾ ਤੇ ਵੱਡੇ ਹਮਾਇਤੀ ਬਣਾ ਕੇ ਪੇਸ਼ ਕੀਤਾ ਹੈ। ਨਿਰਸੰਦੇਹ ਇਸ ਤਰ੍ਹਾਂ ਕਿਸਾਨਾਂ ਦੀਆਂ ਆਸਾਂ ਉਮੀਦਾਂ ਪੂਰੀਆਂ ਕਰਨ ਲਈ ਅਕਾਲੀ ਦਲ ਕੁਲ ਮਿਲਾ ਕੇ ਕਿਰਸਾਣ ਵਰਗ ਦਾ ਹੱਫਾ ਬਣਿਆ ਹੈ, ਪਰ ਬਦਲਦੇ ਸਮੇਂ ਦੇ ਨਾਲ ਸੁਆਰਥੀ ਸੋਚ ਵਾਲੀ ਲੀਡਰਸ਼ਿਪ ਨੇ ਆਪਣਾ ਬੁੱਤਾ ਜ਼ਿਆਦਾ ਕਰਕੇ ਲਾਰੇ-ਝਾਂਸਿਆਂ ਨਾਲ ਹੀ ਸਾਰਿਆ ਹੈ।

ਪੇਂਡੂ ਤੇ ਖਾਸ ਤੌਰ 'ਤੇ ਕਿਰਸਾਣ ਲੋਕਾਂ ਦੀਆਂ ਅਲੰਬਰਦਾਰ ਕਹਾਉਂਦੀਆਂ ਦੋਵਾਂ ਪਾਰਟੀਆਂ ਕਾਂਗਰਸ ਤੇ ਅਕਾਲੀ ਦਲ ਨੇ ਕਿਰਸਾਣੀ ਤੇ ਗਰੀਬਾਂ ਦੇ ਨਾਮ 'ਤੇ ਸਿਆਸਤ ਬਹੁਤੀ ਕੀਤੀ ਹੈ ਤੇ ਇਨ੍ਹਾਂ ਵਰਗਾਂ ਦਾ ਫਾਇਦਾ ਘੱਟ ਕੀਤਾ ਹੈ। ਸਾਡੀ ਲੀਡਰਸ਼ਿਪ ਦੀ ਸੋਚ ਵੀ ਸ਼ਹਿਰੀਕਰਨ ਤੇ ਵਪਾਰੀਕਰਨ ਦੇ ਪ੍ਰਭਾਵਾਂ ਤਹਿਤ ਬਦਲਦੀ-ਬਦਲਦੀ ਹੁਣ ਬਦਲ ਹੀ ਗਈ ਹੈ। ਮੌਜੂਦਾ ਸਮੇਂ ਵਿਚ ਇਹ ਲੋਕ ਖੁਦ ਵਪਾਰੀ ਤੇ ਤਜਾਰਤੀ ਜਿਹੇ ਹੋ ਕੇ ਆਪਣਾ ਉੱਲੂ ਸਿੱਧਾ ਕਰਨ ਜਿਹੇ ਮੰਤਵ-ਮਕਸਦ ਪੂਰੇ ਕਰਨ ਲਈ ਜਨਤਾ ਦਾ ਸ਼ੋਸ਼ਣ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ।

ਇਸ ਵਾਸਤੇ ਜੇ ਇਸ ਸਾਰੇ ਪ੍ਰਸੰਗ ਵਿਚ ਪੰਜਾਬੀ ਸੂਬਾ ਬਣਾਉਣ ਅਤੇ ਇਸ ਵਾਸਤੇ ਕੀਤੀ ਵੱਡੀ ਜਦੋ-ਜਹਿਦ ਭਰੀ ਮੁਹਿੰਮ ਦੇ ਲੇਖੇ ਜੋਖੇ ਵਜੋਂ ਕੁਲ ਮਿਲਾ ਕੇ ਮੁਲਾਂਕਣ ਕੀਤਾ ਜਾਵੇ ਤਾਂ ਬੱਸ ਸਾਡੇ ਆਪਣੇ ਹੀ ਚੌਲ ਚਿੱਟੇ ਹੁੰਦੇ ਹਨ। ਪੰਜਾਬੀ ਸੂਬੇ ਦੇ ਸੰਦਰਭ ਵਿਚ ਪੰਜਾਬ ਵਿਚ ਇਕ ਬੋਲੀ ਮਸ਼ਹੂਰ ਹੈ ਕਿ:-

*ਸਾਰੇ ਗਹਿਣੇ ਭੰਨਕੇ ਇਕ ਹੱਸ ਘੜਾਇਆ*
*ਹਾਇ ਨੀ ਕਿਸਮਤ ਖੋਟੀਏ ਉਹ ਮੇਚ ਨਾ ਆਇਆ।*

ਇਸ ਦਾ ਜ਼ਿਕਰ ਮਾਲਵਾ ਇਤਿਹਾਸ ਦੀ ਜਿਲਦ-3 ਵਿਚ ਸੰਤ ਬਾਬਾ ਵਿਸਾਖਾ ਸਿੰਘ ਜਨੇਤਪੁਰ ਵਾਲਿਆਂ ਨੇ ਕੀਤਾ ਹੈ। ਫਿਰ ਇਸ ਤੋਂ ਅੱਗੇ ਸਾਡੀ ਚੌੜ-ਚਾਨਣ ਲੀਡਰਸ਼ਿਪ ਸਬੰਧੀ 'ਬਾਰ੍ਹੀਂ ਬਰਸੀਂ ਖੱਟਣ ਗਿਆ ਸੀ' ਜਿਹੀ ਪ੍ਰੰਪਾਰਿਕ ਤੇ ਰਵਾਇਤੀ ਬੋਲੀ ਪੰਜਾਬੀ ਸੂਬਾ ਬਣਨ ਦੇ ਪ੍ਰਸੰਗ ਵਿਚ 1947 ਤੋਂ ਬਾਅਦ 1 ਨਵੰਬਰ 1966 ਤੱਕ ਇਉਂ ਉਜਾਗਰ ਹੋਈ ਜਾਪਦੀ ਹੈ ਕਿ "ਉਨੀਂ ਬਰਸੀਂ ਖੱਟਣ ਗਏ ਸੀ, ਕੀ ਖੱਟ ਲਿਆਂਦਾ; ਖੱਟ ਕੇ ਲਿਆਂਦਾ ਪੰਜਾਬੀ ਸੂਬਾ; ਸਾਡੀ ਲੀਡਰਸ਼ਿਪ ਨੇ ਇਉਂ ਫੜਿਆ ਰਾਹ ਕਸੂਤਾ"। ਸਗੋਂ ਸ਼ਾਹ ਮੁਹੰਮਦ ਦਾ ਐਂਗਲੋ-ਸਿੱਖ ਜੰਗ ਦੇ ਸਬੰਧ ਵਿਚ ਕਥਨ 'ਸ਼ਾਹ ਮੁਹੰਮਦਾ ਪੁੱਛਦੇ ਲੋਕ ਸਿੰਘ ਜੀ, ਤੁਸੀਂ ਚੰਗੀਆਂ ਪੂਰੀਆਂ ਪਾ ਆਏ' ਤਾਂ ਇਥੇ ਪੂਰਨ ਤੌਰ 'ਤੇ ਢੁਕਦਾ ਹੈ।

ਬੇਸ਼ੱਕ ਪੰਜਾਬੀ ਸੂਬਾ ਬਣਾਕੇ ਦੁਬਾਰਾ ਤੋਂ ਪੰਜਾਬ ਨੂੰ ਵੰਡ ਦੀ ਦੋਹਰੀ ਮਾਰ ਵਿਚੋਂ ਸਾਉਣ ਦੇ ਅੰਨ੍ਹਿਆਂ ਨੂੰ ਤਾਂ ਕੁੱਝ ਪ੍ਰਾਪਤੀ ਹੋਈ ਵੀ ਦਿਸੇ, ਪਰ ਆਮ ਲੋਕਾਂ ਨੂੰ ਇਹ ਲਾਭ ਨਾ ਕਦੇ ਦਿਸਿਆ ਹੈ ਤੇ ਨਾ ਹੀ ਕਦੇ ਦਿਸਣਾ ਹੈ। ਸਗੋਂ ਇਕ ਹੋਰ ਮਾੜੀ ਗੱਲ ਹੈ ਕਿ ਮੇਰੇ ਵਰਗੇ ਅਨੇਕਾਂ ਅਕਲ ਦੇ ਅੰਨ੍ਹਿਆਂ ਨੂੰ ਤਾਂ ਇਸ ਦੇ ਨਫ਼ੇ-ਨੁਕਸਾਨ ਦਾ ਵੀ ਕਦੇ ਪਤਾ ਨਹੀਂ ਲੱਗਿਆ; ਉਨ੍ਹਾਂ ਲਈ ਤਾਂ ਆਟੇ-ਦਾਣੇ ਦਾ ਭਾਅ ਇਕ ਬਰਾਬਰ ਹੀ ਹੈ। ਪੰਜਾਬੀ ਸਭਿਆਚਾਰ ਦੀ ਇਸ ਪ੍ਰਥਾਇ **'ਦੇਖਿਆ ਰਾਜ ਟੋਹਾਣੇ ਦਾ, ਜਿਥੇ ਇਕੋ ਭਾਅ ਆਟੇ-ਦਾਣੇ ਦਾ'** ਸਾਡੀ ਇਕ ਪੁਰਾਣੀ ਕਹਾਵਤ ਸਾਡੇ 'ਤੇ ਬੜੀ ਫਿੱਟ ਬਹਿੰਦੀ ਹੈ।

ਇਸ ਸੰਦਰਭ ਵਿਚ ਨਿਰਸੰਦੇਹ ਪੰਜਾਬ ਦਾ ਸਭ ਤੋਂ ਵੱਡਾ ਨੁਕਸਾਨ ਤਾਂ ਕੌਮੀ ਸਦਭਾਵਨਾ, ਸਾਂਝੇ ਭਾਈਚਾਰੇ ਤੇ ਸਭਿਆਚਾਰ ਦੇ ਪੱਖੋਂ ਸੰਨ 1947 ਵਿਚ ਹੋਇਆ ਸੀ। ਉਦੋਂ ਤੱਕ ਗੈਰ-ਮੁਲਕੀ ਮੁਸਲਿਮ ਕੌਮ ਨਾਲ ਸਦੀਆਂ ਬਾਅਦ ਮਸਾਂ-ਮਸਾਂ ਸ਼ਰੀਕੇ ਬਾਜ਼ੀ ਤੇ ਖਹਿਬਾਜ਼ੀ ਸਾਂਝੇ ਸਭਿਆਚਾਰ ਤੇ ਭਾਈਚਾਰੇ ਵਿਚ ਤਬਦੀਲ ਹੋਈ ਸੀ। ਸਦੀਆਂ ਪਲਟਣ ਬਾਅਦ ਅਸੀਂ ਆਪਣੀਆਂ ਪੁਰਾਣੀਆਂ ਸਾਂਝਾਂ ਨੂੰ ਅੰਗਰੇਜ਼ ਤੋਂ ਅਜ਼ਾਦੀ ਪ੍ਰਾਪਤ ਕਰਨ ਵਾਸਤੇ ਪੀਢੀਆਂ ਕਰਨਾ ਸ਼ੁਰੂ ਹੀ ਕੀਤਾ ਸੀ ਕਿ ਠੀਕ ਉਸ ਸਮੇਂ ਰਾਜਭਾਗ ਦੇ ਮਾਲਕ ਗੈਰ-ਮੁਲਕੀ ਅੰਗਰੇਜ਼ ਕੌਮ ਦੇ ਸ਼ਰੀਕਾਂ ਨੇ ਸਾਡੇ ਆਗੂਆਂ ਦੀ ਆਪਸੀ ਰੰਜਿਸ਼ ਤੇ ਖਹਿਬਾਜ਼ੀ ਨੂੰ ਦੇਸ਼ ਦੀ ਵੰਡ ਦਾ ਅਧਾਰ ਬਣਾ ਕੇ ਸਾਡੇ ਸਾਂਝੇ ਵਿਹੜਿਆਂ ਵਿਚ ਸੇਹ ਦਾ ਤੱਕਲਾ ਬਣਾ ਕੇ ਗੱਡ ਦਿੱਤਾ।

ਫਿਰ 1966 ਵਿਚ ਪੰਜਾਬੀ ਸੂਬੇ ਦੇ ਨਾਮ 'ਤੇ ਹਰਿਆਣਵੀ ਤੇ ਹਿਮਾਚਲੀ ਵੀਰਾਂ ਨਾਲ ਭੂਗੋਲਿਕ ਤੇ ਭਾਸ਼ਾਈ ਤੌਰ 'ਤੇ ਵੰਡੀਆਂ ਪਾਈਆਂ ਗਈਆਂ। ਇਸ ਨਾਲ ਸਿੰਧ ਘਾਟੀ ਦੀ ਸਭਿਅਤਾ ਦੇ ਸਮੇਂ ਤੋਂ ਸਪਤ ਸਿੰਧੂ ਦੇ ਨਾਮ ਨਾਲ ਜਾਣਿਆ ਜਾਂਦਾ ਪੁਰਾਤਨ ਖਿੱਤਾ ਪਹਿਲਾਂ 1947 ਤੇ ਉਸ ਤੋਂ ਬਾਅਦ 1966 ਵਿਚ ਫਿਰ ਤਿੰਨ ਹਿੱਸਿਆਂ ਵਿਚ ਵੰਡ ਕੇ ਵਲੂੰਧਰ ਦਿੱਤਾ ਗਿਆ। ਇਸ ਤਰ੍ਹਾਂ ਪੰਜਾਬ ਦੇ ਸਦੀਆਂ ਤੋਂ ਚਲੇ ਆਉਂਦੇ ਭਾਈਚਾਰੇ ਦੀ ਸਦਭਾਵਨਾ ਦੇ ਪ੍ਰੇਮ-ਪਟੋਲਿਆਂ ਦੀਆਂ ਧੱਜੀਆਂ ਉਡੀਆਂ ਤੇ ਉਡਾਈਆਂ ਗਈਆਂ। ਖੇਤਰੀ ਪੱਧਰ 'ਤੇ ਹੋਡਲ ਤੋਂ ਲੋਹਾਰੂ ਤੱਕ ਅਤੇ ਸ਼ਿਮਲੇ ਤੋਂ ਲਾਹੁਲ-ਸਪਿਤੀ ਤੱਕ ਜਾਣੇ ਜਾਂਦੇ 'ਵਿਸ਼ਾਲ ਪੰਜਾਬ' ਨੂੰ ਲੀਰੋ-ਲੀਰ ਕਰਕੇ ਟਾਕੀਆਂ ਜਿਹੇ ਤਿੰਨ ਸੂਬੇ ਪੰਜਾਬ, ਹਰਿਆਣਾ ਤੇ ਹਿਮਾਚਲ ਹੋਂਦ ਵਿਚ ਲਿਆਂਦੇ ਗਏ।

ਪੰਜਾਬੀ ਸੂਬੇ ਦੀ ਮੰਗ ਤੇ ਖੇਡ ਦਾ ਸਾਰਾ ਤੰਤਰ-ਮੰਤਰ ਅੰਤ ਨੂੰ ਮਹਾਨ ਸ਼ਾਇਰ ਅੱਦਮ ਦੇ ਸਿਰਫ਼ ਇਕ ਸ਼ਿਅਰ ਦੁਆਰਾ ਬਿਆਨ ਕੀਤਾ ਜਾ ਸਕਦਾ ਹੈ ਕਿ:-

*ਸਿਰਫ ਇਕ ਕਦਮ ਉਠਾ ਥਾ ਗ਼ਲਤ ਰਾਹੇ-ਸ਼ੌਕ ਮੇਂ*
*ਮੰਜ਼ਿਲ ਤਮਾਮ ਉਮਰ ਮੁਝੇ ਢੂੰਡਤੀ ਰਹੀ*

ਫਿਰ ਅਸੀਂ ਆਪਣੇ ਧਰਾਤਲੀ ਨੁਕਸਾਨ ਤੋਂ ਇਲਾਵਾ ਆਪਣੀ ਸਭਿਆਚਾਰਕ ਵਿਰਾਸਤ ਨੂੰ ਵੀ ਗੁਆਇਆ ਹੈ। ਅਸੀਂ ਆਪਣੀ ਸੰਸਕ੍ਰਿਤੀ, ਆਪਣੀ ਜ਼ੁਬਾਨ ਤੇ ਆਪਣੇ ਵਿਰਸੇ ਨੂੰ ਵੀ ਪੰਜਾਬੀ ਸੂਬੇ ਦੀਆਂ ਵੰਡੀਆਂ ਦੀ ਭੇਟ ਚੜ੍ਹਾ ਦਿਤਾ ਹੈ। ਫਿਰੋਜ਼ਪੁਰੀਆ ਇਕ ਕਵੀ ਲਿਖਦਾ ਹੈ।

*ਛਾਂਗ ਦਿਤਾ ਰੁਖ ਪੰਜਾਬ ਵਾਲਾ, ਕੰਮ 'ਕੈਲਵੀ' ਅਸਾਂ ਕਮਾਲ ਕੀਤਾ*
*ਵਾਜ ਮਾਰਿਆਂ ਹੱਦ ਹੈ ਟੱਪ ਜਾਂਦੀ, ਬਿਨਾ ਛੁਰੀ ਤੋਂ ਏਹਨੂੰ ਹਲਾਲ ਕੀਤਾ*
*ਵਿਰਸਾ ਸਭਿਆਚਾਰ ਜ਼ੁਬਾਨ ਭੁੱਲੇ, ਧੋਤੀ ਪਾੜ ਕੇ ਐਵੇਂ ਰੁਮਾਲ ਕੀਤਾ*

ਇਸ ਰਾਜਸੀ ਖੇਡ ਵਿਚ ਹਰ ਇਕ ਸੂਬੇ ਨੇ ਸਰੀਂਦ ਹੀ ਸਾਂਝੇ ਕੁਦਰਤੀ ਸਰੋਤਾਂ ਵਜੋਂ ਸਾਂਝੀ ਦੌਲਤ ਗੁਆਈ ਹੈ। ਸਾਡੀ ਇਕ ਲੋਕ ਸਿਆਣਪ ਅਨੁਸਾਰ ਸਾਨੂੰ ਚਿਰਾਂ ਤੋਂ ਸਮਝਾਇਆ ਜਾਂਦਾ ਰਿਹਾ ਹੈ ਕਿ ਸਿਆਣਿਆਂ ਨੂੰ ਸਮਝਾਉਣ ਲਈ ਇਸ਼ਾਰਾ ਹੀ ਕਾਫੀ ਹੁੰਦਾ ਹੈ। ਇਸ ਲਈ ਸਾਨੂੰ ਪਹਿਲਾਂ ਵੀ ਸਮਝ ਲੈਣ ਚਾਹੀਦਾ ਸੀ ਤੇ ਹੁਣ ਵੀ ਇਹ ਸਮਝਣ ਵਿਚ ਢਿੱਲ ਨਹੀਂ ਕਰਨੀ ਚਾਹੀਦੀ ਕਿ "ਯੂਨਾਈਟਿਡ ਵੀ ਸਟੈਂਡ, ਡੀਵਾਈਡਿਡ ਵੀ ਫਾਲ" ਭਾਵ ਏਕਤਾ ਹੈ ਤਾਂ ਜਿੱਤ ਹੈ, ਪਰ ਜੇ ਏਕਤਾ ਨਹੀਂ ਤਾਂ ਹਾਰ ਨਿਸ਼ਚਿਤ ਹੈ। ਇਸ ਤਰ੍ਹਾਂ ਹੀ ਫਿਰ ਸਾਡੀ ਜੀਵਨ-ਸ਼ੈਲੀ ਦੀ ਸਦੀਆਂ ਤੋਂ ਚਲੀ ਆ ਰਹੀ ਰਹਿਤ-ਬਹਿਤ ਬਾਰੇ ਇਕ ਹੋਰ ਲੋਕ ਧਾਰਨਾ ਹੈ ਕਿ 'ਵੰਡ ਖਾਓ ਖੰਡ ਖਾਓ, ਅੱਡ ਖਾਓ ਤਾਂ ਹੱਡ ਖਾਓ' ਇਸ ਦਾ ਭਾਵ ਇਹ ਹੈ ਕਿ ਜੇ ਸਾਡੇ ਵਿਚ ਭਾਈਚਾਰਿਕ ਸਾਂਝਾਂ ਤੇ ਇਕੱਠ ਹੈ ਤਾਂ ਖਾਣ-ਖਰਚਣ ਵਜੋਂ ਖੰਡ ਹੀ ਖੰਡ ਹੈ, ਪਰ ਜੇ ਪਾਟੋ-ਧਾੜ ਹੈ ਤਾਂ ਖਾਣ ਨੂੰ ਇਕ ਦੂਜੇ ਦੇ ਹੱਡ ਹੀ ਹੱਡ ਹਨ।

ਬੇਸ਼ੱਕ ਜੇ ਕਿਸੇ ਨੂੰ ਸਿਆਸਤ ਦੇ ਅਧਾਰ 'ਤੇ ਵੱਖੋ-ਵੱਖਰੇ ਸੂਬੇ ਬਣਾਉਣ ਦਾ ਲਾਭ ਹੋਇਆ ਹੈ ਤਾਂ ਇਹ ਸਿਰਫ ਸਾਡੇ ਰਾਜਸੀ ਤੇ ਧਾਰਮਿਕ ਆਗੂਆਂ ਤੇ ਆਕਾ-ਇਮਾਮਾਂ ਨੂੰ ਹੀ ਹੋਇਆ ਹੈ। ਪੰਜਾਬ ਮਹਾਨ ਅਕਬਰ ਦੇ ਸਮੇਂ ਅਫਗਾਨਿਸਤਾਨ ਦੀ ਹੱਦ ਤੋਂ ਲੈ ਕੇ ਮੁਲਤਾਨ-ਲਾਹੌਰ ਤੇ ਅੱਗੇ ਹਿਮਾਲਿਆ ਤੱਕ ਅਤੇ ਦਿੱਲੀ ਤੋਂ ਦੱਖਣ ਤੱਕ ਫੈਲਿਆ ਹੋਇਆ ਸੀ। ਉਦੋਂ ਅਕਬਰ ਦੇ ਨੌਂ ਰਤਨਾਂ ਵਜੋਂ ਜਾਣੇ ਜਾਂਦੇ ਸਿਰਫ ਨੌਂ ਮੰਤਰੀ ਹੀ ਹੁੰਦੇ ਸਨ। ਫਿਰ ਗੌਰਤਲਬ ਹੈ ਕਿ ਅਜੋਕੇ ਪੰਜਾਬ ਵਿਚ **1947** ਤੋਂ ਲੈ ਕੇ ਸੰਨ **1964** ਤੱਕ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਦੇ ਜ਼ਮਾਨੇ ਵਿਚ ਮੁੱਖ ਮੰਤਰੀ ਸਣੇ **8** ਜਾਂ **9** ਮੰਤਰੀ ਹੀ ਰਹੇ ਹਨ।

ਪਰ ਹੁਣ ਤਾਂ ਉਲਟੀ ਗੰਗਾ ਵਹਿ ਰਹੀ ਹੈ ਅਤੇ ਨੌਂ ਰਤਨਾਂ ਤੋਂ ਕਿਤੇ ਅੱਗੇ ਸੰਵਿਧਾਨਿਕ ਰੋਕਾਂ ਦੇ ਬਾਵਜੂਦ ਵੀ ਹਰ ਪ੍ਰਾਂਤ ਵਿਚ ਮੰਤਰੀਆਂ ਦੀ ਗਿਣਤੀ ਤੀਹ-ਚਾਲੀ ਤੱਕ ਪਹੁੰਚੀ ਹੋਈ ਹੈ। ਬੱਸ, ਸਿਆਸਤਦਾਨਾਂ, ਮੰਤਰੀ ਮੰਡਲ ਤੇ ਸਿਆਸੀ ਲੋਕਾਂ ਦੀ ਹੀ ਚਾਂਦੀ ਹੈ ਤੇ ਬਾਕੀ ਸਾਰੀ ਜਨਤਾ ਤਾਂ ਇਨ੍ਹਾਂ ਦੀ ਬਾਂਦੀ ਹੈ। ਇਸ ਲਈ ਹੁਣ ਆਮ ਲੋਕ ਤੇ ਖਾਸ ਕਰਕੇ ਗ਼ਰੀਬੀ ਦੀ ਰੇਖਾ ਤੋਂ ਥੱਲੇ ਰਹਿ ਗਏ ਅੱਕੇ ਤੇ ਦੁਖੀਏ ਲੋਕ ਤਾਂ ਸਰਕਾਰਾਂ ਦੀ ਕਾਰਗੁਜ਼ਾਰੀ ਤੇ ਐਲਾਨਾਂ ਤੋਂ ਚਿੜ੍ਹ ਕੇ ਮੰਤਰੀਆਂ ਨੂੰ ਹੀਰੇ-ਜਵਾਹਰ, ਰਤਨ ਜਾਂ ਲਾਲ ਕਹਿਣ ਦੀ ਥਾਂ ਪੁਰਾਤਨ ਲੋਕ ਕਹਾਣੀ ਦੇ 'ਅਲੀ ਬਾਬਾ ਤੇ ਚਾਲੀ ਚੋਰਾਂ' ਨਾਲ ਤਸ਼ਬੀਹ ਦੇਣ ਲੱਗ ਪਏ ਹਨ।

ਬੇਸ਼ੱਕ ਤਿੰਨ ਪ੍ਰਾਂਤ ਅਲੱਗ-ਅਲੱਗ ਬਣਨ ਕਰਕੇ ਸਿਆਸੀ ਲੋਕਾਂ ਤੇ ਖਾਸ ਕਰਕੇ ਲੀਡਰਾਂ ਤੇ ਅਫਸਰਾਂ ਦੀਆਂ ਅਹੁਦੇਦਾਰੀਆਂ ਤਾਂ ਬਹੁਤ ਵਧੀਆਂ ਹਨ, ਜਿਨ੍ਹਾਂ ਕਰਕੇ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਖਣਵਾਦੇ ਵੀ ਤਰ ਗਏ ਹਨ। ਪਰ ਸਮੁੱਚੀ ਪੰਜਾਬੀਅਤ,

ਪੰਜਾਬੀ ਭਾਸ਼ਾ ਤੇ ਸਭਿਆਚਾਰ ਨਾਲ ਦੀਵਾਲੀਏਪਣ ਵਰਗੀ ਮੰਦੀ ਹਾਲਤ ਹੋਈ ਹੈ। ਵਿਸ਼ਾਲ ਤੇ ਖੁਸ਼ਹਾਲ ਪੰਜਾਬ ਦਾ ਸੰਕਲਪ ਬੱਸ ਇਕ ਸੁਪਨਾ ਬਣ ਕੇ ਹੀ ਰਹਿ ਗਿਆ ਹੈ। ਕੁੱਲ ਮਿਲਾ ਕੇ ਪੰਜਾਬੀਆਂ ਦੀ ਹਾਲਤ 'ਨ੍ਹਾਤੀ-ਧੋਤੀ ਰਹਿ ਗਈ ਤੇ ਮੂੰਹ 'ਤੇ ਮੱਖੀ ਬਹਿ ਗਈ' ਜਿਹੀ ਹੀ ਬਣੀ ਹੋਈ ਹੈ। ਅਵਾਮ ਨੂੰ ਜਦੋਂ ਤੱਕ ਸਿਆਸਤ ਦੀ ਇਸ ਸ਼ਤਰੰਜੀ ਖੇਡ ਦਾ ਗਿਆਨ ਹੋਇਆ, ਉਦੋਂ ਤੱਕ ਲੋਕ ਤਾਂ ਕੀ ਸਗੋਂ ਪੰਜਾਬ ਦੇ ਮਹਾਰਥੀ ਸਿਆਸਤਦਾਨ ਵੀ ਮਹਾਂਭਾਰਤ ਦੇ ਹਾਰੇ ਜੁਆਰੀਆਂ ਵਾਂਗ ਹੱਥ ਮਲਦੇ ਹੀ ਦਿਸੇ। ਪਰ ਜਦੋਂ ਚਿੜੀਆਂ ਨੇ ਪਹਿਲਾਂ ਹੀ ਖੇਤ ਚੁਗ ਲਿਆ ਹੋਵੇ ਤਾਂ ਹੁਣ ਪਛਤਾਏ ਕੀ ਬਣਨਾ ਸੀ। ਬੱਸ ਅੰਤ ਨੂੰ ਪੰਜਾਬ ਦੇ ਲੋਕਾਂ ਦੇ ਪੱਲੇ ਭਰੇ-ਪੂਰੇ ਦਾਣਿਆਂ ਦੇ ਬੋਹਲ ਵਿਚੋਂ ਕੋਈ ਮਾੜਾ-ਮੋਟਾ ਦਾਣਾ-ਦੁਣਕਾ ਹੀ ਪੰਜਾਬੀ ਸੂਬੇ ਦੇ ਰੂਪ ਵਿਚ ਪਿਆ ਹੈ।

ਖੈਰ! ਹੁਣ ਵੀ ਪੰਥਕ ਸੋਚ ਦੇ ਮਾਲਕ ਤੇ ਸਿਆਸੀ ਧੜੇ ਹਾਲੇ ਵੀ ਕਦੇ ਕਦਾਈਂ ਕਾਂਗਰਸੀ ਸਰਕਾਰ ਨੂੰ ਮਹਿਜ਼ ਭੰਡਣ ਦੀ ਖਾਤਰ ਹਾਲ ਪਾਰ੍ਹਿਆ ਕਰਦੇ ਹਨ। ਬੱਸ ਹੁਣ ਜਿਹੜਾ ਭਾਣਾ ਵਰਤ ਚੁਕਾ ਹੈ, ਉਸ ਸਬੰਧੀ ਤਾਂ ਇਹ ਹੀ ਸਮਝਣ ਦੀ ਲੋੜ ਹੈ ਕਿ ਸਾਡੀ ਆਪਣੀ ਕਰਤੂਤੀਂ ਆਪ ਸਹੇੜੀ ਮੁਸੀਬਤ ਦੇ ਕਾਰਨ ਜਿਹੜੀ 'ਸੁਥਰੀ' ਪੰਜਾਬ ਨਾਲ ਹੋਈ ਹੈ, ਉਹ ਕਿਸੇ ਦੁਸ਼ਮਣ ਨਾਲ ਵੀ ਨਾ ਹੋਵੇ। ਅਸੀਂ ਚੰਗੇ ਭਲੇ ਵਸਦੇ-ਰਸਦੇ ਜਿਵੇਂ ਉਖੜੇ-ਉਜੜੇ ਹਾਂ ਅਤੇ ਜਿਸ ਤਰ੍ਹਾਂ ਸਾਡਾ ਝੁੱਗਾ ਚੌੜ ਹੋਇਆ ਹੈ, ਇਸ ਲਈ ਬੱਸ 'ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ' ਜਿਹੀ ਮਨ-ਪ੍ਰਚਾਉਣੀ ਆਪਣੇ-ਆਪ ਨੂੰ ਹੁਣ ਦੇਣੀ ਬਣਦੀ ਹੈ।

ਸਗੋਂ ਅੰਦਰੋ-ਅੰਦਰੀਂ ਪੰਜਾਬ ਦੇ ਮੁੱਦੇ-ਮਾਮਲਿਆਂ ਸਬੰਧੀ ਜੋ ਬੇਅਸਰ ਮਿੱਠੀਆਂ ਗੋਲੀਆਂ ਸਾਨੂੰ ਮਿਲਦੀਆਂ ਰਹਿੰਦੀਆਂ ਹਨ, ਉਸ ਅਨੁਸਾਰ ਤਾਂ ਸਮੁੱਚੀ ਪੰਜਾਬੀਅਤ ਨੂੰ ਹੁਣ ਬਾਕੀ ਪ੍ਰਾਂਤਾਂ ਦੀ ਜਨਤਾ ਨੂੰ 'ਜੈਸੇ ਮੈਂ ਉਜੜੀ ਹੂੰ, ਐਸੇ ਨਾ ਉਜੜੇ ਕੋਈ' ਜਿਹਾ ਵੇਦਨਾ ਭਰਪੂਰ ਸੰਥਾ ਹੀ ਸਮਝਾਉਣੀ ਬਣਦੀ ਹੈ। ਚਲੋ! ਫਿਰ ਵੀ 'ਡੁੱਲ੍ਹੇ ਬੇਰਾਂ ਦਾ ਹਾਲੇ ਵੀ ਕੁੱਝ ਨਹੀਂ ਵਿਗੜਿਆ' ਬਸ਼ਰਤੇ ਸਾਡੇ ਸਿਆਸੀ ਆਗੂ ਹਾਲੇ ਵੀ ਪੰਜਾਬ ਦੀ ਬਦਹਾਲੀ ਤੇ ਮੰਦਹਾਲੀ 'ਤੇ ਰਾਜਨੀਤੀ ਕਰਨੀ ਛੱਡ ਦੇਣ ਅਤੇ ਇਕ ਦੂਜੇ 'ਤੇ ਤੋਹਮਤਾਂ ਤੇ ਦੂਸ਼ਣ ਲਾਉਣੇ ਬੰਦ ਕਰ ਦੇਣ। ਪਰ ਇਹ ਵੀ ਨੰਗੀ-ਚਿੱਟੀ ਹਕੀਕਤ ਹੈ ਕਿ ਸਾਡੇ ਆਗੂ ਲੋਕਾਂ ਦਾ ਬੁੱਧੂ ਬਣਾਕੇ ਆਪਣੀ ਗੁੱਲੀ ਦਣ ਪਾਉਣ ਤੇ ਸਿਆਸੀ ਬੱਘਾਂ ਮਾਰਨ ਤੋਂ ਬਾਜ਼ ਨਹੀਂ ਆ ਸਕਦੇ।

ਸਗੋਂ ਚਾਹੀਦਾ ਤਾਂ ਇਹ ਹੈ ਕਿ ਸਾਡੇ ਆਕਾ-ਇਮਾਮ ਆਪਣੀ ਕੀਤੀ ਕਰਨੀ ਦੇ ਖਮਿਆਜ਼ੇ ਤੇ ਪਸ਼ਚਾਤਾਪ ਵਜੋਂ ਆਪਣੀ ਰਾਜਸੀ ਕੁਰਸੀ ਦੀ ਚਿੰਤਾ ਤੋਂ ਉਪਰ ਉਠ ਕੇ ਦਿਆਨਤਦਾਰੀ ਤੇ ਨੇਕ-ਨੀਅਤ ਰਾਜਨੀਤੀ ਨਾਲ ਦੇਸ਼ ਵਿਚ ਪੰਜਾਬ ਤੇ ਪੰਜਾਬੀਅਤ ਦਾ ਸਿੰਘਾਸਨ ਉੱਚਾ ਕਰਨ ਦੀ ਫਿਕਰ ਕਰਨ। ਫਿਰ ਪੰਜਾਬ ਦੇ ਮਾਣ ਤੇ ਸਨਮਾਨ

ਨੂੰ ਸੱਤੇ ਖੈਰਾਂ ਹਨ ਕਿਉਂਕਿ ਪੰਜਾਬ ਦੇ ਲੋਕ ਹਾਲੇ ਵੀ ਔਖੇ ਸਮਿਆਂ ਦੇ ਹਾਣੀ ਤੇ ਔਖੇ ਪੰਧਾਂ ਦੇ ਰਾਹੀ ਬਣਨ ਜੋਗੇ ਹਨ। ਇਹ ਹੁਣ ਵੀ 'ਹਿੰਮਤੇ ਮਰਦਾਂ ਮਦਦ-ਏ-ਖ਼ੁਦਾ' ਜਿਹੇ ਆਦਰਸ਼ਾਂ ਦੇ ਧਾਰਨੀ ਹਨ। ਪੰਜਾਬੀ ਹਾਲੇ ਵੀ ਆਪਣੇ ਗੁਰੂਆਂ-ਪੀਰਾਂ ਤੇ ਹਾਸ਼ਮ ਜਿਹੇ ਰੱਬ ਦੇ ਬੰਦਿਆਂ ਦੇ ਸੁਖ-ਸੁਖਨ **'ਹਾਸ਼ਮ ਜਿਤ ਨਸੀਬ ਉਨ੍ਹਾਂ ਨੂੰ ਜਿੰਨ੍ਹਾਂ ਹਿੰਮਤ ਯਾਰ ਬਣਾਈ'** ਦੇ ਕਾਇਲ ਹਨ। ਪਰ ਸ਼ਰਤ ਇਹ ਹੈ ਕਿ ਸਾਡੇ ਆਪਣੇ ਹੀ ਕਹਾਉਂਦੇ ਧਾਰਮਿਕ ਰਹਿਬਰ ਤੇ ਸਿਆਸੀ ਆਗੂ ਪੰਜਾਬੀਆਂ ਨੂੰ ਫਿਰ ਦੁਬਾਰਾ ਔਝੜ ਰਾਹ ਪਾ ਕੇ ਇਨ੍ਹਾਂ ਬਹਾਦਰ ਮਿਹਨਤਕਸ਼ਾਂ ਤੋਂ ਕਿਤੇ ਆਪਣੇ ਉਲੂ ਹੀ ਸਿੱਧੇ ਨਾ ਕਰਵਾਉਂਦੇ ਰਹਿਣ, ਸਗੋਂ ਪੰਜਾਬ ਦੇ ਮਿਹਨਤੀ ਕਿਸਾਨਾਂ, ਮਜ਼ਦੂਰਾਂ ਤੇ ਖਾਸ ਕਰਕੇ ਬੇਰੁਜ਼ਗਾਰ ਨੌਜਵਾਨਾਂ ਦੀ ਖ਼ਬਰਸਾਰ ਲੈ ਕੇ ਉਨ੍ਹਾਂ ਨੂੰ ਤਰਾਰੇ ਵਿਚ ਕਰਨ।

ਹੁਣ ਸਭਿਆਚਾਰ ਤੇ ਭਾਸ਼ਾ ਦੀ ਗੱਲ ਕਰੀਏ ਕਿ ਜਿਸ ਪੰਜਾਬੀ ਭਾਸ਼ਾ ਦੇ ਅਧਾਰ 'ਤੇ ਇਹ ਇੰਨੀ ਵੱਡੀ ਜਿੱਤ ਪ੍ਰਾਪਤ ਕੀਤੀ ਗਈ ਸੀ; ਉਹ ਮਾਂ ਬੋਲੀ ਹੀ ਹੁਣ ਗੈਰ ਮੁਲਕੀ ਭਾਸ਼ਾ ਅੰਗਰੇਜ਼ੀ ਦੀ ਸੌਂਕਣ ਬਣ-ਬਣਾ ਗਈ ਹੈ। ਸਾਡੇ ਮਹਾਨ ਪੁਰਖਿਆਂ ਦੀ ਵਿਰਾਸਤ ਸਾਡੇ ਸ਼ਾਨਾਮੱਤੇ ਸਭਿਆਚਾਰ ਦੀ ਗੱਲ ਜੇ ਵਰ੍ਹੇ-ਛਿਮਾਹੀ ਪਿੱਛੋਂ ਖਾਨਾਪੂਰਤੀ ਵਜੋਂ ਕਿਸੇ ਦਿਨ ਦਿਹਾਰ 'ਤੇ ਅਸੀਂ ਕਰਦੇ ਵੀ ਹਾਂ ਤਾਂ ਉਸ ਨੂੰ ਸਮਝਣ ਵਾਲੇ ਲੋਕ ਤੇ ਸਰੋਤੇ ਹੀ ਨਹੀਂ ਰਹਿ ਗਏ।

ਸੋ! ਪੰਜਾਬੀ, ਪੰਜਾਬੀਅਤ ਤੇ ਪੰਜਾਬੀ ਸਭਿਆਚਾਰ ਸਬੰਧੀ ਮਸਲੇ ਅਤੇ ਸਾਡੀ ਅਮੀਰ ਸੰਸਕ੍ਰਿਤੀ ਦੀ ਪੁਨਰ ਸੁਰਜੀਤੀ ਤਾਂ ਹੁਣ ਕਿਸਮਤੀ ਲੇਖੇ ਬਣ ਚੁਕੀ ਹੈ। ਇਸ ਅਨੁਸਾਰ ਤਾਂ ਹੁਣ ਸੱਚਮੁੱਚ ਹੀ ਇਉਂ ਲਗਦਾ ਹੈ ਕਿ ਪੰਜਾਬੀ ਬੋਲੀ ਤੇ ਪੰਜਾਬੀ ਸਭਿਆਚਾਰ ਦਾ ਭਵਿੱਖ ਵਧੀ-ਘਟੀ ਦਾ ਹੀ ਲੇਖਾ ਬਣ ਗਿਆ ਹੈ। ਇਸ ਪ੍ਰਥਾਇ ਮਿਸਾਲ ਵਜੋਂ ਸਾਡੇ ਗੁਰੂਆਂ-ਪੀਰਾਂ ਤੇ ਸ਼ਹੀਦਾਂ ਤੇ ਅਜ਼ਾਦੀ ਦੇ ਸੰਘਰਸ਼ੀ ਯੋਧਿਆਂ ਦੀਆਂ ਕੁਰਬਾਨੀਆਂ ਤੇ ਘਾਲਣਾ ਅਤੇ ਸਾਡੀਆਂ ਸਮਾਜਿਕ ਤੇ ਨੈਤਿਕ ਕਦਰਾਂ-ਕੀਮਤਾਂ ਤਾਂ ਸਾਨੂੰ ਕਦੋਂ ਦੀਆਂ ਵਿਸਰ ਗਈਆਂ ਹਨ। ਮੁੱਕਦੀ ਗੱਲ! ਸਾਡੇ ਰੱਜੇ-ਪੁੱਜੇ ਤੇ ਪਹਿਨੇ-ਪੱਚਰੇ ਪੰਜਾਬੀ ਸਮਾਜ ਵਾਸਤੇ ਹੁਣ ਸਦਾਚਾਰ, ਆਚਾਰ, ਆਚਰਣ ਤੇ ਅਨੁਸ਼ਾਸਨ ਜਿਹੀਆਂ ਨਾਯਾਬ ਮਾਨਵੀ ਕਦਰਾਂ-ਕੀਮਤਾਂ ਬੇਲੋੜੀਆਂ ਬਣ ਗਈਆਂ ਹਨ। ਅਸੀਂ ਭੁੱਲ ਹੀ ਗਏ ਹਾਂ ਕਿ ਕੌਮੀ ਸਵੈਮਾਣ ਕਿਹੜੀ ਚਿੜੀ ਦਾ ਨਾਂਅ ਹੁੰਦਾ ਹੈ।

ਇਹ ਇਕ ਕਸੈਲੀ ਸੱਚਾਈ ਹੈ ਕਿ ਮਾਂ ਬੋਲੀ ਪੰਜਾਬੀ ਦੀ ਆਪਣੇ ਪੁੱਤਾਂ ਦੇ ਹੱਥੋਂ ਹੀ ਦੁਰਗਤੀ ਹੋ ਰਹੀ ਹੈ। ਸੱਚ ਅਕਸਰ ਕੌੜਾ ਹੁੰਦਾ ਹੈ ਤੇ ਇਸ ਨੂੰ ਕਹਿਣ-ਸੁਣਨ ਦੀ ਕੁੜੱਤਣ ਹੋਰ ਵੀ ਜ਼ਿਆਦਾ ਹੁੰਦੀ ਹੈ। ਯੂਨੈਸਕੋ ਦੀਆਂ ਵਿਸ਼ਵ ਪੱਧਰੀ ਸਰਵੇ ਰਿਪੋਰਟਾਂ ਮੁਤਾਬਿਕ 'ਪੰਜਾਬੀ ਬੋਲੀ ਦੁਨੀਆਂ ਦੇ ਭਾਸ਼ਾ ਸੰਸਾਰ ਵਿਚ 13ਵੇਂ ਸਥਾਨ 'ਤੇ ਹੋਣ ਦੇ ਬਾਵਜੂਦ ਵੀ 50ਕੁ ਸਾਲ ਵਿਚ ਅਲੋਪ ਹੋ ਜਾਵੇਗੀ।' ਹਾਲ ਦੀ ਘੜੀ ਤਾਂ

ਸੰਸਾਰ ਦੀਆਂ ਬਾਕੀ ਭਾਸ਼ਾਵਾਂ ਅਤੇ ਖਾਸ ਤੌਰ 'ਤੇ ਇੰਗਲੈਂਡ ਤੇ ਕੈਨੇਡਾ ਵਿਚ ਇੰਗਲਿਸ਼ ਤਾਂ ਹਜ਼ਾਰਾਂ ਜ਼ੁਬਾਨਾਂ ਦੀ ਸਾਕਾਚਾਰੀ ਵਿਚ ਪੰਜਾਬੀ ਬੋਲੀ ਨੂੰ ਤਾਂ ਭੂਆ ਵਾਂਗੂੰ ਮੰਨਦੀਆਂ ਹਨ। ਪਰ ਅਸੀਂ ਖ਼ੁਦ ਪੰਜਾਬੀ ਲੋਕਾਂ ਨੇ ਇਸ ਸੱਚਾਈ ਤੋਂ ਪਤਾ ਨਹੀਂ ਕਿਉਂ ਘੇਸਲ ਜਿਹੀ ਵੱਟੀ ਹੋਈ ਹੈ ਅਤੇ ਆਪਣੀ ਮਾਂ ਬੋਲੀ ਪੰਜਾਬੀ ਦੀ ਸੌਂਕਣ ਅੰਗਰੇਜ਼ੀ ਭਾਸ਼ਾ ਨੂੰ ਅੰਬੋ-ਅੰਬੋ ਕਹਿੰਦੇ ਫਿਰਦੇ ਹਾਂ।

ਇਸ ਤਰ੍ਹਾਂ ਹੀ ਜਿਸ ਮਾਂ ਬੋਲੀ ਪੰਜਾਬੀ ਦੇ ਅਧਾਰ 'ਤੇ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਭੀਮ ਸੇਨ ਸੱਚਰ ਦੇ ਫਾਰਮੂਲੇ ਅਨੁਸਾਰ ਅਸੀਂ ਮੂੰਹੋਂ ਮੰਗ ਕੇ ਖੇਤਰੀ ਪੱਧਰ ਦੀ ਖ਼ੁਦਮੁਖਤਿਆਰੀ ਹਾਸਲ ਕੀਤੀ ਗਈ ਸੀ, ਅੱਜ ਉਸ ਮਾਂ ਬੋਲੀ ਨੂੰ ਹੀ ਅਸੀਂ ਦੁਤਕਾਰ ਤੇ ਵਿਸਾਰ ਦਿੱਤਾ ਹੈ। ਇਸ ਸੰਦਰਭ ਵਿਚ ਪ੍ਰੋ. ਹਮਦਰਦਵੀਰ ਨੌਸ਼ਹਿਰਵੀ ਦਾ ਕਥਨ ਆਪਾ ਚੀਨਣ ਦੀ ਗਰਜ਼ ਨਾਲ ਬਹੁਤ ਹੀ ਅੱਖਾਂ ਖੋਲ੍ਹਣ ਵਾਲਾ ਹੈ। ਉਨ੍ਹਾਂ ਅਨੁਸਾਰ, "ਪੰਜਾਬੀ ਭਾਸ਼ਾ ਨੂੰ ਸਭ ਤੋਂ ਵੱਡਾ ਝਟਕਾ **1966** ਵਿਚ ਲੱਗਾ। ਪੰਜਾਬੀ ਜਿਹੜੀ ਦਿੱਲੀ ਦੀਆਂ ਬਰੂਹਾਂ ਤੱਕ ਰਾਜ ਕਰਦੀ ਸੀ ਅਤੇ ਸ਼ਿਮਲੇ ਦੀਆਂ ਚੋਟੀਆਂ ਤੱਕ ਪੜ੍ਹੀ-ਲਿਖੀ ਜਾਂਦੀ ਸੀ; ਹੁਣ ਉਹ ਪੰਜਾਬੀ ਰਾਜਪੁਰਾ ਤੋਂ ਅੱਗੇ ਮਨੀਮਾਜਰਾ ਤੱਕ ਹੀ ਪਰਾਈ ਹੋ ਚੁਕੀ ਹੈ। ਚੱਲੋ ਭਲਾ ਹੋਵੇ! ਉਸ ਸਮੇਂ ਦੇ ਮੁੱਖ ਮੰਤਰੀ ਲਛਮਣ ਸਿੰਘ ਗਿੱਲ ਦਾ ਜਿਨ੍ਹਾਂ ਨੇ ਕਿ **1966-67** ਵਿਚ ਆਪਣੇ **10** ਕੁ ਮਹੀਨੇ ਦੇ ਰਾਜ ਭਾਗ ਵਿਚ ਹੀ ਪੰਜਾਬੀ ਰਾਜ ਭਾਸ਼ਾ ਐਕਟ ਤਾਂ ਪਾਸ ਕਰਵਾ ਦਿੱਤਾ ਸੀ।

ਪਰ ਅਫਸੋਸ ਦੀ ਗੱਲ ਹੈ ਕਿ ਉਨ੍ਹਾਂ ਤੋਂ ਬਾਅਦ **9** ਕੁ ਸ਼ੇਰੇ ਪੰਜਾਬ ਤੇ ਪੰਥ ਰਤਨ ਕਹਾਉਣ ਦੇ ਚਾਹਵਾਨ ਮੁੱਖ ਮੰਤਰੀ ਗੱਦੀ-ਨਸ਼ੀਨ ਹੋਏ, ਪਰ ਨਾ ਤਾਂ ਪੰਜਾਬੀ ਭਾਸ਼ਾ ਨੂੰ ਰਾਜ ਭਾਸ਼ਾ ਦਾ ਦਰਜਾ ਦਿਵਾਉਣ ਵਾਲਾ ਇਹ ਹਾਲੇ ਤੱਕ ਐਕਟ ਲਾਗੂ ਹੋ ਸਕਿਆ ਹੈ ਤੇ ਨਾ ਹੀ ਸਾਡੀ ਪੰਜਾਬੀ ਮਾਂ ਬੋਲੀ ਸਹੀ ਰੂਪ ਵਿਚ ਸਾਡੀ ਰਾਜ ਭਾਸ਼ਾ ਹੀ ਬਣ ਸਕੀ ਹੈ। ਸਗੋਂ ਸਿੱਤਮ ਦੀ ਗੱਲ ਹੈ ਕਿ ਨੌਕਰਸ਼ਾਹਾਂ ਦੀ 'ਚੱਲ ਹੋਊ' ਵਰਗੀ ਬੇਰੁਖੀ ਤੇ ਰਾਜਸੀ ਆਗੂਆਂ ਦੀ 'ਆਪਾਂ ਨੂੰ ਕੀ' ਵਰਗੀ ਗ਼ਫ਼ਲਤ ਤੇ ਅਣਗਹਿਲੀ ਵਜੋਂ ਪੰਜਾਬੀ ਭਾਸ਼ਾ ਤੇ ਵਿਦਿਅਕ ਸੁਧਾਰਾਂ ਲਈ ਕਈ ਕਮੇਟੀਆਂ ਦੀਆਂ ਰਿਪੋਰਟ ਦੇ ਬਾਵਜੂਦ ਵੀ ਕੋਈ ਵੀ ਨੀਤੀ ਸਹੀ ਤੌਰ 'ਤੇ ਲਾਗੂ ਨਹੀਂ ਹੋ ਸਕੀ।

ਬੇਸ਼ੱਕ ਸੰਨ **1949** ਵਿਚ ਭੀਮ ਸੈਨ ਸੱਚਰ ਵਲੋਂ ਭਾਸ਼ਾਈ ਫਾਰਮੂਲੇ ਤੋਂ ਬਾਅਦ ਪੰਜਾਬੀ ਭਾਸ਼ਾ ਨੂੰ ਇਸ ਦਾ ਬਣਦਾ ਸਥਾਨ ਤੇ ਸਨਮਾਨ ਦਿਵਾਉਣ ਲਈ ਅਨੇਕਾਂ ਹੀ ਕਾਨਫਰੰਸਾਂ ਤੇ ਕਨਵੈਨਸ਼ਨਾਂ ਹੁਣ ਤੱਕ ਹੋ ਚੁਕੀਆਂ ਹਨ। ਪਰ ਪੰਜਾਬੀ ਭਾਸ਼ਾ ਦਾ ਪਰਨਾਲਾ ਉਥੇ ਦਾ ਉਥੇ ਹੀ ਰਿਹਾ ਹੈ। ਖ਼ੈਰ! ਭਲਾ ਹੋਵੇ ਸਾਬਕਾ ਮੁੱਖ ਮੰਤਰੀ ਪੰਜਾਬ ਸ੍ਰ. ਲਛਮਣ ਸਿੰਘ ਗਿੱਲ ਦਾ ਕਿ ਜਿਸ ਨੇ ਕਿ ਸੰਨ **1969** ਵਿਚ ਆਪਣੇ ਅਲਪ ਜਿਹੇ ਰਾਜਭਾਗ ਸਮੇਂ ਦਫਤਰਾਂ ਵਿਚ ਅਜ਼ਾਦੀ ਮਿਲਣ ਤੋਂ **22** ਸਾਲ ਬਾਅਦ ਤੱਕ ਵੀ ਪ੍ਰਧਾਨ

ਚਲ ਰਹੀ ਅੰਗਰੇਜ਼ੀ ਭਾਸ਼ਾ ਦੀ ਥਾਂ ਪੰਜਾਬੀ ਭਾਸ਼ਾ ਨੂੰ ਲਾਗੂ ਕੀਤਾ। ਬੇਸ਼ੱਕ ਉਸ ਤੋਂ ਬਾਅਦ ਤਕਰੀਬਨ ਹਰ ਸਰਕਾਰ ਨੇ ਕਦੇ ਅੰਗਰੇਜ਼ੀ ਤੇ ਕਦੇ-ਕਦਾਈਂ ਪੰਜਾਬੀ ਭਾਸ਼ਾ ਲਾਗੂ ਕਰਨ ਦੀ ਅੱਧ-ਪਚੱਧੀ ਜਿਹੀ ਕੋਸ਼ਿਸ਼ ਕੀਤੀ ਹੈ ਅਤੇ ਹੁਣ ਵੀ ਕਦੇ ਤੋਲਾ ਤੇ ਕਦੇ ਮਾਸ਼ਾ ਦੀ ਖੇਡ ਮਤਵਾਤਰ ਚੱਲ ਰਹੀ ਹੈ।

ਪਰ ਗੌਰਤਲਬ ਹੈ ਕਿ ਪੰਜਾਬ ਤੇ ਪੰਜਾਬੀਅਤ ਦੀ ਸਭ ਤੋਂ ਵੱਡੀ ਅਲੰਬਰਦਾਰ ਕਹਾਉਂਦੀ ਪੰਥਕ ਸਰਕਾਰ ਵੀ ਪੰਜਾਬੀ ਨੂੰ ਇਸ ਦਾ ਹੱਕ-ਬਜਾਨਿਬ ਸਥਾਨ ਤੇ ਰਾਜ ਭਾਸ਼ਾ ਹੋਣ ਦਾ ਸਹੀ ਹੱਕ ਦਿਵਾਉਣ ਵਿਚ ਨਾਕਾਮ ਸਾਬਿਤ ਹੋਈ ਹੈ। ਮੰਨਿਆ ਕਿ ਕੇਂਦਰੀ ਮਸਲਿਆਂ ਬਾਰੇ ਤਾਂ ਫੈਸਲੇ ਤੇ ਐਲਾਨਨਾਮੇ ਪੰਜਾਬ ਸਰਕਾਰ ਦੇ ਵਸ ਤੋਂ ਬਾਹਰ ਹਨ, ਪਰ ਪੰਜਾਬੀ ਭਾਸ਼ਾ ਨੂੰ ਪੰਜਾਬ ਵਿਚ ਲਾਗੂ ਨਾ ਕਰਨਾ ਸਰਕਾਰ ਦੀ ਕਮਜ਼ੋਰੀ ਤੇ ਕੁਤਾਹੀ ਦੀ ਤਸਵੀਰ ਅਤੇ ਪ੍ਰਸ਼ਾਸਨ ਦੇ ਖੋਖਲੇਪਣ ਤੇ ਬੋਦੇਪਣ ਦਾ ਮੂੰਹ ਬੋਲਦਾ ਨਮੂਨਾ ਹੈ। ਇਸ ਦੇ ਉਲਟ ਉੱਧਰ ਪਾਕਿਸਤਾਨ ਵਿਚ ਸਾਡੇ ਪੰਜਾਬੀ ਸਾਹਿਤਕਾਰਾਂ ਵੀਰਾਂ ਦੇ ਅਸ਼ਕੇ ਜਾਈਏ ਕਿ ਬਾਬਾ ਨਜ਼ਮੀ ਵਰਗੇ ਤਾਂ ਉਥੋਂ ਦੇ ਸਿੱਖਿਆ ਮੰਤਰੀ ਖੁਰਸ਼ੀਦ ਸ਼ਾਹ ਉਰਫ ਸ਼ੀਦੇ ਸ਼ਾਹ ਨੂੰ ਇਥੋਂ ਤੱਕ ਵੰਗਾਰ ਦਿੰਦੇ ਹਨ ਕਿ:-

*ਆਪਣੇ ਮੂੰਹ ਨੂੰ ਡੱਕਾ ਲਾ ਓਇ ਸ਼ੀਦੇ ਸ਼ਾਹ, ਇੰਜ ਨਾ ਅਪਣਾ ਕੱਦ ਵਧਾ ਓ ਸ਼ੀਦੇ ਸ਼ਾਹ*
*ਨਿੰਦਿਆ ਮੇਰੀ ਮਾਂ ਬੋਲੀ ਦੀ ਕਰ ਕੇ ਤੂੰ, ਦਿਤੀ ਆਪਣੀ ਜਾਤ ਵਿਖਾ ਓਇ ਸ਼ੀਦੇ ਸ਼ਾਹ*

ਹੈਰਾਨੀ ਦੀ ਗੱਲ ਹੈ ਕਿ ਇਸ ਦਿਸ਼ਾ ਵਿਚ ਜਦੋਂ ਸਾਡੀਆਂ ਸਰਕਾਰਾਂ, ਯੂਨੀਵਰਸਿਟੀਆਂ, ਸਰਕਾਰੀ ਅਦਾਰਿਆਂ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਜਾਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪ੍ਰੈਕਟੀਕਲ ਪੱਧਰ 'ਤੇ ਕੋਈ ਠੋਸ ਕੰਮ ਕਰਨ ਦੀ ਅਪੀਲ ਜਾਂ ਦਲੀਲ ਦਿੱਤੀ ਜਾਂਦੀ ਹੈ ਤਾਂ ਪਤਾ ਨਹੀਂ ਉਨ੍ਹਾਂ ਨੂੰ ਕੀ ਬਿੱਲੀ ਨਿੱਛ ਜਾਂਦੀ ਹੈ? ਫਿਰ ਪਤਾ ਨਹੀਂ ਕਿਉਂ ਕੌਮ ਦੇ ਇਹ ਅਹਿਮ ਤੇ ਭਖਦੇ ਮਸਲੇ ਹਮੇਸ਼ਾਂ ਵਾਂਗ ਠੰਡੇ ਬਸਤਿਆਂ ਤੇ ਕੋਲਡ ਸਟੋਰਾਂ ਵਿਚ ਲੱਗ ਜਾਂਦੇ ਹਨ। ਇਸ ਪ੍ਰਥਾਇ ਖਾਸ ਤੌਰ 'ਤੇ ਜ਼ਿਕਰਯੋਗ ਹੈ ਕਿ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੇ ਦਿੱਲੀ ਦੋਵਾਂ ਮੋਹਰੀ ਸੰਸਥਾਵਾਂ ਵਲੋਂ ਪੰਜਾਬ ਦੇ ਇਤਿਹਾਸ ਤੇ ਸਾਹਿਤ ਨੂੰ ਸਹੀ ਪਰਿਪੇਖ ਵਿਚ ਆਮ ਲੋਕਾਂ ਤੱਕ ਨਾ ਪਹੁੰਚਾਉਣ ਦੀ ਕੋਤਾਹੀ ਵੀ ਬਹੁਤ ਮਾਰੂ ਸਿੱਧ ਹੋ ਰਹੀ ਹੈ। ਪਰ ਇਹ ਸਭ ਘੋਗਲਕੰਨੀ ਜਿਹੀ ਵੱਟ ਕੇ ਪਤਾ ਨਹੀਂ ਕਿਉਂ ਢੀਠ ਮਿੱਟੀ ਹੀ ਬਣੇ ਹੋਏ ਹਨ। ਸਾਡੀ ਸਮੁੱਚੀ ਕੌਮ ਸਭਿਆਚਾਰ, ਸਦਾਚਾਰ ਤੇ ਨੈਤਿਕ ਪੱਖੋਂ ਨਿਘਰਦੀ ਜਾ ਰਹੀ ਹੈ। ਪਰ ਸਮਝ ਨਹੀਂ ਆਉਂਦੀ ਕਿ ਸਾਡੇ ਧਾਰਮਿਕ, ਸਮਾਜਿਕ, ਰਾਜਨੀਤਿਕ ਆਗੂ ਤੇ ਬੁੱਧੀਜੀਵੀ ਤਕਰੀਬਨ ਸਾਰੇ ਦੇ ਸਾਰੇ ਹੀ ਕਿਉਂ ਘੋਗੇ ਤੇ ਬੁੱਧੂ ਜਿਹੇ ਬਣ ਕੇ 'ਚੱਲ ਹੋਊ ਆਪਾਂ ਨੂੰ ਕੀ' ਵਰਗੀ ਮੁਹਾਰਨੀ ਪੜ੍ਹੀ ਜਾ ਰਹੇ ਹਨ।

ਬੇਸ਼ੱਕ ਕਹਿਣ ਨੂੰ ਤਾਂ ਅਸੀਂ ਕਹਿੰਦੇ ਹਾਂ ਕਿ ਸਾਡੀ ਮਾਂ ਬੋਲੀ ਪੰਜਾਬੀ ਸਭ ਭਾਸ਼ਾਵਾਂ ਤੋਂ ਮਿੱਠੀ ਤੇ ਰਸੀਲੀ ਹੈ। ਪਰ ਮੌਜੂਦਾ ਹਾਲਾਤਾਂ ਵਿਚ ਸਾਰੇ ਪੰਜਾਬੀਆਂ ਦਾ ਇਹ ਖੋਖਲਾ ਜਿਹਾ ਦਾਅਵਾ ਹੀ ਬਣ ਕੇ ਰਹਿ ਗਿਆ ਹੈ। ਖਾਸ ਤੌਰ 'ਤੇ ਕੌਮ ਦੇ ਆਗੂਆਂ ਲਈ ਤਾਂ ਇਹ ਹਰਮਨ ਪਿਆਰੇ ਦਮਗਜੇ ਵਰਗਾ ਬੇਅਰਥ ਜਿਹਾ ਨਾਅਰਾ ਬਣ ਚੁਕਾ ਹੈ। ਬੇਸ਼ੱਕ ਬੁੱਧੀਜੀਵੀ ਤੇ ਵਿਦਵਾਨ ਵੀ ਪੰਜਾਬੀ ਭਾਸ਼ਾ ਦੀ ਹੁੰਦੜਹੇਲਤਾ ਤੇ ਸਰਲਤਾ ਦੇ ਮੁਦੱਈ ਹਨ; ਪਰ ਜਦੋਂ ਇਸ ਪੱਖੋਂ ਸਾਡੇ ਕਾਰ-ਵਿਹਾਰ ਤੇ ਅਮਲਾਂ ਦੀ ਬੈਂਗਣੀ ਉਘੜਦੀ ਹੈ ਤਾਂ ਸਾਡੇ ਘਰੋਂ ਤੋਂ ਦਫ਼ਤਰਾਂ ਤੱਕ ਤੇ ਅੱਗੇ ਸਰਕਾਰੇ-ਦਰਬਾਰੇ ਅਤੇ ਫਿਰ ਦੁਨੀਆਂ ਦੀਆਂ ਚਹੁੰਕੂਟਾਂ ਵਿਚ ਸਾਡੀ ਮਾਂ ਬੋਲੀ ਪੰਜਾਬੀ ਤਾਂ ਪ੍ਰਤੱਖ ਤੌਰ 'ਤੇ ਸਾਡੀ ਮਤਰੇਈ ਮਾਂ ਅੰਗਰੇਜ਼ੀ ਭਾਸ਼ਾ ਦੇ ਜੋੜੇ ਝਾੜਦੀ ਫਿਰਦੀ ਦਿਸਦੀ ਹੈ। ਫਿਰ ਇਸ ਤੋਂ ਅੱਗੇ ਅਸੀਂ ਆਪ ਹੀ ਸੋਚ ਕੇ ਵੇਖੀਏ ਤੇ ਸੰਗ ਮੰਨੀਏ ਕਿ ਪੰਜਾਬੀ ਮਾਂ ਬੋਲੀ ਦੀ ਦੁਰਗਤੀ ਇਸ ਤੋਂ ਵੱਧ ਹੋਰ ਕੀ ਹੋਵੇਗੀ?

ਇਸ ਪ੍ਰਥਾਇ ਅੱਜ ਸਮੇਂ ਦੀ ਸਭ ਤੋਂ ਵੱਡੀ ਮੰਗ ਇਹ ਹੈ ਕਿ ਪੰਜਾਬੀ ਬੋਲੀ ਤੇ ਪੰਜਾਬੀ ਸਭਿਆਚਾਰ ਨੂੰ ਪੁਨਰ ਸੁਰਜੀਤ ਕਰਨ ਲਈ ਇਸ ਨੂੰ ਲੋਕ ਚੇਤਨਾ ਤੇ ਲੋਕ ਲਹਿਰ ਦਾ ਰੂਪ ਦਿੱਤਾ ਜਾਵੇ। ਹਾਂ, ਯਾਦ ਆਇਆ ਇਕ ਵਾਰੀ ਪੰਜਾਬੀ ਭਾਸ਼ਾ ਨੂੰ ਲਾਗੂ ਕਰਾਉਣ ਵਾਸਤੇ 1990 ਦੇ ਕਰੀਬ ਤਾਂ ਗਵਰਨਰੀ ਰੂਲ ਦੇ ਸਮੇਂ ਚੀਫ ਸੈਕਟਰੀ ਅਜੀਤ ਸਿੰਘ ਚੱਠਾ ਦੇ ਅਹਿਦ ਵਿਚ ਇਕ ਹਵਾਈ ਫਾਇਰ ਵਰਗਾ ਰਾਤ-ਬਰਾਤੇ ਹੁਕਮ ਆਇਆ ਸੀ ਕਿ ਜੇ ਦਫਤਰਾਂ ਵਿਚ ਪੰਜਾਬੀ ਨਾ ਲਾਗੂ ਕੀਤੀ ਗਈ ਤਾਂ ਉਨ੍ਹਾਂ ਵਰਗੇ ਪੰਜ ਵੱਡੇ-ਵੱਡੇ ਸਿਰਾਂ ਵਾਲੇ ਅਫਸਰਾਂ ਦੇ ਸਿਰ ਕਲਮ ਕਰ ਦਿੱਤੇ ਜਾਣਗੇ। ਬੱਸ ਫਿਰ ਕੀ ਸੀ ਰੱਬ ਝੂਠ ਨਾ ਬੁਲਾਵੇ ਰਾਤੋ-ਰਾਤ ਦਫਤਰਾਂ ਦੇ ਸਾਈਨ ਬੋਰਡ ਤੇ ਇਥੋਂ ਤੱਕ ਕਿ ਨੇਮ ਪਲੇਟਾਂ ਅਤੇ 'ਨੋ ਸਮੋਕਿੰਗ' ਵਾਲੀਆਂ ਫੱਟੀਆਂ ਵੀ ਪੰਜਾਬੀ ਵਿਚ ਹੋ ਗਈਆਂ। ਖੈਰ! ਲੋਕਾਂ ਨੇ ਸੱਚੀਂ-ਮੁੱਚੀਂ ਹੀ ਅੰਗਰੇਜ਼ੀ ਭਾਸ਼ਾ ਦੇ ਫੱਟੇ ਰਾਤੋ-ਰਾਤ ਰੇੜ੍ਹਿਆਂ 'ਤੇ ਲੱਦੇ ਜਾਂਦੇ ਵੇਖੇ।

ਬੱਸ ਉਦੋਂ ਸਾਰੇ ਸਰਕਾਰੀ ਅਫਸਰਾਂ ਤੇ ਕਰਮਚਾਰੀਆਂ ਨੇ ਫਾਈਲਾਂ 'ਤੇ ਨੋਟਿੰਗ ਤੇ ਉਸ ਉਤੇ ਆਪਣੇ ਅੰਗਰੇਜ਼ੀ ਦਸਤਖਤਾਂ ਦੀ ਥਾਂ ਪੰਜਾਬੀ ਦਸਤਖਤ ਕਰਨੇ ਸ਼ੁਰੂ ਕਰ ਦਿੱਤੇ। ਕਈ ਅਫਸਰਾਂ ਨੇ ਨਵੇਂ-ਨਵੇਂ ਸਿਖੇ ਪੰਜਾਬੀ ਦਸਤਖਤਾਂ ਦੇ ਕਾਰਨ ਆਪਣੇ ਨਾਮ ਨੂੰ ਆਪਣੇ-ਆਪ ਹੀ ਵਿਗਾੜ ਕੇ ਹਾਸੋ-ਹੀਣੀ ਸਥਿਤੀ ਪੈਦਾ ਕਰ ਲਈ ਸੀ। ਮਿਸਾਲ ਵਜੋਂ ਕਈ ਹਮਾਤੜ ਸਾਥੀਆਂ ਨੇ ਬਰਾੜ ਨੂੰ ਬਗੜ, ਚਹਿਲ ਨੂੰ ਚੈਲ, ਢਿੱਲੋਂ ਨੂੰ ਢੀਲੋਂ, ਢੀਂਡਸਾ ਨੂੰ ਡੀਂਡਸਾ, ਥਿੰਦ ਨੂੰ ਥਿੰਡ ਅਤੇ ਬੈਂਸ ਨੂੰ ਭੈਂਸ ਬਣਾ ਲਿਆ।

ਫਿਰ ਇਸ ਤੋਂ ਇਲਾਵਾ ਬਾਕੀ ਫਾਈਲਾਂ ਵਿਚ ਪੰਜਾਬੀ ਦੀ ਨੋਟਿੰਗ ਦੀ ਇਬਾਰਤ ਲਿਖਣ ਵੇਲੇ ਤਾਂ ਪੁੱਛੋ ਹੀ ਨਾ ਕਿ ਕੀ-ਕੀ ਘਾਲੇ-ਮਾਲੇ ਹੋਏ। ਉਸ ਸਮੇਂ ਪੰਜਾਬੀ ਭਾਸ਼ਾ

ਨੂੰ ਲਾਗੂ ਕਰਨ ਦਾ ਇਹ ਭੈਅ ਨਾ ਤਾਂ ਰੱਬ ਦਾ ਸੀ ਅਤੇ ਨਾ ਹੀ ਇਹ ਸਹਿਮ ਗਵਰਨਰੀ ਘਸੁੰਨ ਦਾ ਸੀ। ਸਗੋਂ ਇਹ ਡਰ ਤਾਂ 'ਰੱਬ ਨੇੜੇ ਕਿ ਘਸੁੰਨ' ਦੇ ਅਖਾਣ ਅਨੁਸਾਰ ਖਾੜਕੂਵਾਦ ਦੇ ਰਾਜ ਦਾ ਸੀ। ਖੈਰ! ਰੱਬ ਮਿਹਰ ਹੀ ਰੱਖੇ, ਉਦੋਂ ਤਾਂ ਮਾਵਾਂ ਵੀ ਆਪਣੇ ਅਫਸਰ ਪੁੱਤਾਂ ਦੀ ਦੁਰਦਸ਼ਾ ਵੇਖ ਕੇ ਤ੍ਰਹਿ-ਤ੍ਰਹਿ ਕਰ ਉਠੀਆਂ ਸਨ।

ਖੈਰ! ਪਿਛਲੇ ਕਈ ਦਹਾਕਿਆਂ ਵਿਚ ਨਿਰਸੰਦੇਹ ਸਾਡੀਆਂ ਵੱਡੀਆਂ-ਵੱਡੀਆਂ ਆਰਥਿਕ ਤੇ ਸਮਾਜਿਕ ਪ੍ਰਾਪਤੀਆਂ ਖੇਤੀਬਾੜੀ ਦੀ ਹਰੀ ਕ੍ਰਾਂਤੀ ਅਤੇ ਦੁੱਧ ਦੇ ਚਿੱਟੇ ਇਨਕਲਾਬ ਦੇ ਰੂਪ ਵਿਚ ਸਾਡੇ ਸਾਹਮਣੇ ਆਈਆਂ ਹਨ। ਜਿਨ੍ਹਾਂ ਸਦਕਾ ਪੰਜਾਬ ਦੇ ਅਰਥਚਾਰੇ ਵਿਚ ਇਕ ਉਛਾਲ ਆਇਆ ਸੀ ਤੇ ਅਸੀਂ 'ਸਮੇਂ ਦੇ ਹਾਣੀ' ਬਣੇ ਗਏ ਸੀ। ਪਰ ਇਸ 'ਨੀਓ-ਰਿੱਚ' ਭਾਵ ਰਾਤੋ-ਰਾਤ ਮਿਲੀ ਅਮੀਰੀ ਦਾ ਸਾਡੇ ਨਿੱਜੀ ਜੀਵਨਾਂ ਵਿਚ ਇਕ ਮਾੜਾ ਉਭਾਰ ਆਇਆ ਕਿ ਜਿਸ ਨਾਲ ਸਾਡੀ ਪ੍ਰੰਪਾਰਿਕ ਜ਼ਮੀਨੀ ਸੋਚ ਤੇ ਸਾਦਗੀ ਸਾਡੀ ਵਪਾਰਿਕ ਜਿਹੀ ਦ੍ਰਿਸ਼ਟੀ ਵਿਚ ਤਬਦੀਲ ਹੋ ਕੇ ਅਕਾਸ਼ੀ ਉਡਾਰੀਆਂ ਮਾਰਨ ਲੱਗ ਪਈ। ਅਸੀਂ ਮਿਹਨਤ ਮੁਸ਼ੱਕਤ ਦਾ ਜੀਵਨ ਛੱਡ ਕੇ ਸੁੱਖ ਅਰਾਮ ਵਾਲੀ ਜੀਵਨ-ਸ਼ੈਲੀ ਤੇ ਤਿਜਾਰਤੀ ਸੋਚ ਦੇ ਧਾਰਨੀ ਬਣ ਗਏ। ਇਸ ਦੇ ਨਾਲ ਹੀ ਨਿੱਜੀ ਸਰਮਾਏਦਾਰੀ, ਅਜਾਰੇਦਾਰੀ ਤੇ ਪੈਸੇ ਦੀ ਪਾਗਲ ਦੌੜ ਵਿਚ ਜਦੋਂ ਤੋਂ ਸਾਡੀ ਸੋਚ ਦੀ 'ਸਦੀ ਪਲਟੀ' ਹੈ, ਬੱਸ ਉਦੋਂ ਤੋਂ ਹੀ ਅਸੀਂ ਕਥਿਤ ਤੌਰ 'ਤੇ ਆਪਣੇ ਆਪ ਨੂੰ 'ਟੁੰਡੀ ਲਾਟ' ਭਾਵ ਗਵਰਨਰ ਸਮਝਣ ਲੱਗ ਪਏ ਹਾਂ।

ਪਰ ਸੋਚਣ-ਸਮਝਣ ਵਾਲੀ ਗੱਲ ਇਹ ਵੀ ਹੈ ਕਿ ਸਮੇਂ ਦੇ ਪ੍ਰਵਾਹ ਤੇ ਪ੍ਰਾਪਤੀਆਂ ਦੇ ਵੇਗ ਚਲਦੇ ਵਹੀਰਾਂ ਵਾਂਗ ਹੁੰਦੇ ਹਨ, ਜੇ ਇਨ੍ਹਾਂ ਨੂੰ ਲੋਕ ਹਿੱਤ ਵਿਚ ਸੰਭਲ-ਸੰਭਾਲ ਕੇ ਨਾ ਵਰਤਿਆ ਜਾਵੇ ਤਾਂ ਇਹ ਯੂ-ਟਰਨ ਮਾਰਕੇ ਵਰਦਾਨ ਦੀ ਥਾਂ ਸ਼ਰਾਪ ਵੀ ਬਣ ਜਾਂਦੇ ਹਨ। ਇਸ ਸੰਦਰਭ ਵਿਚ ਪੰਜਾਬ ਵਿਚ ਹਰੇ ਤੇ ਚਿੱਟੇ ਇਨਕਲਾਬ ਦੇ ਅੰਮ੍ਰਿਤ ਪਾਣੀਆਂ ਤੋਂ ਬਾਅਦ 'ਨਸ਼ੇ-ਪੱਤੇ ਦਾ ਠਾਠਾਂ ਮਾਰਦਾ ਛੇਵਾਂ ਦਰਿਆ' ਹੁਣ ਇਸ ਧਾਰਨਾ ਦੀ ਜਿਉਂਦੀ ਜਾਗਦੀ ਮਿਸਾਲ ਬਣ ਚੁਕਾ ਹੈ।

ਫਿਰ ਸਿੱਤਮ ਇਹ ਹੈ ਕਿ ਹੁਣ ਪੰਜਾਬ ਜੋ ਕਿ ਆਪਣੇ-ਆਪ ਨੂੰ ਥੋੜ੍ਹਾ ਸਮਾਂ ਪਹਿਲਾਂ ਅੰਨਦਾਤਾ ਤੇ ਬਲ-ਭੁਜਾ ਕਹਾਉਂਦਾ-ਸਦਾਉਂਦਾ ਸੀ; ਹੁਣ ਬੇਰੁਜ਼ਗਾਰੀ, ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਤੇ ਆਰਥਿਕ ਸੰਕਟਾਂ ਦਾ ਖੁਦ ਸ਼ਿਕਾਰ ਹੈ। ਪੰਜਾਬ ਦੀ ਜੁਆਨੀ ਜਿਸ ਦੇ ਬਲਬੂਤੇ ਅਸੀਂ ਕਦੇ ਦੇਸ਼ ਦੀ ਬਲ-ਭੁਜਾ ਤੇ ਦੇਸ਼ ਦੇ ਰਾਖੇ ਕਹਾਉਂਦੇ ਸੀ, ਅੱਜ ਇਹ ਨੌਜਵਾਨੀ ਖੁਦ ਹੀ ਇੰਨੀ ਕਮਜ਼ੋਰ, ਨਿਰਾਸ਼ ਤੇ ਅਵਾਜ਼ਾਰ ਹੋ ਗਈ ਹੈ ਕਿ ਇਹ ਹੁਣ ਫੌਜ ਜਾਂ ਪੁਲਿਸ ਵਿਚ ਭਰਤੀ ਹੋਣ ਦੀ ਸਰੀਰਿਕ ਸਮਰਥਾ ਤੇ ਦਮ-ਖਮ ਵੀ ਨਹੀਂ ਰੱਖਦੀ।

ਖੈਰ! ਹਾਲੇ ਵੀ ਗੁਰੂ ਦੀ ਕਿਰਪਾ ਹੈ ਕਿ ਸਾਡੇ ਨੌਜਵਾਨ ਇੰਜਨੀਅਰਿੰਗ ਤੇ ਮੈਡੀਕਲ

ਜਿਹੇ ਵਿਦਿਅਕ ਖੇਤਰ ਵਿਚ ਕਿਸੇ ਤੋਂ ਪਿੱਛੇ ਨਹੀਂ ਹਨ। ਪਰ ਇਸ ਦੇ ਬਾਵਜੂਦ ਵੀ ਸਾਡੇ ਛੋਟੇ ਜਿਹੇ ਬਣ ਚੁਕੇ ਪੰਜਾਬੀ ਸੂਬੇ ਵਿਚ ਸਰਕਾਰਾਂ ਇਨ੍ਹਾਂ ਦੀ ਅਣਦੇਖੀ ਕਰਕੇ ਇਨ੍ਹਾਂ ਨੂੰ ਰੋਟੀ, ਕੱਪੜਾ ਤੇ ਮਕਾਨ ਜਿਹੀਆਂ ਬੁਨਿਆਦੀ ਜ਼ਰੂਰਤਾਂ ਪੂਰੀਆਂ ਕਰਨ ਲਈ ਰੁਜ਼ਗਾਰ ਦੇ ਮੌਕੇ ਵੀ ਮੁਹੱਈਆ ਨਹੀਂ ਕਰਵਾ ਰਹੀਆਂ। ਮੁੱਖ ਤੌਰ 'ਤੇ ਇਸ ਕਾਰਨ ਕਰਕੇ ਹੀ ਹੁਣ ਇਨ੍ਹਾਂ ਦਿਸ਼ਾਹੀਣ ਤੇ ਅਗਵਾਈ ਰਹਿਤ ਨੌਜਵਾਨ ਵਿਦਿਆਰਥੀਆਂ ਦੇ ਪੂਰਾਂ ਦੇ ਪੂਰ ਵਿਦੇਸ਼ਾਂ ਨੂੰ ਵਹੀਰਾਂ ਘੱਤ ਰਹੇ ਹਨ।

ਇਸ ਤਰ੍ਹਾਂ ਹੀ ਹੁਣ ਪੰਜਾਬ ਦੀ ਅੰਨਦਾਤਾ ਕਿਰਸਾਣੀ ਦੀ ਹੋਣੀ ਹੁਣ ਮੰਗਤਿਆਂ ਦੀ ਅਣਹੋਣੀ ਨੂੰ ਪੁੱਜ ਚੁਕੀ ਹੈ। ਖੇਤੀ ਦੀ ਲਾਗਤ ਤੇ ਉਤਪਾਦਨ ਵਿਚ ਸ਼ੁਰੂ ਤੋਂ ਹੀ ਕੋਈ ਸੰਤੁਲਨ-ਤਵਾਜ਼ਨ ਨਾ ਹੋਣ ਕਰਕੇ ਹੁਣ ਖੇਤੀ ਲਾਹੇਵੰਦ ਸੌਦਾ ਬਣਨ ਬਜਾਏ ਦਰਹਕੀਕਤ ਘਾਟੇ ਵਾਲਾ ਵਣਜ ਬਣ ਚੁਕੀ ਹੈ। ਖੈਰ! ਇਸ ਵਿਚ ਵੀ ਰੱਤੀ ਭਰ ਸ਼ੱਕ ਨਹੀਂ ਕਿ ਸਿਰਫ ਕਿਰਸਾਣ ਵਰਗ ਹੀ ਨਹੀਂ, ਸਗੋਂ ਸਮੁੱਚਾ ਪੇਂਡੂ ਵਰਗ ਵੀ ਮਿਹਨਤ, ਸਿਰੜ੍ਹ ਤੇ ਸਬਰ-ਸੰਤੋਖ ਦਾ ਪੱਲਾ ਛੱਡ ਬੈਠਾ ਹੈ। ਕੁਨੀਨ ਵਰਗੀ ਕੌੜੀ ਸੱਚਾਈ ਇਹ ਹੈ ਕਿ ਸਾਰੀ ਪੰਜਾਬੀਅਤ ਹੀ ਹੁਣ ਰੀਸੋ-ਰੀਸ ਫੈਲਸੂਫੀਆਂ ਤੇ ਫੈਸ਼ਨਾਂ ਦੇ ਅੜਿੱਕੇ ਚੜ੍ਹ ਕੇ ਪੰਜਾਬੀ ਸਮਾਜ ਦੀਆਂ ਵਿਲੱਖਣ ਤੇ ਸਵੈਮਾਣੀ ਕਦਰਾਂ-ਕੀਮਤਾਂ ਤੋਂ ਭਟਕ ਗਈ ਹੈ; ਜਿਸ ਕਰਕੇ ਹੁਣ ਪੰਜਾਬੀਆਂ ਦੀ 'ਹੋਂਦ ਤੇ ਪਛਾਣ' ਦਾ ਬੁਨਿਆਦੀ ਮਸਲਾ ਵੀ ਕਾਲ ਰੂਪ ਧਾਰ ਕੇ ਮੂੰਹ ਅੱਡੀਂ ਖੜ੍ਹਾ ਹੈ।

ਸਿੱਤਮ ਤਾਂ ਇਹ ਹੈ ਕਿ ਪੰਜਾਬ ਤੇ ਪੰਜਾਬੀਅਤ ਦੇ ਵਿਕਾਸ ਤੇ ਖੁਸ਼ਹਾਲੀ ਦੀਆਂ ਟਾਹਰਾਂ ਮਾਰਨ ਤੇ ਐਲਾਨਨਾਮੇ ਕਰਨ ਵਾਲਿਆਂ ਆਗੂਆਂ ਨੂੰ ਵੀ ਇਸ ਗੱਲ ਦਾ ਕੋਈ ਫਿਕਰ-ਫਾਕਾ ਨਹੀਂ ਹੈ ਕਿ ਕੌਮ ਨਿਘਰਦੀ-ਨਿਘਰਦੀ ਹੁਣ ਰਸਾਤਲ ਵੱਲ ਨੂੰ ਜਾ ਰਹੀ ਹੈ। ਬੱਸ ਸਾਡੀ ਸਭ ਦੀ ਸੋਚ ਵੀ ਇਥੇ ਕੁ ਹੀ ਖੜ੍ਹੀ ਹੈ ਕਿ 'ਕੋਈ ਮਰੇ ਤੇ ਕੋਈ ਜੀਵੇ ਸੁਥਰਾ ਘੋਲ ਪਤਾਸੇ ਪੀਵੇ।' ਇਸ ਤਰ੍ਹਾਂ ਸਾਡੀ ਸਭ ਦੀ ਤੇ ਖਾਸ ਤੌਰ 'ਤੇ ਸਾਡੇ ਆਗੂਆਂ ਦੀ ਸੋਚਣੀ ਦੇਸ਼ ਭਗਤੀ ਤੇ ਲੋਕ ਸੇਵਾ ਤੋਂ ਖਿਸਕ ਕੇ ਪਰਿਵਾਰ-ਪ੍ਰਗਤੀ ਤੇ ਜੇਬ ਸੇਵਾ ਹੀ ਬਣ ਗਈ ਹੈ। ਉਨ੍ਹਾਂ ਦਾ ਆਪਣਾ 'ਕੁਰਸੀ ਰਾਜ' ਕਾਇਮ ਰਹਿਣਾ ਚਾਹੀਦਾ ਹੈ, ਬਾਕੀ ਭਾਵੇਂ ਸਾਰਾ ਪੰਜਾਬ ਪਹਾੜ 'ਚ ਜਾਵੇ।

ਇਸ ਵਾਸਤੇ ਇਕ ਪਾਸੇ ਪੰਜਾਬ ਵਿਚ ਸਰਵਪੱਖੀ ਵਿਕਾਸ ਦੇ ਨਾਮ 'ਤੇ ਰਾਜ ਸੱਤਾ ਵਾਲੇ ਪਾਸਿਓਂ ਐਲਾਨਨਾਮੇ ਹੁੰਦੇ ਹਨ ਤਾਂ ਦੂਜੇ ਪਾਸੇ ਵਿਰੋਧੀ ਧਿਰ ਵਲੋਂ ਭੰਡੀ ਪ੍ਰਚਾਰ ਵਜੋਂ ਰਾਜ ਸੱਤਾ ਵਾਲੀ ਪਾਰਟੀ ਦੇ ਭ੍ਰਿਸ਼ਟਾਚਾਰ ਤੇ ਭਾਈ-ਭਤੀਜਾਵਾਦ ਦੇ ਖਿਲਾਫ ਪਤੰਗਬਾਜ਼ੀ ਜਿਹੀ ਦੂਸ਼ਣਬਾਜ਼ੀ ਨਾਲ ਸਿਆਸਤੀ ਬੋ-ਕਾਟਾ ਹੁੰਦਾ ਹੈ। ਪੰਜਾਬ ਵਿਚ ਇਕ ਦੂਜੇ ਦੇ ਵਿਰੁੱਧ ਭੰਡੀ ਪ੍ਰਚਾਰ ਦੇ ਦੁਵੱਲੇ ਤੇ ਤਿਕੋਣੇ ਮੁਕਾਬਲੇ ਕਾਫੀ ਚਿਰ ਤੋਂ ਚੱਲ ਰਹੇ ਹਨ। ਰਾਜਸੱਤਾ ਵਾਲੀ ਪਾਰਟੀ ਖੇਤੀ, ਰੁਜ਼ਗਾਰ, ਕਰਜ਼ੇ ਤੇ ਸਬਸਿਡੀਆਂ ਦੇ ਮਸਲੇ 'ਤੇ ਹਰ

ਦਿਨ ਹਰ ਰੋਜ਼ ਕੇਂਦਰ ਸਰਕਾਰ ਨੂੰ ਪਾਣੀ ਪੀ-ਪੀ ਕੇ ਕੋਸਦੀ ਤੇ ਭੰਡਦੀ ਰਹਿੰਦੀ ਹੈ।

ਫੇਰ ਪੰਜਾਬ ਵਿਚ ਜੇ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਤੇ ਨਸ਼ਿਆਂ-ਪੱਤਿਆਂ ਦਾ ਕੋਝਾ ਵਰਤਾਰਾ ਨਹੀਂ ਰੁਕ ਰਿਹਾ ਤਾਂ ਵੀ ਇਸ ਦਾ ਠੂੰਣਾ ਪੰਜਾਬ ਸਰਕਾਰ ਵਲੋਂ ਆਨੀ-ਬਹਾਨੀ ਕੇਂਦਰ ਸਰਕਾਰ ਦੇ ਸਿਰ ਹੀ ਭੰਨਿਆ ਜਾਂਦਾ ਹੈ। ਇਥੋਂ ਤੱਕ ਕਿ ਜੇ ਪੰਜਾਬ ਵਿਚ ਗਰਮੀ ਵਧਣ ਕਰਕੇ ਬਿਜਲੀ ਦੇ ਕੱਟ ਵਧ ਜਾਣ ਜਾਂ ਫਿਰ ਮੀਂਹ ਪੈਣ ਨਾਲ ਹੜ੍ਹ ਆ ਜਾਣ ਤਾਂ ਬੱਸ ਦੋਨੋਂ ਹਾਲਤਾਂ ਵਿਚ ਹੀ ਇਸ ਸਭ ਕਾਸੇ ਲਈ ਕੇਂਦਰ ਸਰਕਾਰ ਨੂੰ ਹੀ ਜ਼ਿੰਮੇਵਾਰ ਠਹਿਰਾ ਦਿੱਤਾ ਜਾਂਦਾ ਹੈ। ਫਿਰ ਕਾਂਗਰਸ ਦੀ ਕੇਂਦਰ ਸਰਕਾਰ ਤੇ ਪੰਜਾਬ ਵਿਚਲੀ ਕਾਂਗਰਸੀ ਲੀਡਰਸ਼ਿਪ ਪਲਟਵਾਰ ਕਰਨ ਵਜੋਂ ਰਾਜਸੱਤਾ ਵਾਲੀ ਸਰਕਾਰ 'ਤੇ ਦੂਸ਼ਣਬਾਜ਼ੀ ਦੀ ਚਾਂਦਮਾਰੀ ਜਿਹੀ ਬੁਛਾੜ ਕਰਕੇ ਗਠਜੋੜ ਵਾਲੀਆਂ ਅਕਾਲੀ ਤੇ ਭਾਜਪਾ ਦੋਨੋਂ ਹੀ ਪਾਰਟੀਆਂ ਦੇ ਗਠਜੋੜ ਤੇ ਗੰਢਤੁੱਪ ਦੀ ਨਿੱਤ ਦਿਹਾੜੇ ਮੰਜੀ ਠੋਕਦੀਆਂ ਰਹਿੰਦੀਆਂ ਹਨ।

ਇਸ ਤਰ੍ਹਾਂ ਹੀ ਗੌਰਤਲਬ ਹੈ ਕਿ ਪੰਜਾਬ ਸਰਕਾਰ ਤੇ ਕੇਂਦਰ ਦਾ ਆਪਸੀ ਰਿਸ਼ਤਾ ਪੰਜਾਬੀ ਸੂਬੇ ਦੇ ਸਮੇਂ ਤੋਂ ਹੀ 'ਇਕੋ ਸਾਹ ਕਦੇ ਠੰਡਾ ਤੇ ਕਦੇ ਤੱਤਾ' ਭਾਵ ਕਦੇ ਪਿਆਰ ਤੇ ਕਦੇ ਨਫਰਤ ਵਾਲਾ ਬਣਿਆ ਹੋਇਆ ਹੈ। ਜਦੋਂ ਬੇਰੁਜ਼ਗਾਰੀ ਤੇ ਭੁਖਮਰੀ ਦੇ ਕਾਰਨ ਪਾਣੀ ਪੁਲਾਂ ਤੋਂ ਉਪਰ ਲੰਘਦਾ ਜਾਪਦਾ ਹੈ ਤਾਂ ਕੇਂਦਰ ਸਰਕਾਰ ਲੋਕ ਭਲਾਈ ਦੀਆਂ ਕੇਂਦਰੀ ਸਕੀਮਾਂ ਦੁਆਰਾ ਪੰਜਾਬ ਨੂੰ ਪੈਸਿਆਂ ਦੀ ਝਾਲ-ਝੋਕ ਇਉਂ ਦਿੰਦੀ ਹੈ ਕਿ ਜਿਵੇਂ ਵਿਆਹ 'ਤੇ ਨਾਨਕਿਆਂ ਵਾਲੇ ਪੈਸਿਆਂ ਦੀ ਛੋਤ ਕਰ ਰਹੇ ਹੋਣ। ਇਸ ਸਾਰੇ ਕਾਰਵਿਹਾਰ ਵਿਚ ਕਦੇ ਇਕ ਪਾਸੇ ਪੰਜਾਬ ਸਰਕਾਰ ਕੇਂਦਰ ਨੂੰ ਦੋਸ਼ ਦਿੰਦੀ ਹੈ ਕਿ ਸਾਨੂੰ ਨਿਸ਼ਚਿਤ ਸਮੇਂ 'ਤੇ ਪੂਰਾ ਪੈਸਾ ਨਹੀਂ ਮਿਲ ਰਿਹਾ। ਦੂਜੇ ਪਾਸੇ ਕੇਂਦਰ ਸਰਕਾਰ ਹੱਕ ਬਜਾਨਬ ਹੀ ਪੰਜਾਬ ਸਰਕਾਰ ਨੂੰ ਪਹਿਲਾਂ ਦਿੱਤੀਆਂ ਗਈਆਂ ਸਬਸਿਡੀਆਂ ਤੇ ਕਰਜ਼ਿਆਂ ਸਬੰਧੀ 'ਵਰਤੋਂ ਸਰਟੀਫੀਕੇਟ' ਤੇ ਹੋਰ ਹਿਸਾਬ-ਕਿਤਾਬ ਪੁਛਦੀ ਹੈ ਤਾਂ ਗਰੀਬੀ ਤੇ ਬੇਰੁਜ਼ਗਾਰੀ ਦੇ ਮੁੱਖ ਮੁੱਦੇ ਤਾਂ ਅੱਖ ਪਰੋਖੇ ਹੋ ਜਾਂਦੇ ਹਨ ਅਤੇ ਸਰਕਾਰੀ ਕਿਸਮ ਦੀ ਗੈਰ ਜ਼ਰੂਰੀ ਦੂਸ਼ਣਬਾਜ਼ੀ ਤੇ ਢੁੱਚਰਬਾਜ਼ੀ ਦਾ ਨਵਾਂ ਹੀ ਟੈਂਟਾ-ਟਿਟਵੈਰ ਛਿੜ ਜਾਂਦਾ ਹੈ।

ਇਸ ਤਰ੍ਹਾਂ ਇਹ ਅਕਸਰ ਹੀ ਹੁੰਦਾ ਰਹਿੰਦਾ ਹੈ ਅਤੇ ਪੰਜਾਬ ਸਰਕਾਰ ਦਾ ਲੇਖਾ-ਜੋਖਾ ਹਮੇਸ਼ਾ ਹੀ ਉਖੜਿਆ ਰਹਿੰਦਾ ਹੈ ਕਿਉਂਕਿ ਪੰਜਾਬ ਵਾਲੇ ਇਧਰ ਦੇ ਫੰਡ ਉਧਰ ਤੇ ਉਧਰ ਦੇ ਪੈਸੇ ਇਧਰ ਘੁੰਮਾਉਂਦੇ ਰਹਿੰਦੇ ਹਨ। ਇਸ ਤੋਂ ਇਲਾਵਾ ਸਾਡੇ ਸਿਆਸੀ ਮਹਾਂਪੌਰ ਪੇਂਡੂ ਵਿਕਾਸ ਤੇ ਮਨਰੇਗਾ ਸਕੀਮਾਂ ਦੇ ਵਾਸਤੇ ਕੇਂਦਰ ਵਲੋਂ ਦਿੱਤੇ ਫੰਡਾਂ ਨੂੰ 'ਸੰਗਤ ਦਰਸ਼ਨਾਂ' ਵਿਚ ਪੰਚਾਇਤਾਂ ਤੇ ਖਾਸ ਕਰਕੇ ਆਪਣੇ ਧੜੇ ਦੇ ਸਰਪੰਚਾਂ ਨੂੰ ਮਾਇਆ ਦੇ ਗਫਿਆਂ ਦੇ ਰੂਪ ਵਿਚ ਖੱਲੀਂ-ਖੂੰਜੀਂ ਵਾੜ ਦਿੰਦੇ ਹਨ। ਕੁੱਲ ਮਿਲਾ ਕੇ

ਸਰਕਾਰ ਦੇ ਖਜ਼ਾਨੇ ਵਿਚ ਲੇਖੇ-ਜੋਖੇ ਦੇ ਅਜਿਹੇ ਕਾਣਾਂ ਨੇ ਪੰਜਾਬ ਦੇ ਬਜਟ ਨੂੰ ਗਰੀਬ ਮਰਾਸੀ ਦੀ ਚਾਰੇ ਚੂਲਾਂ ਤੋਂ ਹਿਲੀ ਮੰਜੀ ਵਾਂਗੂੰ ਹੀ ਬਣਾ ਦਿੱਤਾ ਹੈ।

ਇਥੇ ਮੈਨੂੰ ਆਪਣੀ ਇਕ ਬੜੀ ਢੁਕਵੀਂ ਪਰਿਵਾਰਿਕ ਗੱਲ ਯਾਦ ਆ ਗਈ ਹੈ। ਮੇਰੇ ਪਾਪਾ ਜੀ ਤੇ ਬੀਜੀ ਗਰੀਬਾਂ ਲਈ ਬੜੀ ਹਮਦਰਦਾਨਾਂ ਸੋਚ ਤੇ ਪਹੁੰਚ ਰਖਦੇ ਸਨ। ਸਾਡੇ ਘਰ ਇਕ ਮਾੜੂਆ ਜਿਹਾ ਦਿਹਾੜੀਆ ਹੁੰਦਾ ਸੀ। ਮੇਰੇ ਪਾਪਾ ਜੀ ਉਸ ਨੂੰ ਚੰਗੀ ਖੁਰਾਕ ਤੇ ਘਿਉ ਵਾਸਤੇ **1970**ਵਿਆਂ ਵਿਚ ਮਹਿੰਗਾਈ ਦੇ ਪਖੋਂ ਭਲਿਆਂ ਵੇਲਿਆਂ ਵਿਚ ਵੀ **30** ਰੁਪਏ ਮਹੀਨਾ ਮਹਿਜ਼ ਮਦਦ ਵਾਂਗੂੰ ਹੀ ਦਿੰਦੇ ਹੁੰਦੇ ਸਨ। ਖੈਰ! ਦੋ ਕੁ ਮਹੀਨੇ ਤੋਂ ਬਾਅਦ ਪਤਾ ਚਲਿਆ ਕਿ ਉਸ ਸੱਜਣ ਨੇ ਤਾਂ ਮੂੰਹ ਨੂੰ ਕਦੇ ਘਿਉ ਲਾ ਕੇ ਵੀ ਨਹੀਂ ਵੇਖਿਆ ਸੀ ਕਿਉਂਕਿ ਉਹ ਇਹ ਪੈਸਾ ਬੀੜੀ-ਸਿਗਰਟ, ਜ਼ਰਦੇ ਤੇ ਭੁੱਕੀ ਆਦਿ ’ਤੇ ਹੀ ਖਰਚ ਦਿੰਦਾ ਸੀ। ਜਦੋਂ ਉਸ ਨੂੰ ਇਸ ਦਾ ਕਾਰਨ ਪੁੱਛਿਆ ਗਿਆ ਤਾਂ ਉਹ ਕਹਿਣ ਲੱਗਾ ਕਿ ਸਰਦਾਰ ਜੀ; ਮੈਂ ਤਾਂ ਹੁਣ ਜਦੋਂ ਮਾੜਾ-ਮੋਟਾ ਨਸ਼ਾ-ਪੱਤਾ ਕਰਦਾ ਹਾਂ ਤਾਂ ਫੇਰ ਮੇਰੇ ਕਿਤੇ ਹੱਡ-ਗੋਡੇ ਜੁੜਦੇ ਹਨ ਅਤੇ ਮੈਂ ਦਿਹਾੜੀ-ਦੱਪਾ ਕਰਨ ਜੋਗਾ ਹੁੰਦਾ ਹਾਂ। ਇਸ ਲਈ ਹੁਣ ਮੈਨੂੰ ਘਿਉ ਕੀ ਤਾਰੂਗਾ। ਬਸ ਇਹ ਹਾਲਤ ਹੀ ਹੁਣ ਪੰਜਾਬ ਸਰਕਾਰ ਦੇ ਅਰਥਚਾਰੇ ਦੀ ਬਣੀ ਹੋਈ ਹੈ ਕਿਉਂਕਿ ਹੁਣ ਕਰਜ਼ ਤਾਂ ਕੀ ਸਗੋਂ ਸਾਥੋਂ ਤਾਂ ਕਰਜ਼ ਦਾ ਵਿਆਜ ਹੀ ਨਹੀਂ ਦਿੱਤਾ ਜਾਂਦਾ; ਫਿਰ ਵਿਕਾਸ ਦੀ ਗੱਲ ਤਾਂ ਕਿਤੇ ਬਾਅਦ ਵਿਚ ਆਉਂਦੀ ਹੈ।

ਮੈਂ ਸਮਝਦਾ ਹਾਂ ਕਿ ਮੁਲਕਾਂ ਤੇ ਪ੍ਰਾਂਤਾਂ ਦੇ ਮੈਕਰੋ ਭਾਵ ਵੱਡੇ ਪੱਧਰ ਦੇ ਬਜਟ, ਆਮਦਨ-ਖਰਚ ਤੇ ਲੇਖੇ-ਜੋਖੇ ਸਿਧਾਂਤਿਕ ਤੌਰ ’ਤੇ ਮਾਈਕਰੋ ਭਾਵ ਛੋਟੇ ਪਧਰ ਤੇ ਗਰੀਬੀ-ਦਾਅਵੇ ਦੇ ਘਰੇਲੂ ਆਮਦਨ-ਖਰਚਿਆਂ ਵਾਂਗ ਹੀ ਹੁੰਦੇ ਹਨ। ਇਸ ਤਰ੍ਹਾਂ ਹੁਣ ਪੰਜਾਬ ਦੇ ਘਾਟੇ ਵਾਲੇ ਬਜਟ ਦੀ ਹਾਲਤ ਵੀ ਦਿਹਾੜੀਦਾਰਾਂ ਦੇ ਜੀਵਨ ਨਿਰਵਾਹ ਵਾਲੇ ਬਜਟ ਵਰਗੀ ਬਣੀ ਹੋਈ ਹੈ। ਸਰਕਾਰ, ਮਨਿਸਟਰ ਤੇ ਅਫਸਰ ਦਾ ਕੰਮ ਚਲਾਉਣ ਲਈ ਬਜਟ ਵਿਚ ਰਖੇ ਇਕ ਸਕੀਮ ਦੇ ਪੈਸੇ ਨੂੰ ਦੂਜੇ ਪਾਸੇ ਵਰਤਣ ਲਈ ਮਿੰਟ ਹੀ ਮਾਰਦੇ ਹਨ, ਜਿਸ ਨਾਲ ਕੇ ਸਾਰੇ ਸਾਲ ਦਾ ਬਜਟ ਡਾਵਾਂ-ਡੋਲ ਹੋ ਜਾਂਦਾ ਹੈ। ਇਸ ਤਰ੍ਹਾਂ ਬਜਟ ਵਿਚ ਤੋੜ-ਭੰਨ ਤੇ ਅਦਲਾ-ਬਦਲੀ ਦੇ ਕਾਰਨ ਚਲ ਰਹੇ ਘਾਟੇ ਦੇ ਬਜਟ ਸਰਕਾਰ ਦੀ ਮਜਬੂਰੀ ਬਣ ਚੁਕੇ ਹਨ।

ਫਿਰ ਅਜਿਹੇ ਅਰਥਚਾਰੇ ਤੇ ਭੁੱਖ-ਨੰਗ ਦੀ ਲੜਾਈ ਵਿਚ ਵਿਰੋਧੀ ਪਾਰਟੀ ਨੂੰ ਜਾਇਜ਼-ਨਜਾਇਜ਼ ਦੂਸ਼ਣਬਾਜ਼ੀ ਕਰਨ ਦਾ ਵਾਧੂ ਮੌਕਾ ਮਿਲ ਜਾਂਦਾ ਹੈ। ਹੋਰ ਤਾਂ ਹੋਰ, ਅਰਥਸ਼ਾਸਤਰ ਦੇ ਗਿਆਨ ਤੋਂ ਵਿਹੂਣੇ ਹਮਾਤੜ ਨੰਗ-ਮਲੰਗ ਸਾਥੀ ਵੀ ਅਰਥਚਾਰੇ ਬਾਰੇ ਪ੍ਰੈੱਸ ਸਟੇਟਮੈਂਟਾਂ ਜਾਰੀ ਕਰਨ ਲਗ ਪੈਂਦੇ ਹਨ। ਬੱਸ ਮੁੱਕਦੀ ਗੱਲ ਇਹ ਹੈ ਕਿ ਇਕ ਧਿਰ ਕੁਰਸੀ ਬਚਾਉਣ ਲਈ ਤੇ ਦੂਜੀ ਧਿਰ ਕੁਰਸੀ ਹਥਿਆਉਣ ਲਈ ਇਕ

ਦੂਜੇ 'ਤੇ ਸੁਭ੍ਹਾ-ਸ਼ਾਮ ਗੱਤਕੇ-ਭਲੱਥੇ ਦੇ ਖਿਡਾਰੀਆਂ ਵਾਂਗੂੰ ਵਾਰ ਤੇ ਪਲਟਵਾਰ ਕਰਦੀਆਂ ਰਹਿੰਦੀਆਂ ਹਨ।

ਇਕ ਦਿਨ ਇਕ ਪਾਰਟੀ ਵਲੋਂ ਗੁਲੇਲ-ਗੁਲੇਲਿਆਂ ਜਿਹੀ ਬਿਆਨਬਾਜ਼ੀ ਨਾਲ ਦੂਜੀ ਪਾਰਟੀ 'ਤੇ ਨਿਸ਼ਾਨੇ ਫੁੰਡੇ ਜਾਂਦੇ ਹਨ ਅਤੇ ਦੂਜੇ ਦਿਨ ਜਵਾਬੀ ਹਮਲੇ ਵਜੋਂ ਤੀਰ-ਤੁਫੰਗਾਂ ਵਜੋਂ ਤਿੱਖੇ ਬਿਆਨ ਦੂਜੀ ਪਾਰਟੀ ਵਲੋਂ ਛੱਡੇ ਜਾਂਦੇ ਹਨ। ਇਕ ਦੂਜੇ ਨੂੰ ਆਪਣੀ ਪੀੜ੍ਹੀ ਥੱਲੇ ਸੋਟਾ ਫੇਰਨ ਦੀ ਨਸੀਅਤ ਕੀਤੀ ਜਾਂਦੀ ਹੈ, ਪਰ ਨਾ ਤਾਂ ਇਹ ਸਿਆਸੀ ਲੋਕ ਆਪਣੀ ਪੀੜ੍ਹੀ ਥਲੇ ਬੌਹਕਰ-ਬੁਹਾਰੀ ਕਰਦੇ ਹਨ ਅਤੇ ਨਾ ਹੀ ਦੂਜੇ ਦੀ ਪੀੜ੍ਹੀ ਥੱਲੇ ਸੋਟਾ ਫੇਰਦੇ ਹਨ। ਬਸ ਸੱਚਾਈ ਇਹ ਹੈ ਕਿ ਸਿਆਸੀ ਬੰਦਿਆਂ ਨੇ ਲੋਕਾਂ ਨੂੰ ਆਪਣੇ ਇਸ ਆਪਸੀ ਮਿੱਠੇ ਘੋਲ-ਅਖਾੜੇ ਦੇ ਮੂਕ ਦਰਸ਼ਕ ਬਣਾ ਰਖਿਆ ਹੈ।

ਇਨ੍ਹਾਂ ਸਾਰੇ ਸਿਆਸੀ ਲੋਕਾਂ ਵਲੋਂ ਇਕ ਦੂਜੇ ਨੂੰ ਪੰਜਾਬ ਦੇ ਚੱਲ ਰਹੇ ਸਮਾਜਿਕ ਤੇ ਆਰਥਿਕ ਸੰਤਾਪ ਲਈ ਕਸੂਰਵਾਰ ਠਹਿਰਾਉਣ ਤੇ ਪੰਜਾਬ ਦੀ ਅਣਹੋਣੀ ਲਈ ਜ਼ਿੰਮੇਵਾਰ ਗਰਦਾਨਣ ਲਈ ਬੇਮਤਲਬ ਤੇ ਪੁੱਠੀ ਜਿਹੀ ਖੇਡ ਕਾਫੀ ਚਿਰ ਤੋਂ ਚੱਲ ਰਹੀ ਹੈ। ਬੱਸ ਜਨਤਾ ਅਜਿਹਾ ਵਰਤਾਰਾ ਦੇਖਦੀ ਤੇ ਸੁਣਦੀ ਬੱਸ ਸੁੰਨ ਜਿਹੀ ਹੋ ਚੁਕੀ ਹੈ। ਕਿਸੇ ਪਾਰਟੀ ਜਾਂ ਸਿਆਸੀ ਬੰਦੇ 'ਤੇ ਲੱਗੇ ਰਹੇ ਸਿਆਸੀ ਦੂਸ਼ਣਾਂ ਦਾ ਹੁਣ ਜਨਤਾ 'ਤੇ ਅਸਰ ਹੋਣਾ ਹੀ ਬੰਦ ਹੋ ਗਿਆ ਹੈ। ਸਗੋਂ ਹੁਣ ਅਖਬਾਰਾਂ ਤੇ ਟੀ.ਵੀ. ਰਾਹੀਂ ਹੁਣ ਦੋਨੋ ਪਾਸਿਓਂ ਤੋਂ ਹੋ ਰਹੀ ਇਹ ਦੂਸ਼ਣਬਾਜ਼ੀ ਹੁਣ ਲੋਕਾਂ ਵਾਸਤੇ ਬੱਸ ਇਕ 'ਟਾਈਮ ਪਾਸ' ਵਰਗਾ ਮਨਪ੍ਰਚਾਵਾ ਬਣ ਗਿਆ ਹੈ। ਇਸ ਤਰ੍ਹਾਂ ਹੀ ਭਾਵੇਂ ਇਹ ਗੱਲ ਕੌੜੀ ਹੈ, ਪਰ ਇਸ ਵਿਚ ਜਨਤਾ ਦਾ ਵੀ ਕੋਈ ਘੱਟ ਕਸੂਰ ਨਹੀਂ ਹੈ, ਜਿਹੜੀ ਕਿ ਖੁਦ ਦੇਸ਼ ਪ੍ਰੇਮ ਦੀ ਭਾਵਨਾ, ਨੈਤਿਕ ਕਦਰਾਂ-ਕੀਮਤਾਂ, ਸਦਾਚਾਰ ਤੇ ਅਨੁਸ਼ਾਸਨ ਤੋਂ ਖਿੜਕ ਚੁਕੀ ਹੈ।

ਫਿਰ ਇਸ ਸੰਦਰਭ ਵਿਚ ਪ੍ਰੈੱਸ ਤੇ ਇਲੈਕਟ੍ਰਾਨਿਕ ਮੀਡੀਆ ਲੋਕਤੰਤਰ ਦਾ ਚੌਥਾ ਪੌੜਾ ਹੋਣ ਵਜੋਂ ਆਪਣਾ ਸਾਰਥਕ ਯੋਗਦਾਨ ਨਹੀਂ ਪਾ ਰਹੇ। ਸਗੋਂ ਇਨ੍ਹਾਂ ਵਿਚੋਂ ਕੁੱਝ ਕੁ ਨੇ ਤਾਂ ਆਪਣੀ ਵਧੀਆ ਸਾਖ ਤੇ ਲੋੜੀਂਦੇ ਸਮਾਜਿਕ ਸੈਂਸਰਸ਼ਿਪ ਜਿਹੇ ਆਪਣੇ ਰੋਲ ਨੂੰ ਵੀ ਕੁੱਝ ਕੁ ਲਾਲਸਾ ਤੇ ਲਾਲਚ ਦੇ ਕਾਰਨ ਗਿਰਵੀ ਪਾ ਰੱਖਿਆ ਹੈ। ਬੱਸ ਜਨਤਾ ਵੀ ਇਸ ਸਮਾਜਿਕ ਤੇ ਰਾਜਨੀਤਿਕ ਵਰਤਾਰੇ ਲਈ ਬਰਾਬਰ ਦੀ ਹੀ ਜ਼ਿੰਮੇਵਾਰ ਹੈ ਕਿ ਉਹ ਇਨ੍ਹਾਂ ਆਕਾ-ਇਮਾਮਾਂ ਦੇ ਸਾਰੇ ਕਾਰਿਆਂ-ਵਰਤਾਰਿਆਂ ਦੇ ਮਾੜੇ-ਨਜ਼ਾਰੇ ਵੇਖਣ ਦੇ ਬਾਵਜੂਦ ਵੀ ਮੂਕ ਦਰਸ਼ਕ ਬਣੀ ਹੋਈ ਹੈ। ਬੱਸ ਇਸ ਤਰ੍ਹਾਂ ਸਾਡੇ ਲੋਕ ਆਪਣੇ ਨਾਲ ਬੀਤ ਰਹੇ, ਇਸ ਸਭ ਕੁੱਝ ਨੂੰ ਭੁਲ-ਭੁਲਾਕੇ ਕੇ ਅਖਬਾਰਾਂ ਤੇ ਟੀ.ਵੀ. ਦੁਆਰਾ ਸਿੱਧੇ ਪ੍ਰਸਾਰਨਾਂ ਨਾਲ ਆਪਣੇ ਆਪ ਨੂੰ ਆਨੰਦ ਵਿਭੋਰ ਕਰ ਰਹੇ ਹਨ ਕਿ ਜਿਵੇਂ ਇਹ ਬਸੰਤਰ ਭਾਵ ਅੱਗ ਆਪਣੇ ਘਰ ਨਹੀਂ, ਸਗੋਂ ਗੁਆਂਢੀਆਂ ਦੇ ਘਰ ਵਿਚ ਲੱਗੀ ਹੋਵੇ।

ਪੰਜਾਬੀ ਸੂਬਾ ਬਣਨ-ਬਣਾਉਣ ਤੋਂ ਲੈ ਕੇ ਹੁਣ ਤੱਕ ਦਾ ਕੁੱਲ ਮਿਲਾਕੇ ਲੇਖਾ-ਜੋਖਾ

ਇਹ ਬਣਦਾ ਹੈ ਕਿ ਹਰਿਆਣਾ, ਹਿਮਾਚਲ ਤੇ ਪੰਜਾਬ ਦੇ ਇਕਮੁੱਠ ਤੇ ਇਕਜੁੱਟ ਸੂਬੇ ਦੇ ਸਮੇਂ ਸਾਡਾ ਪੰਜਾਬ ਆਪਣੇ ਦੇਸ਼ ਦਾ ਅੰਨਦਾਤਾ ਵੀ ਸੀ ਤੇ ਬਲ-ਭੁਜਾ ਵੀ ਸੀ। ਇਹ ਦੇਸ਼ ਦੇ ਹੋਰਨਾਂ ਸੂਬਿਆਂ ਵਿਚ ਪਹਿਲੇ ਨੰਬਰ ਦਾ ਸਿਰਮੌਰ ਸੂਬਾ ਹੁੰਦਾ ਸੀ। ਪਰ ਹੁਣ ਅੰਨਦਾਤਾ ਗਰੀਬ ਤੇ ਕਮਜ਼ੋਰ ਹੋ ਕੇ ਦੇਸ਼ ਦੇ ਸੂਬਿਆਂ ਵਿਚ 17ਵੇਂ ਨੰਬਰ 'ਤੇ ਪਿਛਲੀ ਕਤਾਰ ਵਿਚ ਮੰਗਤਾ ਜਿਹਾ ਬਣ ਕੇ ਖੜ੍ਹਾ ਹੈ। ਪੰਜਾਬੀ ਸੂਬਾ ਬਣਾਉਣ ਦੇ ਇਸ਼ਕ ਵਿਚ ਇਹ ਸਥਿਤੀ ਇਉਂ ਜਿਹੇ ਬਣੀ ਜਾਪਦੀ ਹੈ ਕਿ:-

*ਲੰਬੜਾਂ ਦੇ ਸੰਨ੍ਹ ਲੱਗ ਗਈ*
*ਅੱਗੋਂ ਨਿਕਲੀ ਸਾਗ ਵਾਲੀ ਤੌੜੀ*

ਖੈਰ! ਪੰਜਾਬੀ ਸੂਬੇ ਵਜੋਂ ਪ੍ਰਾਪਤ ਕੀਤੇ 'ਸੋਹਣੇ ਪੰਜਾਬ' ਨੂੰ ਗੁਆਚਿਆ ਸਨਮਾਨ ਤੇ ਸਥਾਨ ਦਿਵਾਉਣ ਲਈ ਹੁਣ ਇਕੋ-ਇਕ ਉੱਦਮ-ਉਪਰਾਲਾ ਜਨਤਾ ਦੇ ਹੱਥ ਵਿਚ ਹੈ ਕਿ ਚੋਣਾਂ ਵਿਚ ਲੋਕ ਆਪਣੇ ਲੀਡਰਾਂ ਨੂੰ ਇਹ ਸਪਸ਼ਟ ਤੌਰ 'ਤੇ ਪਟਿਆਲੇ ਵਾਲੇ ਡਾ. ਧਰਮਵੀਰ ਗਾਂਧੀ ਦੇ ਸ਼ਬਦਾਂ ਵਿਚ ਇਹ ਸਵਾਲ ਪੁੱਛਣ ਕਿ 'ਸਾਡੇ ਹਿੱਸੇ ਦੀ ਅਜ਼ਾਦੀ ਕਿੱਥੇ ਹੈ? ਸਾਡੇ ਹਿੱਸੇ ਦਾ ਵਿਕਾਸ ਕਿੱਥੇ ਹੈ? ਸਾਡੇ ਹਿੱਸੇ ਦੀ ਖੁਸ਼ਹਾਲੀ ਕਿੱਥੇ ਹੈ? ਠਾਣਿਆਂ-ਕਚਿਹਰੀਆਂ, ਸਰਕਾਰੀ ਦਫਤਰਾਂ ਵਿਚ ਸਾਡੇ ਹਿੱਸੇ ਦਾ ਮਾਣ ਸਤਿਕਾਰ ਕਿੱਥੇ ਹੈ? ਸਾਡੇ ਹਿੱਸੇ ਦਾ ਦੇਸ਼ ਕਿੱਥੇ ਹੈ? ਤੁਹਾਨੂੰ ਗੱਫੇ ਤੇ ਸਾਨੂੰ ਧੱਕੇ ਕਿਉਂ ਹਨ? ਇਨ੍ਹਾਂ ਨੂੰ ਕਹੋ ਕਿ ਤੁਸੀਂ ਸਾਡੇ ਵਿਚੋਂ ਤਾਂ ਹੋ, ਪਰ ਸਾਡੇ ਵਰਗੇ ਨਹੀਂ। ਸਾਡਾ ਤੁਹਾਡੇ ਨਾਲ, ਹੁਣ ਕੁੱਝ ਵੀ ਸਾਂਝਾ ਨਹੀ। ਤੁਹਾਡੇ ਸਾਡੇ ਸਕੂਲ ਅਲੱਗ, ਹਸਪਤਾਲ ਅਲੱਗ, ਆਵਾਜਾਈ ਦੇ ਸਾਧਨ ਅਲੱਗ, ਰਹਿਣ-ਸਹਿਣ, ਖਾਣ-ਪੀਣ ਅਲੱਗ। ਤੁਹਾਡੇ ਯਾਰ ਵੀ ਅਲੱਗ ਤੇ ਹੁਣ ਤਾਂ ਤੁਹਾਡੇ 'ਚੋਂ ਬਹੁਤਿਆਂ ਦੇ ਬੈਂਕ ਵੀ ਅਲੱਗ ਹਨ।

ਫਿਰ ਆਪਣੇ ਆਗੂਆਂ ਨੂੰ ਇਹ ਵੀ ਯਾਦਦਹਾਨੀ ਕਰਵਾਉਣ ਦੀ ਲੋੜ ਹੈ ਕਿ ਮੰਡੀਆਂ, ਗੋਦਾਮਾਂ ਤੇ ਬਜ਼ਾਰਾਂ ਵਿਚ ਪੈਦਾਵਾਰ ਦੇ ਢੇਰ ਸਾਡੀ ਮਿਹਨਤ ਨਾਲ ਲਗਦੇ ਹਨ। ਦੇਸ਼ ਦੇ ਅਰਥਚਾਰੇ ਦਾ ਪਹੀਆ ਸਾਡੇ ਖੂਨ-ਪਸੀਨੇ ਨਾਲ ਚਲਦਾ ਹੈ। ਦੇਸ਼ ਦੇ ਅਸਲੀ ਚਾਲਕ ਆਮ ਲੋਕ ਹਨ, ਪਰ ਫਿਰ ਵੀ ਉਨ੍ਹਾਂ ਨੂੰ ਭੁੱਖ-ਨੰਗ, ਅਨਪੜ੍ਹਤਾ, ਬੇਰੁਜ਼ਗਾਰੀ ਤੇ ਬਿਮਾਰੀ ਦਾ ਸੰਤਾਪ ਕਿਉਂ ਹੰਢਾਉਣਾ ਪੈ ਰਿਹਾ ਹੈ। ਆਮ ਜਨਤਾ ਦੀ ਹਾਲੇ ਵੀ ਕੁੱਲੀ-ਗੁੱਲੀ ਤੇ ਜੁੱਲੀ ਦੀ ਬੁਨਿਆਦੀ ਮੰਗ ਤੇ ਮਸਲਾ ਨਿਰਉੱਤਰ ਹੈ। ਫਿਰ ਤੁਸੀਂ ਇਸ ਸਥਿਤੀ ਵਿਚ ਕਿਹੜੇ ਵਿਕਾਸ ਦੀ ਗੱਲ ਕਰਦੇ ਹੋ ਤੇ ਦੁਨੀਆਂ ਦੀ ਕਿਹੜੀ ਤੀਜੀ ਆਰਥਿਕ ਮਹਾਂਸ਼ਕਤੀ ਬਣਨ ਦੀਆਂ ਡੀਂਗਾਂ ਮਾਰਦੇ ਹੋ? ਦੇਸ਼ ਕੋਈ ਕੰਧ 'ਤੇ ਟੰਗਿਆ ਕੈਲੰਡਰ ਨਹੀਂ ਹੁੰਦਾ ਤੇ ਨਾ ਹੀ ਕੋਈ ਭੂਗੋਲ ਦੀ ਕਿਤਾਬ ਦਾ ਮਾਨ-ਚਿੱਤਰ ਹੁੰਦਾ ਹੈ। ਕਿਸੇ ਦੇਸ਼ ਦਾ ਸਭ ਤੋਂ ਸੰਜੀਵ ਅੰਗ ਉਸ ਦੇਸ਼ ਦੇ ਲੋਕ ਹੁੰਦੇ ਹਨ। ਉਨ੍ਹਾਂ ਨੂੰ ਵਿਕਾਸ ਅੰਕੜਿਆਂ ਤੇ ਚੋਣ

ਮਨੋਰਥ ਪੱਤਰਾਂ ਦੀ ਮੁਥਾਜੀ ਤੋਂ ਰਿਹਾਅ ਕਰਨ ਦੀ ਲੋੜ ਹੈ।'

ਇਸ ਤਰ੍ਹਾਂ ਹੀ ਕਿਸੇ ਵੀ ਖਿੱਤੇ ਦੇ ਸਭਿਆਚਾਰ ਦੇ ਸਿਰਜਕ ਲੋਕ ਹੁੰਦੇ ਹਨ। ਪਰ ਇਹ ਵੀ ਸੱਚ ਹੈ ਕਿ ਜਦੋਂ-ਜਦੋਂ ਸਭਿਆਚਾਰ ਤੇ ਸਾਹਿਤ ਨੂੰ ਹਾਕਮਾਂ ਜਾਂ ਸਰਕਾਰਾਂ ਵਲੋਂ ਸਰਪ੍ਰਸਤੀ ਦਾ ਹੁੰਗਾਰਾ-ਹੁੰਮਣਾ ਮਿਲਦਾ ਹੈ; ਉਦੋਂ-ਉਦੋਂ ਹੀ ਕਲਾ ਤੇ ਸਾਹਿਤ ਜ਼ਿਆਦਾ ਪ੍ਰਫੁੱਲਿਤ ਹੁੰਦੇ ਹਨ। ਹੁਣ ਮਿਸਾਲ ਵਜੋਂ ਸਿਆਸੀ ਤੌਰ 'ਤੇ ਕੌਡੀ-ਬਾਡੀ ਖੇਡੀ ਜਾ ਰਹੀ ਹੈ ਤਾਂ ਤਾਂ ਤਕਰੀਬਨ ਸਾਰਾ ਪੰਜਾਬ ਨਸ਼ੇੜੀ ਹੋਣ ਦੇ ਬਾਵਜੂਦ ਵੀ ਕੌਡੀ-ਕੌਡੀ ਕਰਦਾ ਫਿਰਦਾ ਹੈ। ਕਾਸ਼! ਕਿਤੇ ਸਰਕਾਰਾਂ ਪੰਜਾਬੀ ਤੇ ਪੰਜਾਬੀਅਤ ਦੀ ਖੇਡ ਦੀ ਵੀ ਸਾਰ ਲੈ ਲੈਣ। ਫਿਰ ਹੁਣ ਪ੍ਰਮਾਤਮਾ ਭਲੀ ਕਰੇ ਕਿ ਪੰਜਾਬੀ ਕੌਮ ਦੇ ਇਹ ਉੱਚੇ-ਸੁੱਚੇ ਅਕੀਦੇ ਕਦਾਚਿੱਤ ਵੀ ਰਾਇਗਾਨ ਨਾ ਜਾਣ, ਸਗੋਂ ਸਾਡੇ ਸੋਹਣੇ ਪੰਜਾਬ ਦਾ ਇੱਜ਼ਤ-ਓ-ਇਕਬਾਲ ਹਮੇਸ਼ਾਂ-ਹਮੇਸ਼ਾਂ ਵਾਂਗ ਸਦਾ ਹੀ ਬੁਲੰਦ ਰਹੇ।

ਹੁਣ ਇਸ ਪ੍ਰਥਾਇ ਇਕ ਵੱਡੀ ਲੋੜ ਇਹ ਹੈ ਕਿ ਪੰਜਾਬ ਦੇ ਵਿਕਾਸ ਤੇ ਪੰਜਾਬੀਆਂ ਦੀ ਖੁਸ਼ਹਾਲੀ ਲਈ ਸਾਡੇ ਲੋਕ ਖੁਦ ਹੀ ਆਪਣੀ ਆਤਮਾ ਦੀ ਅਵਾਜ਼ ਸੁਣਨ ਤੇ ਇਸ ਨੂੰ ਲੋਕ ਚੇਤਨਾ ਬਣਾਉਣ। ਫਿਰ ਇਸ ਤਰ੍ਹਾਂ ਦੀ ਪੰਜਾਬ ਹੇਤੂ ਮਾਨਸਿਕਤਾ ਨੂੰ ਇਕ ਲੋਕ ਲਹਿਰ ਦਾ ਰੂਪ ਦੇ ਕੇ ਪੰਜਾਬੀ ਲੋਕ ਪੰਜਾਬ ਦੀ ਵਾਗਡੋਰ ਅਜਿਹੀ ਲੀਡਰਸ਼ਿਪ ਨੂੰ ਸੰਭਾਲਣ ਕਿ ਜਿਸ ਵਿਚ ਪੰਜਾਬ ਨੂੰ ਵਿਕਾਸ ਤੇ ਖੁਸ਼ਹਾਲੀ ਦੇ ਰਾਹ 'ਤੇ ਤੋਰਨ ਵਾਸਤੇ ਲਈ ਦਿਸ਼ਾ ਤੇ ਦਸ਼ਾ ਦੇਣ ਦੀ ਸਮਰਥਾ ਹੋਵੇ। ਇਸ ਦੇ ਨਾਲ ਹੀ ਸਰਕਾਰ ਕੋਲ ਲੋਕ ਭਲਾਈ ਦੀਆਂ ਸਕੀਮਾਂ ਨੂੰ ਨੇਪਰੇ ਚੜ੍ਹਾਉਣ ਵਾਸਤੇ ਪ੍ਰਸ਼ਾਸਨਿਕ ਵਿਵਸਥਾ ਨੂੰ ਸਹੀ ਦਿਸ਼ਾ-ਨਿਰਦੇਸ਼ ਦੇਣ ਦੀ ਸੁਮੱਤ ਤੇ ਸ਼ਕਤੀ ਹੋਵੇ। ਇਸ ਪ੍ਰਥਾਇ ਅਜਿਹੇ ਰਹਿਬਰ ਦੀ ਪਛਾਣ ਤੇ ਸਿਫਤ-ਸਲਾਹ ਦੇ ਸਬੰਧ ਵਿਚ ਇਕਬਾਲ ਦਾ ਸੁਖਨ ਹੈ ਕਿ:-

*ਨਿਸ਼ਾਨੇ ਰਾਹ ਦਿਖਾਤੇ ਜੋ ਸਿਤਾਰੋਂ ਕੋ*
*ਤਰਸ ਗਏ ਹੈਂ ਕਿਸੀ ਮਰਦੇ ਰਾਹਦਾਂ ਕੇ ਲੀਏ*

ਇਸ ਵਾਸਤੇ ਅੱਜ ਸਮੁੱਚੀ ਪੰਜਾਬੀਅਤ ਦੀ ਮੁਹੰਮਦ ਇਕਬਾਲ ਦੇ ਸ਼ਬਦਾਂ ਵਿਚ ਇਕ ਹੀ ਮੰਗ ਤੇ ਅਰਦਾਸ ਹੈ ਕਿ ਹੇ ਰੱਬਾ! ਸਾਡੇ ਦਰਮਿਆਨ ਕੋਈ ਮਰਦੇ-ਕਾਮਿਲ ਭੇਜ ਦੇਹ, ਜੋ ਕਿ ਪੰਜਾਬ ਨੂੰ ਫਿਰ ਤੋਂ ਸਵੈਮਾਣ ਤੇ ਖੁਸ਼-ਖੁਸ਼ਹਾਲੀ ਦੇ ਰਾਹ ਤੋਰ ਸਕੇ।

ਨਿਰਸੰਦੇਹ ਹਾਲੇ ਵੀ ਪੰਜਾਬੀਆਂ 'ਤੇ ਅਕਾਲ ਪੁਰਖ ਦੀ ਕਿਰਪਾ ਹੈ ਤੇ ਪੰਜਾਬ ਵਿਚ ਅਜੇ ਵੀ ਵਾਹਿਗੁਰੂ ਦੀ ਕਲਾ ਵਰਤ ਰਹੀ ਹੈ ਤੇ ਹੁਣ ਵੀ ਸਿਰੜ-ਸਿੱਦਕ ਦੇ ਪੱਖੋਂ ਪੰਜਾਬੀਆਂ ਵਿਚ 'ਗਊ ਦੇ ਜਾਏ' ਦੇ ਕੰਨ੍ਹੇ ਵਾਲਾ ਜੱਤ-ਸੱਤ ਤੇ ਸਾਹ-ਸਤ ਕਾਇਮ ਹੈ। ਇਸ ਪ੍ਰਸੰਗ ਵਿਚ ਸਾਨੂੰ ਪੰਜਾਬ ਦੇ ਵਿਕਾਸ ਤੇ ਤਰੱਕੀ ਦੇ ਸਬੰਧ ਵਿਚ ਸਮਝਣ

ਦੀ ਲੋੜ ਹੈ ਕਿ ਕੌਮਾਂ ਦੇ ਇਤਿਹਾਸ ਵਿਚ ਉਤਰਾਅ-ਚੜ੍ਹਾਅ ਰੱਬੀ ਰੰਗ ਹਨ। ਪਰ ਸਾਨੂੰ ਇਸ ਸੰਦਰਭ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਦੇ ਵਿਚਾਰ ਹਮੇਸ਼ਾਂ ਸਾਹਮਣੇ ਰੱਖਣੇ ਚਾਹੀਦੇ ਹਨ ਜਿਹੜੇ ਕਿ ਉਨ੍ਹਾਂ ਨੇ ਭਾਰਤ ਦੀ ਅਜ਼ਾਦੀ ਦੇ ਸੰਗਰਾਮ ਦੇ ਸਬੰਧ ਵਿਚ ਅਵਾਮ ਨਾਲ ਸਾਂਝੇ ਕੀਤੇ ਸਨ। ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਅਜ਼ਾਦੀ ਦੀ ਇਸ ਡਗਰ 'ਤੇ ਚੱਲੇ; ਕਈ ਵਾਰ ਡਿੱਗੇ ਤੇ ਕਈ ਵਾਰ ਉਠੇ; ਪਰ ਅਖੀਰ ਇਸ ਰਾਹ 'ਤੇ ਰਵਾਂ-ਦਵਾਂ ਚਲਦੇ ਹੋਏ, ਅਸੀਂ ਅਜ਼ਾਦੀ ਨੂੰ ਆਪਣਾ ਨਸੀਬਾ ਬਣਾ ਹੀ ਲਿਆ। ਇਸ ਆਸ਼ਾਵਾਦੀ ਵਿਚਾਰ ਦੀ ਪ੍ਰੋੜ੍ਹਤਾ ਇਹ ਸੁਖਨ ਵੀ ਕਰਦਾ ਹੈ ਕਿ:-

*ਇਸ ਤਰਹ ਤੈਅ ਕਰੀ ਹੈਂ ਹਮਨੇ ਸਾਰੀ ਮੰਜ਼ਿਲੇਂ*
*ਗਿਰ ਪੜੇ, ਗਿਰ ਕਰ ਉਠੇ, ਉਠ ਕੇ ਚਲ ਦੀਏ*

ਬੱਸ ਇਸ ਵਾਸਤੇ ਹੁਣ ਸਿਰਫ ਪੰਜਾਬੀਆਂ ਨੂੰ ਆਪਣੇ ਦੇਸ਼ ਵਾਸੀਆਂ ਦੀ ਖਾਤਰ ਸਵੈਮਾਣ ਤੇ ਵਿਕਾਸ ਦੇ ਰਾਹ 'ਤੇ ਤੋਰਨ ਦੀ ਲੋੜ ਹੈ। ਇਸ ਤਰ੍ਹਾਂ ਹੀ ਪੰਜਾਬ ਨੂੰ ਦੇਸ਼ ਦਾ ਅੰਨਦਾਤਾ, ਬਲਭੁਜਾ ਅਤੇ ਦੁਸ਼ਮਣਾਂ ਵਾਸਤੇ ਖੜਗਭੁਜਾ ਵਰਗੇ ਗੌਰਵਮਈ ਕੌਮੀ ਲਕਬਾਂ ਦੇ ਤੁਲ ਫਿਰ ਦੁਬਾਰਾ ਕਾਇਮ-ਦਾਇਮ ਕਰਨ ਦੀ ਲੋੜ ਹੈ। ਫਿਰ ਅਕਾਲ ਪੁਰਖ ਬਖਸ਼ਿੰਦ ਖੁਦ-ਬ-ਖੁਦ ਹੀ ਪੰਜਾਬੀ ਕੌਮ ਦੀ ਗੁਆਚ ਰਹੀ ਪਛਾਣ ਬਹਾਲ ਕਰਨ ਲਈ ਸਾਡੇ 'ਤੇ ਕੌਮੀ ਨਿਆਮਤਾਂ ਨਿਛਾਵਰ ਕਰੇਗਾ। ਫਿਰ ਇਸ ਤਰ੍ਹਾਂ ਹੀ ਸਾਡਾ ਪਰਵਰਦਿਗਾਰ ਮਾਲਕ ਸਾਨੂੰ ਸਾਡੇ ਧਰਮ, ਇਤਿਹਾਸ, ਸਾਹਿਤ ਤੇ ਸਭਿਆਚਾਰ ਦੇ ਅਮੀਰ ਵਿਰਸੇ-ਵਿਰਾਸਤ ਦੀ ਸੋਝੀ ਤੇ ਸਵੈਮਾਣ ਦੇ ਕੇ ਸਮੁੱਚੇ ਪੰਜਾਬ ਤੇ ਪੰਜਾਬੀਅਤ ਨੂੰ ਨਿਹਾਲ-ਨਿਹਾਲ ਕਰੇਗਾ। ਸ਼ਾਲਾ! ਅਕਾਲ ਪੁਰਖ ਵਾਹਿਗੁਰੂ ਸਾਡੇ ਸੋਹਣੇ ਪੰਜਾਬ 'ਤੇ ਸਵੱਲੀ ਤੇ ਮਿਹਰ ਭਰੀ ਨਜ਼ਰ ਰੱਖ ਤਾਂ ਕਿ ਖੁਸ਼ਹਾਲੀ ਤੇ ਖੁਸ਼ੀਆਂ ਖੇੜੇ ਸਮੁੱਚੇ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦਾ ਸਦੀਵੀ ਨਸੀਬਾ ਬਣ ਜਾਣ; ਆਮੀਨ।।

5

# ਸਾਡੇ ਓਹੜ-ਪੋਹੜ ਦੇ ਬਾਵਜੂਦ ਵੀ ਪੰਜਾਬੀ ਦੀ ਦੁਰਦਸ਼ਾ

ਇਹ ਇਕ ਕਸੈਲੀ ਸੱਚਾਈ ਹੈ ਕਿ ਮਾਂ ਬੋਲੀ ਪੰਜਾਬੀ ਦੀ ਆਪਣੇ ਪੁੱਤਾਂ ਦੇ ਹੱਥੋਂ ਹੀ ਦੁਰਗਤੀ ਹੋ ਰਹੀ ਹੈ। ਸੱਚ ਅਕਸਰ ਕੌੜਾ ਹੁੰਦਾ ਹੈ ਤੇ ਇਸ ਨੂੰ ਕਹਿਣ-ਸੁਣਨ ਦੀ ਕੁੜੱਤਣ ਹੋਰ ਵੀ ਜ਼ਿਆਦਾ ਹੁੰਦੀ ਹੈ। ਪਰ ਸੱਚ ਵੀ ਚੁੱਪ ਨਹੀਂ ਰਹਿ ਸਕਦਾ, ਸਗੋਂ ਜਦੋਂ ਬੋਲਦਾ ਹੈ ਤਾਂ ਸੱਚ ਸਿਰ ਚੜ੍ਹ ਕੇ ਹੀ ਬੋਲਦਾ ਹੈ। ਇਸ ਲਈ ਬੱਲੇ ਓਏ; ਪੰਜਾਬੀ ਸ਼ੇਰੋ! ਸੋਚ-ਵਿਚਾਰ ਕੇ ਵੇਖੋ ਕਿ ਸਾਨੂੰ ਪੰਜਾਬੀ ਭਾਸ਼ਾ ਦੀ ਵਿਥਿਆ ਸਮਝਣ ਲਈ ਯੂਨੈਸਕੋ ਦੀ ਮੁਥਾਜੀ ਝੱਲਣੀ ਪੈ ਗਈ ਹੈ। ਯੂਨੈਸਕੋ ਦੀਆਂ ਵਿਸ਼ਵ ਪੱਧਰੀ ਸਰਵੇ ਰਿਪੋਰਟਾਂ ਮੁਤਾਬਿਕ 'ਪੰਜਾਬੀ ਬੋਲੀ ਦੁਨੀਆਂ ਦੇ ਭਾਸ਼ਾ ਸੰਸਾਰ ਵਿਚ 13ਵੇਂ ਸਥਾਨ 'ਤੇ ਹੋਣ ਦੇ ਬਾਵਜੂਦ ਵੀ 50ਕੁ ਸਾਲ ਵਿਚ ਅਲੋਪ ਹੋ ਜਾਵੇਗੀ।' ਹਾਲ ਦੀ ਘੜੀ ਤਾਂ ਸੰਸਾਰ ਦੀਆਂ ਬਾਕੀ ਭਾਸ਼ਾਵਾਂ ਅਤੇ ਖਾਸ ਤੌਰ 'ਤੇ ਇੰਗਲੈਂਡ ਵਿਚ ਇੰਗਲਿਸ਼ ਤਾਂ ਪੰਜਾਬੀ ਬੋਲੀ ਨੂੰ ਹਜ਼ਾਰਾਂ ਜ਼ੁਬਾਨਾਂ ਦੀ ਸਾਕਾਚਾਰੀ ਵਿਚ ਭੂਆ ਵਾਂਗੂੰ ਮੰਨਦੀਆਂ ਹਨ। ਪਰ ਅਸੀਂ ਪੰਜਾਬੀ ਲੋਕ ਇਸ ਸੱਚਾਈ ਤੋਂ ਪਤਾ ਨਹੀਂ ਕਿਉਂ ਘੇਸਲ ਵੱਟ ਕੇ ਮਾਂ ਬੋਲੀ ਪੰਜਾਬੀ ਦੀ ਸੌਂਕਣ ਭਾਸ਼ਾ ਅੰਗਰੇਜ਼ੀ ਨੂੰ ਅੱਬੋ-ਅੱਬੋ ਕਹਿੰਦੇ ਫਿਰਦੇ ਹਾਂ।

ਬੇਸ਼ੱਕ ਕਹਿਣ ਨੂੰ ਤਾਂ ਅਸੀਂ ਕਹਿੰਦੇ ਹਾਂ ਕਿ ਸਾਡੀ ਮਾਂ ਬੋਲੀ ਪੰਜਾਬੀ ਸਭ ਭਾਸ਼ਾਵਾਂ ਤੋਂ ਮਿੱਠੀ ਤੇ ਰਸੀਲੀ ਹੈ। ਪਰ ਮੌਜੂਦਾ ਹਾਲਾਤਾਂ ਵਿਚ ਸਾਰੇ ਪੰਜਾਬੀਆਂ ਦਾ ਇਹ ਖੋਖਲਾ ਜਿਹਾ ਦਾਅਵਾ ਹੀ ਬਣ ਕੇ ਰਹਿ ਗਿਆ ਹੈ। ਖਾਸ ਤੌਰ 'ਤੇ ਕੌਮ ਦੇ ਆਗੂਆਂ ਦਾ ਤਾਂ ਇਹ ਹਰਮਨ ਪਿਆਰੇ ਦਮਗਜੇ ਵਰਗਾ ਬੇਅਰਥ ਜਿਹਾ ਨਾਅਰਾ ਬਣ ਚੁਕਾ ਹੈ। ਬੇਸ਼ੱਕ ਬੁੱਧੀਜੀਵੀ ਤੇ ਵਿਦਵਾਨ ਵੀ ਪੰਜਾਬੀ ਭਾਸ਼ਾ ਦੀ ਹੁੰਦੜਹੇਲਤਾ ਤੇ ਸਰਲਤਾ ਦੇ ਮੁਦੱਈ ਹਨ; ਪਰ ਜਦੋਂ ਇਸ ਪੱਖੋਂ ਸਾਡੇ ਕਾਰ-ਵਿਹਾਰ ਤੇ ਅਮਲਾਂ ਦੀ ਬੈਂਗਣੀ ਉਘੜਦੀ ਹੈ ਤਾਂ ਸਾਡੇ ਘਰੋਂ ਤੋਂ ਦਫ਼ਤਰਾਂ ਤੱਕ ਤੇ ਅੱਗੇ ਸਰਕਾਰੇ-ਦਰਬਾਰੇ ਅਤੇ ਫਿਰ ਦੁਨੀਆਂ ਦੀਆਂ ਚਹੁੰਕੂਟਾਂ ਵਿਚ ਸਾਡੀ ਮਾਂ ਬੋਲੀ ਪੰਜਾਬੀ ਤਾਂ ਸਾਡੀ ਮਤਰੇਈ ਮਾਂ ਅੰਗਰੇਜ਼ੀ ਭਾਸ਼ਾ ਜੋੜੇ ਝਾੜਦੀ ਫਿਰਦੀ ਦਿਸਦੀ ਹੈ। ਇਸ ਤੋਂ ਵੱਧ ਆਪ ਹੀ ਸੋਚ ਕੇ ਵੇਖੋ ਪੰਜਾਬੀ ਮਾਂ ਬੋਲੀ ਦੀ ਦੁਰਗਤੀ ਇਸ ਤੋਂ ਵੱਧ ਹੋਰ ਕੀ ਹੋਵੇਗੀ?

ਇਹ ਸਾਰਾ ਵਰਤਾਰਾ ਪ੍ਰਮਾਣਿਤ ਤੱਥਾਂ ਦੇ ਬਾਵਜੂਦ ਵੀ ਹੋ ਰਿਹਾ ਹੈ ਕਿ ਪੰਜਾਬੀ ਬੋਲੀ ਦੁਨੀਆਂ ਦੀਆਂ ਤਕਰੀਬਨ 6800 ਭਾਸ਼ਾਵਾਂ ਵਿਚੋਂ 13ਵੇਂ ਨੰਬਰ ਉਤੇ ਆਉਂਦੀ ਹੈ। ਦੁਨੀਆਂ ਦੇ 150 ਦੇਸ਼ਾਂ ਵਿਚ, ਜਿਥੇ ਕਿ ਪੰਜਾਬੀ ਵਸੇ ਹੋਏ ਹਨ, ਉਥੇ ਪੰਜਾਬੀ ਬੋਲਣ ਵਾਲਿਆਂ ਦੀ ਅਨੁਮਾਨਿਤ ਗਿਣਤੀ ਤਕਰੀਬਨ 14 ਕਰੋੜ ਹੈ। ਫਿਰ ਵੀ ਯੂਨੇਸਕੋ ਤੱਕ ਪੰਜਾਬੀ ਜ਼ੁਬਾਨ ਦਾ ਭਵਿੱਖ ਬਹਿਸ ਦਾ ਮਸਲਾ ਬਣਿਆ ਹੋਇਆ ਹੈ। ਇਸ ਸਬੰਧ ਵਿਚ ਯੂਨੈਸਕੋ ਦੀ ਰਿਪੋਰਟ ਮੁਤਾਬਿਕ ਕੁਝ ਕੁ ਵਿਦਵਾਨ ਮੰਨਦੇ ਹਨ ਕਿ

ਅੱਜ ਤੋਂ 50 ਸਾਲ ਬਾਅਦ ਪੰਜਾਬੀ ਭਾਸ਼ਾ ਖਤਮ ਹੋ ਜਾਵੇਗੀ। ਦੂਜੇ ਪਾਸੇ ਅਜਿਹੇ ਬੁੱਧੀਜੀਵੀ ਹਨ ਕਿ ਜੋ ਕਹਿੰਦੇ ਹਨ ਕਿ 14 ਕਰੋੜ ਲੋਕਾਂ ਵੱਲੋਂ ਬੋਲੀ ਜਾਂਦੀ ਦੁਨੀਆਂ ਦੀ ਤੇਰਵੇਂ ਨੰਬਰ ਦੀ ਪੰਜਾਬੀ ਬੋਲੀ ਕਦੇ ਵੀ ਖਤਮ ਨਹੀਂ ਹੋ ਸਕਦੀ।

ਸੋ ਵਿਦਵਾਨਾਂ ਦਾ ਪਹਿਲਾਂ ਤਾਂ ਭੇੜ ਇਸ ਗੱਲੋਂ ਹੀ ਗਲਤ ਹੈ ਕਿ ਸਰਵੇ ਰਿਪੋਰਟਾਂ ਦੱਸਦੀਆਂ ਹਨ ਕਿ ਪੰਜਾਬੀ ਭਾਸ਼ਾ ਖਤਮ ਹੋ ਜਾਵੇਗੀ। ਪਰ ਕਿਸੇ ਵੀ ਸੰਜੀਦਾ ਗੱਲ ਨੂੰ ਅਸੀਂ ਆਪਣੀ ਜਨਮਜਾਤ ਫਿਤਰਤ ਅਨੁਸਾਰ ਤਿਲਕਾਉਣ ਲਈ ਇਹ ਕਹਿ ਰਹੇ ਹਾਂ ਕਿ ਪੰਜਾਬੀ ਬੋਲੀ 14-15 ਕਰੋੜ ਲੋਕ ਬੋਲਦੇ ਹਨ, ਇਸ ਲਈ ਪੰਜਾਬੀ ਬੋਲੀ ਖਤਮ ਹੀ ਨਹੀਂ ਹੋ ਸਕਦੀ। ਸੋ ਦੋਸਤੋ! ਗੱਲਾਂ ਤਾਂ ਦੋਵੇਂ ਠੀਕ ਹਨ, ਪਰ ਜੇ ਭਾਸ਼ਾ ਹੀ ਮਰ ਜਾਵੇ ਤਾਂ ਅਗਲੀਆਂ ਪੀੜ੍ਹੀਆਂ ਵਿਚ ਬੋਲੀ ਕਿੰਨੀ ਕੁ ਦੇਰ ਚੱਲੇਗੀ? ਸੋ ਪਤਾ ਨਹੀਂ ਕਿ ਸੰਸਾਰ ਪੱਧਰ ਦੇ ਬੁੱਧੀਜੀਵੀਆਂ ਤੇ ਵਿਦਵਾਨਾਂ ਦੀ ਵਿਦਵਤਾ ਦਾ ਇਹ ਭੇੜ ਕਦੋਂ ਖਤਮ ਹੋਵੇਗਾ ਅਤੇ ਇਹ ਕਿਸ ਨਤੀਜੇ 'ਤੇ ਪਹੁੰਚੇਗਾ?

ਪਰ ਪੰਜਾਬੀ ਭਾਸ਼ਾ ਦਾ ਪਿਛਲੇ 50 ਸਾਲਾਂ ਤੋਂ ਜੋ ਹਸ਼ਰ ਪੰਜਾਬ ਵਿਚ ਹੋ ਰਿਹਾ ਹੈ, ਉਸ ਤੋਂ ਜਾਪਦਾ ਹੈ ਕਿ ਪੰਜਾਬੀ ਭਾਸ਼ਾ ਦੁਨੀਆਂ ਦੇ ਦੂਜੇ ਮੁਲਕਾਂ ਵਿਚ ਤਾਂ ਭਾਵੇਂ ਹੋਰ ਵੀ ਪ੍ਰਫੁਲਤ ਹੋ ਜਾਵੇ। ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਵਿਚੋਂ ਤਾਂ ਇਹ ਖਤਮ ਹੁੰਦੀ ਜਾਪਦੀ ਹੈ। ਪੰਜਾਬੀ ਭਾਸ਼ਾ ਦਾ ਪੰਜਾਬ ਵਿਚੋਂ ਖਤਮ ਹੋਣ ਵਾਲੀ ਗੱਲ ਭਾਵੇਂ ਬੜੀ ਉਦਾਸ ਤੇ ਨਿਰਾਸ਼ਾਜਨਕ ਜਿਹੀ ਸੋਚ ਦੀ ਉਪਜ ਲਗਦੀ ਹੈ। ਪਰ ਇਸ ਦੇ ਅਖੌਤੀ ਵਿਕਾਸ ਲਈ ਕੀਤੇ ਔਹੜ-ਪੌਹੜ ਦੀ ਕਹਾਣੀ ਬੜੀ ਸਵੈ-ਸਪਸ਼ਟ ਹੈ।

ਦੇਸ਼ ਦੀ ਅਜ਼ਾਦੀ ਤੋਂ ਬਾਅਦ ਮਾਰਚ 1948 ਵਿਚ ਪ੍ਰਿੰਸੀਪਲ ਭਾਈ ਜੋਧ ਸਿੰਘ ਦੀ ਪ੍ਰਧਾਨਗੀ ਹੇਠ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪੰਜਾਬੀ ਨੂੰ ਪੰਜਾਬ ਪ੍ਰਾਂਤ ਦੀ ਸਰਕਾਰੀ ਭਾਸ਼ਾ ਬਣਾਉਣ ਦਾ ਮਸਲਾ ਉਠਿਆ ਸੀ। ਜੁਲਾਈ 1948 ਵਿਚ ਪੈਪਸੂ ਬਣਿਆ ਤੇ ਪੰਜਾਬੀ ਭਾਸ਼ਾ ਨੂੰ ਪੈਪਸੂ ਦੀ ਸਰਕਾਰੀ ਭਾਸ਼ਾ ਬਣਾ ਦਿੱਤਾ ਗਿਆ। ਪੈਪਸੂ ਫਾਰਮੂਲੇ ਦੇ ਨਾਂਅ ਨਾਲ ਜਾਣਿਆ ਜਾਂਦਾ ਇਹ ਫੈਸਲਾ ਨਵੰਬਰ 1956 ਵਿਚ ਪੈਪਸੂ ਦੇ ਇਲਾਕੇ ਨੂੰ ਪੰਜਾਬ ਵਿਚ ਸ਼ਾਮਲ ਕਰਨ ਨਾਲ ਖਤਮ ਹੋ ਗਿਆ। ਜ਼ਿਕਰਯੋਗ ਹੈ ਕਿ 1949 ਵਿਚ ਭਾਰਤ ਸਰਕਾਰ ਨੇ ਸਾਰੇ ਰਾਜਾਂ ਦੇ ਸਿੱਖਿਆ ਮੰਤਰੀਆਂ ਦੀ ਇਕ ਕਾਨਫਰੰਸ ਬੁਲਾਈ। ਜਿਸ ਅਨੁਸਾਰ ਪ੍ਰਾਇਮਰੀ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਬੱਚੇ ਦੀ ਮਾਂ ਬੋਲੀ ਨੂੰ ਮੰਨ ਲਿਆ ਗਿਆ। ਵੱਖ-ਵੱਖ ਰਾਜ ਸਰਕਾਰਾਂ ਨੇ ਥੋੜੀ ਬਹੁਤੀ ਤਬਦੀਲੀ ਨਾਲ ਇਸ ਫੈਸਲੇ ਨੂੰ ਆਪੋ-ਆਪਣੇ ਰਾਜਾਂ ਵਿਚ ਲਾਗੂ ਕੀਤਾ।

ਇਸ ਤਰ੍ਹਾਂ ਸੰਨ 1949 ਵਿਚ ਪੰਜਾਬੀ ਦੇ ਵਿਕਾਸ ਦੇ ਲਈ ਉਦੋਂ ਦੇ ਮੁੱਖ ਮੰਤਰੀ ਭੀਮਸੈਨ ਸੱਚਰ ਦਾ ਫਾਰਮੂਲਾ ਹੋਂਦ ਵਿਚ ਆਇਆ। ਇਸ ਫਾਰਮੂਲੇ ਅਨੁਸਾਰ

ਪੰਜਾਬੀ ਬੋਲਦੇ ਇਲਾਕੇ ਵਿਚ ਸਿੱਖਿਆ ਦਾ ਮਾਧਿਅਮ ਪੰਜਾਬੀ ਤੇ ਚੌਥੀ ਦੀ ਜਮਾਤ ਤੋਂ ਹਿੰਦੀ ਦੀ ਪੜ੍ਹਾਈ ਕਰਵਾਉਣਾ ਪ੍ਰਵਾਨ ਹੋਇਆ। ਇਹ ਵੀ ਫੈਸਲਾ ਹੋਇਆ ਕਿ 10ਵੀਂ ਜਮਾਤ ਤੱਕ ਦੋਵੇਂ ਭਾਸ਼ਾਵਾਂ ਜ਼ਰੂਰੀ ਹੋਣਗੀਆਂ। ਉਸ ਉਪਰੰਤ ਫਿਰ ਇਸ ਵਿਸ਼ੇ 'ਤੇ ਕਦੇ ਪੰਜਾਬੀ ਸਾਹਿਤ ਅਕੈਡਮੀ ਦੀ ਪਹਿਲੀ ਕਾਨਫਰੰਸ 1948 ਵਿਚ ਹੋਈ। ਫਿਰ 1955 ਨੂੰ ਜਲੰਧਰ ਵਿਚ ਲੇਖਕਾਂ ਦੀ ਪ੍ਰਾਂਤਕ ਕਾਨਫਰੰਸ ਤੇ ਉਸ ਤੋਂ ਬਾਅਦ 1956 ਵਿਚ ਪੰਜਾਬੀ ਸਾਹਿਤ ਅਕੈਡਮੀ ਦੀ ਦਿੱਲੀ ਵਿਖੇ ਦੂਜੀ ਕਾਨਫਰੰਸ ਹੋਈ। 1953 ਵਿਚ ਸੈਕੰਡਰੀ ਸਿੱਖਿਆ ਕਮਿਸ਼ਨ ਵਲੋਂ ਪੰਜਾਬੀ ਮਾਂ ਬੋਲੀ ਨੂੰ ਸਿੱਖਿਆ ਦੇ ਮਾਧਿਅਮ ਵਜੋਂ ਸਾਰੇ ਸੈਕੰਡਰੀ ਸਕੂਲਾਂ ਤੱਕ ਲਾਗੂ ਕਰਨ 'ਤੇ ਜ਼ੋਰ ਦਿੱਤਾ ਗਿਆ।

ਫਿਰ ਹੋਰ ਕਿੰਨੀਆਂ ਹੀ ਕਾਨਫਰੰਸਾਂ ਤੇ ਕਨਵੈਂਨਸ਼ਨਾਂ ਹੋਈਆਂ ਅਤੇ ਹੁਣ ਤੱਕ ਪੰਜਾਬ ਦੀਆਂ ਸਾਰੀਆਂ ਹੀ ਯੂਨੀਵਰਸਿਟੀਆਂ ਵਿਚ ਪੰਜਾਬੀ ਭਾਸ਼ਾ ਦੇ ਭਵਿੱਖ ਬਾਰੇ ਗਿਆਨ-ਵਿਚਾਰਾਂ ਹੁੰਦੀਆਂ ਰਹੀਆਂ ਹਨ। ਇਥੋਂ ਤੱਕ ਕਿ ਹੁਣ ਤਾਂ ਦੁਨੀਆਂ ਵਿਚ ਰਹਿੰਦੇ ਪੰਜਾਬੀਆਂ ਤੇ ਖਾਸ ਤੌਰ 'ਤੇ ਸਿੱਖਾਂ ਦੇ ਵੱਡੇ-ਵੱਡੇ ਸੰਮੇਲਨ ਹੋ ਰਹੇ ਹਨ। ਉਥੇ ਕੀ ਬਹਿਸਾਂ ਹੁੰਦੀਆਂ ਹਨ ਤੇ ਕੀ ਫੈਸਲੇ ਹੁੰਦੇ ਹਨ, ਉਨ੍ਹਾਂ ਸਭ ਦਾ ਇਕੋ ਹੀ ਸਾਰ-ਵਿਸਥਾਰ ਇਹ ਹੈ ਕਿ ਪੰਜਾਬੀ ਭਾਸ਼ਾ ਦੀ ਦੁਰਦਸ਼ਾ ਹੋ ਰਹੀ ਹੈ। ਇਸ ਵਾਸਤੇ ਪੰਜਾਬੀ ਬੋਲੀ ਨੂੰ ਪੁਨਰ ਸੁਰਜੀਤ ਕਰਨ ਲਈ ਇਸ ਨੂੰ ਲੋਕ ਚੇਤਨਾ ਤੇ ਲੋਕ ਲਹਿਰ ਬਣਾਉਣ ਦੀ ਵੱਡੀ ਲੋੜ ਹੈ।

ਪਰ ਹੈਰਾਨੀ ਦੀ ਗੱਲ ਹੈ ਕਿ ਇਸ ਦਿਸ਼ਾ ਵਿਚ ਜਦੋਂ ਸਰਕਾਰਾਂ, ਯੂਨੀਵਰਸਿਟੀਆਂ, ਸਰਕਾਰੀ ਅਦਾਰਿਆਂ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਜਾਂ ਦਿੱਲੀ ਵਲੋਂ ਕੋਈ ਪ੍ਰੈਕਟੀਕਲ ਪੱਧਰ 'ਤੇ ਕੋਈ ਠੋਸ ਕੰਮ ਕਰਨ ਦੀ ਗੱਲ ਆਉਂਦੀ ਹੈ ਤਾਂ ਸਾਨੂੰ ਕੀ ਬਿੱਲੀ ਨਿੱਛ ਜਾਂਦੀ ਹੈ? ਫਿਰ ਪਤਾ ਨਹੀਂ ਕਿਉਂ ਕੌਮ ਦੇ ਇਹ ਅਹਿਮ ਮਸਲੇ ਹਮੇਸ਼ਾਂ ਵਾਂਗ ਠੰਡੇ ਬਸਤੇ ਵਿਚ ਪੈ ਜਾਂਦੇ ਹਨ? ਇਸ ਪ੍ਰਥਾਇ ਖਾਸ ਤੌਰ 'ਤੇ ਜ਼ਿਕਰਯੋਗ ਹੈ ਕਿ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੇ ਦਿੱਲੀ ਦੋਵਾਂ ਮੋਹਰੀ ਸੰਸਥਾਵਾਂ ਵਲੋਂ ਪੰਜਾਬ ਦੇ ਇਤਿਹਾਸ ਤੇ ਸਾਹਿਤ ਨੂੰ ਸਹੀ ਪਰਿਪੇਖ ਵਿਚ ਆਮ ਲੋਕਾਂ ਤੱਕ ਨਾ ਪਹੁੰਚਾਉਣ ਦੀ ਕੋਤਾਹੀ ਵੀ ਬਹੁਤ ਮਾਰੂ ਸਿੱਧ ਹੋ ਰਹੀ ਹੈ।

ਹੋਰ ਵੀ ਹੈਰਾਨੀ ਦੀ ਗੱਲ ਹੈ ਕਿ ਮਾਂ ਬੋਲੀ ਪੰਜਾਬੀ ਦੀ ਦਸ਼ਾ ਸੁਧਾਰਨ ਲਈ 'ਕਰਣ ਪਲਾਹ ਕੀਏ ਬਹੁਤੇਰੇ' ਵਰਗਾ ਦਾਅਵਾ ਤਾਂ ਹਰ ਕੋਈ ਕਰਦਾ ਹੈ, ਪਰ ਸੱਚਾਈ ਇਹ ਹੈ ਕਿ ਜਿਵੇਂ ਮਿਰਜ਼ਾ ਅਲੀ ਬੇਗ ਇਸ਼ਰਤੀ ਕਹਿੰਦਾ ਹੈ ਕਿ:-

*ਮਰੀਜ਼ਿ ਇਸ਼ਕ ਪਰ ਰਹਮਤ ਖ਼ੁਦਾ ਕੀ*
*ਮਰਜ਼ ਬੜਤਾ ਗਿਆ ਜਿਊਂ-ਜਿਊਂ ਦਵਾ ਕੀ*

ਪੰਜਾਬੀ ਤੇ ਪੰਜਾਬੀਅਤ ਨੂੰ ਦਰਪੇਸ਼ ਮਸਲਿਆਂ ਨੂੰ ਦਰਗੁਜ਼ਰ ਕਰਨਾ ਸਮੁੱਚੀ ਕੌਮ ਤੇ ਸਾਡੇ ਸਮਾਜ ਦੇ ਵਰਤਮਾਨ ਆਗੂਆਂ ਦੀ ਨਾਕਾਬਿਲੇ ਮੁਆਫ ਗਲਤੀ ਹੈ। ਇਸ ਦੇ ਮਾੜੇ ਨਤੀਜੇ ਦ੍ਰਿਸ਼ਟਮਾਨ ਹੋ ਰਹੇ ਹਨ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਜੇ ਸਾਡੀ ਇਹ ਸੋਚ ਇਸ ਤਰ੍ਹਾਂ ਹੀ ਬੇਢੰਗੀ ਰਹੀ ਤੇ ਪੰਜਾਬੀਅਤ ਦੀ ਚੂਲ੍ਹ ਵਿੰਗੀ ਰਹੀ ਤਾਂ ਇਸ ਦਾ ਮਾੜਾ ਖਮਿਆਜ਼ਾ ਆਉਣ ਵਾਲੀਆਂ ਪੀੜ੍ਹੀਆਂ ਨੂੰ ਭੁਗਤਣਾ ਪਵੇਗਾ। ਸਾਨੂੰ ਪਤਾ ਹੈ ਕਿ ਅਸੀਂ ਪੰਜਾਬ ਤੇ ਪੰਜਾਬੀਅਤ ਦੇ ਅਹਿਮ ਮਸਲਿਆਂ ਬਾਰੇ ਤਾਲੋਂ-ਬੇਤਾਲ ਹੋ ਚੁਕੇ ਹਾਂ। ਸਾਡੀ ਹਾਲਤ ਉਸ ਕਬੂਤਰ ਵਾਲੀ ਹੈ ਜੋ ਬਿੱਲੀ ਤੋਂ ਡਰਦਾ ਹੋਇਆ ਅੱਖਾਂ ਮੀਟ ਕੇ ਇਹ ਤਸੱਵਰ ਕਰਦਾ ਹੈ ਕਿ ਬਿੱਲੀ ਜਾ ਚੁਕੀ ਹੈ। ਪਰ ਉਸਨੂੰ ਪਤਾ ਉਦੋਂ ਹੀ ਲਗਦਾ ਹੈ ਕਿ ਜਦੋਂ ਬਿੱਲੀ ਉਸ ਨੂੰ ਦਬੋਚ ਲੈਂਦੀ ਹੈ। ਸੋ ਸਾਡੇ ਇਸ ਬੇਸੁਰੇ ਰਾਗ ਦਾ ਅਲਾਪ-ਵਿਰਲਾਪ ਜੇ ਇਸ ਤਰ੍ਹਾਂ ਹੀ ਰਿਹਾ ਤਾਂ ਕੋਈ ਵੱਡੀ ਗੱਲ ਨਹੀਂ ਕਿ ਛੇਤੀ ਹੀ ਕੌਮ ਦਾ ਘੋਰੜੂ ਵੀ ਵੱਜ ਜਾਵੇਗਾ।

ਕੁੱਲ ਮਿਲਾ ਕੇ ਸਾਡੀ ਹੁਣ ਤੱਕ ਦੀ ਇਸ ਦੁਰਗਤੀ ਬਾਰੇ ਇਹ ਹੀ ਕਿਹਾ ਜਾ ਸਕਦਾ ਹੈ ਕਿ ਕਿਸੇ ਸ਼ੈਤਾਨੀ ਸ਼ਕਤੀ ਦੇ ਪ੍ਰਭਾਵ ਹੇਠ ਵਾਰ-ਵਾਰ ਕਨਵੈਨਸ਼ਨਾਂ ਦੇ ਸੁਝਾਵਾਂ ਤੇ ਕਮਿਸ਼ਨਾਂ ਦੀਆਂ ਰਿਪੋਰਟਾਂ ਸਬੰਧੀ 'ਪੰਚਾਂ ਦਾ ਕਿਹਾ ਸਿਰ-ਮੱਥੇ ਤੇ ਪਰਨਾਲਾ ਉਥੇ ਦਾ ਉਥੇ' ਵਾਲਾ ਅਖਾਣ ਓੜਕ ਸੱਚ ਹੋ ਜਾਂਦਾ ਹੈ। ਪਰ ਫਿਰ ਵੀ ਅਸੀਂ ਮੁਨਕਰ ਨਹੀਂ ਹੋ ਸਕਦੇ ਕਿ ਇਸ ਸਾਰੇ ਭਾਣੇ ਦੇ ਵਰਤਾਰੇ ਵਿਚ ਪਰਾਇਆਂ ਨਾਲੋਂ ਆਪਣਿਆਂ ਦਾ ਕਸੂਰ ਨਿਸ਼ਚਿਤ ਤੌਰ 'ਤੇ ਹੀ ਜ਼ਿਆਦਾ ਹੈ। ਸ਼ਾਇਰ 'ਸੌਦਾ' ਦੇ ਸ਼ਬਦਾਂ ਵਿਚ ਇਸ ਲੰਬੇ ਵਿਸਥਾਰ ਦਾ ਸੰਖੇਪ ਇਹ ਹੀ ਹੋ ਸਕਦਾ ਹੈ ਕਿ:-

*ਦਿਲ ਕੇ ਫਫੋਲੇ ਜਲ ਉਠ ਸੀਨੇ ਕੇ ਦਾਗ ਸੇ*
*ਇਸ ਘਰ ਕੋ ਆਗ ਲੱਗ ਗਈ ਘਰ ਕੇ ਚਿਰਾਗ ਸੇ*

ਇਸ ਸੰਦਰਭ ਵਿਚ ਪ੍ਰੋ. ਹਮਦਰਦਵੀਰ ਨੌਸ਼ਹਿਰਵੀ ਦਾ ਕਥਨ ਆਪਾ ਚੀਨਣ ਦੀ ਮਰਜ਼ ਨਾਲ ਬਹੁਤ ਹੀ ਅੱਖਾਂ ਖੋਲ੍ਹਣ ਵਾਲਾ ਹੈ। ਉਨ੍ਹਾਂ ਅਨੁਸਾਰ, ''ਪੰਜਾਬੀ ਭਾਸ਼ਾ ਨੂੰ ਸਭ ਤੋਂ ਵੱਡਾ ਝਟਕਾ **1966** ਵਿਚ ਲੱਗਾ। ਪੰਜਾਬੀ ਜਿਹੜੀ ਦਿੱਲੀ ਦੀਆਂ ਬਰੂਹਾਂ ਤੱਕ ਰਾਜ ਕਰਦੀ ਸੀ, ਸ਼ਿਮਲੇ ਦੀਆਂ ਚੋਟੀਆਂ ਤੱਕ ਪੜ੍ਹੀ-ਲਿਖੀ ਜਾਂਦੀ ਸੀ; ਹੁਣ ਰਾਜ਼ਪੁਰਾ ਤੋਂ ਅੱਗੇ ਮਨੀਮਾਜਰਾ ਤੋਂ ਪਰ੍ਹੇ ਪਰਾਈ ਹੋ ਚੁਕੀ ਹੈ। ਕਰੀਬ ਸਾਲ ਪਹਿਲਾਂ ਉਦੋਂ ਦੇ ਮੁੱਖ ਮੰਤਰੀ ਲਛਮਣ ਸਿੰਘ ਗਿੱਲ ਨੇ ਪੰਜਾਬੀ ਰਾਜ ਭਾਸ਼ਾ ਐਕਟ ਤਾਂ ਪਾਸ ਕਰਵਾ ਦਿੱਤਾ ਸੀ, ਪਰ ਇਹ ਹਾਲੇ ਤੱਕ ਵੀ ਪੂਰੇ ਰੂਪ ਵਿਚ ਲਾਗੂ ਨਹੀਂ ਹੋ ਸਕਿਆ। ਪਰ ਨੌਕਰਸ਼ਾਹਾਂ ਦੀ 'ਚੱਲ ਹੋਊ' ਵਰਗੀ ਬੇਰੁਖੀ ਤੇ ਰਾਜਸੀ ਆਗੂਆਂ ਦੀ 'ਆਪਾਂ ਨੂੰ ਕੀ' ਵਰਗੀ ਗ਼ਫ਼ਲਤ ਤੇ ਅਣਗਹਿਲੀ ਵਜੋਂ ਪੰਜਾਬੀ ਭਾਸ਼ਾ ਤੇ ਵਿਦਿਅਕ ਸੁਧਾਰਾਂ ਲਈ ਕੋਈ ਵੀ ਨੀਤੀ ਸਹੀ ਤੌਰ 'ਤੇ ਲਾਗੂ ਨਹੀਂ ਹੋ ਸਕੀ।

ਬੇਸ਼ੱਕ ਬੇਅੰਤ ਸਾਹਿਤਕ ਤੇ ਪੰਜਾਬੀ ਲਿਖਾਰੀ ਸਭਾਵਾਂ ਪੰਜਾਬੀ ਭਾਸ਼ਾ ਐਕਟ ਲਾਗੂ ਕਰਵਾਉਣ ਲਈ ਧਾਹਾਂ ਮਾਰਦੀਆਂ ਰਹਿੰਦੀਆਂ ਹਨ, ਪਰ ਇਹ ਸੰਸਥਾਵਾਂ ਕੋਈ ਜੰਗਜੂ ਸੰਘਰਸ਼ ਕਰਕੇ ਮਸਲੇ ਨੂੰ ਅੰਜਾਮ ਤੱਕ ਨਹੀਂ ਪਹੁੰਚਾ ਸਕੀਆਂ। ਵੈਸੇ ਵਿਸ਼ਵ ਪੱਧਰ 'ਤੇ ਆਲਮੀ ਪੰਜਾਬੀ ਕਾਨਫਰੰਸਾਂ ਵੀ ਹੁੰਦੀਆਂ ਹਨ, ਕਾਫੀ ਰੌਲਾ ਪੈਂਦਾ ਹੈ ਤੇ ਸੈਰ ਹੁੰਦੀਆਂ ਹਨ ਤੇ ਬੱਸ'। ਇਸ ਤਰ੍ਹਾਂ ਪੰਜਾਬੀ ਭਾਸ਼ਾ ਦੀ ਚਿਰਾਂ ਤੋਂ ਹੀ 'ਬੀਬੀ ਤਿੰਨੋਂ ਕੱਪੜੇ ਸੁੱਥਣ, ਨਾਲਾ ਤੇ ਬਸ' ਵਾਲੀ ਦੁਰਦਸ਼ਾ ਬਰਕਰਾਰ ਹੈ।

ਅਸੀਂ ਕਹਿਣ ਨੂੰ ਤਾਂ ਹੁਣ ਵੀ ਪੰਜਾਬੀ ਤੇ ਪੰਜਾਬੀਅਤ ਦੇ ਮਾਣ ਦੀ ਗੱਲ ਬੜੀ ਹੁੱਬ ਕੇ ਕਰਦੇ ਹਾਂ, ਪਰ ਇਸ ਦੇ ਬਾਵਜੂਦ ਵੀ ਅਜੋਕੇ ਸਮੇਂ ਵਿਚ ਅਸੀਂ ਪੰਜਾਬੀਅਤ ਦੀਆਂ ਸਿਫਤਾਂ ਤੋਂ ਅਣਭਿੱਜ ਹੀ ਹਾਂ। ਸਾਡੀਆਂ ਸਰਕਾਰਾਂ ਤੇ ਖਾਸ ਕਰਕੇ ਪੰਥ ਹਿਤੈਸ਼ੀ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਲੇ ਅਕਸਰ ਹੀ ਟਾਹਰਾਂ ਮਾਰਦੇ ਰਹਿੰਦੇ ਹਨ ਕਿ ਉਨ੍ਹਾਂ ਨੇ ਸਾਡੀ ਮਾਂ ਬੋਲੀ ਪੰਜਾਬੀ ਲਈ ਪਹਾੜੋਂ ਪੱਥਰ ਲਿਆਉਣ ਵਰਗੀਆਂ ਬਹੁਤ ਕਾਰਵਾਈਆਂ ਕੀਤੀਆਂ ਹਨ। ਪਰ ਜੱਗ ਜਾਣਦਾ ਹੈ ਕਿ ਇਨ੍ਹਾਂ ਦੇ ਅਖੌਤੀ ਯਤਨਾਂ-ਪ੍ਰਯਤਨਾਂ ਦੇ ਬਾਵਜੂਦ ਵੀ ਹੁਣ ਤੱਕ ਪੰਜਾਬੀ ਦੀ ਦੁਰਦਸ਼ਾ ਦੀ ਕਹਾਣੀ, 'ਆਵੇ ਲੋਲੀ, ਜਾਵੇ ਲੋਲੀ, ਲੋਲੀ ਦੇ ਗਲ ਇਕੋ ਚੋਲੀ' ਵਰਗੀ ਹੀ ਰਹੀ ਹੈ।

ਪਰ ਇਸ ਦੇ ਨਾਲ-ਨਾਲ ਇਹ ਵੀ ਬੜੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਇਸ ਸੂਰਤੇ-ਹਾਲ ਲਈ ਹਰ ਇਕ ਪੰਜਾਬੀ ਦਾ ਆਪਣਾ ਕਿਰਦਾਰ ਤੇ ਕਰਤੂਤ ਆਪਣੇ ਘਰ ਵਿਚ ਵੀ ਦ੍ਰਿਸ਼ਟਮਾਨ ਹੈ। ਸਾਡੇ ਆਪਣੇ ਹੀ ਘਰਾਂ ਵਿਚ ਦਾਦਾ-ਦਾਦੀ, ਨਾਨਾ-ਨਾਨੀ, ਪਿਤਾ-ਮਾਤਾ, ਤਾਇਆ-ਤਾਈ, ਚਾਚਾ-ਚਾਚੀ, ਮਾਮਾ-ਮਾਮੀ, ਭੂਆ-ਫੁਫੜ, ਮਾਸੀ-ਮਾਸੜ ਤੇ ਭੈਣ-ਭਰਾ ਵਰਗੇ ਸਾਡੇ ਨਹੁੰ-ਮਾਸ ਦੇ ਅਨਿਖੜਵੇਂ ਸਾਰੇ ਦੇ ਸਾਰੇ ਰਿਸ਼ਤੇ ਕ੍ਰਮਵਾਰ ਗਰੈਂਡੀ-ਗਰੈਨੀ, ਪਾਪਾ-ਮਾਮਾ, ਅੰਕਲ-ਆਂਟੀ ਤੇ ਸਿਸਟਰ ਅਤੇ ਕਜ਼ਨ ਫਾਂਸੀ ਵਰਗੇ ਘਾਤਕ ਇਕੋ ਰੱਸੇ ਨਾਲ ਬੰਨ੍ਹੇ ਜਾਂਦੇ ਹਨ। ਅੱਜ ਦੇ ਨਿਆਣਿਆਂ ਨੂੰ ਤਾਂ ਕੀ ਸਗੋਂ ਸਿਆਣਿਆਂ ਨੂੰ ਵੀ 59-69 ਤੇ 79 ਜਾਂ 89 ਨੂੰ ਪੰਜਾਬੀ ਵਿਚ ਉਨਾਹਠ-ਉਨੱਤਰ ਤੇ ਉਨਾਸੀ-ਉਨਾਨਵੇਂ ਕਹਿ ਕੇ ਦੇਖ ਲਵੋ। ਉਹ ਤੁਹਾਡੇ ਮੂੰਹ ਵੱਲ ਦੇਖੀ ਜਾਣਗੇ।

ਦਰਅਸਲ ਜੇ ਫਿਫਟੀ ਨਾਈਨ-ਸਿਕਸਟੀ ਨਾਈਨ ਕਹਿਣ ਤੋਂ ਬਿਨਾਂ ਸਮਝ ਲੈਣ ਤਾਂ ਭਾਵੇਂ ਮੇਰਾ ਨਾਂ ਵੱਟਾ ਦੇਣਾ। ਬੱਚਿਆਂ ਦਾ ਵੀ ਕੀ ਕਸੂਰ ਹੈ। ਪਹਿਲਾਂ ਤਾਂ ਨਰਸਰੀ ਤੋਂ ਹੀ ਉਨ੍ਹਾਂ ਨੂੰ ਅੰਗਰੇਜ਼ੀ ਦੇ ਲੜ ਲਾ ਦਿੱਤਾ ਜਾਂਦਾ ਹੈ। ਫਿਰ ਕਦੇ ਵਰ੍ਹੇ-ਛਿਮਾਹੀ ਜਦੋਂ ਸਾਡੇ ਬੱਚੇ ਆਪਣੇ ਬਜ਼ੁਰਗ ਰਿਸ਼ਤੇਦਾਰਾਂ ਨੂੰ ਮਿਲਦੇ ਹਨ ਤਾਂ ਉਨ੍ਹਾਂ ਦੀਆਂ ਮਾਵਾਂ ਉਨ੍ਹਾਂ ਨੂੰ ਵਿਖਾਵੇ ਮਾਤਰ ਨਸੀਹਤ ਕਰਦੀਆਂ ਹਨ ਕਿ 'ਬੇਟਾ! ਮੈਨੇ ਆਪ ਕੋ ਕਿਤਨੀ ਬਾਰ ਕਹਾ ਹੈ ਕਿ ਪੰਜਾਬੀ ਬੋਲਾ ਕਰੋ।' ਸਾਡੇ ਘਰਾਂ ਵਿਚ ਮਾਵਾਂ ਹੀ ਨਹੀਂ ਸਗੋਂ ਅਸੀਂ ਆਪ ਵੀ ਤੌਲੀਏ ਤੇ

ਰੁਮਾਲ ਨੂੰ ਟਾਵਲ ਤੇ ਹੈਂਕੀ ਕਹਿੰਦੇ ਹਾਂ। 'ਡੌਂਗੀ ਕੋ ਬਾਂਧ ਦੋ ਤੇ ਡੋਰ ਕੋ ਲੌਕ ਲਗਾ ਦੋ' ਵਰਗੀ ਹਿੰਦੀ-ਪੰਜਾਬੀ ਬੋਲਦੇ ਹਾਂ। ਖੈਰ ਅਸੀਂ ਹਿੰਦੀ ਵੀ ਕਿਹੜਾ ਠੀਕ ਬੋਲਦੇ ਹਾਂ, ਜਿਵੇਂ ਕਿ ਅਸੀਂ ਤਾਲੇ ਨੂੰ ਜਿੰਦਾ ਹੀ ਕਹਿੰਦੇ ਹਾਂ। ਸਾਡੀ ਇਸ ਰਲਵੀਂ-ਮਿਲਵੀਂ ਹਿੰਦੀ ਤੇ ਪੰਜਾਬੀ ਦਾ ਵੰਨਗੀ ਮਾਤਰ ਦਾਰਾ ਸਿੰਘ ਦੀਆਂ ਸ਼ੁਰੂ ਦੀਆਂ ਫਿਲਮਾਂ ਦਾ ਇਕ ਡਾਇਲਾਗ 'ਮੈਂ ਕੰਧ ਫਾਂਦ ਕੇ ਆ ਜਾਊ' ਅੱਜ ਤੱਕ ਵੀ ਮਸ਼ਹੂਰ ਹੈ।

ਇਸ ਤਰ੍ਹਾਂ ਸਾਡੀਆਂ ਅਜੋਕੀ ਇਕ-ਦੋ ਪੀੜ੍ਹੀਆਂ ਸਭਿਆਚਾਰ ਦੇ ਪੱਖੋਂ ਦੋਗਲੇਪਣ ਜਿਹੇ ਦਾ ਸ਼ਿਕਾਰ ਹੋ ਗਈਆਂ ਹਨ। ਅਸੀਂ ਨਾ ਤਾਂ ਹਿੱਕ ਥਾਪੜ ਕੇ ਪੰਜਾਬੀ ਬੋਲੀ ਨੂੰ ਆਪਣਾ ਕਹਿ ਸਕੇ ਤੇ ਨਾ ਹੀ ਅੰਗਰੇਜ਼ੀ ਭਾਸ਼ਾ 'ਤੇ ਮੁਹਾਰਤ ਹਾਸਲ ਕਰ ਸਕੇ। ਅਸੀਂ ਇਸ ਪੱਖੋਂ ਚਿਰੜ-ਘੁੱਗ ਜਿਹੇ ਹੀ ਬਣ ਚੁਕੇ ਹਾਂ। ਇਸ ਦਾ ਭਾਵ ਇਹ ਹੈ ਕਿ ਅਸੀਂ ਨਾ ਹੀ ਚਿੜੀ ਬਣ ਸਕੇ ਤੇ ਨਾ ਹੀ ਘੁੱਗੀ ਬਣ ਸਕੇ। ਬੱਸ ਸਿਰੇ ਦੀ ਗੱਲ ਇਹ ਹੈ ਕਿ ਅਸੀਂ ਨਾ ਤਾਂ ਇਧਰ ਦੇ ਰਹੇ ਤੇ ਨਾ ਹੀ ਉਧਰ ਦੇ ਰਹੇ।

ਇਹ ਕੋਈ ਛੋਟੀ ਜਿਹੀ ਗੱਲ ਨਹੀਂ ਕਿ ਅਸੀਂ ਖੁਦ ਸ਼ਹਿਰਾਂ ਵਿਚ ਵਸ ਕੇ ਆਪਣੇ ਆਪ ਨੂੰ ਪੇਂਡੂ ਜਾਂ ਦਿਹਾਤੀ ਅਖਵਾਉਣਾ ਪਸੰਦ ਨਹੀਂ ਕਰਦੇ। ਬੇਸ਼ੱਕ ਸਮਝਣ ਵਾਲੀ ਗੱਲ ਇਹ ਵੀ ਹੈ ਕਿ ਸ਼ਹਿਰਾਂ ਵਿਚ ਪਿੰਡਾਂ ਵਰਗਾ ਨਾ ਤਾਂ ਕੁਦਰਤੀ ਵਾਤਾਵਰਣ ਹੈ ਤੇ ਨਾ ਹੀ ਵਧੀਆ ਨਿਰੋਗ ਖਾਧ-ਖੁਰਾਕਾਂ ਹਨ। ਪਰ ਫਿਰ ਵੀ ਨੱਕ-ਨਮੂਜ਼ੀ ਵਿਖਾਵੇ ਵਜੋਂ ਅਸੀਂ ਆਪਣੇ ਦਿਹਾਤ ਦੇ ਪਿਛੋਕੜ ਨੂੰ ਆਪਣੇ ਨੇੜੇ ਵੀ ਫਟਕਣ ਨਹੀਂ ਦਿੰਦੇ। ਮੇਰੇ ਖਿਆਲ ਵਿਚ ਤਾਂ ਪਿੰਡਾਂ ਤੋਂ ਆਏ ਸ਼ਹਿਰੀਆਂ ਦੀ ਅੱਧੀ ਉਮਰ ਤਾਂ ਇਹ ਝੂਠ ਮਾਰਦਿਆਂ ਦੀ ਹੀ ਨਿਕਲ ਜਾਂਦੀ ਹੈ ਕਿ ਉਨ੍ਹਾਂ ਦੇ ਵਡੇਰੇ ਵੀ ਕੁੱਲੂ-ਮਨਾਲੀ ਤੇ ਸ਼ਿਮਲੇ ਦੀਆਂ ਹਵਾਵਾਂ ਦੇ ਬੁੱਲ੍ਹੇ ਵੱਢਦੇ ਸਨ।

ਦਰਅਸਲ ਸਾਨੂੰ ਪਹਿਲਾਂ ਤਾਂ ਆਪਣੀ ਪੰਜਾਬੀ ਹੋਂਦ ਬਾਰੇ ਮਾਣ-ਸਵੈਮਾਣ ਹੀ ਨਹੀਂ। ਫਿਰ ਆਪਣੀ ਪੇਂਡੂ ਵਿਰਾਸਤ ਬਾਰੇ ਤਾਂ ਮਾਣ ਕਰਨ ਦੀ ਗੱਲ ਤਾਂ ਦੂਰ ਰਹੀ, ਸਗੋਂ ਅਸੀਂ ਤਾਂ ਦਿਹਾਤੀ ਹੋਣ ਕਰਕੇ ਅਕਸਰ ਸ਼ਰਮਿੰਦਗੀ ਜਿਹੀ ਮਹਿਸੂਸ ਕਰਦੇ ਹਾਂ। ਇਸ ਤਰ੍ਹਾਂ ਸ਼ਹਿਰੀਕਰਨ ਦਾ ਪੇਂਡੂ ਜੀਵਨ-ਸ਼ੈਲੀ 'ਤੇ ਇੰਨਾਂ ਗਲਬਾ ਪਾ ਚੁਕਾ ਹੈ ਕਿ ਅਸੀਂ ਆਪ ਤਾਂ ਬੇਪਛਾਣ ਹੋਏ ਹੀ ਹਾਂ, ਇਸ ਦੇ ਨਾਲ ਸਾਡੀ ਮਾਂ ਬੋਲੀ ਵੀ ਬੇਗਾਨੀ ਤੇ ਪਰਾਈ ਜਿਹੀ ਹੋ ਚੁਕੀ ਹੈ।

ਪੰਜਾਬੀ ਭਾਸ਼ਾ ਦੇ ਸ਼ਹਿਰੀਕਰਣ ਵਜੋਂ ਮੇਰੇ ਨਾਲ ਆਪ ਬੀਤੀ ਇਕ ਮਿਸਾਲ ਹੈ ਕਿ ਸਾਨੂੰ ਸਿਹਾਰੀ (ਿ) ਤੇ ਬਿਹਾਰੀ ( ੀ ) ਦੇ ਫਰਕ ਦੀ ਬੜੀ ਘੱਟ ਸੋਝੀ ਰਹਿ ਗਈ ਹੈ। ਮਿਸਾਲ ਵਜੋਂ ਮਾਇਕ ਨੂੰ ਅਸੀਂ ਮਾਈਕ ਲਿਖਦੇ ਹਾਂ। ਜ਼ਿਕਰਯੋਗ ਹੈ ਕਿ ਮੈਂ ਜਿਸ ਵੀ ਜ਼ਿਲ੍ਹੇ ਵਿਚ ਡੀ.ਸੀ. ਰਿਹਾ, ਉਥੇ ਮੈਂ ਹਰ ਪਿੰਡ ਦੇ ਨਾਮ ਨੂੰ ਦਰਸਾਉਂਦੇ ਹੋਏ ਪੰਜਾਬੀ ਭਾਸ਼ਾ ਵਿਚ ਬੋਰਡ ਲਗਵਾਏ। ਜਿਨ੍ਹਾਂ ਉਤੇ ਉਥੋਂ ਦੀ ਪੰਚਾਇਤ ਵੱਲੋਂ 'ਜੀ

ਆਇਆਂ ਨੂੰ' ਲਿਖਵਾਇਆ। ਮੈਂ ਵੇਖਿਆ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਪਠਾਨਕੋਟ ਸਬ ਡਿਵੀਜ਼ਨ ਦੇ ਸ਼ਾਹਪੁਰ ਕੰਢੀ ਇਲਾਕੇ ਵਿਚ ਤਕਰੀਬਨ 15-20 ਪਿੰਡਾਂ ਦੇ ਬੋਰਡਾਂ 'ਤੇ 'ਜੀ ਆਇਆਂ ਨੂੰ' ਦੀ ਥਾਂ 'ਤੇ 'ਜੀ ਆਈਆਂ ਨੂੰ' ਲਿਖਿਆ ਹੋਇਆ ਸੀ। ਇਸ ਦਾ ਕਾਰਨ ਸਿਰਫ਼ ਇਹ ਹੀ ਸੀ ਕਿ ਸਾਨੂੰ ਸਿਹਾਰੀ ਤੇ ਬਿਹਾਰੀ ਦੀ ਪਹਿਚਾਣ ਨਹੀਂ ਰਹਿ ਗਈ।

ਖ਼ੈਰ! ਮੈਂ ਸਬ ਡਿਵੀਜ਼ਨ ਧਾਰ ਦੇ ਐੱਸ.ਡੀ.ਐੱਮ. ਦਾ ਮਖੌਲ ਨਾਲ ਇਸ ਪਾਸੇ ਧਿਆਨ ਦਿਵਾਇਆ ਕਿ ਵੀਰ ਜੇ ਤੇਰੇ ਇਲਾਕੇ ਵਿਚ ਔਰਤਾਂ ਦਾ ਹੀ ਸੁਆਗਤ ਹੁੰਦਾ ਹੈ ਤਾਂ ਮੈਂ ਵੀ ਅੱਗੇ ਤੋਂ ਸਲਵਾਰ ਪਾ ਕੇ ਹੀ ਆਇਆ ਕਰਾਂਗਾ। ਖੁਸ਼ੀ ਦੀ ਗੱਲ ਇਹ ਹੋਈ ਕਿ ਰਾਜਸਥਾਨ ਦੇ ਮੂਲ ਨਿਵਾਸੀ ਉਸ ਐੱਸ.ਡੀ.ਐੱਮ. ਨੂੰ ਆਪਣੀ ਗਲਤੀ ਸਮਝ ਆ ਗਈ, ਜਿਸ ਕਰਕੇ ਰਬ ਦਾ ਸ਼ੁਕਰ ਹੈ ਕਿ ਕਿਸੇ ਵੀ ਨੇਤਾ ਜਾਂ ਉੱਚ ਅਧਿਕਾਰੀ ਨੂੰ ਸੁਆਗਤ ਕਰਵਾਉਣ ਲਈ ਸੁੱਥਣ ਪਾਉਣ ਦੀ ਲੋੜ ਨਹੀਂ ਪਈ।

ਅਸੀਂ ਸ਼ਹਿਰੀਕਰਣ ਦੇ ਤਹਿਤ ਹੋੜੇ (ੋ) ਤੇ ਕਨੌੜੇ (ੌ) ਦਾ ਪ੍ਰਯੋਗ ਵੀ ਗਲਤ ਕਰਦੇ ਹਾਂ; ਜਿਵੇਂ ਕਿ ਕੌਲੀ ਨੂੰ ਕੋਲੀ, ਚੌਲ ਨੂੰ ਚੋਲ, ਪੌੜੀ ਨੂੰ ਪੋੜੀ ਲਿਖਦੇ ਹਾਂ। ਪੰਜਾਬੀ ਦੇ ਇਕ ਸ਼ਬਦ 'ਘ' ਦੀ ਧੁਨੀ ਦੀ ਥਾਂ 'ਗ' ਸ਼ਬਦ ਦੀ ਧੁਨੀ ਵਰਤਣ ਲਈ ਰਾਵਲਪਿੰਡੀ ਦੇ ਇਲਾਕੇ ਤੋਂ ਆਏ ਸਿੱਖ ਦੁਕਾਨਦਾਰ ਤਬਕੇ ਬਾਰੇ ਮਸ਼ਹੂਰ ਹੈ ਕਿ ਉਹ 'ਘੁੱਗੀ' ਨੂੰ 'ਗੁੱਗੀ' ਕਹਿੰਦੇ ਹਨ। ਹੁਣ ਤਾਂ ਸਾਰੇ ਸ਼ਹਿਰੀਆਂ ਦੀ ਪੰਜਾਬੀ ਬੋਲ ਬਾਣੀ ਬਾਰੇ ਕਿਹਾ ਜਾ ਸਕਦਾ ਹੈ ਕਿ ਅਸੀਂ ਅਕਸਰ ਕਹਿੰਦੇ ਹਾਂ ਕਿ 'ਵੀਰ ਜੀ ਤੇ ਭੈਣ ਜੀ ਕੋਲੀ-ਕੋਲੀ ਚੋਲ ਖਾ ਕੇ ਪੋੜੀ ਚੜ੍ਹ ਗਏ।'

ਹਿੰਦੀਕਰਣ ਬਨਾਮ ਸ਼ਹਿਰੀਕਰਣ ਦੇ ਅਸਰ ਤਹਿਤ ਅਸੀਂ (ਣ) ਦੀ ਥਾਂ (ਨ) ਦਾ ਪ੍ਰਯੋਗ ਕਰਨ ਦੇ ਇਉਂ ਆਦਿ ਹੋ ਗਏ ਹਾਂ ਕਿ ਜਿਵੇਂ ਕਿ ਇਹ ਫੈਸ਼ਨ ਹੀ ਬਣ ਗਿਆ ਹੈ ਕਿ ਖਾਣਾ ਨੂੰ ਖਾਨਾ, ਪੀਣਾ ਨੂੰ ਪੀਨਾ, ਲੈਣਾ-ਦੇਣਾ ਨੂੰ ਲੈਨਾ-ਦੇਨਾ, ਬਾਲਣ ਨੂੰ ਬਾਲਨ ਤੇ ਚੋਣਾਂ ਨੂੰ ਚੋਨਾਂ ਕਹਿੰਦੇ ਹਾਂ। ਪੰਜਾਬੀ ਭਾਸ਼ਾ ਦੇ ਅਭਰੰਸ਼ ਲਈ ਮਲਵਈ, ਦੁਆਬੀਏ ਤੇ ਮਝੈਲਾਂ ਨੇ ਸਥਾਨਿਕ ਬੋਲੀ ਦੇ ਨਾਮ ਨਾਲ ਆਪਣਾ-ਆਪਣਾ ਵਧ-ਚੜ੍ਹ ਕੇ ਯੋਗਦਾਨ ਪਾਇਆ ਹੈ। ਖ਼ੈਰ! ਮਲਵਈ ਤਾਂ ਆਲੂਆਂ ਦੀ ਸਬਜ਼ੀ ਨੂੰ ਵੀ 'ਆਲੂਆਂ ਦੀ ਦਾਲ' ਹੀ ਕਹਿੰਦੇ ਰਹੇ ਹਨ। ਸੋ ਇਨ੍ਹਾਂ ਦੇ ਕਿਥੇ ਜਾਨੈਂ, ਕੀ ਖਾਨੈਂ ਜਾਂ ਅਸੀਂ ਜਾਂਦੇ ਹਾਂਗੇ ਤੇ ਤੁਸੀਂ ਆਉਂਦੇ ਸੀਗੇ ਵਰਗੀ ਭਾਸ਼ਾ ਦੀ ਕੱਟ-ਵੱਢ ਦਾ ਤਾਂ ਬੁਰਾ ਮਨਾਉਣ ਵਾਲੀ ਤਾਂ ਕੋਈ ਗੱਲ ਹੀ ਨਹੀਂ।

ਇਸ ਤਰ੍ਹਾਂ ਹੀ ਇੰਗਲੈਂਡ ਵਿਚ ਰਹਿੰਦੇ ਪੰਜਾਬੀਆਂ ਦੇ ਬੱਚਿਆਂ ਨੂੰ ਤਾਂ ਅੰਗਰੇਜ਼ਾਂ ਵਾਂਗੂੰ 'ੜ' ਸ਼ਬਦ ਬੋਲਣਾ ਹੀ ਨਹੀਂ ਆਉਂਦਾ। ਬੱਚੇ ਮਾਸੜ ਨੂੰ ਮਾਸਰ ਜੀ ਤੇ ਫੁੱਫੜ ਜੀ ਨੂੰ ਬੜਾ ਗੋਲ ਜਿਹਾ ਮੂੰਹ ਬਣਾ ਕੇ ਫੁਫਰ ਜੀ ਕਹਿੰਦੇ ਹਨ। ਇਸ ਤਰ੍ਹਾਂ

ਹੀ ਉਨ੍ਹਾਂ ਨੂੰ 'ਠ' ਸ਼ਬਦ ਦੀ ਧੁਨੀ ਵੀ ਅੰਗਰੇਜ਼ਾਂ ਵਾਂਗੂੰ ਨਹੀਂ ਬੋਲਣੀ ਆਉਂਦੀ। ਇਸ ਲਈ ਹੀ ਉਹ ਬਾਠ ਗੋਤ ਨੂੰ ਬਾਥ ਅਤੇ ਬਾਠ ਮੈਰਿਜ ਪੈਲੇਸ ਨੂੰ ਬਾਥ ਮੈਰਿਜ ਪੈਲੇਸ ਕਹਿੰਦੇ ਹਨ। ਜਦੋਂ ਅਸੀਂ ਬੱਚਿਆਂ ਦੀਆਂ ਗਲਤੀਆਂ ਤੇ ਕਸੂਰ ਦੀ ਗੱਲ ਕਰਦੇ ਹਾਂ ਤਾਂ ਉਸ ਤੋਂ ਪਹਿਲਾਂ ਸਾਨੂੰ ਆਪਣੀ ਗੱਲ ਕਰਨੀ ਬਣਦੀ ਹੈ। ਇੰਗਲੈਂਡ ਵਿਚ ਪੰਜਾਬੀ ਵੀਰ ਡੋਰਾਂ, ਵਿੰਡੋਆਂ ਤੇ ਡਾਲਿਆਂ ਵਰਗੇ ਵਿਲੱਖਣ ਗੁਲਾਬੀ ਇੰਗਲਿਸ਼ ਦੇ ਸ਼ਬਦ ਬੋਲਦੇ ਹਨ। ਮੈਂ ਸਾਊਥਹਾਲ ਵਿਚ ਖੁਦ ਸਾਡੀ ਤਾਈ ਭਾਗੀ ਨੂੰ ਸਬਜ਼ੀ ਵਾਲੇ ਨੂੰ "ਵੇ ਭਾਈ ਹਾਓ ਮੱਚ ਟਮਾਟਾ ਤੇ ਗੋਭੀ ਦਾ ਫੁੱਲ" ਕਹਿੰਦੇ ਸੁਣਿਆ।

ਖ਼ੈਰ! ਆਮ ਪੰਜਾਬੀ ਦੀ ਤਾਂ ਕੀ ਗੱਲ ਕਰਨੀ ਹੈ, ਸਗੋਂ ਜਨਾਬੀ ਤਬਕੇ ਵਿਚ ਵੀ ਕਈ ਅਫਸਰ ਆਪਣੇ ਤੋਂ ਵੱਡੇ ਅਫਸਰ ਨੂੰ ਸੰਬੋਧਨ ਕਰਨ ਲੱਗੇ ਤੇ ਇਥੋਂ ਤੱਕ ਲਿਖਣ ਲੱਗੇ ਵੀ 'ਸੱਰ ਜੀ' ਕਹਿੰਦੇ ਹਨ। ਇਹ ਸਾਡੀ ਪੰਜਾਬ ਦੀ ਗੁਲਾਬੀ ਇੰਗਲਿਸ਼ ਦੀ ਇਕ ਵੰਨਗੀ ਮਾਤਰ ਹੀ ਹੈ। ਬਾਕੀ ਪਤਾ ਨਹੀਂ ਹੋਰ ਕਿੰਨੇ ਲੈਂਟਰ, ਅੰਗਲੈਰਨ, ਮਗਲੈਲ, ਮੋਟਰ ਸੈਕਲ ਵਰਗੇ ਸਾਡੀ ਅੰਗਰੇਜ਼ੀ ਦੇ ਵੰਨਗੀ ਰੂਪ ਹਨ, ਕਿ ਜਿਨ੍ਹਾਂ ਨੂੰ ਸੁਣਿਆ ਕੰਨ ਵੀ ਹੱਸਣ ਲੱਗ ਪੈਂਦੇ ਹਨ।

ਪੰਜਾਬੀ ਦੇ ਸ਼ਬਦ 'ਸ਼ੌਕ' ਨੂੰ ਕੁੱਲ ਪੰਜਾਬੀ ਸ਼ਹਿਰੀ 'ਸ਼ੌਂਕ' ਉਚਾਰਣ ਕਰ ਰਿਹਾ ਹੈ। ਇਕ ਪੰਜਾਬੀ ਟੀ.ਵੀ. ਚੈਨਲ ਨੇ ਤਾਂ ਹੱਦ ਹੀ ਮੁਕਾ ਦਿੱਤੀ ਤੇ ਸ਼ੌਕ ਦੀ ਥਾਂ 'ਤੇ ਸ਼ੋਕ ਸ਼ਬਦ ਕਿੰਨੇ ਦਿਨ ਹੀ ਲਿਖੀ ਤੇ ਬੋਲੀ ਗਿਆ। ਸਮਝਣ ਵਾਲੀ ਗੱਲ ਹੈ ਕਿ ਸ਼ੌਕ ਸ਼ਬਦ ਖੁਸ਼ੀ ਤੇ ਮਨਪ੍ਰਚਾਵੇ ਦਾ ਪ੍ਰਤੀਕ ਹੈ, ਜਦੋਂ ਕਿ ਸ਼ੋਕ ਸ਼ਬਦ ਅਫ਼ਸੋਸ ਦਾ ਪ੍ਰਤੀਕ ਹੈ। ਇਕ ਵਾਰ ਖਬਰ ਆ ਰਹੀ ਸੀ ਕਿ ਵਣ ਮਹਾਂਉਤਸਵ 'ਤੇ ਇਸ ਸਾਲ 2 ਲੱਖ ਸ਼ੀਸ਼ਮ ਦੇ ਰੁੱਖ ਲਗਾਏ ਜਾਣਗੇ। ਰੱਬ ਇਨ੍ਹਾਂ ਦਾ ਭਲਾ ਕਰੇ ਇਹ ਟਾਹਲੀ ਦੇ ਰੁੱਖ ਕਹਿਣਾ ਹੀ ਭੁੱਲ ਗਏ ਹਨ। ਇਸ ਤਰ੍ਹਾਂ ਹੁਣ ਹੈਰਾਨੀ ਹੁੰਦੀ ਹੈ ਕਿ ਕੀ ਵਾਕਿਆ ਹੀ ਸਾਡਾ ਸਭ ਦਾ ਪੰਜਾਬੀ ਭਾਸ਼ਾ ਵਲੋਂ ਹੱਥ ਇੰਨਾਂ ਤੰਗ ਹੈ ਕਿ ਅਸੀਂ ਸਭ ਤੋਂ ਸੌਖੀਆਂ ਸਿੱਖੀਆਂ ਜਾਣ ਵਾਲੀਆਂ ਜ਼ੁਬਾਨਾਂ ਵਿਚੋਂ ਇਕ ਭਾਸ਼ਾ ਪੰਜਾਬੀ ਨੂੰ ਵੀ ਠੀਕ ਬੋਲਦੇ ਤੇ ਲਿਖਦੇ ਨਹੀਂ।

ਪੰਜਾਬੀ ਬੋਲੀ ਦੀ ਸ਼ੁੱਧਤਾ ਤੇ ਮਿਠਾਸ ਨੂੰ ਕਾਇਮ ਰੱਖਣ ਦੇ ਸੰਦਰਭ ਵਿਚ ਮੇਰੀ ਮਾਂ ਨੇ ਮੇਰੀ ਸੁਪਤਨੀ ਸੁਖਜੀਤ ਨੂੰ ਆਪਣੀ ਵਸੀਅਤ ਰੂਪੀ ਨਸੀਹਤ ਨਾਲ ਇਹ ਸਮਝਾਇਆ ਸੀ ਕਿ ਮਲਵਈਆਂ ਦੀ ਬੋਲੀ ਵਿਚ ਅੱਖੜਪੁਣੇ ਤੇ ਰੁੱਖੇਪਣ ਦਾ ਜੋ ਖਮੀਰ ਹੈ, ਉਸ ਦੇ ਕਾਰਨ ਕੁੱਝ ਅਣਤਰਾਸ਼ੇ ਸ਼ਬਦ ਵੀ ਪੰਜਾਬੀ ਬੋਲੀ ਵਿਚ ਆ ਗਏ ਹਨ। ਇਸ ਵਾਸਤੇ ਮੇਰੇ ਬੀ-ਜੀ ਨੇ ਸੁੱਖੀ ਨੂੰ ਕਿਹਾ ਸੀ ਕਿ ਭਾਸ਼ਾ ਦੇ ਅਜਿਹੇ ਕੋਹਜ਼ ਤੋਂ ਆਪ ਵੀ ਬਚਣਾ ਤੇ ਅੱਗੇ ਬੱਚਿਆਂ ਨੂੰ ਵੀ ਸੋਝੀ ਦੇਣਾ ਕਿ ਉਹ ਬੋਲ-ਚਾਲ ਵਿਚ ਆਪਣੀ ਸ਼ਬਦਾਵਲੀ ਬਹੁਤ ਹੀ ਸੋਹਣੀ, ਸ਼ਾਇਸਤਾ ਤੇ ਮਿੱਠੀ ਰੱਖਣ।

ਇਸ ਤਰ੍ਹਾਂ ਹੀ ਸਕੂਲ ਦੇ ਅਧਿਆਪਕਾਂ ਤੋਂ ਲੈ ਕੇ ਦਫ਼ਤਰਾਂ ਅਤੇ ਕੌਮ ਦੇ ਆਲ੍ਹਾਤਰੀਨ ਰੁਤਬਿਆਂ ਦੇ ਮਾਲਕ ਰਾਸ਼ਟਰਪਤੀ ਤੇ ਪ੍ਰਧਾਨ ਮੰਤਰੀ ਤੱਕ ਅੰਗਰੇਜ਼ੀ ਨਾਮਕਰਣ ਅਧੀਨ ਇਕੋ ਹੀ ਲਕਬ 'ਸੱਰ' ਨਾਲ ਮੁਖਾਤਿਬ ਕੀਤੇ ਜਾਂਦੇ ਹਨ। ਕਿਸੇ ਵੱਡੇ ਨੂੰ ਸੱਰ ਕਹਿਣਾ ਤਾਂ ਸ਼ਾਇਦ ਮਾੜੀ ਗੱਲ ਨਹੀਂ ਹੈ। ਪਰ ਸਾਡੇ ਆਪਣੇ ਹੀ ਸਮਾਜ ਦੇ ਜਿਸ ਵੱਡੇ ਅਹੁਦੇਦਾਰ ਨੂੰ ਸੱਰ ਕਿਹਾ ਜਾ ਰਿਹਾ ਹੈ, ਜੇ ਉਸ ਨਾਲ ਮੁਖਾਤਿਬ ਹੋਣ ਵੇਲੇ ਸਾਡੀ ਕੋਈ ਸਮਾਜਿਕ ਸਾਂਝ ਜਾਂ ਤੁਅੱਲਕ-ਵਾਸਤਾ ਹੀ ਉੱਘੜਕੇ ਸਾਹਮਣੇ ਨਹੀਂ ਆਉਂਦਾ ਤਾਂ ਇਉਂ ਜਾਪਦਾ ਹੈ ਕਿ ਅਸੀਂ ਅਜੇ ਵੀ ਗ਼ੈਰ ਮੁਲਕੀ ਅੰਗਰੇਜ਼ ਹਾਕਮਾਂ ਨਾਲ ਆਪਣੇ ਦੁੱਖ-ਸੁੱਖ ਦੀ ਗੱਲ ਕਰ ਰਹੇ ਹਾਂ।

ਇਹ ਮੇਰੀ ਹੱਡਬੀਤੀ ਹੈ ਕਿ ਜਦੋਂ ਮੈਂ ਡਿਪਟੀ ਕਮਿਸ਼ਨਰ ਰੋਪੜ ਸੀ ਤਾਂ ਉਦੋਂ ਮੇਰੇ ਪਿਤਾ ਜੀ ਨੇ ਮੈਨੂੰ ਪੱਛਿਆ ਸੀ ਕਿ ਬੇਟਾ ਤੇਰਾ ਆਪਣੇ ਤੋਂ ਵੱਡੇ ਅਫ਼ਸਰਾਂ ਨਾਲ ਅਤੇ ਲੋਕਾਂ ਨਾਲ ਰਿਸ਼ਤੇ ਦੇ ਪ੍ਰਤੀਕ ਸ਼ਬਦ 'ਸੱਰ' ਦਾ ਮੈਨੂੰ ਅਰਥ ਤਾਂ ਸਮਝਾ? ਮੈਂ ਕਿਹਾ ਕਿ ਇਸ ਦਾ ਮਤਲਬ ਜਨਾਬ ਹੁੰਦਾ ਹੈ ਤੇ ਇਹ ਸ਼ਬਦ ਆਪਣੇ ਤੋਂ ਉੱਚੇ ਅਧਿਕਾਰੀ ਦੇ ਵਾਸਤੇ ਵਰਤਿਆ ਜਾਂਦਾ ਹੈ। ਮੇਰੇ ਪਿਤਾ ਜੀ ਕਹਿਣ ਲੱਗੇ ਬੱਸ ਮੈਂ ਵੀ ਤੈਨੂੰ ਇਹ ਹੀ ਪੁੱਛਣਾ ਸੀ। ਜ਼ਾਹਿਰ ਹੈ ਕਿ ਤੁਹਾਡਾ ਅਫ਼ਸਰ ਭਾਈਚਾਰੇ ਦਾ ਆਪਸੀ ਸਬੰਧ ਵੀ ਇਕ ਦੂਜੇ ਨਾਲ ਹਾਕਮਾਂ ਵਾਲਾ ਹੀ ਹੈ। ਫਿਰ ਤੁਸੀਂ ਸਾਰੇ ਅਫਸਰ ਦੇਸ਼ ਸੇਵਾ ਤੇ ਲੋਕ ਸੇਵਾ ਦੇ ਨਾਮ 'ਤੇ ਆਪਣੇ ਹੀ ਲੋਕਾਂ ਨਾਲ ਵੀ ਹਾਕਮਾਂ ਵਾਂਗੂੰ ਦਬਦਬੇ ਤੇ ਰੋਹਬ ਵਾਲਾ ਓਪਰਾ-ਓਪਰਾ ਜਿਹਾ ਸਬੰਧ ਰੱਖਦੇ ਹੋ। ਉਸ ਦਿਨ ਤੋਂ ਬਾਅਦ ਮੈਂ ਉਨ੍ਹਾਂ ਦੀ ਨਸੀਹਤ ਅਨੁਸਾਰ ਲੋਕਾਂ ਵਿਚ 'ਬਾਈ ਜੀ' ਬਣ ਕੇ ਵਿਚਰਨ ਦੀ ਅਧੂਰੀ-ਸੱਧੂਰੀ ਜਿਹੀ ਕੋਸ਼ਿਸ਼ ਕੀਤੀ। ਪਰ ਜਿਥੇ ਆਵਾ ਹੀ ਊਤਿਆ ਪਿਆ ਹੋਵੇ ਉਥੇ ਨਗਾਰਖਾਨੇ ਵਿਚ ਤੂਤੀ ਦੀ ਕੌਣ ਸੁਣਦਾ ਹੈ?

ਇਸ ਪ੍ਰਸੰਗ ਵਿਚ ਕਿਸੇ ਵੀ ਘਰ-ਪਰਿਵਾਰ ਵਿਚ ਆਪਣੇ ਬੱਚਿਆਂ ਨੂੰ ਸਭਿਆਚਾਰਿਕ ਵਿਰਾਸਤ ਨਾਲ ਜੋੜਨ ਲਈ ਚੰਗੇ ਸੰਸਕਾਰ ਦੇਣ ਦਾ ਫ਼ਰਜ਼-ਅਵੱਲ ਬਣਦਾ ਹੈ। ਇਸ ਤਰ੍ਹਾਂ ਹੀ ਮਾਪਿਆਂ ਵਲੋਂ ਆਪਣੇ ਬੱਚਿਆਂ ਨੂੰ ਆਪਣੀ ਮਾਂ ਬੋਲੀ ਦੀ ਗੁੜ੍ਹਤੀ ਦੇਣ ਦੀ ਜ਼ਿੰਮੇਵਾਰੀ ਬਣਦੀ ਹੈ। ਇਸ ਪ੍ਰਥਾਇ ਮੈਨੂੰ ਯਾਦ ਹੈ ਕਿ ਮੇਰੇ ਦਾਦਾ ਜੀ ਸ੍ਰ. ਜਗਤ ਸਿੰਘ ਪੰਜ ਕੁ ਜਮਾਤਾਂ ਹੀ ਪਾਸ ਸਨ, ਪਰ ਜ਼ਿੰਦਗੀ ਦੇ ਅਖਰੀਲੇ ਸਾਲਾਂ ਵਿਚ ਉਨ੍ਹਾਂ ਨੇ ਪੰਜਾਬੀ ਸਿੱਖ ਲਈ ਸੀ ਤੇ ਅਕਸਰ ਉਹ ਪੰਜਾਬੀ ਦੇ ਧਾਰਮਿਕ ਕਿੱਸੇ ਤੇ ਖਾਸ ਕਰਕੇ ਪਰਮਵੀਰ ਚੱਕਰ ਵਿਜੇਤਾ ਮੇਜਰ ਭੁਪਿੰਦਰ ਸਿੰਘ ਦੀ ਵਾਰ ਬੜੇ ਭਾਵੁਕ ਹੋ ਕੇ ਪੜ੍ਹਦੇ ਸਨ।

ਇਸ ਤਰ੍ਹਾਂ ਹੀ ਮੇਰੇ ਪਾਪਾ ਜੀ ਸੰਨ 1929 ਦੇ ਗ੍ਰੈਜੂਏਟ ਸਨ, ਜਿਸ ਕਰਕੇ ਉਨ੍ਹਾਂ ਨੂੰ ਉਰਦੂ ਤੇ ਅੰਗਰੇਜ਼ੀ ਭਾਸ਼ਾ ਦੀ ਹੀ ਮੁਹਾਰਤ ਸੀ। ਪਰ ਬਾਅਦ ਵਿਚ ਉਨ੍ਹਾਂ ਨੇ 82

ਕੁ ਸਾਲ ਦੀ ਉਮਰ ਵਿਚ ਪੰਜਾਬੀ ਪੜ੍ਹਨੀ ਸਿੱਖੀ ਸੀ। ਉਹ ਅਕਸਰ ਕਿਹਾ ਕਰਦੇ ਸਨ ਕਿ ਪੰਜਾਬੀ ਭਾਸ਼ਾ ਦਾ ਗਿਆਨ ਨਾ ਹੋਣ ਕਾਰਨ ਉਹ ਸਾਰੀ ਉਮਰ ਸਿੱਖ ਇਤਿਹਾਸ ਤੇ ਪੰਜਾਬੀ ਸਾਹਿਤ ਤੋਂ ਅਣਜਾਣ ਹੀ ਰਹੇ। ਮੈਨੂੰ ਯਾਦ ਹੈ ਕਿ ਉਹ ਹਮੇਸ਼ਾਂ ਕਿਹਾ ਕਰਦੇ ਸਨ ਕਿ ਇਹ 'ਗੁਰੂ ਕ੍ਰਿਪਾ' ਹੀ ਹੈ ਕਿ ਉਨ੍ਹਾਂ ਨੂੰ ਹੁਣ ਆਪਣੇ ਸਾਹਿਤ ਤੇ ਇਤਿਹਾਸ ਬਾਰੇ ਮਾੜੀ ਮੋਟੀ ਸੋਝੀ ਮਿਲ ਗਈ ਹੈ। ਉਹ ਮੈਨੂੰ ਵੀ ਅਕਸਰ ਇਹ ਹੀ ਕਹਿੰਦੇ ਸਨ ਕਿ ਗੁਰੂ ਕ੍ਰਿਪਾ ਨਾਲ ਤੁਸੀਂ ਡਿਪਟੀ ਕਮਿਸ਼ਨਰ ਬਣੇ ਹੋ, ਸੋ ਇਸ ਲਈ ਆਪਣੇ ਲੋਕਾਂ ਤੇ ਆਪਣੇ ਸਭਿਆਚਾਰ ਦੀ ਵੱਧ ਚੜ੍ਹ ਕੇ ਸੇਵਾ ਕਰੋ।

ਜਿਥੋਂ ਤੱਕ ਉਨ੍ਹਾਂ ਵਲੋਂ ਵਿਆਕਰਣ ਦੇ ਅਧਾਰ 'ਤੇ ਕਿਸੇ ਵੀ ਭਾਸ਼ਾ ਨੂੰ ਸ਼ੁੱਧ ਰੂਪ ਵਿਚ ਬੋਲਣ ਤੇ ਲਿਖਣ ਦਾ ਤੁਅੱਲਕ ਹੈ, ਉਸ ਸਬੰਧੀ ਉਨ੍ਹਾਂ ਵਲੋਂ ਕੀਤੇ ਗਏ ਵਸੀਅਤ ਰੂਪੀ ਬਚਨ ਮੈਨੂੰ ਅੱਜ ਵੀ ਯਾਦ ਹਨ। ਉਨ੍ਹਾਂ ਦੀ ਫਾਊਲਰ ਵਲੋਂ ਲਿਖੀ ਅੰਗਰੇਜ਼ੀ ਭਾਸ਼ਾ ਦੀ ਸ਼ੁੱਧਤਾ ਲਈ ਲਿਖੀ ਕਿਤਾਬ ਤੇ ਅੰਗਰੇਜ਼ੀ ਸਾਹਿਤ ਦੀਆਂ ਹੋਰ ਨਾਯਾਬ ਕਿਤਾਬਾਂ ਅੱਜ ਵੀ ਮੇਰੇ ਕੋਲ ਸਾਂਭੀਆਂ ਪਈਆਂ ਹਨ। ਇਸ ਤੋਂ ਇਲਾਵਾ ਅੱਜ ਤੱਕ ਵੀ ਮੇਰੇ ਕੋਲ ਮੇਰੇ ਵਲੋਂ ਅੰਗਰੇਜ਼ੀ ਵਿਚ ਉਨ੍ਹਾਂ ਨੂੰ ਲਿਖੇ, ਉਹ ਪੱਤਰ ਪਏ ਹਨ ਕਿ ਜਿਨ੍ਹਾਂ ਨੂੰ ਉਨ੍ਹਾਂ ਨੇ ਲਾਲ ਪੈੱਨ ਨਾਲ ਸੋਧ ਕੇ ਮੈਨੂੰ ਵਾਪਸ ਕੀਤਾ ਸੀ। ਮੇਰੇ ਪਾਪਾ ਜੀ ਵੀ ਮੇਰੇ ਮਾਤਾ ਜੀ ਵਾਂਗ ਹੀ ਸਾਨੂੰ ਸ਼ੁੱਧ ਪੰਜਾਬੀ ਬੋਲਣ ਤੇ ਲਿਖਣ ਦੀ ਹਮੇਸ਼ਾਂ ਪ੍ਰੇਰਣਾ ਦਿੰਦੇ ਰਹੇ।

ਮੈਨੂੰ ਯਾਦ ਹੈ ਕਿ ਇਸ ਤਰ੍ਹਾਂ ਹੀ ਇਕ-ਦੋ ਵਾਰ ਉਨ੍ਹਾਂ ਨੇ ਮੈਨੂੰ ਇੰਗਲਿਸ਼ ਗ਼ਲਤ ਬੋਲਣ 'ਤੇ ਟੋਕਿਆ ਸੀ। ਉਹ ਅਕਸਰ ਹੀ ਹੈਰਾਨੀ ਜਿਹੀ ਜ਼ਾਹਿਰ ਕਰਿਆ ਕਰਦੇ ਸਨ ਕਿ ਬੇਟਾ ਤੁਹਾਡੀ ਲਿਖੀ ਤੇ ਬੋਲੀ ਅੰਗਰੇਜ਼ੀ ਗ਼ਲਤ ਹੁੰਦੀ ਹੈ, ਫਿਰ ਤੁਸੀਂ ਐੱਮ.ਏ . ਇੰਗਲਿਸ਼ ਵਿਚੋਂ ਕਿਵੇਂ ਪਾਸ ਹੋ ਗਏ? ਉਨ੍ਹਾਂ ਦੇ 2-4 ਵਾਰ ਪੁੱਛਣ ਤੋਂ ਬਾਅਦ ਮੈਨੂੰ ਇਹ ਵੀ ਯਾਦ ਹੈ ਕਿ ਮੈਂ ਬੜੀ ਢੀਠਤਾ ਜਿਹੀ ਨਾਲ ਜਵਾਬ ਦਿੱਤਾ ਸੀ ਕਿ ਪਾਪਾ ਜੀ, ਮੈਂ ਅੰਗਰੇਜ਼ੀ ਦੀ ਐੱਮ.ਏ. ਪੰਜਾਬੀ ਮੀਡੀਅਮ ਨਾਲ ਕੀਤੀ ਹੈ। ਮੇਰੀ ਇਹ ਗੱਲ ਮੇਰੇ ਯਾਰਾਂ ਦੋਸਤਾਂ ਦੁਆਰਾ ਸਾਰੇ ਪੰਜਾਬ ਵਿਚ ਮਸ਼ਹੂਰ ਹੋ ਚੁਕੀ ਹੈ। ਪਰ ਇਹ ਵੀ ਸੱਚਾਈ ਹੈ ਕਿ ਮੇਰੇ ਬੇਲੀਆਂ ਦੀ ਅੰਗਰੇਜ਼ੀ ਵੀ 'ਗੁਲਾਬੀ' ਹੀ ਹੈ। ਉਹ ਬੇਸ਼ੱਕ ਮੈਨੂੰ ਤਾਂ ਮੇਰੇ ਇਸ ਟੋਟਕੇ ਕਰਕੇ ਮਖੌਲ ਕਰਨੋਂ ਕਦੇ ਵੀ ਗੁਰੇਜ਼ ਨਹੀਂ ਕਰਦੇ, ਪਰ ਉਹ ਆਪ ਵੀ ਇਸ ਪੱਖੋਂ ਆਪਣੀ ਪੀੜ੍ਹੀ ਥੱਲੇ ਕਦੇ ਵੀ ਸੋਟਾ ਨਹੀਂ ਫੇਰਦੇ।

ਇਥੇ ਇਹ ਪ੍ਰਸੰਗ ਮੈਂ ਇਸ ਲਈ ਲਿਖਿਆ ਹੈ ਕਿ ਆਪਣੀ ਮਾਂ ਬੋਲੀ ਪੰਜਾਬੀ ਨੂੰ ਇਸ ਦੇ ਸ਼ੁੱਧ ਟਕਸਾਲੀ ਰੂਪ ਵਿਚ ਆਪਣੇ ਬੱਚਿਆਂ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ ਬਤੌਰ ਮਾਪੇ ਤੇ ਵਡੇਰੇ ਹੋਣ ਕਰਕੇ ਸਾਡੀ ਮੌਜੂਦਾ ਪੀੜ੍ਹੀ ਦੀ ਬਣਦੀ ਹੈ। ਪਰ ਇਹ ਅਫਸੋਸਨਾਕ ਸੱਚਾਈ ਹੈ ਕਿ ਸਾਡਾ ਇਸ ਅਹਿਮ ਫ਼ਰਜ਼ ਵੱਲ ਸਾਡਾ ਆਪਣਾ ਤੇ ਸਾਡੀ ਸਰਕਾਰ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਿਲਕੁਲ ਧਿਆਨ ਹੀ ਨਹੀਂ ਹੈ।

ਇਹ ਸਿਰਫ ਇੰਨੀ ਗੱਲ ਹੀ ਨਹੀਂ ਹੈ, ਸਗੋਂ ਜਿਥੋਂ ਤੱਕ ਪੰਜਾਬੀ ਭਾਸ਼ਾ ਸਬੰਧੀ ਸਾਡੇ ਗਿਆਨ ਦਾ ਤੁਅੱਲਕ ਹੈ, ਉਹ ਵੀ ਬਿਲਕੁਲ ਹੀ ਥੋੜਾ ਹੈ। ਕਿਸੇ ਸਮਾਜ ਵਿਚ ਸੰਸਕ੍ਰਿਤੀ ਤੇ ਸਭਿਆਚਾਰ ਦੀ ਖੁਸ਼ਹਾਲੀ ਲਈ ਪ੍ਰਸ਼ਾਸਕ ਤੇ ਪ੍ਰਬੰਧਕ ਵੀ ਇਕ ਅਹਿਮ ਰੋਲ ਅਦਾ ਕਰਦੇ ਹਨ। ਪਰ ਅਸੀਂ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦੇ ਕਿ ਪੰਜਾਬੀ ਮਾਂ ਬੋਲੀ ਦੀ ਸੂਝਬੂਝ ਦੇ ਪੱਖੋਂ ਸਾਡੀ ਅਫਸਰਸ਼ਾਹੀ ਦਾ ਵੀ ਹੱਥ ਤੰਗ ਹੈ। ਸਗੋਂ ਸਾਲਾਂਬੱਧੀ ਦਫਤਰਾਂ ਦਾ ਕੰਮ ਅੰਗਰੇਜ਼ੀ ਵਿਚ ਕਰਦੇ-ਕਰਦੇ ਪੰਜਾਬੀ ਭਾਸ਼ਾ ਲਿਖਣ ਦੇ ਪੱਖੋਂ ਤਾਂ ਜਨਾਬਾਂ ਦਾ ਦਿਵਾਲਾ ਹੀ ਨਿਕਲਿਆ ਪਿਆ ਹੈ।

ਇਥੇ ਸਿਰਫ ਵੰਨਗੀ ਮਾਤਰ ਦੱਸਣਾ ਯੋਗ ਹੋਵੇਗਾ ਕਿ ਪ੍ਰਸ਼ਾਸਨ ਵਿਚ ਜਿੰਨੀਆਂ ਵੀ ਲੋਕ ਸੇਵਾਵਾਂ ਹਨ। ਉਨ੍ਹਾਂ ਦੀ ਸ਼੍ਰੇਣੀ ਦੇ ਨਾਮ ਦੇ ਅਖੀਰ ਵਿਚ ਸੇਵਾਵਾਂ ਅਰਥਾਤ ਸਰਵਿਸਿਜ਼ ਦੇ ਪ੍ਰਤੀਮਾਨ ਵਜੋਂ ਐੱਸ ਸ਼ਬਦ ਆਉਂਦਾ ਹੈ। ਮਿਸਾਲ ਵਜੋਂ ਇੰਡੀਅਨ ਐਡਮਿਨਸਟ੍ਰੇਟਿਵ ਸਰਵਿਸ ਭਾਵ ਆਈ. ਏ. ਐੱਸ., ਇੰਡੀਅਨ ਪੁਲਿਸ ਸਰਵਿਸ ਭਾਵ ਆਈ. ਪੀ. ਐੱਸ., ਪੰਜਾਬ ਸਿਵਲ ਸਰਵਿਸ ਭਾਵ ਪੀ. ਸੀ. ਐੱਸ., ਪੰਜਾਬ ਪੁਲਿਸ ਸਰਵਿਸ ਭਾਵ ਪੀ. ਪੀ. ਐੱਸ. ਅਤੇ ਹੋਰ ਕਿੰਨੀਆਂ ਹੀ ਸੇਵਾਵਾਂ ਜਿਵੇਂ ਕਿ ਪੰਜਾਬ ਐਜੂਕੇਸ਼ਨ ਸਰਵਿਸ ਭਾਵ ਪੀ. ਈ. ਐੱਸ, ਪੰਜਾਬ ਕੋਆਪ੍ਰੇਟਿਵ ਸਰਵਿਸ ਆਦਿ ਦੇ ਮਗਰ 'ਐੱਸ' ਸ਼ਬਦ ਦਾ ਪ੍ਰਯੋਗ ਹੁੰਦਾ ਹੈ।

ਭਾਈ! ਰੱਬ ਝੂਠ ਨਾ ਬੁਲਾਏ ਬੱਸ ਹਜ਼ਾਰਾਂ ਵਿਚੋਂ ਕੁੱਝ ਗਿਣਵੇਂ-ਚੁਣਵੇਂ ਅਫ਼ਸਰ ਹੀ ਆਪਣੀ ਸਰਵਿਸ ਦਾ ਨਾਮ ਪੰਜਾਬੀ ਵਿਚ ਠੀਕ ਲਿਖਦੇ ਹਨ। ਵੰਨਗੀ ਮਾਤਰ ਦੇਸ਼ ਦੀ ਸਰਵੋਤਮ ਪ੍ਰਸ਼ਾਸਨਿਕ ਸੇਵਾ ਦਾ ਨਾਮ ਪੰਜਾਬੀ ਵਿਚ ਆਈ. ਏ. ਐੱਸ. ਕੋਈ ਵੀਹ-ਪੰਜਾਹ ਅਫਸਰ ਹੀ ਠੀਕ ਲਿਖਦੇ ਹਨ। ਬਾਕੀ ਸਾਰੇ ਆਈ. ਏ. ਐੱਸ. ਅਫ਼ਸਰ ਹੀ ਨਹੀਂ, ਸਗੋਂ ਹੋਰ ਸੇਵਾਵਾਂ ਵਾਲੇ ਵੀ ਅਖੀਰ ਵਾਲੇ ਐੱਸ ਨੂੰ 'ਐਸ' ਲਿਖਦੇ ਹਨ। ਇਸ ਤਰ੍ਹਾਂ ਹੀ ਅੱਜ-ਕੱਲ੍ਹ ਆਪਣੇ ਨਾਮ ਦੇ ਸਿਰਫ ਪਹਿਲੇ ਅੱਖਰ ਹੀ ਲਿਖਣ ਤੇ ਬੋਲਣ ਦਾ ਪ੍ਰਚੱਲਣ ਹੈ। ਜਿਵੇਂ ਕਿ ਕੁਲਬੀਰ ਸਿੰਘ ਸਿੱਧੂ ਦੀ ਥਾਂ 'ਤੇ ਕੇ. ਐੱਸ. ਸਿੱਧੂ ਬੋਲਣ ਤੇ ਲਿਖਣ ਦਾ ਰਿਵਾਜ ਹੈ। ਪਰ ਜਦੋਂ ਅਸੀਂ ਸਿੰਘ ਦੀ ਥਾਂ 'ਐੱਸ' ਦਾ ਪ੍ਰਯੋਗ ਕਰਦੇ ਹਾਂ ਤਾਂ ਅਕਸਰ 'ਐਸ' ਲਿਖਦੇ ਹਾਂ। ਵੀਰੋ! ਇਸ ਦਾ ਮਤਲਬ ਹੁਣ ਆਪਣੇ ਆਪ ਨੂੰ 'ਐਸ' ਲਿਖਣ ਵਾਲੇ ਨੌਕਰਸ਼ਾਹਾਂ ਨੂੰ ਪੁੱਛੋ ਅਤੇ ਜਾਂ ਤੁਸੀਂ ਆਪ ਹੀ ਸਮਝ ਲਓ ਕਿ ਅੰਗਰੇਜ਼ੀ ਵਿਚ 'ਐਸ' ਸ਼ਬਦ ਦਾ ਅਰਥ ਕੀ ਹੁੰਦਾ ਹੈ?

ਇਸ ਤਰ੍ਹਾਂ ਹੀ ਤੁਸੀਂ ਕਿਤੇ ਵੀ ਨਹੀਂ ਵੇਖੋਗੇ ਕਿ ਪ੍ਰਸ਼ਾਸਨ ਦੀ ਇਕ ਵੱਡੀ ਇਕਾਈ ਦੇ ਪ੍ਰਤੀਕ ਸ਼ਬਦ 'ਜ਼ਿਲ੍ਹਾ' ਨੂੰ ਪੰਜਾਬੀ ਵਿਚ ਸਹੀ ਲਿਖਿਆ ਹੋਵੇ। ਸਗੋਂ ਪੰਜਾਬ ਦੇ ਤਕਰੀਬਨ ਹਰ ਜ਼ਿਲ੍ਹੇ ਵਿਚ 'ਜ਼ਿਲ੍ਹਾ' ਦੀ ਥਾਂ 'ਤੇ ਜਿਲਾ ਜਾਂ ਜਿਲ੍ਹਾ ਲਿਖਿਆ ਹੋਇਆ ਹੈ। ਇਉਂ ਹੀ ਉਦਾਹਰਣ ਮਾਤਰ ਸਾਰੇ ਪੰਜਾਬ ਵਿਚ 'ਜ਼ਿਲ੍ਹਾ ਸਿੱਖਿਆ ਅਫਸਰ', 'ਜ਼ਿਲ੍ਹਾ

ਖੇਡ ਅਫ਼ਸਰ' ਤੇ 'ਜ਼ਿਲ੍ਹਾ ਖੇਤੀਬਾੜੀ ਅਫ਼ਸਰ' ਤੇ ਹੋਰ ਵਿਭਾਗੀ ਦਫਤਰਾਂ ਦੇ ਨਾਮ ਵਿਚ 'ਜ਼ਿਲ੍ਹਾ' ਦੀ ਥਾਂ 'ਤੇ 'ਜਿਲ੍ਹਾ' ਲਿਖਿਆ ਮਿਲੇਗਾ। ਜਦੋਂ ਕਿ 'ਜਿਲ੍ਹੇ' ਦਾ ਮਤਲਬ ਸੁਸਤ ਜਾਂ ਆਲਸੀ ਹੁੰਦਾ ਹੈ, ਹੁਣ ਅਸੀਂ ਆਪ ਹੀ ਸਮਝ ਲਈਏ ਕਿ ਜਿਥੇ ਖੇਡ ਅਫਸਰ ਹੀ ਆਲਸੀ ਹਨ ਜਾਂ ਸਿੱਖਿਆ ਤੇ ਖੇਤੀਬਾੜੀ ਅਫਸਰ ਹੀ 'ਜਿਲ੍ਹੇ' ਭਾਵ ਸੁਸਤ ਹਨ, ਉਥੋਂ ਦੇ ਵਿਦਿਆ ਤੇ ਖੇਤੀ ਦਾ ਕੀ ਹਾਲ ਹੋਵੇਗਾ?

ਫ਼ਾਰਸੀ ਤੇ ਉਰਦੂ ਦੇ ਪ੍ਰਭਾਵਾਂ ਹੇਠ ਪੰਜਾਬੀ ਜ਼ੁਬਾਨ ਵਿਚ ਅਮੀਰੀ ਤੇ ਕੋਮਲਤਾ ਆਈ ਸੀ। ਪਰ ਅਸੀਂ ਅਜ਼ਾਦੀ ਤੋਂ ਬਾਅਦ ਉਸ ਅਮੀਰੀ ਤੇ ਸੂਖਮਤਾ ਨੂੰ ਤਿਲਾਂਜਲੀ ਦੇ ਦਿੱਤੀ ਹੈ। ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਸ਼, ਖ਼, ਗ਼, ਜ਼, ਫ਼ ਦੀ ਤਾਂ ਤਮੀਜ਼ ਹੀ ਭੁੱਲ ਗਏ ਹਾਂ। ਹਰ ਕੋਈ ਜ਼ਿਲ੍ਹੇ ਨੂੰ ਜਿਲ੍ਹਾ ਲਿਖਦਾ ਤੇ ਪੜ੍ਹਦਾ ਹੈ। ਜ਼ਿਲ੍ਹਾ ਅਧਿਕਾਰੀਆਂ ਦੇ ਦਫ਼ਤਰਾਂ ਦੇ ਨਾਮ ਅਤੇ ਉਨ੍ਹਾਂ ਦੇ ਆਪਣੇ ਨਾਮ ਦੀਆਂ ਨੇਮ ਪਲੇਟਾਂ ਅਕਸਰ ਹੀ ਗਲਤ ਲਿਖੀਆਂ ਹੁੰਦੀਆਂ ਹਨ। ਇਕ ਵੰਨਗੀ ਵਜੋਂ ਇਥੇ ਦੱਸਿਆ ਜਾ ਸਕਦਾ ਹੈ ਕਿ ਤੁਸੀਂ ਕਿਤੇ ਵੀ ਨਹੀਂ ਵੇਖੋਗੇ ਕਿ 'ਜ਼ਿਲ੍ਹਾ ਖੇਤੀਬਾੜੀ ਅਫ਼ਸਰ' ਲਿਖਿਆ ਹੋਵੇ। ਸਗੋਂ ਇਸ ਦੀ ਥਾਂ ਲਿਖਿਆ 'ਜਿਲ੍ਹਾ ਖੇਤੀਬਾੜੀ ਅਫਸਰ' ਹੁੰਦਾ ਹੈ। ਜਦੋਂ ਕਿ 'ਜ਼ਿਲ੍ਹਾ' ਰਾਜ ਪ੍ਰਸ਼ਾਸਨ ਦੀ ਇਕ ਇਕਾਈ ਹੁੰਦਾ ਹੈ ਅਤੇ 'ਜਿਲ੍ਹਾ' ਸ਼ਬਦ ਸੁਸਤ ਬੰਦੇ ਵਾਸਤੇ ਵਰਤਿਆ ਜਾਂਦਾ ਹੈ। ਜਿਥੇ 'ਜ਼' ਦਾ ਪ੍ਰਯੋਗ ਨਹੀਂ ਹੋਣਾ ਹੁੰਦਾ ਹੈ, ਉਥੇ ਅਸੀਂ ਅਕਸਰ 'ਜ' ਦੇ ਪੈਰ ਵਿਚ ਬਿੰਦੀ ਪਾ ਦਿੰਦੇ ਹਾਂ; ਜਿਵੇਂ ਕਿ ਜਜ਼ਬੇ ਨੂੰ ਜ਼ਜ਼ਬਾ; ਰੀਤੀ-ਰਿਵਾਜ ਨੂੰ ਰੀਤੀ-ਰਿਵਾਜ਼ ਤੇ ਜਜਮਾਨ ਨੂੰ ਜ਼ਜਮਾਨ ਬੋਲਦੇ ਤੇ ਲਿਖਦੇ ਹਾਂ।

ਇਸ ਦੇ ਉਲਟ ਸਜ਼ਾ ਨੂੰ ਸਜਾ ਲਿਖਦੇ ਹਾਂ। ਹੋਰ ਵੀ ਬਹੁਤ ਉਦਾਹਰਣਾਂ ਹਨ; ਜਿਵੇਂ ਕਿ ਜ਼ਮੀਨ ਨੂੰ ਜਮੀਨ, ਜ਼ਮੀਰ ਨੂੰ ਜਮੀਰ, ਜ਼ਿੰਦਗੀ ਨੂੰ ਜਿੰਦਗੀ, ਬਜ਼ਾਰ ਨੂੰ ਬਜਾਰ, ਨਜ਼ਰ ਨੂੰ ਨਜਰ, ਅੰਗਰੇਜ਼ੀ ਨੂੰ ਅੰਗਰੇਜੀ, ਕਮੀਜ਼ ਨੂੰ ਕਮੀਜ ਲਿਖਦੇ ਹੋਏ ਅਸੀਂ 'ਜ' ਪੈਰ ਬਿੰਦੀ ਪਾਉਣ ਦੀ ਤਮੀਜ਼ ਤਾਂ ਬਿਲਕੁਲ ਹੀ ਭੁੱਲ ਗਏ ਹਾਂ। ਇਸ ਤਰ੍ਹਾਂ ਹੀ ਸ਼ਹਿਰ ਨੂੰ ਸਹਿਰ ਤੇ ਸ਼ਾਹ ਵੇਲੇ ਨੂੰ ਸਾਹ ਵੇਲਾ ਅਤੇ ਸ਼ਾਹ ਸਵਾਰ ਨੂੰ ਸਾਹ ਸਵਾਰ ਲਿਖਦੇ ਹੋਏ ਇਹ ਨਹੀਂ ਦੇਖਦੇ ਕਿ ਇਥੇ 'ਸ' ਪੈਰ ਬਿੰਦੀ ਪੈਣੀ ਕਿੰਨੀ ਜ਼ਰੂਰੀ ਹੈ।

ਬੇਸ਼ੱਕ ਇਸ ਪ੍ਰਸੰਗ ਵਿਚ ਮੇਰਾ ਇਹ ਕਹਿਣਾ ਸਭ ਨੂੰ ਅੱਖਰੇਗਾ ਕਿ ਦੇਸ਼ ਦੀ ਵੰਡ ਤੋਂ ਬਾਅਦ ਅਸੀਂ ਉਰਦੂ ਜ਼ੁਬਾਨ ਨੂੰ ਬਾਰਡਰ ਤੋਂ ਪਾਰ ਜਲਾਵਤਨ ਕਰ ਦਿੱਤਾ ਹੈ, ਉਸ ਨਾਲ ਪੰਜਾਬੀ ਜ਼ੁਬਾਨ ਵਿਚ ਜ਼ੌਕ ਤੇ ਸ਼ੌਕ ਦਾ ਜ਼ਾਇਕਾ ਤੇ ਨਫਾਸਤ ਭਾਵ ਮਿਠਾਸ, ਸੋਹਜ ਤੇ ਸਵਾਦ ਹੀ ਖਤਮ ਹੋ ਗਿਆ ਹੈ। ਅੱਜ ਅਸੀਂ ਅਕਸਰ ਮੰਨਦੇ ਹਾਂ ਤੇ ਨਾਲ ਹੀ ਝੁਰਦੇ ਹਾਂ ਕਿ ਪਾਕਿਸਤਾਨੀ ਪੰਜਾਬ ਦੇ ਰੇਡੀਓ ਤੇ ਟੈਲੀਵੀਜ਼ਨ ਤੋਂ ਬਹੁਤ ਸੋਹਣੀ ਪੰਜਾਬੀ ਬੋਲੀ ਸੁਣਨ ਨੂੰ ਮਿਲਦੀ ਹੈ, ਪਰ ਸਾਡੇ ਵੱਲ ਦਿੱਲੀ ਤੋਂ ਲੈ ਕੇ ਜਲੰਧਰ ਤੱਕ ਇਸ ਪੱਖੋਂ ਗਲਤ ਤੇ ਕੁਰਖ਼ਤ ਸ਼ਬਦਾਵਲੀ ਤੋਂ ਬਿਨਾਂ ਕੁਝ ਪੱਲੇ ਨਹੀਂ ਪੈਂਦਾ।

ਬੇਸ਼ੱਕ ਪੰਜਾਬ ਵਿਚ ਅਕਸਰ ਹੀ ਪੰਜਾਬੀ ਬੋਲੀ ਵਿਰੋਧੀ ਕੋਈ ਨਾ ਕੋਈ ਸ਼ੋਸ਼ਾ ਛਿੜਿਆ ਹੀ ਰਹਿੰਦਾ ਹੈ। ਇਸ ਕਰਕੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਮੇਂ- ਸਮੇਂ 'ਤੇ ਨੰਦ ਲਾਲ ਨੂਰਪੁਰੀ ਤੋਂ ਲੈ ਕੇ ਹਰਭਜਨ ਮਾਨ, ਭਗਵੰਤ ਮਾਨ ਤੇ ਗੁਰਦਾਸ ਮਾਨ ਨੇ ਕਦੇ -ਕਦਾਈਂ ਹਾਅ ਦਾ ਨਾਅਰਾ ਮਾਰਿਆ ਹੈ, ਜਿਵੇਂ ਕਿ ਗੁਰਦਾਸ ਮਾਨ ਨੇ 'ਪੰਜਾਬੀਏ ਜ਼ੁਬਾਨੇ ਨੀ, ਰਕਾਨੇ ਮੇਰੇ ਦੇਸ਼ ਦੀਏ। ਫਿੱਕੀ ਪੈ ਗਈ ਤੇਰੇ ਚਿਹਰੇ ਦੀ ਨੁਹਾਰ, ਮੀਢੀਆਂ ਖਿਲਾਰੀ ਫਿਰੇਂ, ਬੁੱਲ੍ਹੇ ਦੀਏ ਕਾਫੀਏ ਨੀ, ਕੀਹਨੇ ਤੇਰਾ ਲਾਹ ਲਿਆ ਸ਼ਿੰਗਾਰ' ਜਿਹਾ ਗੀਤ ਗਾ ਕੇ ਪੰਜਾਬੀ ਮਾਂ ਬੋਲੀ ਨੂੰ ਖਿਰਾਜੇ ਅਕੀਦਤ ਪੇਸ਼ ਕੀਤਾ ਹੈ। ਫਿਰ ਹਰਭਜਨ ਮਾਨ ਨੇ ਪੰਜਾਬੀ ਭਾਸ਼ਾ ਦੀ ਜ਼ੁਬਾਨ ਬਣ ਕੇ ਬਾਬੂ ਸਿੰਘ ਮਾਨ ਮਰਾੜ੍ਹਾਂ ਵਾਲੇ ਦੇ ਲਿਖੇ ਗੀਤ ਰਾਹੀਂ ਇਕ ਬੜੀ ਦਿਲ ਲਗਦੀ ਤੇ ਦਰਦ ਭਰੀ ਹੇਕ 'ਮੈਨੂੰ ਇਉਂ ਨਾ ਮਨੋਂ ਵਿਸਾਰ, ਵੇ ਮੈਂ ਤੇਰੀ ਮਾਂ ਦੀ ਬੋਲੀ ਆਂ' ਲੋਕ ਚੇਤਨਾ ਜਗਾਉਣ ਵਾਸਤੇ ਲਾਈ ਹੈ।

ਪਰ ਸਾਡੇ ਇਨ੍ਹਾਂ ਪੰਜਾਬੀ ਗਾਇਕਾਂ ਦੀ ਹੂਕ ਇੰਨੀ ਮਿੱਠੀ ਪਰ ਮੱਠੀ ਹੈ ਕਿ ਇਹ ਨਗਾਰਖਾਨੇ ਵਿਚ ਤੂਤੀ ਦੀ ਅਵਾਜ਼ ਹੀ ਬਣ ਕੇ ਰਹਿ ਗਈ ਹੈ। ਪੰਜਾਬੀ ਦੇ ਪ੍ਰਸਿੱਧ ਕਵੀ ਸੁਰਜੀਤ ਪਾਤਰ ਨੇ ਸਮੁੱਚੀ ਪੰਜਾਬ ਦੀ ਦੁਰਦਸ਼ਾ ਬਾਰੇ ਜੋ ਲਿਖਿਆ ਹੈ, ਉਹ ਹੀ ਪੰਜਾਬੀ ਦੀ ਦੁਰਦਸ਼ਾ ਦੇ ਪ੍ਰਸੰਗ ਵਿਚ ਵੀ ਢੁੱਕਦਾ ਹੈ:-

*'ਲੱਗੀ ਨਜ਼ਰ ਪੰਜਾਬ ਨੂੰ ਇਹਦੀ ਨਜ਼ਰ ਉਤਾਰੋ*
*ਲੈ ਕੇ ਮਿਰਚਾਂ ਕੌੜੀਆਂ ਇਹਦੇ ਸਿਰ ਤੋਂ ਵਾਰੋ*
*ਮਿਰਚਾਂ ਜ਼ਹਿਰੋਂ ਕੌੜੀਆਂ, ਮਿਰਚਾਂ ਸਿਰ ਸੜੀਆਂ*
*ਕਿਤੋਂ ਲੈਣ ਨਾ ਜਾਣੀਆ, ਵਿਹੜੇ ਵਿਚ ਵੜੀਆਂ*
*ਪਹਿਲੀ-ਪਹਿਲੀ ਨਜ਼ਰ ਇਹਨੂੰ ਉਦੋਂ ਲੱਗੀ*
*ਜਦ ਆਪਣੇ ਪੰਜਾਬੀਆਂ ਪੰਜਾਬੀ ਛੱਡੀ.'*

ਜ਼ਾਹਿਰ ਹੈ ਕਿ ਅਸੀਂ ਪੰਜਾਬੀ ਬੋਲੀ ਦੇ ਪੁੱਤ ਕਹਾਉਂਦੇ ਪੰਜਾਬੀ ਬਸ ਨਾਂ ਮਾਤਰ ਹੀ ਆਪਣੀ ਮਾਤ ਬੋਲੀ ਦੇ ਧੀ-ਪੁੱਤ ਰਹਿ ਗਏ ਹਾਂ। ਸਾਡੇ ਵਿਚ ਹੁਣ ਤੱਕ ਇਕ ਵੀ ਬਾਬਾ ਨਜ਼ਮੀ ਨਹੀਂ ਪੈਦਾ ਹੋਇਆ ਜੋ ਮੌਕੇ ਦੀ ਸਰਕਾਰ ਨੂੰ ਵੀ ਇਸ ਪੱਖੋਂ ਵੰਗਾਰ ਕੇ ਹੋੜ ਸਕੇ ਕਿ ਉਹ ਮਾਂ ਬੋਲੀ ਪੰਜਾਬੀ ਦੀ ਬੇਅਦਬੀ ਨਾ ਕਰਨ। ਕਵੀ ਕੈਲਵੀ ਨੇ ਪੰਜਾਬੀ ਬੋਲੀ ਦੇ ਸਤਿਕਾਰ ਵਿਚ ਬਹੁਤ ਸੋਹਣਾ ਲਿਖਿਆ ਹੈ ਕਿ:-

*ਧਰਤੀ, ਜਣਨੀ ਤੇ ਬੋਲੀ ਨੇ ਤਿੰਨੇ ਮਾਵਾਂ*
*ਤਿੰਨਾਂ ਮਾਵਾਂ ਨੂੰ ਕਦੇ ਵੀ ਭੰਡੀਏ ਨਾ*

ਫਿਰੋਜ਼ਦੀਨ ਸ਼ਰਫ ਆਪਣੀ ਰਚਨਾ 'ਮੈਂ ਪੰਜਾਬੀ' ਵਿਚ ਪੰਜਾਬੀ ਹੋਣ ਦਾ ਆਪਣੇ ਆਪ 'ਤੇ ਮਾਣ ਕਰਦਾ ਹੈ। ਬੇਸ਼ੱਕ ਉਹ ਕਹਿੰਦਾ ਹੈ ਕਿ ਉਸ ਨੂੰ ਜ਼ਮਾਨੇ ਮੁਤਾਬਿਕ ਫਾਰਸੀ, ਉਰਦੂ ਤੇ ਅੰਗਰੇਜ਼ੀ ਭਾਸ਼ਾਵਾਂ ਵੀ ਆਉਂਦੀਆਂ ਹਨ, ਪਰ ਉਹ ਹਿੱਕ ਥਾਪੜ ਕੇ ਪੰਜਾਬੀ ਹੋਣ

ਦਾ ਦਾਅਵਾ ਕਰਦਾ ਹੈ :-

*ਮੈਂ ਪੰਜਾਬੀ ਪੰਜਾਬ ਦਾ ਰਹਿਣ ਵਾਲਾ, ਹਾਂ ਮੈਂ ਪੇਂਡੂ ਪਰ ਸ਼ਹਿਰੀਏ ਰੰਗ ਦਾ ਹਾਂ।*
*ਸਮਝਾਂ ਫ਼ਾਰਸੀ, ਉਰਦੂ ਵੀ ਖ਼ੂਬ ਬੋਲਾਂ, ਥੋੜੀ ਬਹੁਤ ਅੰਗਰੇਜ਼ੀ ਵੀ ਅੰਗਦਾ ਹਾਂ।*
*ਬੋਲੀ ਆਪਣੀ ਨਾਲ ਪਿਆਰ ਰੱਖਾਂ, ਇਹ ਗੱਲ ਆਖਣੋਂ ਕਦੇ ਨਾ ਸੰਗਦਾ ਹਾਂ।*
*ਮੋਤੀ ਕਿਸੇ ਸੁਹਾਗਣ ਦੀ ਨੱਥ ਦਾ ਹਾਂ, ਟੁਕੜਾ ਕਿਸੇ ਪੰਜਾਬਣ ਦੀ ਵੰਗ ਦਾ ਹਾਂ।*
*ਮਿਲੇ ਮਾਣ ਪੰਜਾਬੀ ਨੂੰ ਦੇਸ਼ ਅੰਦਰ, ਆਸ਼ਕ ਮੁੱਢ ਤੋਂ ਮੈਂ ਇਸ ਉਮੰਗ ਦਾ ਹਾਂ,*
*ਵਾਰਸ ਸ਼ਾਹ ਤੇ ਬੁਲ੍ਹੇ ਦੇ ਰੰਗ ਅੰਦਰ, ਡੋਬ-ਡੋਬ ਕੇ ਜ਼ਿੰਦਗੀ ਰੰਗਦਾ ਹਾਂ।*
*ਰਵ੍ਹਾਂ ਇਥੇ, ਹਿੰਦੁਸਤਾਨੀ ਵਿਚ ਕਰਾਂ ਗੱਲਾਂ, ਐਸੀ ਅਕਲ ਨੂੰ ਛਿੱਕੇ ਮੈਂ ਟੰਗਦਾ ਹਾਂ।*
*ਮੈਂ ਪੰਜਾਬੀ ਪੰਜਾਬ ਦਾ ਰਹਿਣ ਵਾਲਾ, ਸਦਾ ਖ਼ੈਰ ਪੰਜਾਬੀ ਦੀ ਮੰਗਦਾ ਹਾਂ।*

ਮੈਂ ਫਿਰੋਜ਼ਦੀਨ ਸ਼ਰਫ ਦੀ ਸੁਖਨ-ਸਿਆਣਪ ਨਾਲ ਅੱਖਰ-ਬ-ਅੱਖਰ ਸਹਿਮਤ ਹਾਂ ਕਿ ਹੁਣ ਦੇ ਸਮੇਂ ਵਿਚ ਬੇਸ਼ੱਕ ਅਸੀਂ ਹਿੰਦੀ ਤੇ ਅੰਗਰੇਜ਼ੀ ਭਾਸ਼ਾ ਦਾ ਗਿਆਨ ਹਾਸਿਲ ਕਰੀਏ। ਇਹ ਹੀ ਨਹੀਂ ਸਗੋਂ ਅਸੀਂ ਦੁਨੀਆਂ ਦੀਆਂ ਹੋਰ ਭਾਸ਼ਾਵਾਂ ਤੇ ਸਭਿਆਚਾਰਾਂ ਦੀ ਜਾਣਕਾਰੀ ਵੀ ਜ਼ਰੂਰ ਪ੍ਰਾਪਤ ਕਰੀਏ। ਪਰ ਜੋ ਮੁੱਖ ਗੱਲ ਹੈ, ਉਹ ਇਹ ਹੈ ਕਿ ਪੰਜਾਬੀ ਅਤੇ ਪੰਜਾਬੀਅਤ ਦੀ ਆਪਣੀ ਹੋਂਦ ਨਾ ਗਵਾਈਏ।

ਉੱਧਰ ਜੇ ਅਸੀਂ ਪਾਕਿਸਤਾਨੀ ਪੰਜਾਬ ਦੀ ਗੱਲ ਲਈਏ ਤਾਂ ਮੁਸਲਮਾਨਾਂ ਦੀ ਮਾਦਰੀ ਜ਼ੁਬਾਨ ਅਰਬੀ ਤੇ ਫਾਰਸੀ ਰਹੀ ਹੈ। ਇਨ੍ਹਾਂ ਜ਼ੁਬਾਨਾਂ ਵਿਚ ਹਿੰਦੋਸਤਾਨੀ ਜ਼ੁਬਾਨਾਂ ਤੇ ਖਾਸ ਤੌਰ 'ਤੇ ਪੰਜਾਬੀ ਭਾਸ਼ਾ ਦੇ ਮਿਲਾਪ ਨਾਲ ਲਸ਼ਕਰ ਭਾਵ ਉਰਦੂ ਫੌਜਾਂ ਦੀ ਜ਼ੁਬਾਨ ਵਜੋਂ ਵਿਕਸਿਤ ਹੋਇਆ। ਜ਼ਾਹਿਰ ਹੈ ਕਿ ਫੌਜ ਵਿਚ ਹਰ ਖਿੱਤੇ ਤੇ ਹਰ ਤਬਕੇ ਦੇ ਲੋਕ ਸ਼ਾਮਿਲ ਹੁੰਦੇ ਹਨ। ਇਸ ਲਈ ਫੌਜਾਂ ਦੀ ਜ਼ੁਬਾਨ ਅਜਿਹੀ ਲਸ਼ਕਰੀ ਜ਼ੁਬਾਨ ਹੁੰਦੀ ਹੈ, ਜੋ ਕਿ ਹਰ ਕਿਸੇ ਦਾ ਬੁੱਤਾ ਸਾਰ ਸਕਦੀ ਹੋਵੇ। ਸੋ ਇਸ ਤਰ੍ਹਾਂ ਲਹਿੰਦੇ ਪੰਜਾਬ ਵਿਚ ਵੀ ਪੰਜਾਬੀ ਦਾ ਬੋਲਬਾਲਾ ਰਿਹਾ ਹੈ। ਬੇਸ਼ੱਕ ਪੂਰਬੀ ਪੰਜਾਬ ਵਿਚ ਪੰਜਾਬੀ ਲਿੱਪੀ ਗੁਰਮੁਖੀ ਰਹੀ ਹੈ। ਪਰ ਪੱਛਮੀ ਪੰਜਾਬ ਵਿਚ ਮੁੱਢ ਤੋਂ ਹੀ ਪੰਜਾਬੀ ਜ਼ੁਬਾਨ ਦੀ ਲਿੱਪੀ ਸ਼ਾਹਮੁਖੀ ਭਾਵ ਉਰਦੂ ਦੇ ਅੱਖਰ ਰਹੇ ਹਨ।

ਬੇਸ਼ੱਕ ਉੱਧਰ ਪਾਕਿਸਤਾਨ ਵਿਚ ਵੀ ਹੁਣ ਕਿਤੇ-ਕਿਤੇ ਪੰਜਾਬੀ ਜ਼ੁਬਾਨ ਦੇ ਖਿਲਾਫ ਭੰਡੀ-ਪ੍ਰਚਾਰ ਜਿਹਾ ਸ਼ੁਰੂ ਹੋ ਗਿਆ ਹੈ; ਪਰ ਸਾਡੇ ਉੱਧਰਲੇ ਗਵਾਂਢੀ ਪੰਜਾਬੀ ਵੀਰਾਂ ਦੇ ਅਸ਼ਕੇ ਜਾਈਏ, ਜਿਹੜੇ ਕਿ ਅਜਿਹੀ ਸ਼ੋਸ਼ੇਬਾਜ਼ੀ ਨੂੰ ਲੰਮੇ ਹੱਥੀਂ ਲੈਂਦੇ ਹਨ। ਬਾਬਾ ਨਜ਼ਮੀ ਵਰਗੇ ਤਾਂ ਆਪਣੇ ਸਿੱਖਿਆ ਮੰਤਰੀ ਨੂੰ ਇਥੋਂ ਤੱਕ ਕਹਿ ਦਿੰਦੇ ਹਨ ਕਿ:-

*ਨਿੰਦਿਆ ਮੇਰੀ ਮਾਂ ਬੋਲੀ ਦੀ ਕਰ ਕੇ ਤੂੰ, ਦਿਤੀ ਆਪਣੀ ਜਾਤ ਵਿਖਾ ਓਇ ਸ਼ੀਦੇ ਸ਼ਾਹ।*
*ਸੱਚਲ, ਵਾਰਸ, ਫ਼ਰੀਦ, ਭਟਾਈ ਇਕੋ ਜਹੇ, ਗੰਦੀਆਂ ਅੱਖਾਂ ਸਾਫ਼ ਕਰਾ ਓਇ ਸ਼ੀਦੇ ਸ਼ਾਹ।*
*ਮੇਰਾ ਵਿਰਸਾ, ਛੱਲਿਆਂ ਵਾਂਗ ਸਮੁੰਦਰ ਦੇ, ਆਪਣੇ ਵਿਹੜੇ ਝਾਤੀ ਪਾ ਓਇ ਸ਼ੀਦੇ ਸ਼ਾਹ।*

*ਝੁਲਸੇ ਤੇਰਾ ਜੁੱਸਾ, ਤੇਰੀ ਜੀਭ ਸੜੇ, ਹੋਵੇ ਤੇਰਾ ਮੁਕ ਮੁਕਾਅ ਓਇ ਸ਼ੀਦੇ ਸ਼ਾਹ।*
*ਹੇਠ ਸਦਾ ਨੀ ਰਹਿਣਾ, ਮੰਜਾ ਚੌਧਰ ਦਾ, ਰੱਜਵੀਂ ਲੱਭੀਂ ਜਰ ਕੇ ਖਾ ਓਇ ਸ਼ੀਦੇ ਸ਼ਾਹ*

ਇਸ ਤਰ੍ਹਾਂ ਹੀ ਸਾਂਈ ਅਖ਼ਤਰ ਲਾਹੌਰੀ ਆਪਣੀ ਕਵਿਤਾ ਵਿਚ ਲਿਖਦਾ ਹੈ ਕਿ:-

*ਬੋਲੀ ਵਾਰਸ ਦੀ ਨਾ ਜਦ ਤਕ ਹੋਊ ਲਾਗੂ, ਉਦੋਂ ਤੀਕ ਨਹੀਂ ਵੈਰੀ ਨੂੰ ਠੱਲ੍ਹ ਪੈਣੀ।*
*ਤੁਸੀ ਬੇਜੀਭੇ, ਗੂੰਗੇ, ਮਾਂ ਮਿਹਟਰ ਤੁਹਾਡੀ ਇਹ ਪੰਜਾਬੀਉ ਅੱਲ ਪੈਣੀ।*
*ਮਾਂ ਮਰੇ ਤੇ ਪੁੱਤਰ ਨੇ ਰੁਲ ਜਾਂਦੇ, ਪਿਉ ਨੇ ਹੋਰ ਕਰਨੀ ਸੀਨੇ ਸੱਲ ਪੈਣੀ।*
*ਓੜਕ ਕਰਨਾ 'ਨਿਬੇੜਾ' ਪੰਜਾਬੀਆਂ ਨੇ ਛਿੰਝ ਅੱਜ ਪੈਣੀ, ਭਾਵੇਂ ਕਲ ਪੈਣੀ।*

ਇਸ ਤੋਂ ਅੱਗੇ ਉਸਤਾਦ ਕਵੀ ਦਾਮਨ ਦਾ ਪਿਆਰ ਉਸ ਦੀ ਕਵਿਤਾ ਦਾਮਨ ਦੇ ਮੋਤੀ ਵਿਚ ਵੇਖਣ ਵਾਲਾ ਹੈ। ਉਹ ਲਿਖਦਾ ਹੈ ਕਿ:-

*ਮੈਨੂੰ ਕਈਆਂ ਨੇ ਆਖਿਆ ਕਈ ਵਾਰੀ, ਤੂੰ ਲੈਣਾ ਪੰਜਾਬੀ ਦਾ ਨਾਂ ਛੱਡ ਦੇ।*
*ਗੋਦ ਜੀਹਦੀ 'ਚ ਪਲ ਕੇ ਜਵਾਨ ਹੋਇਉਂ, ਉਹ ਮਾਂ ਛੱਡ ਦੇ ਤੇ ਗਰਾਂ ਛੱਡ ਦੇ।*
*ਜੇ ਪੰਜਾਬੀ, ਪੰਜਾਬੀ ਈ ਕੂਕਣਾ ਈ, ਜਿਥੇ ਖਲਾ ਖਲੋਤਾ ਏਂ, ਥਾਂ ਛੱਡ ਦੇ।*
*ਮੈਨੂੰ ਇੰਜ ਲਗਦੈ ਲੋਕੀਂ ਆਖਦੇ ਨੇ, ਓ ਪੁੱਤਰਾ, ਆਪਣੀ ਤੂੰ ਮਾਂ ਛੱਡ ਦੇ।*

ਪਾਕਿਸਤਾਨ ਦੇ ਹੀ ਇਕ ਸਾਹਿਤਕਾਰ ਇਲਿਆਸ ਘੁੰਮਣ ਨੇ ਲਿਖਿਆ ਹੈ ਕਿ 'ਮਾਂ ਬੋਲੀ ਜੇ ਭੁੱਲ ਜਾਓਗੇ, ਕੱਖਾਂ ਵਾਂਗੂੰ ਰੁੱਲ ਜਾਓਗੇ।' ਇਸ ਤਰ੍ਹਾਂ ਹੀ ਉਜ਼ਬੇਕਿਸਤਾਨ ਦੇ ਲੇਖਕ ਰਸੂਲ ਹਮਜ਼ਾਤੋਵ ਨੇ ਆਪਣੀ ਪੁਸਤਕ 'ਮੇਰਾ ਦਾਗਿਸਤਾਨ' ਵਿਚ ਕਿਹਾ ਹੈ 'ਜੇ ਕਿਸੇ ਨੂੰ ਬਦ-ਦੁਆ ਦੇਣੀ ਹੋਵੇ ਤਾਂ ਕਹੋ ਕਿ ਜਾ ਤੈਨੂੰ ਤੇਰੀ ਮਾਂ ਬੋਲੀ ਭੁੱਲ ਜਾਵੇ।' ਇਸ ਤਰ੍ਹਾਂ ਏਸ਼ੀਆ ਮਹਾਂਦੀਪ ਦੇ ਇਸ ਮਹਾਨ ਲੇਖਕ ਨੇ ਮਾਂ ਬੋਲੀ ਨੂੰ ਵਿਸਾਰਨ ਸਬੰਧੀ ਹਰ ਕੌਮ ਨੂੰ ਇਕ ਚਿਤਾਵਨੀ ਦਿੱਤੀ ਹੈ ਕਿ ਜੇ ਕੋਈ ਸਮਾਜ ਜਾਂ ਕੌਮ ਆਪਣੀ ਮਾਂ ਬੋਲੀ ਨੂੰ ਭੁੱਲ ਜਾਂਦਾ ਹੈ ਤਾਂ ਉਹ ਲੋਕ ਵੀ ਖਤਮ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਦੁਨੀਆਂ ਵੀ ਵਿਸਾਰ ਦਿੰਦੀ ਹੈ।

ਇਸ ਸੰਦਰਭ ਵਿਚ ਬਹੁਤ ਹੀ ਜ਼ਰੂਰੀ ਹੈ ਕਿ ਅਸੀਂ ਪੰਜਾਬੀ ਵਿਚ ਉਰਦੂ ਜ਼ੁਬਾਨ ਦਾ ਸੋਹਜ, ਸੁਆਦ ਤੇ ਸੂਖਮਤਾ ਸ਼ਾਮਿਲ ਕਰੀਏ। ਬੇਸ਼ੱਕ ਪੰਜਾਬੀ ਵਿਚ ਉਰਦੂ, ਹਿੰਦੀ ਜਾਂ ਅੰਗਰੇਜ਼ੀ ਦੇ ਮਿਸ਼ਰਣ ਦਾ ਕੋਈ ਹਿਸਾਬ-ਕਿਤਾਬ ਹੋਣਾ ਚਾਹੀਦਾ ਹੈ ਕਿ ਜਿਵੇਂ ਆਟੇ ਵਿਚ ਮਾੜੇ-ਮੋਟੇ ਲੂਣ ਦੀ ਮਿਲਾਵਟ ਤਾਂ ਪੁੱਗ ਸਕਦੀ ਹੈ; ਪਰ ਲੂਣ ਵਿਚ ਆਟਾ ਹੋਣ ਵਾਂਗ ਪੰਜਾਬੀ ਵਿਚ ਦੂਜੀ ਜ਼ੁਬਾਨ ਦਾ ਮਿਸ਼ਰਣ ਬਿਲਕੁਲ ਨਹੀਂ ਪੋਂਹਦਾ। ਬੇਸ਼ੱਕ ਰੋਜ਼ਮਰ੍ਹਾ ਦੀ ਗੱਲਬਾਤ ਵਿਚ ਅੰਗਰੇਜ਼ੀ ਭਾਸ਼ਾ ਦਾ ਕੋਈ ਸ਼ਬਦ ਲਿਖਣ ਜਾਂ ਉਚਾਰਣ ਕਰਨ ਦੀ ਜੇ ਲੋੜ ਪੈਂਦੀ ਹੈ ਤਾਂ ਉਹ ਖੁੱਲ੍ਹ ਕੇ ਲਿਖੀਏ ਤੇ ਬੋਲੀਏ। ਪਰ ਸ਼ਰਤ ਸਿਰਫ ਇਹ ਹੈ ਕਿ ਸਾਡੀ ਅੰਗਰੇਜ਼ੀ ਵੀ ਠੀਕ ਹੋਣੀ ਚਾਹੀਦੀ ਹੈ; ਨਾ ਕਿ ਇਹ ਹੁਣ ਵਾਂਗੂੰ

ਸਾਡੀ ਗੁਲਾਬੀ ਇੰਗਲਿਸ਼, ਹਿੰਗਲਿਸ਼ ਤੇ ਹਿੰਦਲਿਸ਼ ਨਹੀਂ ਹੋਣੀ ਚਾਹੀਦੀ।

ਅਜੋਕੇ ਸਮਿਆਂ ਵਿਚ ਜਦੋਂ ਕਿ ਸਾਰਾ ਸੰਸਾਰ ਸੰਚਾਰ ਤੇ ਆਵਾਜਾਈ ਦੇ ਵਿਕਸਿਤ ਸਾਧਨਾਂ ਸਦਕਾ ਗਲੋਬਲ ਪੱਧਰ 'ਤੇ ਇਕ ਘਰ-ਪਰਿਵਾਰ ਜਿਹਾ ਬਣ ਰਿਹਾ ਹੈ। ਇਸ ਹਾਲਤ ਵਿਚ ਕੋਈ ਹਰਜ ਨਹੀਂ ਕਿ ਟਕਸਾਲੀ ਪੰਜਾਬੀ ਬੋਲੀ ਵਿਚ ਵੀ ਉਨੀਂ-ਇੱਕੀ ਦਾ ਫਰਕ ਆ ਜਾਵੇ। ਮਿਸਾਲ ਵਜੋਂ ਗੱਡੀ ਨੂੰ ਲੋਹ-ਪੱਥ ਗਾਮਨੀ ਤੇ ਸਿਗਨਲ ਨੂੰ ਆਵਤ-ਜਾਵਤ ਦਿਸ਼ਾ ਸੂਚਕ ਯੰਤਰ ਕਹਿਣ ਨਾਲੋਂ ਇਹ ਕਿਤੇ ਚੰਗਾ ਹੋਵੇ ਕਿ ਅਸੀਂ ਹੁਣ ਜੋ ਗੱਡੀ ਤੇ ਸਿਗਨਲ ਕਹਿ ਰਹੇ ਹਾਂ ਇਸ ਵਿਚ ਵੀ ਕੋਈ ਬੁਰਾਈ ਨਾ ਸਮਝੀਏ। ਡਿਪਟੀ ਕਮਿਸ਼ਨਰ ਨੂੰ ਆਯੁਕਤ ਕਹਿਣ ਦੀ ਬਜਾਏ ਮੈਂ ਮੇਰੇ ਵਰਗੇ ਕਈ ਪੰਜਾਬੀ ਵੀਰਾਂ ਨੂੰ ਦਿੱਲੀ ਮੀਟਿੰਗਾਂ ਵਿਚ ਇਕ-ਦੋ ਵਾਰੀ ਗਲਤੀ ਨਾਲ ਅਭਿਯੁਕਤ ਭਾਵ ਦੋਸ਼ੀ ਕਹਿੰਦੇ ਸੁਣਿਆ ਹੈ। ਇਸ ਲਈ ਮੇਰਾ ਵਿਚਾਰ ਹੈ ਕਿ ਡੀ.ਸੀ. ਨੂੰ ਡਿਪਟੀ ਕਮਿਸ਼ਨਰ ਹੀ ਕਹਿੰਦੇ ਰਹੀਏ। ਇਸ ਤਰ੍ਹਾਂ ਹੀ ਅਸੀਂ ਇੰਜੀਨੀਅਰ ਨੂੰ ਅਭਿਯੰਤਾ ਬਣਾਉਣ ਦੀ ਬਜਾਏ ਇੰਜੀਨੀਅਰ ਹੀ ਰਹਿਣ ਦਈਏ।

ਨਿਰਸੰਦੇਹ ਮੇਰੇ ਇਸ ਵਿਚਾਰ ਨਾਲ ਪੰਜਾਬੀ ਭਾਸ਼ਾ ਬਾਰੇ ਮੇਰੀ ਸਮੁੱਚੀ ਸੋਚ ਦਾ ਆਪਾ ਵਿਰੋਧੀ ਪ੍ਰਗਟਾ ਜਿਹਾ ਹੁੰਦਾ ਹੈ। ਪਰ ਦਰਅਸਲ ਇਹ ਸੱਚ ਹੈ ਕਿ ਸ਼ੁਰੂ ਤੋਂ ਹੁਣ ਤੱਕ ਦੁਨੀਆਂ ਭਰ ਦੀਆਂ ਭਾਸ਼ਾਵਾਂ ਇਕ-ਦੂਜੇ ਤੋਂ ਸੋਹਣੀ, ਕਾਰਗਰ ਤੇ ਕਾਰਆਮਦ ਸ਼ਬਦਾਵਲੀ ਅਣਮੋੜਿਆ ਉਧਾਰ ਲੈਂਦੀਆਂ ਰਹੀਆਂ ਹਨ। ਇਸ ਲਈ ਜਦੋਂ ਦੀ ਉਰਦੂ ਭਾਸ਼ਾ ਅਸੀਂ ਬਾਰਡਰ ਪਾਰ ਲੰਘਾਈ ਹੈ, ਉਦੋਂ ਤੋਂ ਹੀ ਸਾਡੀ ਪੰਜਾਬੀ ਹਿੰਦੀ ਤੇ ਅੰਗਰੇਜ਼ੀ ਦੇ ਅਸਰ ਹੇਠ ਆਪਣਾ ਵਜੂਦ ਜਿਹਾ ਹੀ ਗਵਾ ਚੁੱਕੀ ਹੈ।

ਵੀਰੋ! ਮੰਨਿਆ ਜਾ ਸਕਦਾ ਹੈ ਕਿ ਦੁਨੀਆ ਨੂੰ ਜਾਣਨ ਲਈ ਅਸੀਂ ਸੰਸਾਰ ਦਾ ਸਾਹਿਤ ਤੇ ਇਤਿਹਾਸ ਜ਼ਰੂਰ ਅੰਗਰੇਜ਼ੀ ਭਾਸ਼ਾ ਵਿਚ ਪੜ੍ਹੀਏ। ਪਰ ਜਦੋਂ ਆਪਣੇ ਸਾਹਿਤ, ਸੱਭਿਆਚਾਰ ਤੇ ਇਤਿਹਾਸ ਦੀ ਗੱਲ ਕਰੀਏ ਤਾਂ ਆਪਣੀ ਮਾਂ ਬੋਲੀ ਦਾ ਮਾਣ ਰੱਖੀਏ ਤੇ ਬੜੇ ਫ਼ਖਰ ਨਾਲ ਪੰਜਾਬੀ ਵਿਚ ਗੱਲ ਕਰੀਏ। ਜੇ ਰੂਸ, ਫਰਾਂਸ, ਜਰਮਨੀ ਤੇ ਇਸਰਾਈਲ ਵਰਗੇ ਹੋਰ ਵੀ ਛੋਟੇ ਦੇਸ਼ਾਂ ਦੇ ਆਗੂ ਤੇ ਨੁਮਾਇੰਦੇ ਯੂ.ਐੱਨ.ਓ. ਤੱਕ ਆਪਣੀ ਰਾਸ਼ਟਰੀ ਭਾਸ਼ਾ ਵਿਚ ਹੀ ਗੱਲ ਕਰਦੇ ਹਨ ਤਾਂ ਫਿਰ ਅਸੀਂ ਆਪਸ ਵਿਚ ਇਕ-ਦੂਜੇ ਨਾਲ ਅੰਗਰੇਜ਼ੀ ਬੋਲਣ ਤੇ ਸਮਝਣ-ਸਮਝਾਉਣ ਲਈ ਕਿਉਂ ਮੁੜ੍ਹਕੋ-ਮੁੜ੍ਹਕੀ ਹੋਏ ਫਿਰਦੇ ਹਾਂ? ਇਸ ਸੰਦਰਭ ਵਿਚ ਮਤਰੇਈ ਮਾਂ ਵਰਗੀ ਵਿਦੇਸ਼ੀ ਭਾਸ਼ਾ ਲਈ ਸਾਡਾ ਲੋੜ ਤੋਂ ਵੱਧ ਮੋਹ-ਪਿਆਰ ਤੇ ਸਾਡੀ ਗੁਲਾਮ ਜਿਹੀ ਮਾਨਸਿਕਤਾ ਵੇਖ ਕੇ ਸਾਡੀ ਮਾਂ ਬੋਲੀ ਪੰਜਾਬੀ; ਸਾਨੂੰ ਮਾਵਾਂ ਵਰਗਾ ਨਿਹੋਰਾ ਦਿੰਦੀ ਹੈ ਕਿ 'ਵਾਹ ਓਏ! ਪੰਜਾਬੀ ਮਾਂ ਦਿਉ ਸਪੂਤੋ; ਤੁਹਾਡਾ ਰੱਬ ਰਾਖਾ।

ਬੇਸ਼ੱਕ ਸਮੇਂ-ਸਮੇਂ ਮੌਕੇ ਦੀਆਂ ਸਰਕਾਰਾਂ ਨੇ ਪੰਜਾਬੀ ਨੂੰ ਦਫ਼ਤਰੀ ਭਾਸ਼ਾ ਬਣਾਉਣ

ਤੇ ਲਾਗੂ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਹਨ, ਪਰ ਕੁੱਲ ਮਿਲਾਕੇ ਪੰਚਾਂ ਦਾ ਕਿਹਾ ਸਿਰ ਮੱਥਾ ਤੇ ਪਰਨਾਲਾ ਉਥੇ ਦਾ ਉਥੇ ਵਾਲੀ ਗੱਲ ਹੀ ਰਹੀ ਹੈ। ਖ਼ੈਰ! ਭਲਾ ਹੋਵੇ ਸਾਬਕਾ ਮੁੱਖ ਮੰਤਰੀ ਪੰਜਾਬ ਸ੍ਰ: ਲਛਮਣ ਸਿੰਘ ਗਿੱਲ ਦਾ ਕਿ ਜਿਸ ਨੇ ਆਪਣੇ ਅਲਪ ਜਿਹੇ ਰਾਜ ਭਾਗ ਸਮੇਂ ਆਜ਼ਾਦੀ ਮਿਲਣ ਤੋਂ 22 ਸਾਲ ਬਾਅਦ ਤੱਕ ਵੀ ਚਲ ਰਹੀ ਦਫ਼ਤਰੀ ਪ੍ਰਧਾਨ ਭਾਸ਼ਾ ਅੰਗਰੇਜ਼ੀ ਦੀ ਥਾਂ ਸਭ ਤੋਂ ਪਹਿਲਾਂ ਪੰਜਾਬੀ ਭਾਸ਼ਾ ਨੂੰ ਲਾਗੂ ਕੀਤਾ। ਉਸ ਤੋਂ ਬਾਅਦ ਕਦੇ-ਕਦਾਈਂ ਬਸ ਵਕਤੀ ਤੌਰ 'ਤੇ ਪੰਜਾਬੀ ਭਾਸ਼ਾ ਤਕਰੀਬਨ ਹਰ ਸਰਕਾਰ ਨੇ ਲਾਗੂ ਕਰਨ ਦੀ ਅੱਧ-ਪਚੱਧੀ ਜਿਹੀ ਕੋਸ਼ਿਸ਼ ਕੀਤੀ ਹੈ।

ਇਹ ਸਾਡੀ ਆਮ ਜਾਣਕਾਰੀ ਦੀ ਗੱਲ ਹੈ ਕਿ ਸਾਡੇ ਵਿਦਵਾਨ ਬੁੱਧੀਜੀਵੀ ਵੀ ਆਪਣੇ ਪੰਜਾਬੀ ਵਿਸ਼ੇ 'ਤੇ ਲਿਖੇ ਸ਼ੋਧ ਪੱਤਰਾਂ ਨੂੰ ਅੰਗਰੇਜ਼ੀ ਵਿਚ ਪੇਸ਼ ਕਰਦੇ ਰਹੇ ਹਨ। ਇਸ ਤਰ੍ਹਾਂ ਹੀ ਸਾਡੇ ਪ੍ਰਸ਼ਾਸਨਿਕ ਅਧਿਕਾਰੀ ਤੇ ਰਾਜਨੀਤਿਕ ਆਗੂ ਲੋਕਾਂ 'ਤੇ ਇਹ ਪ੍ਰਭਾਵ ਪਾਉਣ ਲਈ ਕਿ ਉਹ ਬੜੇ ਪੜ੍ਹੇ ਲਿਖੇ ਹਨ, ਅੰਗਰੇਜ਼ੀ ਭਾਸ਼ਾ ਦਾ ਅਕਸਰ ਸਹਾਰਾ ਲੈਂਦੇ ਹਨ। ਇਥੋਂ ਤੱਕ ਕਿ ਆਮ ਲੋਕ ਵੀ ਭਾਵੇਂ 10-12 ਜਮਾਤਾਂ ਹੀ ਪੜ੍ਹੇ ਹੋਣ ਪਰ ਅੰਗਰੇਜ਼ੀ ਨੂੰ ਮੂੰਹ ਮਾਰਦੇ ਹਨ। ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਜਿਹੜੀ ਅੰਗਰੇਜ਼ੀ ਉਹ ਬੋਲਦੇ ਹਨ ਉਸ ਦਾ ਨਾਮ ਹੀ ਗੁਲਾਬੀ ਇੰਗਲਿਸ਼ ਪੈ ਗਿਆ ਹੈ। ਪੰਜਾਬੀ ਭਾਸ਼ਾ ਦੀ ਦੁਰਗਤੀ ਤੇ ਅੰਗਰੇਜ਼ੀ ਲਈ ਸਾਡੇ ਪਿਆਰ ਸਬੰਧੀ ਇਹ ਹੀ ਕਿਹਾ ਜਾ ਸਕਦਾ ਹੈ ਕਿ ਬੱਲੇ ਓਏ ਸ਼ੇਰੋ! ਇਉਂ ਹੀ ਧੂੜ ਵਿਚ ਟੱਟੂ ਭਜਾਈ ਚੱਲੋ। ਇਨ੍ਹਾਂ ਹਾਲਾਤਾਂ ਵਿਚ ਪੰਜਾਬੀ ਅਖਾਣ ਜੱਟ ਤਾਂ ਜੱਟ ਦਾ ਅਤੇ ਭੋਲੂ ਨਾਰਾਇਣ ਦਾ ਅਨੁਸਾਰ ਪੰਜਾਬੀ ਭਾਸ਼ਾ ਤੇ ਸਮੁੱਚੇ ਪੰਜਾਬੀਆਂ ਦਾ ਅੱਲ੍ਹਾ ਹੀ ਮਿਹਰਬਾਨ ਹੋਵੇ।

ਇਥੇ ਇਹ ਵੀ ਸਮਝਣ ਦੀ ਬੇਹੱਦ ਲੋੜ ਹੈ ਕਿ ਜੇ ਮਾਂ ਬੋਲੀ ਪੰਜਾਬੀ ਹੀ ਨਾ ਰਹੀ ਤਾਂ ਪੰਜਾਬ ਤੇ ਪੰਜਾਬੀਅਤ ਦੀ ਹੋਂਦ ਅਤੇ ਵਿਕਾਸ ਵੀ ਖਤਰੇ ਵਿਚ ਹੈ। ਅੱਜ ਇਸ ਪੱਖੋਂ ਪੰਜਾਬੀ ਸੱਭਿਆਚਾਰ ਦਾ ਜੋ ਜਨਾਜ਼ਾ ਨਿਕਲ ਰਿਹਾ ਹੈ। ਉਸ ਦਾ ਅੰਜਾਮ ਤਾਂ ਬੱਸ ਕੌਮ ਲਈ ਪਰਲੋਕਾਰੀ ਹੀ ਜਾਪਦਾ ਹੈ। ਹੋਰ ਵੀ ਸ਼ਰਮਨਾਕ ਗੱਲ ਇਹ ਹੈ ਕਿ ਸਮਾਜ ਦੇ ਵਡੇਰੇ ਤੇ ਸਿਆਣੇ ਇਸ ਸਮਾਜਿਕ ਔਖੀ ਘੜੀ ਵਿਚ ਕੋਈ ਹੱਲ ਦੱਸਣ ਜਾਂ ਕੋਈ ਲੋੜੀਂਦਾ ਔਹੜ-ਪੌਹੜ ਕਰਨ ਦੀ ਬਜਾਏ ਆਪਣੀ ਵਿਦਵਤਾ ਦਾ ਸਟੇਜਾਂ ਤੋਂ ਵਖਿਆਨ ਇਉਂ ਜਿਹਾ ਕਰਦੇ ਜਾਪਦੇ ਹਨ ਕਿ ਜਿਵੇਂ ਕਹਿ ਰਹੇ ਹੋਣ ਕਿ ਫਿਕਰ ਨਾ ਕਰੋ "ਖ਼ੁੱਦ ਹੀ ਅਮਨ ਹੋ ਜਾਏਗਾ ਰਾਖ ਹੋਨੇ ਕੇ ਬਾਦ।"

ਸਾਡੀ ਬੋਲੀ ਵਿਚ ਅੰਗਰੇਜ਼ੀ ਦੀ ਸ਼ਬਦਾਵਲੀ ਦੇ ਟਰੈਕਟਰ, ਮਸ਼ੀਨ, ਕਲਟੀਵੇਟਰ, ਕੰਬਾਈਨ, ਫ਼ਰਟੇਲਾਈਜ਼ਰ, ਸੀਡ, ਸਕੂਲ, ਹੌਸਪੀਟਲ, ਮਾਰਕੀਟ, ਰੋਡ, ਹਾਊਸ, ਡੋਰ, ਵਿੰਡੋ, ਬਾਥਰੂਮ, ਕਿਚਨ, ਕੱਪ, ਪਲੇਟ, ਡੌਂਗਾ, ਵੈਜੀਟੇਬਲ, ਮੀਟ, ਕਸਟਰਡ, ਫ਼ਰੂਟ, ਫ਼ੈਨ, ਫ਼ਲਾਵਰ, ਲੈਟਰ, ਰੋਡ ਆਦਿ ਇੰਨੇ ਸ਼ਬਦ ਆ ਗਏ

ਹਨ ਕਿ ਪੰਜਾਬੀ ਦਾ ਮੂੰਹ-ਮੱਥਾ ਤਾਂ ਵਿਗੜਣਾ ਹੀ ਸੀ। ਅੰਗਰੇਜ਼ੀ ਭਾਸ਼ਾ ਵਾਲੇ ਵੀ ਰੋਂਦੇ ਫਿਰਦੇ ਹਨ ਕਿ ਉਨ੍ਹਾਂ ਦੀ ਅੰਗਰੇਜ਼ੀ ਨੂੰ ਹਿੰਦੋਸਤਾਨੀਆਂ ਨੇ ਗੁਲਾਬੀ ਅੰਗਰੇਜ਼ੀ ਬਣਾ ਦਿੱਤਾ ਹੈ

ਬੇਸ਼ੱਕ ਇਕ ਮਨ ਲਗਦੀ ਦਲੀਲ ਤਾਂ ਇਹ ਹੈ ਕਿ ਅੰਗਰੇਜ਼ੀ ਦੁਨੀਆ ਦੀ ਤਕਰੀਬਨ ਅੱਧੀ ਵਸੋਂ ਦੀ ਭਾਸ਼ਾ ਹੈ। ਇਸ ਲਈ ਬਿਨਾਂ ਸ਼ੱਕ ਇਸ ਸੰਦਰਭ ਵਿਚ ਆਪਾਂ ਭਾਵੇਂ ਜੰਮ-ਜੰਮ ਅੰਗਰੇਜ਼ੀ ਪੜ੍ਹੀਏ ਤੇ ਬੋਲੀਏ। ਭਾਵੇਂ ਅੰਗਰੇਜ਼ ਸਾਹਿਤਕਾਰ ਸੈਕਸਪੀਅਰ, ਸ਼ੈਲੀ, ਕੀਟਸ ਜਾਂ ਬਰਨਾਰਡ ਸ਼ਾਅ ਆਦਿ ਤੋਂ ਉਨ੍ਹਾਂ ਦੇ ਸਾਹਿਤ ਭੰਡਾਰਾਂ ਦੀ ਜਾਣਕਾਰੀ ਹਾਸਿਲ ਕਰੀਏ। ਪਰ ਆਪਣੀ ਧਰਤੀ ਦੇ ਜੰਮਪਲ ਸਾਹਿਤਕਾਰਾਂ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਪ੍ਰੋ: ਪੂਰਨ ਸਿੰਘ, ਪ੍ਰੋ: ਮੋਹਨ ਸਿੰਘ ਤੇ ਸ਼ਿਵ ਕੁਮਾਰ ਬਟਾਲਵੀ ਵਰਗੇ ਅਨੇਕਾਂ ਪੰਜਾਬੀ ਮਾਂ ਬੋਲੀ ਦੇ ਸਪੂਤਾਂ ਨੂੰ ਹਮੇਸ਼ਾਂ ਸਿਰ-ਮੱਥੇ ਰੱਖੀਏ ਤੇ ਉਨ੍ਹਾਂ ਨੂੰ ਭੁਲਾਉਣ ਦੀ ਕਦੇ ਵੀ ਆਤਮਘਾਤੀ ਭੁੱਲ ਨਾ ਕਰੀਏ। ਇਸ ਤਰ੍ਹਾਂ ਹੀ ਬੇਸ਼ੱਕ ਦੁਨੀਆ ਦਾ ਇਤਿਹਾਸ ਜਾਣੀਏ। ਪਰ ਪੰਜਾਬ ਦੇ ਸ਼ਾਨਾ-ਮੱਤੇ ਕੁਰਬਾਨੀਆਂ ਭਰਪੂਰ ਇਤਿਹਾਸਕ ਵਿਰਸੇ ਦਾ ਚਾਨਣ ਵੀ ਪ੍ਰਾਪਤ ਕਰੀਏ ਅਤੇ ਅੱਗੇ ਦੁਨੀਆ ਵਿਚ ਨਸ਼ਰ ਕਰੀਏ।

ਸੋ ਗੱਲ ਚੱਲ ਰਹੀ ਸੀ ਕਿ ਬੇਸ਼ੱਕ ਅਸੀਂ ਪੰਜਾਬੀ ਦੀ ਬਦਬਖਤੀ, ਕੰਬਖਤੀ ਤੇ ਦੁਰਦਸ਼ਾ ਲਈ ਸਰਕਾਰਾਂ ਤੇ ਵਿਦਿਅਕ ਸੰਸਥਾਵਾਂ ਨੂੰ ਕਸੂਰਵਾਰ ਠਹਿਰਾਈਏ, ਪਰ ਇਸ ਪੱਖੋਂ ਅਸੀਂ ਸਾਰੇ ਹੀ ਕਿਸੇ ਨਾਲੋਂ ਵੀ ਘੱਟ ਨਹੀਂ ਹਾਂ। ਅੱਜ-ਕੱਲ੍ਹ ਲੇਖਕਾਂ, ਅਖ਼ਬਾਰਾਂ ਵਾਲਿਆਂ ਤੇ ਖਾਸ ਤੌਰ 'ਤੇ ਕੁੱਝ ਕੁ ਟੀ.ਵੀ. ਚੈਨਲਾਂ ਦੀ ਗੱਲ ਤਾਂ ਜੇ ਨਾ ਹੀ ਕਰੀਏ ਤਾਂ ਚੰਗਾ ਹੈ। ਬੇਸ਼ੱਕ ਅਸੀਂ ਸਾਰੇ ਟਾਹਰਾਂ ਤਾਂ ਇਹ ਮਾਰਦੇ ਹਾਂ ਕਿ ਅਸੀਂ ਪੰਜਾਬੀ ਤੇ ਪੰਜਾਬੀਅਤ ਨੂੰ ਫਿਰ ਤੋਂ ਸੁਰਜੀਤ ਕਰਾਂਗੇ। ਪਰ ਦੇਖਣ ਨੂੰ ਕੁੱਝ ਹੋਰ ਹੀ ਮਿਲਦਾ ਹੈ। ਇਕ ਮਿਸਾਲ ਵਜੋਂ ਸ਼ਹੀਦ ਭਗਤ ਸਿੰਘ ਦਾ 23 ਮਾਰਚ ਨੂੰ ਸ਼ਹੀਦੀ ਦਿਹਾੜਾ ਸੀ। ਇਕ ਟੀ.ਵੀ. ਚੈਨਲ ਤੋਂ ਥੱਲੇ ਪੰਜਾਬੀ ਦੀ ਇਕ ਪੱਟੀ ਚੱਲ ਰਹੀ ਸੀ, ਜਿਸ 'ਤੇ ਲਿਖਿਆ ਹੋਇਆ ਸੀ "ਨਵਾਂ ਸ਼ਹਿਰ ਵਿਖੇ 23 ਮਾਰਚ ਨੂੰ 'ਸ਼ਹਿਦਾਂ' ਦਾ ਕੌਮੀ ਦਿਹਾੜਾ ਮਨਾਇਆ ਜਾ ਰਿਹਾ ਹੈ।"

ਇਸ ਤਰ੍ਹਾਂ ਹੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੇ ਸਬੰਧ ਵਿਚ ਗੁਰਪੁਰਬ ਦੇ ਪਾਵਨ ਅਵਸਰ 'ਤੇ ਚੰਡੀਗੜ੍ਹ ਦੀ ਇਕ ਹੋਰ ਟੀ.ਵੀ. ਚੈਨਲ ਤੋਂ ਇਹ ਸ਼ਬਦ ਉਭਰ ਰਹੇ ਸਨ "ਗੁਰੂ ਪੂਰਬ ਧੂਮ ਧਾਮ ਨਾਲ ਮਨਾਈਆ ਗਿਆ।" ਮਿਤੀ 30 ਜੂਨ ਨੂੰ ਤਾਂ ਇਕ ਨਾਮਵਰ ਪੰਜਾਬੀ ਚੈਨਲ ਨੇ ਤਾਂ ਸਕਰੋਲ ਪੱਟੀ 'ਤੇ 'ਡੇਢ ਸਾਲ' ਪਹਿਲਾਂ ਲਿਖਣ ਦੀ ਬਜਾਏ 'ਢੇਡ ਸਾਲ' ਪਹਿਲਾਂ ਲਿਖ ਕੇ ਕਮਾਲ ਹੀ ਕਰ ਦਿੱਤੀ ਹੈ। ਫਿਰ ਸਿੱਤਮ ਇਹ ਹੈ ਕਿ ਬੜੇ ਵਾਰੀ ਦਰਸ਼ਕਾਂ ਵਲੋਂ ਅਜਿਹੀਆਂ ਵੱਡੀਆਂ ਗ਼ਲਤੀਆਂ ਵੱਲ ਤਵੱਜੋਂ

ਦਿਵਾਉਣ ਦੇ ਬਾਵਜੂਦ ਵੀ ਚੈਨਲ ਟੱਸ ਤੋਂ ਮੱਸ ਨਹੀਂ ਹੋ ਰਹੇ ਤੇ ਫਿਰ ਵੀ ਆਪਣੇ ਆਪ ਨੂੰ ਪੰਜਾਬੀ ਦੀ ਅਲੰਬਰਦਾਰ ਹੋਣ ਦਾ ਦਮ ਭਰ ਰਹੇ ਹਨ।

ਜੇ ਅਜਿਹੀਆਂ ਅਖੌਤੀ ਪੰਥ ਹਿਤੈਸ਼ੀ ਚੈਨਲਾਂ ਦੀਆਂ ਹੋਰ ਗੈਰ ਜ਼ਿੰਮੇਵਾਰਾਨਾ ਗ਼ਲਤੀਆਂ ਦੇਖੀਏ ਤਾਂ ਬੱਸ 'ਅੱਲ੍ਹਾ-ਅੱਲ੍ਹਾ ਖੈਰ ਸੱਲ੍ਹਾ' ਵਾਲੀ ਗੱਲ ਹੀ ਨਜ਼ਰ ਆਉਂਦੀ ਹੈ। ਮਿਸਾਲ ਵਜੋਂ ਇਸ ਸਾਲ **2011** ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਤਿਸ਼ਾਹ ਦਾ ਜਨਮ ਦਿਹਾੜਾ ਤਾਂ ਨਾਨਕਸ਼ਾਹੀ ਕੈਲੰਡਰ ਮੁਤਾਬਿਕ **5** ਜੁਲਾਈ ਨੂੰ ਆਇਆ ਹੈ। ਪਰ ਇਸ ਚੈਨਲ ਤੋਂ ਇਸ ਸਬੰਧੀ **5** ਜੁਲਾਈ ਨੂੰ ਖ਼ਬਰ ਦਿੰਦੇ ਹੋਏ ਦੋ ਵਾਰ ਛੇਵੇਂ ਪਾਤਸ਼ਾਹ ਦਾ ਜਨਮ ਦਿਨ **5** ਮਈ ਨੂੰ ਹੋਣਾ ਦੱਸਿਆ ਗਿਆ।

ਇਸ ਤਰ੍ਹਾਂ ਹੀ ਰੇਡੀਓ ਅਤੇ ਖਾਸ ਤੌਰ 'ਤੇ ਟੀ.ਵੀ. ਚੈਨਲਾਂ ਤੋਂ ਪੰਜਾਬੀ ਦੇ ਅਨਾਊਂਸਰ ਉਪਰੋਕਤ ਬਿੰਦੀ, ਟਿੱਪੀ, ਔਂਕੜ, ਦੁਲੈਂਕੜ, ਣ, ਨ, ਹੋੜਾ ਤੇ ਕਨੌੜਾ ਦੇ ਗਲਤ ਪ੍ਰਯੋਗ ਕਾਰਨ ਇੰਨੀ ਹਾਸੋ-ਹੀਣੀ ਪੇਸ਼ਕਾਰੀ ਕਰਦੇ ਹਨ ਕਿ ਪੰਜਾਬੀ ਭਾਸ਼ਾ ਨੂੰ ਸੁਰਜੀਤ ਤਾਂ ਕੀ ਕਰਨਾ ਸੀ; ਸਗੋਂ ਇਉਂ ਜਾਪਦਾ ਹੈ ਕਿ ਅਸੀਂ ਪੰਜਾਬੀ ਮਾਂ ਬੋਲੀ ਦੀ ਅੰਤਿਮ ਅਰਦਾਸ ਕਰ ਰਹੇ ਹਾਂ। ਅਸੀਂ ਸਾਰੇ ਰਲ ਕੇ ਅਤੇ ਖਾਸ ਤੌਰ 'ਤੇ ਸਰਕਾਰ ਤੇ ਸਰਕਾਰ ਦਾ ਭਾਸ਼ਾ ਵਿਭਾਗ ਤੇ ਸਭਿਆਚਾਰ ਵਿਭਾਗ ਘਾਊਂ-ਮਾਊਂ ਜਿਹੀ ਅਵਸਥਾ ਵਿਚ ਇਸ ਅਫ਼ਸੋਸਨਾਕ ਵਰਤਾਰੇ ਦੇ ਚੁੱਪ-ਗੜੁੱਪ ਦਰਸ਼ਕ ਬਣੇ ਹੋਏ ਹਾਂ। ਆਪਣੀ ਮਾਂ ਬੋਲੀ ਅਤੇ ਆਪਣੀ ਸੰਸਕ੍ਰਿਤੀ ਸਬੰਧੀ ਆਪਣੀ ਇਸ ਘੋਗੜਕੰਨੀ ਘੇਸਲਵੱਟ ਦੇ ਮਾੜੇ ਨਤੀਜੇ ਪ੍ਰਤੱਖ ਹੋ ਰਹੇ ਹਨ। ਹੁਣ ਤਾਂ ਦੋਸਤੋ! ਕਦੇ-ਕਦੇ ਇਉਂ ਜਾਪਦਾ ਹੈ ਕਿ ਜਿੰਨਾ ਮਰਜ਼ੀ ਜ਼ੋਰ ਲਾ ਲਓ, ਸਾਡੇ ਦਫਤਰਾਂ, ਬਜ਼ਾਰਾਂ ਤੇ ਸਾਡੇ ਘਰਾਂ ਵਿਚ ਅੰਗਰੇਜ਼ੀ ਤੋਂ ਸਾਡਾ ਕਦੇ ਵੀ ਖਹਿੜਾ ਨਹੀਂ ਛੁੱਟਣਾ।

ਹੁਣ ਸਮੇਂ ਦੀ ਮੰਗ ਇਹ ਹੈ ਕਿ ਬੇਮਤਲਬ ਦੇ ਬਹਿਸਬਾਜ਼ੀ ਤੇ ਹੋਰ ਅਖੌਤੀ ਵਿਦਵਤਾ ਦੀਆਂ ਲੰਬੀਆਂ ਚੌੜੀਆਂ ਦਲੀਲਾਂ ਦੀ ਥਾਂ ਸ਼ਾਇਰ 'ਸ਼ਹਾਬ ਜਾਫਰੀ' ਨਾਲ ਉਸ ਦੇ ਸ਼ਿਅਰ 'ਇਧਰ-ਉਧਰ ਕੀ ਬਾਤ ਨਾ ਕਰ, ਯੇ ਬਤਾ ਕਿ ਕਾਫ਼ਿਲਾ ਕਿਉਂ ਲੁਟਾ' ਨਾਲ ਆਪਣੀ ਅਵਾਜ਼ ਮਿਲਾ ਕੇ ਆਪਣੇ ਰਾਜਨੀਤਿਕ ਆਗੂਆਂ, ਯੂਨੀਵਰਸਿਟੀਆਂ ਦੇ ਮੁਖੀਆਂ ਤੇ ਸਿਖਿਆ ਬੋਰਡਾਂ ਦੇ ਚੇਅਰਮੈਨਾਂ ਨੂੰ ਸਿੱਧਾ ਪੁੱਛੀਏ ਕਿ ਉਨ੍ਹਾਂ ਨੇ ਅਕਾਲ ਪੁਰਖ ਦੀ ਕਿਰਪਾ ਨਾਲ ਇੱਡੇ-ਇੱਡੇ ਰੁਤਬੇ ਤਾਂ ਲੈ ਲਏ ਹਨ, ਪਰ ਵਾਹਿਗੁਰੂ ਤੇ ਕੌਮ ਦੇ ਸ਼ੁਕਰਾਨੇ ਵਜੋਂ ਉਨ੍ਹਾਂ ਨੇ ਸਮਾਜ ਤੇ ਖਾਸ ਤੌਰ 'ਤੇ ਨੌਜਵਾਨ ਪੀੜ੍ਹੀ ਨੂੰ ਕੀ ਦਿੱਤਾ ਹੈ। ਇਸ ਲਈ ਉਨ੍ਹਾਂ ਦੀ ਇਸ ਵੱਡੀ ਅਣਗਹਿਲੀ ਤੇ ਗਲਤੀ ਦਾ ਜਵਾਬ ਲੈਣਾ ਬਣਦਾ ਹੈ।

ਸੋ! ਇਸ ਤਰ੍ਹਾਂ ਸਾਡੇ ਧਾਰਮਿਕ, ਬੌਧਿਕ ਤੇ ਸਿੱਖਿਆ ਸ਼ਾਸਤਰੀਆਂ ਨੂੰ ਇਹ ਕਹਿਣ ਦੀ ਲੋੜ ਹੈ ਕਿ ਉਹ ਇਧਰ-ਉਧਰ ਦੀਆਂ ਟਰਪੱਲੀਆਂ ਮਾਰਨ ਦੀ ਬਜਾਏ ਇਸ ਅਹਿਮ ਕੌਮੀ ਮੁੱਦੇ ਸਬੰਧੀ ਸਿੱਧੀ-ਸਿੱਧੀ ਜਵਾਬਦੇਹੀ ਕਰਨ। ਇਸ ਸਬੰਧ ਵਿਚ

ਇਕ ਅਗਾਊਂ ਚੇਤਾਵਨੀ ਵਜੋਂ ਭੇਤ ਵਾਲੀ ਗੱਲ ਇਹ ਸਮਝਣੀ ਚਾਹੀਦੀ ਹੈ ਕਿ ਸਾਡੇ ਦੇਸ਼ ਦੇ ਵਿਧਾਨ ਮੁਤਾਬਿਕ ਰਾਜਨੀਤਿਕ ਤੇ ਪ੍ਰਸ਼ਾਸਕ ਹੀ ਸਾਡੇ ਰਹਿਬਰ ਤੇ ਰਹਿਨੁਮਾ ਹਨ। ਪਰ ਜਦੋਂ ਕੋਈ ਸਾਡੇ ਵਿਚੋਂ ਵੱਡੇ ਨੇਤਾ ਜਾਂ ਪ੍ਰਸ਼ਾਸਕ ਬਣ ਜਾਂਦੇ ਹਨ ਤਾਂ ਲੋਕ ਭਲਾਈ ਜਾਂ ਸਭਿਆਚਾਰ ਬਾਰੇ ਫਿਕਰ ਜਿਹੀਆਂ ਗੱਲਾਂ ਉਨ੍ਹਾਂ ਲਈ ਬੇਅਰਥ ਹੋ ਜਾਂਦੀਆਂ ਹਨ। ਗਰੀਬੀ ਹਟਾਉਣ, ਬੇਰੁਜ਼ਗਾਰੀ ਦੂਰ ਕਰਨ ਜਾਂ ਫਿਰ ਮਾਤ ਭਾਸ਼ਾ ਦੀ ਖ਼ਬਰਸਾਰ ਲੈਣ ਵਰਗੇ ਮਸਲੇ ਉਨ੍ਹਾਂ ਦੀ ਪ੍ਰਾਇਰਟੀ ਭਾਵ ਤਰਜੀਹੀ ਸੂਚੀ ਵਿਚ ਹੀ ਨਹੀਂ ਆਉਂਦੇ।

ਸਾਡੇ ਇਨ੍ਹਾਂ ਮਾਰਗ ਦਰਸ਼ਕਾਂ ਦਾ ਸਾਰਾ ਸਮਾਂ ਤਾਂ ਆਪਣਾ ਰਾਜ ਭਾਗ ਚਲਾਉਣ ਤੇ ਕਾਇਮ ਰੱਖਣ ਦੀ ਸੋਚ ਤੇ ਫਿਕਰ ਵਿਚ ਹੀ ਬੀਤ ਜਾਂਦਾ ਹੈ। 'ਘਰ ਦਾ ਭੇਤੀ ਲੰਕਾ ਢਾਏ' ਦੇ ਅਖਾਣ ਅਨੁਸਾਰ ਸਾਨੂੰ ਸਭ ਨੂੰ ਇਹ ਗਿਆਨ ਹੋਣਾ ਚਾਹੀਦਾ ਹੈ ਕਿ ਥੋੜੇ ਕੀਤਿਆਂ ਸਾਡੀਆਂ ਸਮੇਂ-ਸਮੇਂ ਦੀਆਂ ਸਰਕਾਰਾਂ ਸਮੇਂ ਦੀ ਰਫਤਾਰ ਅਨੁਸਾਰ ਆਪਣੇ ਸੁਆਰਥ ਤੇ ਲਾਲਚ ਦੇ ਕਾਰਨ ਅਕਸਰ ਇਸ ਪ੍ਰਥਾਇ ਅਣਗਹਿਲੀ ਕਰਦੀਆਂ ਰਹੀਆਂ ਹਨ। ਇਸ ਲਈ ਸਾਨੂੰ ਆਪਣੇ ਆਪ ਨੂੰ ਵੀ ਨਿਰਛਲ ਤੇ ਨਿਸ਼ਕਪਟ ਹੋ ਕੇ ਕੌਮ 'ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਚੰਗੇ ਭਵਿੱਖ ਲਈ ਕੰਮ ਕਰਨਾ ਪਵੇਗਾ।

ਇਸ ਲਈ ਇਸ ਸੰਦਰਭ ਵਿਚ ਪੰਜਾਬੀ ਮਾਂ ਬੋਲੀ ਨੂੰ ਰਾਜ ਭਾਸ਼ਾ ਵਜੋਂ ਇਸ ਦਾ ਬਣਦਾ ਮਾਣ ਸਨਮਾਨ ਦਿਵਾਉਣ ਦੇ ਫਰਜ਼ ਤੋਂ ਮੌਕੇ ਦੀਆਂ ਸਰਕਾਰਾਂ, ਬੁੱਧੀਜੀਵੀਆਂ ਤੇ ਅਫਸਰਸ਼ਾਹੀ ਨੂੰ ਚੇਤੰਨ ਕਰੀਏ। ਪਰ ਇਸ ਦੇ ਨਾਲ ਹੀ ਸਿਰਫ ਤੇ ਸਿਰਫ ਦੋ ਗੱਲਾਂ ਹੀ ਹੋਰ ਕਰਨੀਆਂ ਬਣਦੀਆਂ ਹਨ। ਪਹਿਲੀ ਗੱਲ ਤਾਂ ਇਹ ਕਰਨੀ ਬਣਦੀ ਹੈ ਕਿ ਅਸੀਂ ਸਭ ਤੋਂ ਪਹਿਲਾਂ ਆਪਣੇ ਹੀ ਅੰਦਰ ਪੰਜਾਬੀ ਤੇ ਪੰਜਾਬੀਅਤ ਦਾ ਸਵੈਮਾਣ ਪੁਨਰ ਸੁਰਜੀਤ ਕਰੀਏ ਤੇ ਬੜੇ ਫ਼ਖ਼ਰ ਨਾਲ ਅਜ਼ਾਦ ਕੌਮਾਂ ਵਾਂਗੂੰ ਦੁਨੀਆਂ ਵਿਚ ਵਿਚਰੀਏ।

ਫਿਰ ਦੂਜੀ ਗੱਲ ਇਹ ਕਰਨੀ ਬਣਦੀ ਹੈ ਕਿ ਵੱਡੀਆਂ ਕਾਨਫਰੰਸਾਂ, ਕਨਵੈਂਨਸ਼ਨਾਂ ਤੇ ਵੱਡੀਆਂ ਮੀਟਿੰਗਾਂ ਵਿਚ ਬੇਮਤਲਬ ਦੀ ਬਹਿਸਬਾਜ਼ੀ ਤੇ ਹੋਰ ਅਖੌਤੀ ਵਿਦਵਤਾ ਦੇ ਵਿਖਾਵੇ ਦੀ ਥਾਂ ਨਿਰਣਾਇਕ ਤੇ ਪ੍ਰੈਕਟੀਕਲ ਫੈਸਲੇ ਕਰੀਏ। ਫਿਰ ਇਸ ਤੋਂ ਬਾਅਦ ਰਾਜ ਸੱਤਾ ਵਾਲੀਆਂ ਪਾਰਟੀਆਂ ਨੂੰ ਇਸ ਪ੍ਰਥਾਇ ਕੋਈ ਨਿੱਗਰ ਤੇ ਠੋ ਕਾਰਵਾਈ ਕਰਨ ਲਈ ਮਜਬੂਰ ਕਰੀਏ। ਸਮੁੱਚੀ ਕੌਮ ਤੇ ਖਾਸ ਤੌਰ 'ਤੇ ਵੋਟਰਾਂ ਵਲੋਂ ਆਉਣ ਵਾਲੀਆਂ ਚੋਣਾਂ ਵਿਚ ਇਹ ਗੱਲ ਯਕੀਨੀ ਬਣਵਾਈ ਜਾਵੇ ਕਿ ਰਾਜ ਭਾਗ ਦੀਆਂ ਅਭਿਲਾਸ਼ੀ ਪਾਰਟੀਆਂ ਆਪਣੇ ਚੋਣ ਮਨੋਰਥ ਪੱਤਰਾਂ ਵਿਚ ਪੰਜਾਬ ਦੀ ਖੁਸ਼ਹਾਲੀ ਤੇ ਪੰਜਾਬੀਅਤ ਦੀ ਭਲਾਈ ਵਾਸਤੇ ਸਾਡੀ ਅਮੀਰ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਸਬੰਧੀ ਮਿਤੀਬੱਧ ਏਜੰਡੇ ਸ਼ਾਮਲ ਕਰਨ। ਵੈਸੇ ਪੰਜਾਬੀ ਮਾਂ ਬੋਲੀ ਲਈ ਸਾਡੇ ਵਲੋਂ ਹੁਣ ਤੱਕ ਕੀਤੇ ਖੇਖਣਾਂ ਤੇ ਕਰਣ ਪਲਾਹਾਂ ਤੋਂ ਤਾਂ ਇਹ ਹੀ ਲਗਦਾ ਹੈ ਕਿ ਗਾਲਿਬ ਠੀਕ

ਹੀ ਕਹਿੰਦਾ ਹੈ ਕਿ:-

*ਉਨ ਕੇ ਦੇਖੇ ਸੇ ਜੋ ਆ ਜਾਤੀ ਹੈ ਮੂੰਹ ਪੇ ਰੌਨਕ*
*ਵੁਹ ਸਮਝਤੇ ਹੈਂ ਕਿ ਬੀਮਾਰ ਕਾ ਹਾਲ ਅੱਛਾ ਹੈ*

ਦੋਸਤੋ! ਹੁਣ ਤਾਂ ਇਉਂ ਜਾਪਦਾ ਹੈ ਕਿ ਜਿੰਨਾਂ ਮਰਜ਼ੀ ਜ਼ੋਰ ਲਾ ਲਓ, ਸਾਡੇ ਸਮਾਜ, ਸਭਿਆਚਾਰ ਤੇ ਸਰਕਾਰਾਂ ਵਿਚ ਅੰਗਰੇਜ਼ੀ ਤੋਂ ਕਦੇ ਨਹੀਂ ਖਹਿੜਾ ਛੁੱਟਣਾ ਤੇ ਪੰਜਾਬੀ ਨੂੰ ਕਦੇ ਵੀ ਕਿਸੇ ਨੇ ਨਹੀਂ ਪੁੱਛਣਾ। ਸੋ ਪੰਜਾਬੀ, ਪੰਜਾਬੀਅਤ ਤੇ ਪੰਜਾਬੀ ਸਭਿਆਚਾਰ ਦੇ ਮਸਲੇ ਤੇ ਇਨ੍ਹਾਂ ਦੀ ਪੁਨਰ ਸੁਰਜੀਤੀ ਹੁਣ ਕਿਸਮਤੀ ਲੇਖੇ ਬਣ ਗਏ ਹਨ। ਅਜਿਹੇ ਘੋਰ ਸੰਕਟਾਂ ਵਿਚ ਪੰਜਾਬੀ ਸੋਚ ਮੁਤਾਬਿਕ ਹੀ ਨਹੀਂ, ਸਗੋਂ ਰਾਸ਼ਟਰੀ ਸੋਚ ਮੁਤਾਬਿਕ ਵੀ ਜੇ ਬੰਦੇ ਦੀ ਜ਼ਿੰਦਗੀ ਵਿਚ ਭਿਆਨਕ ਹਾਦਸਾ ਵਾਪਰ ਜਾਵੇ ਜਾਂ ਸਿਰੇ ਦਾ ਸਿਹਤ ਸੰਕਟ ਆ ਜਾਵੇ ਤਾਂ ਸਾਡੀ ਮਾਨਤਾ ਹੈ ਕਿ ਜੇ ਉਸ ਬੰਦੇ ਦੀ ਉਮਰ ਵਿਉ-ਮਾਤਾ ਨੇ ਵੱਧ ਲਿਖੀ ਹੈ ਤਾਂ ਉਸ ਨੂੰ ਸੱਤੇ-ਖੈਰਾਂ ਹਨ ਅਤੇ ਉਸ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਪਰ ਜੇ ਬੰਦੇ ਦੀ ਉਮਰ ਹੀ ਘੱਟ ਲਿਖੀ ਹੈ ਤਾਂ ਭਾਈ ਉਸ ਨੂੰ ਕੋਈ ਬਚਾਅ ਨਹੀਂ ਸਕਦਾ। ਇਸ ਅਨੁਸਾਰ ਹੁਣ ਤਾਂ ਸੱਚ-ਮੁੱਚ ਹੀ ਇਉਂ ਲਗਦਾ ਹੈ ਕਿ ਪੰਜਾਬੀ ਬੋਲੀ ਦਾ ਭਵਿੱਖ ਤਾਂ ਵਧੀ-ਘਟੀ ਦਾ ਲੇਖਾ ਬਣ ਗਿਆ ਹੈ। ਪਰ ਇਸ ਸਭ ਕਾਸੇ ਦੇ ਬਾਵਜੂਦ ਵੀ ਸਾਡੀ ਮਾਂ ਬੋਲੀ ਪੰਜਾਬੀ ਨੇ ਆਪਣੀਆਂ ਬੁਨਿਆਦੀ ਸਿਫ਼ਤਾਂ ਸਦਕਾ ਆਪਣੇ ਪੰਜਾਬੀ ਪੁੱਤਾਂ ਨੂੰ ਚੜ੍ਹਦੀ ਕਲਾ ਦੀ ਗੁੜ੍ਹਤੀ ਦੇਣੀ ਹੈ। ਬੱਸ ਪੰਜਾਬੀਆਂ ਨੂੰ ਆਪਣੀ ਮਾਂ ਬੋਲੀ ਨੂੰ ਅਪਣਾਉਣ ਦੀ ਜ਼ਰੂਰਤ ਹੈ।

## 6

# ਮਹਾਂ ਵਿਕਰਾਲ ਨੈਤਿਕ ਤੇ ਬੌਧਿਕ ਭ੍ਰਿਸ਼ਟਾਚਾਰ

ਅੱਜ ਸਾਡਾ ਦੇਸ਼ ਤੇ ਕੌਮ ਮਾਨਸਿਕ ਤੇ ਨੈਤਿਕ ਭ੍ਰਿਸ਼ਟਾਚਾਰ ਦੇ ਮਹਾਂ-ਵਿਕਰਾਲ ਦੈਂਤ ਦੇ ਦਰਪੇਸ਼ ਹੈ, ਜਿਸ ਵੱਲ ਕਿਸੇ ਬਾਬੇ ਤੇ ਕਿਸੇ ਬਾਲਕੇ ਦਾ ਧਿਆਨ ਹੀ ਨਹੀਂ ਗਿਆ। ਸਾਡੇ ਦੇਸ਼ ਵਿਚ ਫੈਲੇ ਇਸ ਸਰਵਵਿਆਪੀ ਭ੍ਰਿਸ਼ਟਾਚਾਰ ਦਾ ਮੁੱਖ ਕਾਰਨ ਇਹ ਹੈ ਕਿ ਸਾਡੇ ਕੌਮੀ ਆਚਰਣ ਤੇ ਸਾਡੀਆਂ ਨੈਤਿਕ ਕਦਰਾਂ ਕੀਮਤਾਂ ਵਿਚ ਵੱਡਾ ਨਿਘਾਰ ਆ ਗਿਆ ਹੈ। ਸਾਡਾ ਸੁਆਰਥ ਭਰਪੂਰ ਕੌਮੀ ਆਚਰਣ ਤੇ ਸਾਡੀਆਂ ਡਿੱਗ ਰਹੀਆਂ ਨੈਤਿਕ ਕਦਰਾਂ-ਕੀਮਤਾਂ ਮੁਲਕ ਵਿਚ ਫੈਲੀ ਪ੍ਰੇਸ਼ਾਨੀ ਤੇ ਵਿਦਰੋਹੀ ਸੁਰਾਂ ਵਾਸਤੇ ਮੁੱਖ ਤੌਰ 'ਤੇ ਜ਼ਿੰਮੇਵਾਰ ਹਨ।

ਭ੍ਰਿਸ਼ਟਾਚਾਰ ਇਕ ਅਜਿਹੇ ਅਸ਼ਟਭੁਜਾ ਤੇਂਦੂਏ ਵਾਂਗ ਹੈ, ਜਿਸ ਦੇ ਅੱਠੇ ਹੱਥ ਚਾਰੇ ਪਾਸੇ ਸਾਡੀ ਸਦਾਚਾਰਿਕ ਗਿਰਾਵਟ ਦੇ ਰੂਪ ਵਿਚ ਕਾਲੇ ਧਨ, ਜ਼ਖੀਰੇਬਾਜ਼ੀ, ਮੁਨਾਫ਼ਾਖੋਰੀ, ਰਿਸ਼ਵਤਖੋਰੀ, ਚੋਰੀ-ਚਕਾਰੀ, ਮਿਲਾਵਟਖੋਰੀ, ਬਦਦਿਆਨਤੀ ਤੇ ਬੇਈਮਾਨੀ ਬਣਕੇ ਸਾਡੇ ਸਾਰੇ ਸਮਾਜ ਵਿਚ ਫੈਲੇ ਹੋਏ ਹਨ। ਇਸ ਤੇਂਦੂਏ ਰੂਪੀ ਭ੍ਰਿਸ਼ਟਾਚਾਰ ਦੀਆਂ ਜੜ੍ਹਾਂ ਸਾਡੀ ਗੁਲਾਮ ਜ਼ਹਿਨੀਅਤ ਵਿਚ ਲੁਕੀਆਂ ਹੋਈਆਂ ਹਨ। ਦਰ-ਹਕੀਕਤ ਸਿਰੇ ਦੀ ਗੱਲ ਇਹ ਹੈ ਕਿ ਹੁਣ ਸਾਡੇ ਸਮਾਜ ਵਿਚ ਬੌਧਿਕ ਤੇ ਨੈਤਿਕ ਭ੍ਰਿਸ਼ਟਾਚਾਰ ਪੌੜੀ ਦਾ ਅਗਲਾ ਡੰਡਾ ਟੱਪ ਕੇ ਵਿਭਚਾਰ ਦੇ ਕੋਠੇ ਚੜ੍ਹ ਗਿਆ ਹੈ।

ਅਸੀਂ ਅਜ਼ਾਦ ਹੋਣ ਦੇ ਬਾਵਜੂਦ ਵੀ ਆਪਣੀ ਸਦੀਆਂ ਤੋਂ ਚਲੀ ਆ ਰਹੀ ਗੁਲਾਮ ਮਾਨਸਿਕਤਾ ਦੇ ਕਾਰਨ ਦੇਸ਼ ਪਿਆਰ, ਕੌਮੀ ਸਵੈਮਾਣ ਤੇ ਕੌਮੀ ਆਚਰਣ ਤੋਂ ਰਹਿਤ ਊਣੇ-ਬੌਣੇ ਤੇ ਕੋਰੇ-ਸੱਖਣੇ ਹਾਂ। ਇਸ ਲਈ 'ਸੌ ਹੱਥ ਰੱਸਾ ਤੇ ਸਿਰੇ ਉਤੇ ਗੰਢ' ਦੀ ਲਕੋਕਤੀ ਅਨੁਸਾਰ ਸਾਡੇ ਕੌਮੀ ਆਚਰਣ ਵਿਚ ਨਿਘਾਰ ਹੀ ਮੁੱਖ ਤੌਰ 'ਤੇ ਸਾਡੀਆਂ ਧਾਰਮਿਕ, ਨੈਤਿਕ ਤੇ ਸਦਾਚਾਰਿਕ ਕਦਰਾਂ-ਕੀਮਤਾਂ ਵਿਚ ਆਈ ਗਿਰਾਵਟ ਦਾ ਮੂਲ ਕਾਰਨ ਬਣਿਆ ਹੈ। ਮਨੁੱਖੀ ਆਚਰਣ ਤੇ ਸਮਾਜਿਕ ਸਦਾਚਾਰ ਦੀਆਂ ਸੀਮਾਵਾਂ ਬੜੀਆਂ ਵਿਸ਼ਾਲ ਹਨ। ਅਸੀਂ ਪੂਰਬੀ ਸਭਿਅਤਾ ਵਾਲੇ ਆਚਰਣ ਨੂੰ ਬੜੇ ਹੀ ਸੰਕੁਚਿਤ ਨਜ਼ਰੀਏ ਤੋਂ ਦੇਖਦੇ ਹਾਂ ਕਿ ਜਿਹੜਾ ਆਦਮੀ ਕਾਮਵਾਸਨਾ ਵੱਲ ਉਲਾਰ ਹੈ, ਉਹ ਬਦਇਖਲਾਕ ਹੈ।

ਜਦੋਂ ਕਿ ਸੱਚਾਈ ਤਾਂ ਇਹ ਹੈ ਕਿ ਜਿਹੜਾ ਬੰਦਾ ਬਦਦਿਆਨਤੀ, ਬੇਈਮਾਨੀ, ਚੋਰੀ, ਪਰਗਮਨ, ਰਿਸ਼ਵਤਖੋਰੀ, ਸ਼ੋਸ਼ਣ ਜਾਂ ਹੋਰ ਮਾੜੀਆਂ ਪ੍ਰਵਿਰਤੀਆਂ ਦੇ ਕਾਰਨ ਨੈਤਿਕ ਕਦਰਾਂ ਕੀਮਤਾਂ ਦੇ ਕਿਸੇ ਵੀ ਜ਼ਾਵੀਏ ਤੋਂ ਪੂਰਾ ਖਰਾ ਨਹੀਂ ਉਤਰਦਾ ਤਾਂ ਉਸ ਨੂੰ ਚਰਿਤਰਹੀਣ ਕਿਹਾ ਜਾ ਸਕਦਾ ਹੈ। ਸਾਡੇ ਸਮਾਜ ਵਿਚ ਕਰੀਬ **60-70** ਸਾਲ

ਪਹਿਲਾਂ ਸਾਡੀ ਜੀਵਨ-ਸ਼ੈਲੀ ਤੇ ਕਾਰਵਿਹਾਰ ਦਾ ਮੂਲ ਅਧਾਰ ਕੁਝ ਕੁ ਧਾਰਮਿਕ, ਸਦਾਚਾਰਿਕ ਤੇ ਸਮਾਜਿਕ ਰਹੁ-ਰੀਤਾਂ ਹੋਇਆ ਕਰਦੀਆਂ ਸਨ। ਇਹ ਗੱਲ ਭਾਵੇਂ ਅੱਜ ਬੇਹੱਦ ਅਜੀਬ ਲੱਗੇ ਪਰ ਇਹ ਸੱਚ ਹੈ ਕਿ ਉਦੋਂ ਪਿੰਡਾਂ ਵਿਚ ਆਪਸੀ ਦੁਸ਼ਮਣੀਆਂ ਹੋਣ ਦੇ ਬਾਵਜੂਦ ਵੀ ਕਿਸੇ ਵਿਰੋਧੀ ਦੀ ਧੀ-ਭੈਣ ਜਾਂ ਔਰਤ ਜੇ ਕਦੇ ਇਕੱਲੀ-ਇਕੈਹਰੀ ਕਿਸੇ ਵੈਰੀ ਟੋਲੇ ਨੂੰ ਰਾਹ-ਖੇੜੇ ਵੀ ਮਿਲ ਜਾਂਦੀ ਸੀ ਤਾਂ ਉਹ ਉਸ ਨੂੰ ਸਾਰੇ ਪਿੰਡ ਦੀ ਸਾਂਝੀ ਇੱਜ਼ਤ-ਆਬਰੂ ਸਮਝ ਕੇ ਉਸ ਦੀ ਰਾਖੀ ਕਰਦੇ ਸਨ। ਇਹ ਹੀ ਕਾਰਨ ਹੈ ਕਿ ਸਾਡੀ ਇਕ ਲੋਕ ਧਾਰਨਾ ਬਣੀ ਹੋਈ ਹੈ ਕਿ ਚੋਰਾਂ-ਡਾਕੂਆਂ ਦੇ ਹੀ ਤਾਂ ਇਖਲਾਕ ਤੇ ਅਸੂਲ ਹੁੰਦੇ ਹਨ। ਇਸ ਦੇ ਉਲਟ ਸਾਡੇ ਆਮ ਸਮਾਜਿਕ ਚਲਣ ’ਤੇ ਇਕ ਕਟਾਕਸ਼ ਹੈ ਕਿ ਜਿਹੜੇ ਆਪਣੇ ਆਪ ਨੂੰ ਬੜੇ ਦੁੱਧ ਧੋਤੇ ਸਮਝਦੇ ਹਨ, ਉਨ੍ਹਾਂ ਵਿਚ ਚੋਰਾਂ-ਯਾਰਾਂ ਨਾਲੋਂ ਵੱਧ ਖਾਮੀਆਂ ਹੁੰਦੀਆਂ ਹਨ।

ਉਨ੍ਹਾਂ ਸਮਿਆਂ ਵਿਚ ਕਿਸੇ ਮਰਦ ਦੀ ਪਰਖ ਉਸ ਦੀ ਬਹਾਦਰੀ, ਨੇਕ-ਨੀਤੀ ਜਾਂ ਫਿਰ ਉਸ ਦੀ ਮਾਨਸਿਕ ਦਿਆਨਤਦਾਰੀ ਦੇ ਅਧਾਰ ’ਤੇ ਹੁੰਦੀ ਸੀ। ਉਸ ਸਮੇਂ ਜੇ ਕੋਈ ਡਕੈਤ ਹੁੰਦਾ ਸੀ ਤਾਂ ਉਹ ਪੱਕਾ ਡਾਕੂ ਹੀ ਹੁੰਦਾ ਸੀ ਅਤੇ ਜੇ ਕੋਈ ਸਾਧ ਹੁੰਦਾ ਸੀ ਤਾਂ ਉਹ ਸੱਚੀ-ਮੁੱਚੀ ਸੰਤ ਹੀ ਹੁੰਦਾ ਸੀ। ਸਗੋਂ ਹੁਣ ਵਾਂਗੂੰ ‘ਸ਼ਕਲ ਮੋਮਨਾਂ ਤੇ ਕਰਤੂਤ ਕਾਫਰਾਂ’ ਵਾਲੀ ਗੱਲ ਨਹੀਂ ਹੁੰਦੀ ਸੀ। ਉਦੋਂ ਉਸ ਸਮੇਂ ਅਨੁਸਾਰ ਬੰਦੇ ਦੀ ਸ਼ਖਸੀਅਤ ਨੂੰ ਮਾਪਣ ਦੇ ਮਿਆਰ ਤੇ ਮਾਪਦੰਡ ਵੀ ਵਖਰੇ ਹੀ ਹੁੰਦੇ ਸਨ। ਮੇਰੇ ਦਾਦਾ ਜੀ ਕਿਹਾ ਕਰਦੇ ਸਨ ਕਿ ਉਹ ਬੰਦਾ ਹੀ ਕੀ ਹੈ, ਜਿਸ ਦੇ ਚਾਰ ਮਿਤਰ ਤੇ ਅੱਠ ਦੁਸ਼ਮਣ ਨਾ ਹੋਣ। ਇਸ ਦਾ ਭਾਵ ਇਹ ਸੀ ਕਿ ਬੰਦੇ ਦੇ ਦੁਸ਼ਮਣ ਉਸ ਦਾ ਵਿਰੋਧ ਤੇ ਅਲੋਚਨਾ ਕਰਕੇ ਉਸ ਦੀ ਸ਼ਖਸੀਅਤ ਨੂੰ ਨਿਖਾਰਦੇ ਹਨ। ਸਾਡੀ ਇਕ ਲੋਕਧਾਰਾ ਹੈ ਕਿ ‘ਸੁਹੱਪਣ ਉਹ ਜਿਸ ਨੂੰ ਸੌਂਕਣ ਵੀ ਸਲਾਹੇ’। ਇਸ ਪ੍ਰਸੰਗ ਵਿਚ ਮੇਰੀ ਵੀ ਇਕ ਨਿੱਜੀ ਧਾਰਨਾ ਹੈ ਕਿ ਕਿਸੇ ਵੀ ਬੰਦੇ ਨੂੰ ਉਸ ਦੇ ਮਿਤੱਰ-ਸਨੇਹੀ ਤਾਂ ਸਲਾਹੁੰਦੇ ਹੀ ਹਨ; ਪਰ ਜੇ ਕਿਸੇ ਬੰਦੇ ਦਾ ਸਹੀ ਮੁਲਾਂਕਣ ਕਰਨਾ ਹੋਵੇ ਤਾਂ ਉਹ ਸ਼ਖਸੀਅਤ ਹੀ ਕਾਬਿਲੇ ਤਾਰੀਫ਼ ਹੁੰਦੀ ਹੈ; ਜਿਸ ਨੂੰ ਉਸ ਦੇ ਚਾਰ ਦੁਸ਼ਮਣ ਵੀ ਕਹਿਣ ਕਿ ਬੰਦਾ ਵਾਕਿਆ ਹੀ ਚੰਗਾ ਹੈ।

ਬਹਿਰਹਾਲ ਸਾਡੇ ਵਿਚ ਕੌਮੀ ਪੱਧਰ ’ਤੇ ਸਾਡੀ ਆਚਰਣਿਕ ਗਿਰਾਵਟ ਦੇ ਕਾਰਨ ਸਮੁੱਚੇ ਦੇਸ਼ ਨੂੰ ਸਮਾਜਿਕ, ਰਾਜਨੀਤਿਕ ਤੇ ਆਰਥਿਕ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਪਰ ਇਹ ਵੀ ਸੱਚਾਈ ਹੈ ਕਿ ਅਜ਼ਾਦੀ ਤੋਂ ਬਾਅਦ ਸਾਡੇ ਇਸ ਸਾਰੇ ਭ੍ਰਿਸ਼ਟਾਚਾਰੀ ਕਥਾਨਿਕ ਦੀ ਕੈਨਵਸ ਅਸੀਂ ਆਪ ਹੀ ਚਿਤਰੀ ਤੇ ਉਕਰੀ ਹੈ। ਸੋ ਇਸ ਲਈ ਹੁਣ ਸਾਡੀ ਕੌਮ ਦੀ ਹੋਣੀ ਦੇ ਅਸੀਂ ਖੁਦ ਹੀ ਚਿਤੇਰੇ ਹਾਂ। ਪਰ ਅਫਸੋਸਜਨਕ ਗੱਲ ਇਹ ਹੈ ਕਿ ‘ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ’ ਦੇ ਕੁਦਰਤੀ

ਨੇਮ ਅਨੁਸਾਰ ਹੁਣ ਅਵਾਮ ਨੂੰ ਖਾਸ ਤੌਰ 'ਤੇ ਭ੍ਰਿਸ਼ਟਾਚਾਰ ਸਬੰਧੀ ਦਰਪੇਸ਼ ਮਾਮਲਿਆਂ-ਮਸਲਿਆਂ ਦੇ ਅਸੀਂ ਖੁਦ ਹੀ ਜ਼ਿੰਮੇਵਾਰ ਹਾਂ।

ਇਸ ਸੰਦਰਭ ਵਿਚ ਇਹ ਵਾਹਿਗੁਰੂ ਦੀ ਕਰੋਪੀ ਹੀ ਸਮਝੀਏ ਕਿ ਅਜੇ ਵੀ ਹਿੰਦੋਸਤਾਨ ਵਿਚ ਮਾਨਸਿਕ ਬਦਦਿਆਨਤੀ, ਨੈਤਿਕ ਗਿਰਾਵਟ, ਮਿਲਾਵਟ ਤੇ ਮੁਨਾਫ਼ਾਖੋਰੀ ਵਰਗੇ ਮਹਾਂ-ਭ੍ਰਿਸ਼ਟਾਚਾਰਾਂ ਨੂੰ ਕਾਲੇ ਧਨ ਤੇ ਰੁਪਏ-ਪੈਸੇ ਦੇ ਭ੍ਰਿਸ਼ਟਾਚਾਰ ਤੋਂ ਘੱਟ ਘਾਤਕ ਸਮਝਿਆ ਜਾ ਰਿਹਾ ਹੈ। ਜਦੋਂ ਕਿ ਸੱਚਾਈ ਇਹ ਹੈ ਕਿ ਮਾਨਸਿਕ ਬਦਦਿਆਨਤੀ ਤੇ ਆਚਰਣ ਦੀਆਂ ਕਮਜ਼ੋਰੀਆਂ ਹਰ ਕਿਸਮ ਦੇ ਭ੍ਰਿਸ਼ਟਾਚਾਰ ਨੂੰ ਜਨਮ ਦਿੰਦੀਆਂ ਹਨ। ਫਿਰ ਇਹ ਵੀ ਸੋਚਣ ਸਮਝਣ ਵਾਲੀ ਗੱਲ ਹੈ ਕਿ ਪੈਸੇ-ਟਕੇ ਦੇ ਭ੍ਰਿਸ਼ਟਾਚਾਰ ਨਾਲ ਬੰਦਾ ਛੇਤੀ ਨਹੀਂ ਮਰਦਾ। ਪਰ ਨਿਰਸੰਦੇਹ ਪੈਸੇ-ਧੇਲੇ ਦੀ ਜ਼ਖ਼ੀਰੇ ਬਾਜ਼ੀ ਤੇ ਮੁਨਾਫ਼ਾਖੋਰੀ ਨਾਲ ਭ੍ਰਿਸ਼ਟਾਚਾਰ ਦੀ ਧੀ ਮਹਿੰਗਾਈ ਦਾ ਜਨਮ ਹੁੰਦਾ ਹੈ। ਬੇਸ਼ੱਕ ਮਹਿੰਗਾਈ ਹੁਣ ਸਾਡੇ ਘਰ ਦੀ ਨੂੰਹ-ਧੀ ਵਾਂਗ ਹੀ ਬਣ ਚੁਕੀ ਹੈ ਅਤੇ ਇਸ ਨਾਲ ਹੁਣ ਅਸੀਂ ਔਖੇ-ਸੌਖੇ ਵਸੇਬਾ ਕਰਨਾ ਵੀ ਸਿੱਖ ਲਿਆ ਹੈ। ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਜਿਵੇਂ ਇਕ ਵੱਡੇ ਸਮੁੰਦਰੀ ਜਹਾਜ਼ ਨੂੰ ਇਕ ਛੋਟੀ ਜਿਹੀ ਮੋਰੀ ਡੁਬੋ ਸਕਦੀ ਹੈ, ਬਿਲਕੁਲ ਉਸ ਤਰ੍ਹਾਂ ਹੀ ਸਾਡੀਆਂ ਇਹ ਆਰਥਿਕ, ਸਮਾਜਿਕ ਤੇ ਰਾਜਨੀਤਿਕ ਵਹਿਵਤਾਂ ਇਕ ਦਿਨ ਦੇਸ਼ ਦਾ ਬੇੜਾ ਡੋਬਣਗੀਆਂ।

ਭ੍ਰਿਸ਼ਟਾਚਾਰ ਦੀ ਸਭ ਤੋਂ ਘਾਤਕ ਸਮਾਜਿਕ ਤੇ ਆਰਥਿਕ ਅਲਾਮਤ ਮਿਲਾਵਟਖੋਰੀ ਹੈ, ਜਿਸ ਦੇ ਕਾਰਨ ਮਨੁੱਖ ਦਾ ਜੀਵਨ ਅਧਾਰ ਕੋਈ ਵੀ ਖੁਰਾਕ ਖਾਸ ਤੌਰ 'ਤੇ ਦੁੱਧ ਤੇ ਦੁੱਧ ਦੀਆਂ ਬਣੀਆਂ ਵਸਤਾਂ, ਆਟਾ-ਦਾਲਾਂ ਤੇ ਫਲ-ਸਬਜ਼ੀਆਂ ਸਾਰੀਆਂ ਹੀ ਜ਼ਹਿਰੀਲੀ ਮਿਲਾਵਟ ਦੀ ਮਾਰ ਦਾ ਸ਼ਿਕਾਰ ਹਨ। ਸਾਨੂੰ ਸਭ ਨੂੰ ਪਤਾ ਹੈ ਕਿ ਮੱਝਾਂ ਨੂੰ ਜ਼ਹਿਰੀਲੀਆਂ ਦਵਾਈਆਂ ਦੇ ਟੀਕੇ ਲਾਏ ਜਾਂਦੇ ਹਨ। ਇਸ ਤਰ੍ਹਾਂ ਹੀ ਕੱਦੂ-ਤੋਰੀਆਂ ਦੀਆਂ ਵੇਲਾਂ ਨੂੰ ਕੈਮੀਕਲ ਦੇ ਟੀਕੇ ਲਾਏ ਜਾਂਦੇ ਹਨ। ਅੰਬ-ਅੰਗੂਰ ਤੇ ਫਲ-ਫਰੂਟ ਤਾਂ 'ਮਾਈ ਮਹਿੰਗਾਈ' ਦੇ ਸਦਕਾ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੋ ਗਏ ਹਨ। ਸਗੋਂ ਗਰੀਬ ਦਾ ਸ਼ੌਕੀਆ ਖਾਜਾ ਤਰਬੂਜ਼ ਵੀ ਹੁਣ ਟੀਕਾਕਰਨ ਦੇ ਕਾਰਨ ਬੰਬਾਂ ਵਾਂਗ ਸਰੇ-ਬਜ਼ਾਰ 'ਮਿਲਾਵਟਖੋਰੀ ਦੇ ਧਮਾਕੇ' ਦੇ ਰੂਪ ਵਿਚ ਸਾਡੇ ਸਾਹਮਣੇ ਫਟ ਰਿਹਾ ਹੈ।

ਸੋਚ ਕੇ ਵੇਖੀਏ ਤਾਂ ਖਾਣ-ਪੀਣ ਦੀ ਇਕ ਵੀ ਵਸਤ ਮਿਲਾਵਟ ਤੋਂ ਬਿਨਾਂ ਨਹੀਂ ਹੈ। ਸਗੋਂ ਹਰ ਇਕ ਬੰਦੇ ਦੇ ਮਨ ਵਿਚ ਇਕ ਸੁਆਲ ਹੈ ਕਿ ਹੁਣ ਖਾਈਏ ਤਾਂ ਕੀ ਖਾਈਏ? ਮੇਰੇ ਖਿਆਲ ਵਿਚ ਮਿਲਾਵਟੀ ਅਲਮ-ਗਲਮ ਖਾਣ ਨਾਲੋਂ ਆਮ ਬੰਦੇ ਦਾ ਵੱਧ ਨੁਕਸਾਨ ਮਿਲਾਵਟਖੋਰੀ ਦੇ ਸਹਿਮ ਤੇ ਡਰ ਤੋਂ ਉਪਜੀ ਚਿੰਤਾ ਕਰ ਰਹੀ ਹੈ। ਪਰ ਕਿਸੇ ਵੀ ਸਰਕਾਰ ਜਾਂ ਸੰਸਥਾ ਦਾ ਦੇਸ਼ ਵਿਆਪੀ ਮਿਲਾਵਟ ਤੇ ਬਣਾਵਟ ਦੇ ਇਸ ਮਾਰੂ ਰੋਗ ਵੱਲ ਧਿਆਨ ਨਹੀਂ ਹੈ।

ਪਿਛਲੇ ਦੋ ਕੁ ਦਹਾਕਿਆਂ ਤੋਂ ਸਾਡੇ ਸਮਾਜ ਵਿਚ ਆਪਣਿਆਂ ਵਲੋਂ ਹੀ ਆਰਥਿਕ ਸ਼ੋਸ਼ਣ ਦੇ ਦੋ ਰੂਪ ਹਵਾਲਾ ਕਾਰੋਬਾਰ ਤੇ ਕਬੂਤਰਬਾਜ਼ੀ ਪ੍ਰਤੱਖ ਪ੍ਰਗਟ ਹੋਏ ਹਨ। ਕਰੋੜਾਂ ਹਿੰਦੋਸਤਾਨੀਆਂ ਤੇ ਖਾਸ ਕਰਕੇ ਪੰਜਾਬੀ ਲੋਕਾਂ ਦੀ ਮਿਹਨਤ ਤੇ ਪਸੀਨੇ ਦੀ ਕਮਾਈ ਨੂੰ ਸ਼ੋਸ਼ਣ ਦੀਆਂ ਵਧੀਆ ਤਿਜੋਰੀਆਂ ਵਿਚ ਬੰਦ ਕਰਕੇ ਸਵਿਟਜ਼ਰਲੈਂਡ ਤੇ ਹੋਰ ਮੁਲਕਾਂ ਦੇ ਬੈਂਕਾਂ ਵਿਚ ਕਾਲੇ ਧਨ ਦੇ ਰੂਪ ਵਿਚ ਹਵਾਲਾ ਕਾਰੋਬਾਰ ਰਾਹੀਂ ਰੱਖਿਆ ਜਾ ਰਿਹਾ ਹੈ। ਦੁਖਾਂਤ ਇਹ ਹੈ ਕਿ ਇਸ ਕਾਲੇ ਧਨ ਦੇ ਤਾਜਰ ਹੁਣ ਗੋਗਲੂਆਂ ਤੋਂ ਮਿੱਟੀ ਝਾੜਨ ਵਾਂਗ ਅਤੇ ਲੋਕਾਂ ਸਾਹਮਣੇ ਮਗਰਮੱਛ ਦੇ ਅੱਥਰੂ ਵਹਾਅ ਰਹੇ ਹਨ ਕਿ ਕਾਲੇ ਧਨ ਨਾਲ ਹੀ ਮੁਲਕ ਦਾ ਕਈ ਸਾਲ ਵਾਸਤੇ ਬਜਟ ਚੱਲ ਸਕਦਾ ਹੈ। ਇਸ ਲਈ ਕਾਲਾ ਧਨ ਦੇਸ਼ ਵਿਚ ਲਿਆਉਣਾ ਬਹੁਤ ਜ਼ਰੂਰੀ ਹੈ, ਪਰ ਦੁਨੀਆਂ ਜਾਣਦੀ ਵੀ ਹੈ ਤੇ ਸਮਝਦੀ ਵੀ ਹੈ ਕਿ ਇਹ ਲੋਕ ਆਪਣੇ ਆਪ ਲਈ ਲੋਕਪਾਲ ਬਿੱਲ ਵਰਗੇ ਪਿੰਜਰੇ ਕਿਉਂ ਬਣਾਉਣਗੇ ਕਿ ਜਿਸ ਵਿਚ ਇਹ ਆਪ ਹੀ ਫਸਦੇ ਹੋਣ।

ਇਸ ਤਰ੍ਹਾਂ ਹੀ ਕਰੋੜਾਂ ਨੌਜਵਾਨਾਂ ਤੇ ਖਾਸ ਤੌਰ 'ਤੇ ਪੜ੍ਹੇ ਲਿਖੇ ਨੌਜਵਾਨਾਂ ਦੀ ਬੇਕਾਰੀ ਤੇ ਬੇਰੁਜ਼ਗਾਰੀ ਦਾ ਫਾਇਦਾ ਉਠਾ ਕੇ ਸਾਡੇ ਹੀ ਸਮਾਜ ਦੇ ਮਾੜੇ ਲੋਕ ਤੇ ਮਾੜੇ ਅਨਸਰ ਕਬੂਤਰਬਾਜ਼ੀ ਦੇ ਕਾਰੋਬਾਰ ਨਾਲ ਪ੍ਰਫੁੱਲਤ ਹੋ ਰਹੇ ਹਨ। ਉਨ੍ਹਾਂ ਵਲੋਂ ਵਿਦੇਸ਼ਾਂ ਵਿਚ ਭੇਜੇ ਗਏ ਨੌਜਵਾਨ ਜਾਂ ਤਾਂ ਰਾਹ ਵਿਚ ਹੀ ਸਮੁੰਦਰਾਂ ਵਿਚ ਮਰ-ਖੱਪ ਜਾਂਦੇ ਹਨ ਤੇ ਜਾਂ ਫਿਰ ਵਿਦੇਸ਼ਾਂ ਵਿਚ ਉਥੋਂ ਦੀ ਧੂੜ ਮਿੱਟੀ ਛਾਣਦੇ ਹੀ ਮਰ ਜਾਂਦੇ ਹਨ। ਪਰ ਨੌਜਵਾਨਾਂ ਨਾਲ ਅਜਿਹਾ ਕਬੂਤਰਬਾਜ਼ੀ ਦੁਆਰਾ ਦੇਹ ਵਪਾਰ ਕਰਨ ਵਾਲਿਆਂ ਨੂੰ ਕੋਈ ਸਰਕਾਰ ਤੇ ਕੋਈ ਦਰਬਾਰ ਨਹੀਂ ਪੁੱਛਦਾ। ਇਸ ਪੱਖੋਂ ਪੰਜਾਬ ਵਿਚ ਜਵਾਨੀ ਰੁਲ ਰਹੀ ਹੈ, ਪਰ ਉਨ੍ਹਾਂ ਨੂੰ ਸਮਾਜ ਤੇ ਸਰਕਾਰਾਂ ਵਲੋਂ ਕੋਈ ਓਟ-ਆਸਰਾ ਨਹੀਂ ਮਿਲ ਰਿਹਾ। ਮਗਰਮੱਛਾਂ ਵਾਂਗ ਹੰਝੂ ਵਹਾਉਣ ਤੋਂ ਬਿਨਾਂ ਸਰਕਾਰਾਂ ਵਲੋਂ ਨੌਜਵਾਨਾਂ ਦੇ ਭਵਿੱਖ ਲਈ ਕੋਈ ਸੰਜੀਦਾ ਤੇ ਠੋਸ ਉੱਦਮ-ਉਪਰਾਲਾ ਨਹੀਂ ਕੀਤਾ ਜਾ ਰਿਹਾ।

ਸਾਡੇ ਦੇਸ਼ ਵਿਚ ਇਸ ਤੋਂ ਵੀ ਕਿਤੇ ਵੱਧ ਇਕ ਹੋਰ ਮਹਾਂ-ਵਿਕਰਾਲ ਭ੍ਰਿਸ਼ਟਾਚਾਰ ਸਾਡੇ ਕੌਮੀ ਆਚਰਣ ਵਿਚ ਨਿਘਾਰ ਅਤੇ ਸਾਡੀਆਂ ਨੈਤਿਕ ਕਦਰਾਂ ਕੀਮਤਾਂ ਵਿਚ ਗਿਰਾਵਟ ਦੇ ਰੂਪ ਵਿਚ ਸਾਡੇ ਸਾਹਮਣੇ ਤਾਂਡਵ ਨਾਚ ਨੱਚ ਰਿਹਾ ਹੈ। ਸਾਡੇ ਵਿਚ ਕੌਮੀ ਪੱਧਰ 'ਤੇ ਸਦਾਚਾਰ ਤੇ ਆਚਰਣ ਦੀਆਂ ਕਮਜ਼ੋਰੀਆਂ ਦਾ ਪ੍ਰਤੱਖ ਜਲਵਾ ਭਰੂਣ ਹੱਤਿਆ, ਯੌਨ ਸ਼ੋਸ਼ਣ, ਬਲਾਤਕਾਰ ਤੇ ਕਤਲੋਗਾਰਤ ਦੇ ਰੂਪ ਵਿਚ ਦਿਨ-ਦੀਵੀਂ ਪ੍ਰਗਟ ਹੋ ਰਿਹਾ ਹੈ। ਇਸ ਪੱਖੋਂ ਹੋਰ ਵੀ ਅਫਸੋਸਜਨਕ ਗੱਲ ਇਹ ਹੈ ਕਿ ਅਸੀਂ 'ਸ਼ਕਲ ਮੋਮਨਾਂ ਤੇ ਕਰਤੂਤ ਕਾਫਿਰਾਂ' ਦੀ ਸ਼੍ਰੇਣੀ ਵਿਚ ਆਉਂਦੇ ਹਾਂ ਕਿਉਂ ਕਿ ਅਸੀਂ ਟਾਹਰਾਂ ਤਾਂ ਆਪਣੀ 'ਮਹਾਨ ਪੂਰਬੀ ਸਭਿਅਤਾ ਤੇ ਸੰਸਕ੍ਰਿਤੀ' ਦੀਆਂ ਮਾਰਦੇ ਹਾਂ, ਪਰ ਆਚਰਣ ਦੇ ਪੱਖੋਂ ਸਾਡੀ ਕਰਤੂਤ ਜਾਂਗਲੀ ਤੇ ਅਸਭਿਅਕ ਸਭਿਆਤਾਵਾਂ ਵਰਗੀ ਹੈ।

ਇਸ ਤੋਂ ਬਿਨਾਂ ਹੋਰ ਵੀ ਚਿੰਤਾਮਣੀ ਦੀ ਗੱਲ ਇਹ ਹੈ ਕਿ ਅਸੀਂ ਕਹਿੰਦੇ ਕੁੱਝ ਹਾਂ, ਪਰ ਕਰਦੇ ਕੁੱਝ ਹੋਰ ਹੀ ਹਾਂ। ਇਸ ਤਰ੍ਹਾਂ ਸਾਡੀ ਕਹਿਣੀ-ਕਥਨੀ ਤੇ ਸਾਡੀ ਕਰਨੀ-ਭਰਨੀ ਵਿਚ ਬਹੁਤ ਵੱਡਾ ਅੰਤਰ ਹੈ। ਇਹ ਹੀ ਕਾਰਨ ਹੈ ਕਿ ਸਾਡੇ ਸਮੁੱਚੇ ਸਮਾਜਿਕ ਵਰਤਾਰੇ ਦਾ ਸਰੂਪ 'ਬਗਲ ਮੇ ਛੁਰੀ, ਮੂੰਹ ਮੇ ਰਾਮ-ਰਾਮ' ਦੀ ਲੋਕ ਸਿਆਣਪ ਮੁਤਾਬਿਕ ਹੀ ਬਣ ਚੁਕਾ ਹੈ। ਅਸੀਂ ਆਪਣੇ ਇਨ੍ਹਾਂ ਦੋਹਰੇ ਮਾਪਦੰਡਾਂ ਦੇ ਕਾਰਨ ਆਪ ਵੀ ਬਹੁਰੂਪੀਏ ਹੋ ਗਏ ਹਾਂ। ਸਾਡੇ ਮੂੰਹ-ਮੁਹਾਂਦਰੇ ਵੀ ਬਦਲ ਗਏ ਹਨ। ਗੱਲ ਕੀ ਸਾਡੇ ਮੂੰਹਾਂ ਦੀ ਥਾਂ 'ਤੇ ਹੁਣ ਮਖੌਟੇ ਨਜ਼ਰ ਆਉਂਦੇ ਹਨ। ਇਸ ਪ੍ਰਥਾਇ ਸ਼ਾਇਰ 'ਅਸ਼ਰ ਗੌਰੀ' ਦਾ ਕਹਿਣਾ ਹੈ ਕਿ:-

*ਵੁਹ ਰਾਮ ਕੌਨ ਸੇ ਚਿਹਰੋਂ ਕੀ ਤਹਿ ਮੇਂ ਬੈਠਾ ਹੈ*
*ਹਰ ਇਕ ਸ਼ਖ਼ਸ ਤੋ ਰਾਵਣ ਦਿਖਾਈ ਦੇਤਾ ਹੈ*

ਫਿਰ ਉਹ ਕਹਿੰਦਾ ਹੈ ਕਿ:-

*ਏਕ ਚਿਹਰਾ ਹੋ ਤੋ ਪੜ੍ਹ ਸਕਤਾ ਹੂੰ*
*ਹਰ ਕੋਈ ਅਖਬਾਰ ਲਗਾ ਹੈ ਮੁਝ ਕੋ*

ਇਸ ਪ੍ਰਸੰਗ ਵਿਚ ਔਰਤ ਸਮਾਜ ਵਾਸਤੇ ਮੁੱਢ-ਕਦੀਮ ਤੋਂ ਹੀ ਪੁਰਸ਼ ਸਮਾਜ ਨੇ ਦੋਹਰੇ ਮਾਪਦੰਡ ਅਪਣਾਏ ਹੋਏ ਹਨ। ਇਕ ਪਾਸੇ ਮਰਦ ਸਮਾਜ ਔਰਤ ਨੂੰ ਜਣਨੀ ਤੇ ਅਰਧਾਂਗਨੀ ਕਹਿੰਦਾ ਹੈ ਤੇ ਦੂਜੇ ਪਾਸੇ ਇਸ ਨੂੰ ਬਜ਼ਾਰੂ ਚੀਜ਼ ਸਮਝ ਕੇ ਆਪਣੀ ਹਵਸ ਤੇ ਮੰਨੋਰੰਜਨ ਦਾ ਸਾਧਨ ਸਮਝਦਾ ਹੈ। ਇਹ ਹੀ ਕਾਰਨ ਹੈ ਕਿ ਬੰਦਾਜ਼ਾਤ ਵਲੋਂ ਔਰਤਾਂ ਦਾ ਹਰ ਰੋਜ਼ ਯੌਨ ਸ਼ੋਸ਼ਣ, ਬਲਾਤਕਾਰ ਤੇ ਕਤਲ ਹੋ ਰਹੇ ਹਨ। ਪਰ ਇਸ ਦੇ ਨਾਲ ਹੀ ਅੱਜ ਪ੍ਰਿੰਟ ਮੀਡੀਆ ਤੋਂ ਲੈ ਕੇ ਟੈਲੀਵੀਜ਼ਨਾਂ ਤੱਕ ਇਹ ਖ਼ਬਰ-ਸਮਾਚਾਰ 'ਧਮਾਕਾਖੇਜ਼ ਤੇ ਸਨਸਨੀ' ਖ਼ਬਰਸਾਰ ਦੇ ਰੂਪ ਵਿਚ ਅਖਬਾਰਾਂ ਤੇ ਨਿਊਜ਼ ਚੈਨਲਾਂ ਦਾ ਸ਼ਿੰਗਾਰ ਬਣ ਰਹੇ ਹਨ। ਅਸੀਂ ਖ਼ੁਦ ਹੀ ਇਕ ਦਿਨ ਔਰਤ ਦੀ ਆਬਰੂ ਨੂੰ ਤਾਰ-ਤਾਰ ਕਰਦੇ ਹਾਂ ਤੇ ਫਿਰ ਸਿੱਤਮਜ਼ਰੀਫੀ ਇਹ ਹੈ ਕਿ ਅਸੀਂ ਆਪਣੇ ਅਜਿਹੇ ਚਲਣ 'ਤੇ ਕੋਈ ਸ਼ਰਮ ਮਹਿਸੂਸ ਕਰਨ ਦੀ ਬਜਾਏ ਅਜਿਹੇ ਕੋਝੇ ਵਰਤਾਰੇ ਨੂੰ ਆਪਣਾ ਮੰਨੋਰੰਜਨ ਸਮਝਦੇ ਹਾਂ। ਫਿਰ ਸਾਡਾ ਇਹ 'ਚਿੜੀਆਂ ਦੀ ਮੌਤ ਤੇ ਗਵਾਰਾਂ ਦਾ ਹਾਸਾ' ਜਿਹਾ ਚੱਲਣ ਸਮਾਜ ਦਾ ਘਟੀਆ ਜਿਹਾ ਮੰਨੋਰੰਜਨ ਬਣ ਕੇ ਅੱਜ ਮੀਡੀਆ ਦੀ ਵੱਡੀ ਕਮਾਈ ਦਾ ਸਾਧਨ ਬਣ ਚੁਕਾ ਹੈ।

ਇਸ ਸੰਦਰਭ ਵਿਚ ਮੇਰੀ ਸਮਝ ਅਨੁਸਾਰ ਅੱਜ ਕੱਲ ਦੇਸ਼ ਵਿਚ ਜੇ ਕੋਈ ਸਭ ਤੋਂ ਵੱਧ ਅਨੈਤਿਕ ਕੰਮ ਹੋ ਰਿਹਾ ਹੈ ਤਾਂ ਉਹ ਸਾਡੇ ਔਰਤ ਸਮਾਜ ਦੀ ਬੇਕਦਰੀ ਹੈ। ਜੋ ਕਿ ਭਰੂਣ ਹੱਤਿਆ ਤੋਂ ਲੈ ਕੇ ਔਰਤ ਦੇ ਸਾਰੇ ਜੀਵਨ ਕਾਲ ਵਿਚ ਦ੍ਰਿਸ਼ਟਮਾਨ ਰਹਿੰਦੀ ਹੈ। ਅਸੀਂ ਔਰਤ ਨੂੰ ਜਗਤ ਜਨਨੀ, 'ਜਿਤੁ ਜੰਮਹਿ ਰਾਜਾਨ' ਤੇ ਪਤਾ ਨਹੀਂ

ਹੋਰ ਕੀ-ਕੀ ਉਪਾਧੀਆਂ ਤੇ ਵਿਸ਼ੇਸ਼ਣ-ਵਿਸ਼ੇਸ਼ ਨਾਲ ਸੰਬੋਧਿਤ ਹੁੰਦੇ ਹਾਂ। ਪਰ ਸਾਡੇ ਘਰਾਂ ਵਿਚ ਔਰਤਾਂ ਦੀ ਹਾਲਤ 'ਬਾਹਰ ਭਜਨੋ ਸਚਿਆਰੀ ਤੇ ਘਰ ਛਿੱਤਰਾਂ ਦੀ ਮਾਰੀ' ਵਰਗੇ ਲੋਕ ਅਖਾਣ ਸਦੀਆਂ ਤੋਂ ਔਰਤਜ਼ਾਤ ਦੀ ਦੁਰਦਸ਼ਾ ਬਿਆਨ ਕਰ ਰਹੇ ਹਨ।

ਔਰਤ ਸਾਡਾ ਘਰ ਬੰਨ੍ਹਦੀ ਹੈ ਤੇ ਸਾਰੀ ਉਮਰ ਸਾਡਾ ਘਰ ਚਲਾਉਂਦੀ ਹੈ, ਪਰ ਵਿਆਹ-ਸ਼ਾਦੀਆਂ ਦੇ ਮੌਕੇ 'ਤੇ ਜਦੋਂ ਉਸ ਦੀ ਕਦਰ ਦਾ ਵੇਲਾ ਆਉਂਦਾ ਹੈ ਤਾਂ ਭੂਆ-ਨਣਦ ਦੇ ਮਸਲਿਆਂ ਵਿਚ ਉਸ ਦੀ ਬੇਹੁਰਮਤੀ ਕੀਤੀ ਜਾਂਦੀ ਹੈ। ਇਸ ਲਈ ਔਰਤ ਬਾਰੇ 'ਅੱਗੇ-ਪਿੱਛੇ ਚੰਗੀ ਤੇ ਦਿਨ-ਤਿਉਹਾਰ ਮੰਦੀ' ਕਿਹਾ ਗਿਆ ਹੈ। ਮਨੁੱਖ ਦੀ ਮੁੱਢ ਤੋਂ ਹੀ ਇਹ ਇਕ ਨੈਤਿਕ ਕਮਜ਼ੋਰੀ ਰਹੀ ਹੈ ਕਿ ਇਹ ਜਿਸ ਤੋਂ ਵੀ ਫੈਜ਼ਯਾਬ ਹੁੰਦਾ ਹੈ ਭਾਵ ਫਾਇਦਾ ਲੈਂਦਾ ਹੈ ਉਸ ਵਾਸਤੇ ਇਹ ਅਕਸਰ ਸ਼ੁਕਰਗੁਜ਼ਾਰ ਤੇ ਕ੍ਰਿਤਗ ਹੋਣ ਦੀ ਥਾਂ ਨਾ-ਸ਼ੁਕਰਾ ਤੇ ਅਕ੍ਰਿਤਘਣ ਬਣਦਾ ਹੈ। ਇਹ ਅਫਸੋਸ ਦੀ ਗੱਲ ਹੈ ਕਿ ਅੱਜ ਦੇ ਸਮੇਂ ਬੰਦਾ ਅਕਸਰ ਹੀ ਕਿਸੇ ਉਪਕਾਰੀ ਲਈ ਅਹਿਸਾਨਮੰਦ ਹੋਣ ਦੀ ਥਾਂ ਅਹਿਸਾਨ ਫਰਾਮੋਸ਼ ਸਾਬਿਤ ਹੁੰਦਾ ਹੈ।

ਇਸ ਸੰਦਰਭ ਵਿਚ ਆਦਮੀ ਸ੍ਰਿਸ਼ਟੀ ਦੀ ਸਭ ਤੋਂ ਜੂਨ ਵਿਚ ਆਉਣ ਤੋਂ ਬਾਅਦ ਵੀ ਜਾਨਵਰਾਂ ਨਾਲੋਂ ਵੀ ਬੱਦਤਰ ਹੁੰਦਾ ਹੈ। ਰਾਜ ਕਪੂਰ ਦੀ ਫਿਲਮ 'ਮੇਰਾ ਨਾਮ ਜੋਕਰ' ਦੇ ਇਕ ਗੀਤ ਦੇ ਬੋਲਾਂ ਅਨੁਸਾਰ ਆਦਮੀ ਨਾਲੋਂ ਜਾਨਵਰ ਕਿਤੇ ਵੱਧ ਵਫਾਦਾਰ ਹੁੰਦਾ ਹੈ। ਉਸ ਦਾ ਕਹਿਣਾ ਹੈ ਕਿ ਜਾਨਵਰ ਮਾਲਕ ਦੇ ਦਰ ਤੋਂ ਛਿੱਤਰ ਵੀ ਖਾਂਦਾ ਹੈ, ਪਰ ਉਸ ਦਾ ਵਫ਼ਾਦਾਰ ਰਹਿੰਦਾ ਹੈ। ਪਰ ਇਸ ਦੇ ਉਲਟ ਆਦਮੀ "ਮਾਲ ਜਿਸ ਕਾ ਖਾਤਾ ਹੈ, ਪਿਆਰ ਜਿਸ ਸੇ ਪਾਤਾ ਹੈ, ਗੀਤ ਜਿਸ ਕੇ ਗਾਤਾ ਹੈ, ਉਸ ਕੇ ਸੀਨੇਂ ਮੇਂ ਘੋਂਪਤਾ ਕਟਾਰ ਹੈ"। ਇਸ ਪ੍ਰਥਾਇ ਬਾਬਾ ਬੁੱਲ੍ਹੇ ਸ਼ਾਹ ਨੇ ਤਾਂ ਹੋਰ ਵੀ ਪ੍ਰਤੱਖ ਸ਼ਬਦਾਂ ਵਿਚ ਕਿਹਾ ਹੈ ਕਿ:-

*ਰਾਤੀਂ ਜਾਗੇਂ ਕਰੇਂ ਇਬਾਦਤ, ਰਾਤੀਂ ਜਾਗਣ ਕੁੱਤੇ। ਤੈਥੋਂ ਉੱਤੇ*
*ਭੌਂਕਣੋਂ ਬੰਦ ਮੂਲ ਨਾ ਹੁੰਦੇ, ਜਾ ਰੂੜੀ ਤੇ ਸੁੱਤੇ। ਤੈਥੋਂ ਉੱਤੇ*
*ਖ਼ਸਮ ਆਪਣੇ ਦਾ ਦਰ ਨਾ ਛੱਡਦੇ, ਭਾਵੇਂ ਵੱਜਣ ਜੁੱਤੇ। ਤੈਥੋਂ ਉੱਤੇ*
*ਬੁੱਲ੍ਹੇ ਸ਼ਾਹ ਕੋਈ ਰਖ਼ਤ ਵਿਹਾਜ ਲੈ, ਨਹੀਂ ਤਾਂ ਬਾਜ਼ੀ ਲੈ ਗਏ ਕੁੱਤੇ। ਤੈਥੋਂ ਉੱਤੇ*

ਮਨੁੱਖੀ ਫ਼ਿਤਰਤ ਦਾ ਇਕ ਖਾਸਾ ਇਹ ਵੀ ਹੈ ਕਿ ਆਦਮੀ ਨੂੰ ਸਾਤਵਿਕ ਬਿਰਤੀ ਨਾਲੋਂ ਉਸ ਦੀ ਤਾਮਸਿਕ ਬਿਰਤੀ ਜ਼ਿਆਦਾ ਲੁਭਾਉਂਦੀ ਹੈ। ਇਸ ਕਰਕੇ ਬੰਦੇ ਨੂੰ ਮਾੜੀ ਚੀਜ਼ ਵਿਚੋਂ ਜ਼ਿਆਦਾ ਸੁਆਦ ਆਉਂਦਾ ਹੈ ਤੇ ਅਕਸਰ ਹੀ ਗ਼ਲਤ ਕੰਮ ਨਾਲ ਉਹ ਆਪਣੀ ਤ੍ਰਿਪਤੀ ਤੇ ਸੰਤੁਸ਼ਟੀ ਮਹਿਸੂਸ ਕਰਦਾ ਹੈ। ਮੁੱਕਦੀ ਗੱਲ ਇਹ ਹੈ ਕਿ ਮਨੁੱਖ ਜਨਮਜਾਤ ਤੋਂ ਹੀ ਅਤ੍ਰਿਪਤ ਆਤਮਾ ਹੈ, ਜਿਸ ਕਰਕੇ ਇਹ ਮੁਕਤੀ ਦੀ ਭਾਲ ਵਿਚ ਰਹਿੰਦਾ ਹੈ। ਪਰ ਇਹ ਵੀ ਕੁਦਰਤ ਦੀ ਵਿਡੰਬਣਾ ਹੈ ਕਿ ਇਨਸਾਨ ਮੁਕਤੀ

ਮਾਰਗ ਦੀਆਂ ਤਪ-ਤਿਆਗ ਤੇ ਪਰਸੁਆਰਥ ਵਰਗੀਆਂ ਖਸਲਤਾਂ ਨੂੰ ਛਿੱਕੇ ਟੰਗ ਕੇ ਐਸ਼ਪ੍ਰਸਤੀ ਤੇ ਨਿੱਜ ਸੁਆਰਥ ਦੇ ਲੜ ਲੱਗਾ ਰਹਿੰਦਾ ਹੈ। ਇਸ ਵਾਸਤੇ ਹੀ ਇਨਸਾਨੀ ਜਾਮੇ ਵਿਚ ਅਸੀਂ ਸਾਰੇ ਹੀ 'ਦੇਪੋ ਜੀ ਬਣਨ ਦੀ ਬਜਾਏ ਲੇਪੋ ਜੀ ਹੀ ਬਣੇ ਰਹਿੰਦੇ ਹਾਂ'। ਇਸ ਦਾ ਸਪਸ਼ਟ ਭਾਵ ਇਹ ਹੈ ਕਿ ਅਸੀਂ ਸਾਰੀ ਜ਼ਿੰਦਗੀ ਪਰਸੁਆਰਥ ਦੀ ਥਾਂ ਨਿੱਜ ਸੁਆਰਥ ਨੂੰ ਹੀ ਆਪਣੇ ਜੀਵਨ ਦਾ ਮੁੱਖ ਅਧਾਰ ਬਣਾਈ ਰੱਖਦੇ ਹਾਂ।

ਮਿਸਾਲ ਵਜੋਂ ਭਾਵੇਂ ਸ਼ਰਾਬਨੋਸ਼ੀ, ਦੇਹ ਵਪਾਰ ਜਾਂ ਫੇਰ ਕੋਈ ਹੋਰ ਭਰੂਣ ਹੱਤਿਆ ਵਰਗਾ ਮਹਾਂ-ਮਾੜਾ ਸਮਾਜਿਕ ਕੁਕਰਮ ਹੀ ਹੋਵੇ, ਬੱਸ ਬੰਦਾ ਉਸ ਨੂੰ ਖੋਟੀ ਤੋਂ ਖੋਟੀ ਦਲੀਲ ਦੇ ਕੇ ਵੀ ਆਪਣੇ-ਆਪ ਨੂੰ ਠੀਕ ਸਿੱਧ ਕਰਨ ਦਾ ਦੁਰਾਚਾਰ ਕਰਦਾ ਹੈ। ਸਾਡੀ ਇਸ ਫ਼ਿਤਰਤੀ ਕਮਜ਼ੋਰੀ ਦਾ ਤਫ਼ਸਰਾ ਜਨਾਬ ਮਿਰਜ਼ਾ ਗਾਲਿਬ ਦਾ ਸ਼ਿਅਰ ਬਹੁਤ ਹੀ ਢੁੱਕਵੇਂ ਰੂਪ ਵਿਚ ਕਰਦਾ ਹੈ।

*ਗਾਲਿਬ ਛੁਟੀ ਸ਼ਰਾਬ, ਪਰ ਅਬ ਭੀ ਕਭੀ-ਕਭੀ*
*ਪੀਤਾ ਹੂੰ ਰੋਜ਼ੇ-ਅਬਰੋ-ਸ਼ਬੇ ਮਹਤਾਬ ਮੇਂ*

ਇਸ ਦਾ ਭਾਵ ਹੈ ਕਿ ਸਿਰਫ ਮੈਂ ਉਸ ਦਿਨ ਹੀ ਪੀਂਦਾ ਹਾਂ ਕਿ ਜਿਸ ਦਿਨ ਅਸਮਾਨ ਬੱਦਲਾਂ ਨਾਲ ਢਕਿਆ ਹੋਵੇ ਜਾਂ ਫਿਰ ਬੱਦਲਾਂ ਤੋਂ ਬਗੈਰ ਹੋਵੇ। ਇਹ ਤਾਂ ਉਹ ਗੱਲ ਹੋਈ ਕਿ ਸ਼ਰਾਬ ਦੇ ਪਿਅੱਕੜ ਖੁਸ਼ੀ ਤੇ ਗ਼ਮੀ ਬੱਸ ਦੋ ਹੀ ਮੌਕਿਆਂ 'ਤੇ ਸ਼ਰਾਬ ਪੀਂਦੇ ਹਨ। ਜ਼ਾਹਿਰ ਹੈ ਕਿ ਜੇ ਬੰਦਾ ਗਮਗੀਨ ਨਹੀਂ ਤਾਂ ਉਹ ਖੁਸ਼ ਹੈ। ਇਸ ਵਾਸਤੇ ਸ਼ਰਾਬੀ ਬੰਦਾ ਹਰ ਹਾਲਤ ਵਿਚ ਸ਼ਰਾਬ ਪੀਣ ਦਾ ਬਹਾਨਾ ਲੱਭ ਲੈਂਦਾ ਹੈ।

ਇਸ ਤਰ੍ਹਾਂ ਹੀ ਬੜੇ ਸਮਿਆਂ ਤੋਂ ਹੀ ਕੁੜੀਆਂ ਮਾਰਨ ਦੇ ਕੋਝੇ ਪ੍ਰਚੱਲਣ ਦੇ ਸੰਦਰਭ ਵਿਚ ਬਿਲਕੁੱਲ ਇਉਂ ਹੀ ਪੁਰਖ ਪ੍ਰਧਾਨ ਸਮਾਜ ਨੇ ਨਾਦਰਸ਼ਾਹ ਤੇ ਅਬਦਾਲੀ ਵਰਗਿਆਂ ਹੋਰ ਜਾਬਰ ਧਾੜਵੀਆਂ ਤੇ ਨਾਬਰ ਸਕਤਿਆਂ ਵਲੋਂ ਔਰਤਾਂ ਦੀ ਇੱਜ਼ਤ-ਆਬਰੂ ਲੁੱਟਣ ਵਰਗੀਆਂ ਧੱਕੇਸ਼ਾਹੀਆਂ ਦੇ ਡਰੋਂ ਕੁੜੀਆਂ ਮਾਰਨ ਦੀ ਕੋਝੀ ਪ੍ਰਵਿਰਤੀ ਨੂੰ ਠੀਕ ਸਾਬਤ ਕੀਤਾ ਹੈ। ਹੁਣ ਤਕ ਵੀ ਮਾੜੇ ਬੰਦਿਆਂ ਨੇ ਭਰੂਣ ਹੱਤਿਆ ਤੋਂ ਲੈ ਕੇ ਕੁੜੀਆਂ ਨੂੰ ਮਾਰਨ ਜਿਹੀ ਮਾੜੀ ਸਮਾਜਿਕ ਰੀਤੀ ਨੂੰ ਅਕਸਰ ਹੀ ਗਲਤ ਦਲੀਲੀ ਨਾਲ ਠੀਕ ਠਹਿਰਾਇਆ ਹੈ ਅਤੇ ਇਸ ਤਰ੍ਹਾਂ ਆਪਣੇ ਆਪ ਨੂੰ ਆਪਣੀ ਭੈੜੀ ਕਰਤੂਤ ਤੋਂ ਬਰੀ-ਉਲ-ਜ਼ਿਮਾ ਕੀਤਾ ਹੈ।

ਮੇਰੀ ਜਾਚੇ ਉਦੋਂ ਵੀ ਮਨੁੱਖ ਨੂੰ ਇਸ ਨਾਲੋਂ ਵੀ ਵੱਧ ਕੁੜੀਆਂ ਮਾਰਨ ਦੀ ਲੋੜ ਇਸ ਲਈ ਮਹਿਸੂਸ ਹੁੰਦੀ ਸੀ ਕਿ ਕੁੜੀ ਦੇ ਪਿਤਾ ਹੋਣ ਦੇ ਨਾਤੇ ਉਸ ਦੀ 'ਹਉਮੈ ਦਾ ਟੌਰਾ' ਸਮਾਜ ਵਿਚ ਨੀਵਾਂ ਹੁੰਦਾ ਹੈ। ਉਦੋਂ ਜੰਮਦੀਆਂ ਕੁੜੀਆਂ ਨੂੰ ਮੂੰਹ ਵਿਚ ਪੂਣੀ ਤੇ ਗੁੜ੍ਹ ਦੇ ਕੇ ਧਰਤੀ ਵਿਚ ਦੱਬ ਕੇ ਮਾਰ ਦਿੱਤਾ ਜਾਂਦਾ ਸੀ ਤੇ ਨਾਲ ਹੀ ਸੁਨੇਹੇ ਰੂਪੀ ਇਹ ਰੁੱਕਾ ਰੱਬ ਨੂੰ ਭੇਜਿਆ ਜਾਂਦਾ ਸੀ ਕਿ 'ਗੁੜ ਖਾਵੀਂ, ਪੂਣੀ ਕੱਤੀਂ ਫਿਰ ਆਪ ਨਾ ਆਵੀਂ,

ਵੀਰੇ ਨੂੰ ਘੱਤੀਂ।

ਸੋ ਸਾਡੀ ਅਜਿਹੀ ਮਾਨਸਿਕਤਾ ਉਦੋਂ ਤੋਂ ਹੁਣ ਤੱਕ ਬਣੀ ਹੋਈ ਹੈ। ਹੁਣ ਧਾੜਵੀਆਂ ਦਾ ਦੌਰੇ-ਦੌਰਾਂ ਨਹੀਂ ਹੈ ਤਾਂ ਅਸੀਂ ਹੁਣ ਵੀ ਕੁੜੀਆਂ ਨੂੰ ਭਰੂਣ ਹੱਤਿਆ ਦੇ ਰੂਪ ਵਿਚ ਮਹਿੰਗੇ ਵਿਆਹਾਂ ਤੇ ਦਾਜ ਦਾ ਬਹਾਨਾ ਬਣਾਕੇ ਮਾਰ ਮੁਕਾਉਣਾ ਸ਼ੁਰੂ ਕੀਤਾ ਹੋਇਆ ਹੈ। ਪਰ ਇਸ ਸਾਰੀ ਹੌਲਨਾਕ ਭਰੂਣ ਹੱਤਿਆ ਵਿਥਿਆ ਦਾ ਨਿਚੋੜ ਇਹ ਹੈ ਕਿ ਪੁਰਖ ਪ੍ਰਧਾਨ ਸਮਾਜ ਵਿਚ ਬੰਦੇ ਦੀ ਹੈਂਕੜ ਜ਼ਨਾਨੀ 'ਤੇ ਹਮੇਸ਼ਾਂ ਹੀ ਹਾਵੀ ਰਹੀ ਹੈ। ਇਸ ਵਾਸਤੇ ਆਦਮੀ ਨੇ ਔਰਤ ਨੂੰ ਜਨਮ ਤੋਂ ਹੀ ਧੀ-ਭੈਣ ਦੇ ਰੂਪ ਵਿਚ ਦਿਲੋਂ-ਮਨੋਂ ਸਵੀਕਾਰ ਨਹੀਂ ਕੀਤਾ। ਜੇ ਆਦਮੀ ਘਰੋਂ ਬਾਹਰ ਕੋਈ ਖੇਹ-ਖਰਾਬੀ ਕਰਨ ਲਈ ਪੈਰ ਬਾਹਰ ਕੱਢੇ ਤਾਂ ਉਹ ਚੋਬਰ ਤੇ ਨਹਾਤਾ ਘੋੜਾ ਹੈ, ਪਰ ਬਿਲਕੁਲ ਇਸ ਹੀ ਸੂਰਤ ਵਿਚ ਜੇ ਕੁੜੀ ਕਿਸੇ ਪ੍ਰੇਮ-ਪ੍ਰੀਤ ਦੀ ਭਾਵਨਾ ਹੇਠ ਘਰੋਂ ਬਾਹਰ ਨਿਕਲੇ ਤਾਂ ਉਹ ਧਰਤੀ ਤੇ ਮੌਤ ਅਤੇ ਪ੍ਰਲੋਕ ਵਿਚ ਨਰਕਾਂ ਦੀ ਭਾਗੀ ਕਹਾਉਂਦੀ ਹੈ।

ਇਸ ਤਰ੍ਹਾਂ ਦੀ ਜਾਂਗਲੀ ਜ਼ਹਿਨੀਅਤ ਵਾਲੇ ਬੰਦਿਆਂ ਨੇ ਔਰਤ ਦੇ ਮਾਂ ਰੂਪ ਵਿਚੋਂ ਜਨਮ ਲੈ ਕੇ ਤੇ ਉਸ ਦੀ ਪਾਲਣਾ ਸਦਕਾ ਬੇਸ਼ੱਕ ਜੀਵਨ ਗ੍ਰਹਿਣ ਤਾਂ ਕੀਤਾ ਹੈ, ਪਰ ਬੰਦੇ ਨੇ ਅਕਸਰ ਹੀ ਔਰਤ ਨੂੰ ਅਖੀਰ ਵਿਚ ਦੁਰਕਾਰਿਆ ਹੈ। ਅਸੀਂ ਸਾਰੇ ਹੀ ਜਾਣਦੇ ਹਾਂ ਕਿ ਔਰਤ ਨੇ ਮਰਦ ਨੂੰ ਜਨਮ ਦਿੱਤਾ ਹੈ, ਪਰ ਅਖੀਰ ਮਰਦਾਂ ਨੇ ਕੁੱਲ ਸਾਰਾ ਚੰਗਾ-ਮਾੜਾ ਮਿਲਾਕੇ ਔਰਤਜ਼ਾਤ ਦੀ ਬੇਕਦਰੀ ਤੇ ਬੇਇੱਜ਼ਤੀ ਕਰਕੇ ਉਨ੍ਹਾਂ ਨੂੰ ਇਕ ਤਰ੍ਹਾਂ ਨਾਲ ਸਮਾਜਿਕ ਜੀਵਨ ਵਿਚ ਦੇਹ ਵਪਾਰ ਵਰਗੀ ਮੰਡੀ ਵੱਲ ਹੀ ਧਕਿਆ ਹੈ। ਫਿਰ ਇਸ ਤਰ੍ਹਾਂ ਜਿਹੇ ਹੀ ਅਕਸਰ ਗ਼ਰੀਬਾਂ ਦੀ ਗ਼ਰੀਬੀ ਉਨ੍ਹਾਂ ਦੇ ਆੜ੍ਹੇ ਆਈ ਹੈ। ਜਿਸ ਕਰਕੇ ਕਿਸੇ ਗ਼ਰੀਬ ਦੀ ਮਜਬੂਰੀ ਦਾ ਫ਼ਾਇਦਾ ਉਠਾ ਕੇ ਉਸ ਦੀ ਧੀ ਨੂੰ ਵਿਆਹ ਦੇ ਨਾਮ 'ਤੇ ਧੱਬਾਨੁਮਾ ਕਰੇਵਾ ਮਾਤਰ ਰਸਮ ਨਾਲ ਔਰਤਾਂ ਦੀ ਖਰੀਦੋ-ਫ਼ਰੋਖਤ ਦੇ ਬਜ਼ਾਰ ਵਿਚ ਧਕੇਲ ਦਿੱਤਾ ਜਾਂਦਾ ਹੈ। ਸਾਹਿਰ ਲੁਧਿਆਣਵੀ ਔਰਤ ਦੇ ਜਨਮ ਦੇ ਸਾਰੇ ਦੁੱਖ-ਸੰਤਾਪ ਨੂੰ ਬੜੇ ਢੁੱਕਵੇਂ ਸ਼ਬਦਾਂ ਵਿਚ ਬਿਆਨ ਕਰਦਾ ਹੈ ਕਿ:-

*ਜਬ ਜੀ ਚਾਹਾ ਮਸਲਾ ਕੁਚਲਾ,ਜਬ ਜੀ ਚਾਹਾ ਦੁਤਕਾਰ ਦੀਆ*
*ਯੇ ਬੇਇਜ਼ਤ ਚੀਜ਼ ਹੈ ਜੋ , ਬੰਟ ਜਾਤੀ ਹੈ ਇਜ਼ਤਦਾਰੋਂ ਮੇਂ*

ਸ਼ਾਇਰ ਦਾ ਇਹ ਖਿਆਲ ਸਾਡੇ ਭੈੜੇ ਸਮਾਜਿਕ ਜੀਵਨ ਤੇ ਸਾਡੇ ਮਾੜੇ ਆਚਰਣ ਦੀ ਬਿਲਕੁਲ ਸਹੀ ਤੇ ਸਪਸ਼ਟ ਤਰਜਮਾਨੀ ਹੈ। ਔਰਤਜ਼ਾਤ ਦੀ ਬੇਕਦਰੀ ਤੇ ਕਿਰਕੀ ਦੀ ਮੂੰਹ ਬੋਲਦੀ ਤਸਵੀਰ ਹੁਣ ਪੰਜਾਬ ਵਿਚ ਪਿੰਡ-ਪਿੰਡ ਤੇ ਨਗਰ-ਨਗਰ ਵਿਚ ਆ ਰਹੀ ਹੈ। ਪੰਜਾਬ ਤੇ ਹਰਿਆਣਾ ਵਿਚ ਜੋ ਭਰੂਣ ਹੱਤਿਆ ਵਰਗੀ ਮਾੜੀ ਕਰਤੂਤ ਚਿਰਾਂ ਤੋਂ ਚਲੀ ਆ ਰਹੀ ਹੈ, ਹੁਣ ਉਸ ਦੇ ਮਾੜੇ ਨਤੀਜੇ ਸਾਡੇ ਸਾਹਮਣੇ ਆ ਰਹੇ ਹਨ। ਹੁਣ ਇਨ੍ਹਾਂ ਸੂਬਿਆਂ ਵਿਚ ਮਰਦਾਂ ਦੇ ਮੁਕਾਬਲੇ ਔਰਤਾਂ ਦੀ ਭਾਰੀ ਕਮੀ ਦੇ ਕਾਰਨ ਬਾਹਰਲੇ

ਪ੍ਰਦੇਸ਼ਾਂ ਤੋਂ ਜ਼ਨਾਨੀ ਤਾਂ 35 ਹਜ਼ਾਰ ਵਿਚ ਮਿਲ ਜਾਂਦੀ ਹੈ। ਪਰ ਚੰਗੀ ਮੱਝ 70 ਹਜ਼ਾਰ ਵਿਚ ਵੀ ਨਹੀ ਮਿਲਦੀ। ਕੀ ਇਹ ਦੇਹ ਵਪਾਰ ਦਾ ਹੀ ਨਵਾਂ ਤੇ ਘਿਨਾਉਣਾ ਰੂਪ ਨਹੀਂ ਹੈ ਕਿ ਜਿਥੇ ਔਰਤ ਦੀ ਔਕਾਤ ਇਕ ਜਾਨਵਰ ਜਿੰਨੀ ਵੀ ਨਹੀਂ ਹੈ। ਫਿਰ ਜੇ ਔਰਤ ਕਿਤੇ ਭੁਲੀ-ਭਟਕੀ ਆਪਣੀਆਂ ਭਾਵਨਾਵਾਂ ਦੇ ਤਹਿਤ ਕੋਈ ਪ੍ਰੇਮ-ਵਿਆਹ ਕਰਾ ਹੀ ਲੈਂਦੀ ਹੈ ਤਾਂ ਸਾਰਾ ਸਮਾਜ 'ਔਨਰ ਕਿਲਿੰਗ' ਭਾਵ ਅਣਖ ਲਈ ਉਸ ਨੂੰ ਕਤਲ ਕਰਨ 'ਤੇ ਉਤਾਰੂ ਹੋ ਜਾਂਦਾ ਹੈ। ਫਿਰ ਕਦੇ ਔਰਤ ਨੂੰ ਭਰੀ ਸੱਥ-ਚੌਪਾਲ ਵਿਚ ਫਾਹੇ ਟੰਗਿਆ ਜਾਂਦਾ ਹੈ ਜਾਂ ਫਿਰ ਪ੍ਰੇਮੀ ਜੋੜਿਆਂ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਜਾਂਦਾ ਹੈ।

ਬੰਦਾ ਆਪਣੀ ਜ਼ੋਰੂ, ਧੀ ਜਾਂ ਭੈਣ ਦੀ ਇਜ਼ਤ ਆਬਰੂ ਬਾਰੇ ਤਾਂ ਨਿਹਾਇਤ ਹੀ ਚਿੰਤਤ ਤੇ ਫਿਕਰਮੰਦ ਰਹਿੰਦਾ ਹੈ। ਪਰ ਜਦੋਂ ਉਹ ਆਪ ਦੇਹ-ਵਪਾਰ ਦੀਆਂ ਦਹਿਲੀਜਾਂ ਟੱਪਦਾ ਹੈ ਤੇ ਵੇਸਵਾਵਾਂ ਦੇ ਕੋਠਿਆਂ 'ਤੇ ਚੜ੍ਹਦਾ ਹੈ ਤਾਂ ਉਹ ਕਿਉਂ ਭੁੱਲ ਜਾਂਦਾ ਹੈ ਕਿ ਉਹ ਵੀ ਕਿਸੇ ਦੀ ਧੀ-ਭੈਣ ਜਾਂ ਪਰ-ਨਾਰੀ ਨਾਲ ਜਬਰ-ਜਿਨਾਹ ਕਰ ਰਿਹਾ ਹੈ। ਬੱਸ ਮੁੱਕਦੀ ਗੱਲ ਇਹ ਹੈ ਕਿ ਮਨੁੱਖੀ ਸਮਾਜ ਵਿਚ ਮੁੱਢ-ਕਦੀਮੀ ਜੰਗਲ ਰਾਜ ਤੋਂ ਲੈ ਕੇ ਹੁਣ ਤੱਕ ਦੀ ਕਥਿਤ ਅਤਿ ਸਭਿਅਕ ਸੁਸਾਇਟੀ ਦੇ ਚਲਣ ਵਿਚ ਮਨੁੱਖੀ ਹਉਮੈ ਤੇ ਹੈਂਕੜ ਹੀ ਔਰਤ ਸਮਾਜ 'ਤੇ ਹਾਵੀ ਰਹੀ ਹੈ। ਕਿਸੇ ਹੋਰ ਨੂੰ ਸਾਲਾ ਤੇ ਸਹੁਰਾ ਬਣਾਉਣਾ ਅਤੇ ਆਪਣੇ-ਆਪ ਨੂੰ ਭਣਵੱਈਆ ਤੇ ਜਵਾਈ ਸਮਝਣਾ ਤਾਂ ਬੰਦੇ ਦਾ ਜਮਾਂਦਰੂ ਤੇ ਜਾਇਜ਼ ਹੱਕ-ਹਲਾਲ ਹੈ, ਪਰ ਕਿਸੇ ਦੂਜੇ ਬੰਦੇ ਦਾ ਸਾਲਾ ਤੇ ਸਹੁਰਾ ਬਣਨਾ ਤੇ ਕਿਸੇ ਹੋਰ ਨੂੰ ਭਣਵੱਈਆ ਜਾਂ ਸਹੁਰਾ ਸਦਵਾਉਣ ਦਾ ਹੱਕ ਦੇਣਾ ਸਾਡੇ ਲਈ ਹਮੇਸ਼ਾਂ ਹੀ ਬੜਾ ਔਖਾ ਤੇ ਹਰਾਮ ਵਰਗਾ ਅਮਲ ਰਿਹਾ ਹੈ।

ਅਫਸੋਸ ਹੈ ਕਿ ਸਾਡੇ ਸਮਾਜ ਦੀ ਇਹ ਘਟੀਆ ਸੋਚ ਤੇ ਇਹ ਹੀ ਨਿਮਨ ਵਿਚਾਰ ਬੀਤੇ ਕੱਲ੍ਹ ਵੀ ਸੀ ਤੇ ਅੱਜ ਵੀ ਹੈ ਅਤੇ ਖ਼ਦਸ਼ਾ ਹੈ ਕਿ ਆਉਣ ਵਾਲੇ ਕੱਲ੍ਹ ਨੂੰ ਵੀ ਇਹ ਕੁਝ ਹੀ ਹੋਵੇਗਾ। ਮਨੁੱਖ ਦੀ ਜਣਨੀ ਔਰਤਜ਼ਾਤ 'ਤੇ ਮਾਨਸਿਕ ਯਾਤਨਾਂ, ਯੌਨ ਸ਼ੋਸ਼ਣ ਤੇ ਬਲਾਤਕਾਰੀ ਜ਼ੁਲਮ ਅਤੀਤ ਵਿਚ ਹੀ ਬਹੁਤ ਹੋ ਚੁਕੇ ਹਨ। ਰੱਬ ਖ਼ੈਰ ਕਰੇ! ਅੱਗੇ ਹੁਣ ਭਵਿੱਖ ਵਿਚ ਹੀ ਅਜਿਹਾ ਕੁਝ ਬੇਪ੍ਰਤੀਤਾ ਤੇ ਮਾੜਾ ਕਰਮ ਸਮਾਜ ਵਿਚ ਹੋਰ ਨਾ ਹੋਵੇ।

ਓ ਮੇਰਿਆ ਰੱਬਾ, ਕਦੇ ਤਾਂ ਤੂੰ ਆਪਣੀ ਹੀ ਇਸ ਅਤਿ ਦੀ ਖ਼ੂਬਸੂਰਤ ਰਚਨਾ 'ਔਰਤਜ਼ਾਤ' ਨੂੰ ਆਪਣੀ ਵੇਦਨਾ ਕਹਿਣ ਲਈ ਇੰਨਾ ਕੁ ਹੌਸਲਾ ਹੀ ਬਖਸ਼ ਦੇਹ ਕਿ ਉਹ ਕਹਿ ਸਕੇ ਕਿ 'ਇਥੋਂ ਤੱਕ ਹੀ ਬਹੁਤ ਸਿਤਮ ਹੋ ਚੁਕਾ ਹੈ ਤੇ ਹੁਣ ਇਸ ਤੋਂ ਅੱਗੇ ਅਜਿਹਾ ਕੁੱਝ ਹੋਰ ਅਨਾਬ-ਸ਼ਨਾਬ ਬਰਦਾਸ਼ਤ ਨਹੀਂ ਹੋਵੇਗਾ'।

ਰੱਬ ਜੀ! ਕਿਤੇ ਤਾਂ ਜ਼ਨਾਨੀ-ਜ਼ਾਤ ਨੂੰ ਬਲ ਬਖ਼ਸ਼ ਕਿ ਉਹ ਆਪਣੀ ਜ਼ੁਬਾਨ ਤੋਂ ਕਹਿ ਸਕੇ ਕਿ ਉਸ ਨੇ ਮਰਦ ਸਮਾਜ ਦੀਆਂ ਵਧੀਕੀਆਂ ਨੂੰ ਬਹੁਤ ਸਹਿਣ ਕਰ ਲਿਆ

ਹੈ ਅਤੇ ਹੁਣ ਉਸ ਦੀ ਬਰਦਾਸ਼ਤ ਦੀ ਹੱਦ ਖਤਮ ਹੋ ਚੁਕੀ ਹੈ। ਇਸ ਲਈ ਇਸ ਤੋਂ ਬਾਅਦ ਹੁਣ ਔਰਤ 'ਤੇ ਜਿਸਮਾਨੀ ਅੱਤਿਆਚਾਰ ਤਾਂ ਇਕ ਪਾਸੇ ਰਹੇ, ਸਗੋਂ ਉਸ ਉਪਰ ਇਮੋਸ਼ਨਲ ਭਾਵ ਮਾਨਸਿਕ ਅੱਤਿਆਚਾਰ ਕਰਨ ਤੋਂ ਵੀ ਪਹਿਲਾਂ ਮਰਦਜ਼ਾਤ ਆਪਣੀ ਪੱਤ ਤੇ ਪੱਗ ਦੀ ਆਪ ਹੀ ਫ਼ਿਕਰ ਕਰੇ। ਇਸ ਲਈ ਪੰਜਾਬੀ ਸ਼ਾਇਰ ਪੀਲੂ ਦੇ ਸੁਖਨ 'ਲੱਥੀ ਹੱਥ ਨਾ ਆਉਂਦੀ ਦਾਨਿਸ਼ਮੰਦਾਂ ਦੀ ਪੱਤ' ਜਿਹੀ ਸੋਹਣ-ਸਿਆਣਪ ਤੋਂ ਕੋਈ ਚੰਗਾ ਸਬਕ ਲੈ ਕੇ ਮਰਦ ਸਮਾਜ ਨੂੰ ਅਕਲਮੰਦੀ ਨਾਲ ਹੁਣ ਚੱਲਣ ਦੀ ਲੋੜ ਹੈ।

ਇਥੇ ਜ਼ਿਕਰਯੋਗ ਹੈ ਕਿ ਮਰਦ ਸਮਾਜ ਦਾ ਭਰੂਣ ਹੱਤਿਆ ਬਾਰੇ ਇਹ ਕਹਿਣਾ ਹੈ ਕਿ ਇਹ ਤਾਂ ਮਰਦਾਂ ਲਈ ਗੁਨਾਹ-ਬੇਲੱਜ਼ਤ ਹੈ। ਇਸ ਦਾ ਮਤਲਬ ਇਹ ਹੈ ਕਿ ਇਸ ਜੁਰਮ ਵਿਚ ਉਨ੍ਹਾਂ ਨਾਲੋਂ ਵਧ ਕਸੂਰ ਤਾਂ ਖੁਦ ਇਸਤਰੀ ਜਾਤੀ ਵਲੋਂ ਹੀ ਹੁੰਦਾ ਹੈ, ਪਰ ਇਸ ਗੁਨਾਹ ਵਿਚ ਉਨ੍ਹਾਂ ਦਾ ਨਾਮ ਸ਼ਾਮਿਲ ਕਰ ਲਿਆ ਜਾਂਦਾ ਹੈ। ਭਰੂਣ ਹੱਤਿਆ ਵਿਚ ਤਾਂ ਔਰਤ ਹੀ ਔਰਤ ਦੀ ਸੱਸ, ਨਣਦ, ਲੇਡੀ ਡਾਕਟਰ, ਦਾਈ ਤੇ ਨਰਸ ਦੇ ਰੂਪ ਵਿਚ ਸ਼ਰੀਕ ਤੇ ਦੁਸ਼ਮਣ ਬਣਦੀ ਹੈ।

ਬੇਸ਼ੱਕ ਇਹ ਦਲੀਲਬਾਜ਼ੀ ਲਈ ਤਾਂ ਠੀਕ ਜਾਪਦਾ ਹੈ, ਪਰ ਕਿਸੇ ਘਰ-ਪਰਿਵਾਰ ਦੇ ਆਦਮੀ ਇਸ ਗੁਨਾਹ ਦੇ ਕਰਤਾ ਨਾ ਸਹੀ ਪਰ ਨਿਰਸੰਦੇਹ ਉਹ ਇਸ ਸਬੰਧੀ ਸਲਾਹ-ਮਸ਼ਵਰੇ, ਹੱਲਾਸ਼ੇਰੀ ਤੇ ਸਬੰਧਤ ਡਾਕਟਰਾਂ-ਦਾਈਆਂ ਦੀ ਮੁੱਠੀ ਗਰਮ ਕਰਨ ਵਰਗੇ ਕੁਕਰਮਾਂ ਦੇ ਪੂਰਨ ਤੌਰ 'ਤੇ ਭਾਗੀ ਹੁੰਦੇ ਹਨ। ਮਰਦ ਸਮਾਜ ਵਲੋਂ ਭਰੂਣ ਹੱਤਿਆ ਕਰਨ ਲਈ ਮੋਟੀ ਰਿਸ਼ਵਤ ਦੇ ਰੂਪ ਵਿਚ ਸਰਕਾਰੀ ਤੇ ਗੈਰਸਰਕਾਰੀ ਮਹਿਕਮਿਆਂ ਦੇ ਕਰਮਚਾਰੀਆਂ ਨੂੰ ਜੋ ਚਾਂਦੀ ਦੀ ਜੁੱਤੀ ਮਾਰੀ ਜਾਂਦੀ ਹੈ, ਉਸ ਦੇ ਅਸਰ ਤਹਿਤ ਹੀ ਪੂਰਨ ਤੌਰ 'ਤੇ ਨਿਰਦੋਸ਼ ਇਕ ਅਤਿ ਮਾਸੂਮ ਤੇ ਅਤਿ ਕੋਮਲ ਇਕ ਰੱਬ ਦੇ ਜੀਅ ਨੂੰ ਸਾਰੇ ਸਕੇ-ਸਬੰਧੀ ਬਸ ਸਮਾਜਿਕ ਖਲਨਾਇਕ ਜਿਹੇ ਬਣ ਕੇ ਘੇਰ ਲੈਂਦੇ ਹਨ। ਫਿਰ ਇਹ ਰੱਬ ਦੀ ਰਜ਼ਾ ਦੇ ਉਲਟ ਸਾਰੇ ਜਣੇ ਰਲ ਕੇ ਉਸ ਅੱਲ੍ਹਾ ਦੇ ਪਿਆਰੇ ਜੀਅ ਦੇ ਕਥਿਤ ਰਖਿਅਕ ਹੀ ਉਸ ਦੇ ਭਖਿਅਕ-ਜਲਾਦ ਬਣ ਜਾਂਦੇ ਹਨ।

ਅਸੀਂ ਸੰਸਾਰ ਦੀ ਸਿਰਮੌਰ ਸਭਿਅਤਾ ਤੇ ਸੰਸਕ੍ਰਿਤੀ ਦੇ ਮਾਲਕ ਹੋਣ ਦੇ ਬਾਵਜੂਦ ਵੀ ਆਪਣੀਆਂ ਅਜਿਹੀਆਂ ਕੌਮੀ ਤੇ ਸਮਾਜਿਕ ਨੈਤਿਕ ਕਮਜ਼ੋਰੀਆਂ ਦੇ ਕਾਰਨ ਹੀ ਦੁਨੀਆਂ ਦੀਆਂ ਨਜ਼ਰਾਂ ਵਿਚ ਪੱਛੜੇ ਤੇ ਅਸਭਿਅਕ ਹਾਂ। ਇਸ ਦਾ ਸਾਫ ਮਤਲਬ ਇਹ ਹੈ ਕਿ ਸਾਡੇ ਵਿਚ ਕੌਮੀ ਆਚਰਣ ਦੀ ਘਾਟ ਹੈ। ਕਿਸੇ ਵੀ ਕੌਮ ਦੇ ਨਿਰਮਾਣ ਵਾਸਤੇ ਕੌਮੀ ਆਚਰਣ ਦੀ ਮਜ਼ਬੂਤ ਬੁਨਿਆਦ ਦੀ ਅਤਿਅੰਤ ਜ਼ਰੂਰਤ ਹੁੰਦੀ ਹੈ। ਪਰ ਅਸੀਂ ਤਾਂ ਅਜ਼ਾਦੀ ਤੋਂ ਬਾਅਦ ਇਸ ਕੌਮੀ ਜ਼ਰੂਰਤ ਤੇ ਉਸ ਦੀ ਅਹਿਮੀਅਤ ਨੂੰ ਅੱਖ-ਪ੍ਰੋਖੇ ਕੀਤਾ ਹੋਇਆ ਹੈ। ਜਦੋਂ ਕਿ ਸੱਚਾਈ ਇਹ ਹੈ ਕਿ ਜਦੋਂ ਕਿਸੇ ਕੌਮ ਦੀ ਨੀਂਹ ਕਮਜ਼ੋਰ ਹੋਵੇਗੀ ਤਾਂ ਉਸ ਦਾ ਨਤੀਜਾ ਮੁਹੰਮਦ ਇਕਬਾਲ ਦੇ ਹੇਠ ਲਿਖੇ ਸੁਖਨ ਅਨੁਸਾਰ ਹੀ

ਹੋਵੇਗਾ।

*ਤੁਮ੍ਹਾਰੀ ਤਹਿਜ਼ੀਬ ਅਪਨੇ ਖੰਜਰ ਸੇ ਆਪ ਹੀ ਖ਼ੁਦਕੁਸ਼ੀ ਕਰੇਗੀ*
*ਜੋ ਸ਼ਾਖੇ ਨਾਜ਼ੁਕ ਪੇ ਆਸ਼ੀਆਨਾ ਬਨੇਗਾ ਨਾਪਾਇਦਾਰ ਹੋਗਾ*

ਇਸ ਪ੍ਰਥਾਇ ਮੈਨੂੰ ਯਾਦ ਹੈ ਕਿ ਮੇਰੇ ਪਾਪਾ ਜੀ ਨੇ ਮੈਨੂੰ ਸਿਵਲ ਸਰਵਿਸ ਵਿਚ ਆਉਣ ਸਮੇਂ ਕਿਹਾ ਸੀ ਕਿ ਬੇਟਾ ਤੁਹਾਡਾ ਪਿਓ-ਦਾਦਾ ਸਾਰੀ ਉਮਰ ਸਕੂਲ ਅਧਿਆਪਕ ਰਹੇ ਹਨ। ਹੁਣ ਤੂੰ ਤਾਂ ਪ੍ਰੋਫੈਸਰ ਹੈਂ, ਸੋ ਅਧਿਆਪਨ ਦੇ ਪ੍ਰੋਫੈਸ਼ਨ ਵਿਚ ਕੌਮ ਦੇ ਨਿਰਮਾਣ ਦਾ ਬਹੁਤ ਜ਼ਿਆਦਾ ਸਕੋਪ ਹੈ। ਉਸ ਵੇਲੇ ਅਣਜਾਣਪੁਣੇ ਵਿਚ ਮੈਂ ਕਿਹਾ ਸੀ ਕਿ ਪਾਪਾ ਜੀ 'ਕਿੱਥੇ ਮੈਜਿਸਟ੍ਰੇਟ ਤੇ ਕਿੱਥੇ ਮਾਸਟਰ'; ਤੁਸੀਂ ਕਿਹੜੇ ਸਮਿਆਂ ਦੀਆਂ ਗੱਲਾਂ ਕਰਦੇ ਹੋ। ਇਸ 'ਤੇ ਮੇਰੇ ਪਾਪਾ ਜੀ ਨੇ ਬੜੇ ਠਰ੍ਹੰਮੇ ਨਾਲ ਕਿਹਾ ਸੀ ਕਿ ਠੀਕ ਹੈ, ਬੇਟਾ ਇਹ ਤੁਹਾਡੀ ਜ਼ਿੰਦਗੀ। ਪਰ ਖਿਆਲ ਰੱਖਣਾ ਕਿ ਜਿਸ ਪ੍ਰੋਫੈਸ਼ਨ ਵਿਚ ਤੁਸੀਂ ਜਾ ਰਹੇ ਹੋ ਉਥੇ ਦੇਸ਼ ਦਾ ਨਵਨਿਰਮਾਣ ਘੱਟ ਹੈ ਤੇ ਕੁਰੱਪਸ਼ਨ ਜ਼ਿਆਦਾ ਹੈ। ਇਸ ਲਈ ਖਾਸ ਖਿਆਲ ਰੱਖਣਾ ਅਤੇ ਤੁਸੀਂ ਕਦੇ ਵੀ ਇਖਲਾਕ ਤੇ ਸਮਾਜਿਕ ਕਦਰਾਂ-ਕੀਮਤਾਂ ਦੀ ਅਹਿਮੀਅਤ ਨੂੰ ਨਾ ਭੁੱਲਿਓ।

ਫਿਰ ਮੇਰੇ ਐੱਸ.ਡੀ.ਐੱਮ. ਤੇ ਡੀ.ਸੀ. ਕਾਲ ਦੇ ਸਮੇਂ ਉਹ ਮੈਨੂੰ ਆਪਣੀ ਜ਼ਿੰਦਗੀ ਦੇ ਅਖੀਰ ਤੱਕ ਸਕੂਲਾਂ ਤੇ ਕਾਲਜਾਂ ਵਿਚ ਦੇਸ਼ ਦੇ ਭਵਿੱਖ ਦੀ ਵਾਰਿਸ ਨੌਜਵਾਨ ਪੀੜ੍ਹੀ ਦੇ ਚਰਿੱਤਰ ਨਿਰਮਾਣ ਸਬੰਧੀ ਮੇਰੇ ਵਲੋਂ ਪਾਏ ਗਏ ਯੋਗਦਾਨ ਬਾਰੇ ਕਦੇ ਬਿਨਾਂ ਭੁੱਲੇ ਪੁੱਛਗਿੱਛ ਕਰਦੇ ਰਹੇ। ਮੈਂ ਸੋਚਦਾ ਹਾਂ ਕਿ ਹੁਣ ਮਾਂ-ਬਾਪ ਵਲੋਂ ਸਾਡੇ ਘਰਾਂ ਤੇ ਪਰਿਵਾਰਾਂ ਵਿਚ ਅਜਿਹੀ ਸਿੱਖਿਆ ਦਾ ਵਰਤਾਰਾ ਅਤੇ ਫਿਰ ਸਕੂਲਾਂ ਤੇ ਕਾਲਜਾਂ ਵਿਚ ਅਧਿਆਪਕਾਂ ਵਲੋਂ ਚਰਿੱਤਰ ਨਿਰਮਾਣ ਦੀ ਗੱਲ ਕਦੋਂ ਤੇ ਕਿੱਥੇ ਹੁੰਦੀ ਹੈ? ਇਸ ਲਈ ਹੀ ਅਸੀਂ ਆਪਣੇ ਸਮਾਜ ਵਿਚ ਆਪਣੇ-ਆਪ ਹੀ ਸਹੇੜੀਆਂ ਮੁਸ਼ਕਿਲਾਂ ਤੇ ਮਜਬੂਰੀਆਂ ਦੀਆਂ ਆਪਣੇ ਹੱਥੀਂ ਪਾਈਆਂ ਗੰਢਾਂ ਨੂੰ ਦੰਦਾਂ ਨਾਲ ਖੋਲ੍ਹ ਰਹੇ ਹਾਂ।

ਦੇਸ਼ ਦੀ ਅਜ਼ਾਦੀ ਤੋਂ ਬਾਅਦ 'ਜੇ ਕੀ ਪਾਇਆ ਤੇ ਕੀ ਗੁਆਇਆ' ਦਾ ਸੰਖੇਪ ਤੌਰ 'ਤੇ ਵਿਸ਼ਲੇਸ਼ਣ ਤੇ ਮੁਲਾਂਕਣ ਕਰਨਾ ਹੋਵੇ ਤਾਂ ਸਪਸ਼ਟ ਹੈ ਕਿ ਸਾਡੇ ਕੌਮੀ ਜੀਵਨ ਵਿਚ ਇਕ ਵੱਡੀ ਪ੍ਰਾਪਤੀ ਵਜੋਂ ਸਾਨੂੰ ਸਾਡੀ ਅਜ਼ਾਦੀ ਸਾਡੀ 'ਜ਼ਿੰਦਗੀ ਦੇ ਹਾਸਿਲ' ਵਜੋਂ ਸਾਨੂੰ ਮਿਲੀ ਹੈ। ਪਰ ਗੁਆਉਣ ਦੇ ਪੱਖੋਂ ਅਸੀਂ ਸਭ ਤੋਂ ਵੱਧ ਅਜ਼ਾਦੀ ਦੇ ਨਾਮ 'ਤੇ ਕੌਮੀ ਆਚਰਣ ਨੂੰ ਗੁਆਇਆ ਹੈ। ਅਸੀਂ ਅਜ਼ਾਦੀ ਦੀ ਖੁਮਾਰੀ ਤੇ ਮਖਮੂਰੀ ਵਿਚ ਦੇਸ਼ ਤੇ ਕੌਮ ਪ੍ਰਤੀ ਆਪਣੇ ਫਰਜ਼ਾਂ ਨੂੰ ਤਿਲਾਂਜਲੀ ਦੇ ਕੇ ਆਪਣੇ ਅਧਿਕਾਰਾਂ ਤੇ ਹੱਕਾਂ ਦੀ ਮੰਗ ਅਨੈਤਿਕ ਪੱਧਰ ਤੱਕ ਜਾ ਕੇ ਵੀ ਕੀਤੀ ਹੈ। ਅਸੀਂ ਆਪਣੀ ਗੁਲਾਮ ਮਾਨਸਿਕਤਾ ਦੇ ਕਾਰਨ ਆਪਣੀ ਦੋਗਲੀ ਮਾਨਸਿਕਤਾ ਦੇ ਪੂਰੀ ਤਰ੍ਹਾਂ ਸ਼ਿਕਾਰ ਹੋ ਚੁਕੇ ਹਾਂ। ਸਾਡੀ ਗੁਲਾਮ ਜ਼ਹਿਨੀਅਤ ਦੇ ਕਾਰਨ ਸਾਡੇ ਵਿਚ ਠੀਕ ਨੂੰ ਠੀਕ ਤੇ ਗਲਤ ਨੂੰ ਕਹਿਣ ਦੀ

ਜੁਅੱਰਤ ਹੀ ਨਹੀਂ ਰਹਿ ਗਈ। ਅਸੀਂ ਹਾਅ ਤੇ ਵਾਹ ਦੇ ਫਰਕ ਨੂੰ ਬਿਲਕੁਲ ਹੀ ਵਿਸਾਰ ਦਿੱਤਾ ਹੈ। ਬੱਸ ਅਸੀਂ ਆਪਣੀ ਦੋਗਲੀ ਮਾਨਸਿਕਤਾ ਕਰਕੇ ਦੇਸ਼ ਭਲਾਈ ਤੇ ਲੋਕ ਭਲਾਈ ਲਈ ਤਜਵੀਜ਼ਾਂ ਤੇ ਸਕੀਮਾਂ ਕੁੱਝ ਹੋਰ ਘੜਦੇ ਹਾਂ ਤੇ ਅਮਲ-ਕਾਨੂੰਨ ਕੁੱਝ ਹੋਰ ਲਾਗੂ ਕਰਦੇ ਹਾਂ।

ਇਸ ਦਾ ਕਾਰਨ ਇਹ ਹੈ ਕਿ ਅਸੀਂ ਦੁਨੀਆਵੀ ਤੌਰ 'ਤੇ ਤਰੱਕੀ ਤਾਂ ਕਰ ਲਈ ਹੈ, ਪਰ ਬੌਧਿਕ ਤੇ ਅਧਿਆਤਮਿਕ ਪੱਖੋਂ ਅਸੀਂ ਵਧੇ-ਫੁੱਲੇ ਨਹੀਂ ਹਾਂ। ਅਸੀਂ ਸੁਆਰਥੀ ਤਾਂ ਸਿਰੇ ਦੇ ਬਣ ਗਏ ਹਾਂ, ਪਰ ਲੋਕ ਕਲਿਆਣ ਤੇ ਸਰਬੱਤ ਦੇ ਭਲੇ ਵਰਗੇ ਪਰਸੁਆਰਥ ਦੇ ਲੇਖੇ-ਜੋਖੇ ਤੋਂ ਵਿਰਵੇ ਹੋ ਗਏ ਹਾਂ। ਜਦੋਂ ਅਸੀਂ ਆਪਣੇ ਆਪ ਨੂੰ ਸਰੀਰਿਕ ਜਾਮੇ ਵਿਚ ਦੇਖਦੇ ਹਾਂ ਤਾਂ ਸਾਨੂੰ ਆਪਣੇ-ਆਪ ਤੇ ਆਪਣੇ ਪਰਿਵਾਰ ਤੋਂ ਅੱਗੇ ਕੁੱਝ ਨਹੀਂ ਦਿਸਦਾ। ਪਰ ਜਦੋਂ ਅਸੀਂ ਆਪਣੇ ਮਾਨਸਿਕ, ਬੌਧਿਕ ਤੇ ਧਾਰਮਿਕ ਵਿਕਾਸ ਦੁਆਰਾ ਆਪਣੇ ਆਪ ਨੂੰ ਦੇਖਦੇ ਹਾਂ ਤਾਂ ਸਾਡਾ ਆਲਾ-ਦੁਆਲਾ ਤੇ ਸਮਾਜ "ਵਸੂਧੈਵ ਕੁਟੁੰਬ ਕਮ" ਭਾਵ ਸਾਰੇ ਸੰਸਾਰ ਹੀ ਇਕ ਪਰਿਵਾਰ ਜਾਪਦਾ ਹੈ। ਫਿਰ ਅਜਿਹੇ ਬੌਧਿਕ ਤੇ ਧਰਮੀ ਤੌਰ 'ਤੇ ਵਿਕਸਿਤ ਸਮਾਜ ਵਿਚ 'ਸਾਰਾ ਪਿੰਡ ਹੀ ਮਿੱਤਰਾਂ ਦਾ' ਦਿਸਦਾ ਹੈ। ਬੇਸ਼ੱਕ ਇਹ ਮਾਰਗ ਕਠਿਨ ਹੈ, ਪਰ ਆਦਰਸ਼ ਮਾਨਵ ਸਭਿਅਤਾ ਦੇ ਘਰ ਪਹੁੰਚਣ ਦਾ ਇਹ ਹੀ ਇਕੋ-ਇਕ ਰਾਹ ਹੈ।

ਪਰ ਅਜਿਹੇ ਸਮਾਜਿਕ ਤੇ ਆਰਥਿਕ ਭ੍ਰਿਸ਼ਟਾਚਾਰਾਂ 'ਤੇ ਨਿਰਭਰ ਸਾਡੀ ਭ੍ਰਿਸ਼ਟਾਚਾਰੀ ਜੀਵਨ-ਸ਼ੈਲੀ ਦੀ ਕਿਸੇ ਨੂੰ ਖ਼ਬਰਸਾਰ ਹੀ ਨਹੀਂ ਹੈ। ਅਸੀਂ ਵੇਦਾਂ-ਗ੍ਰੰਥਾਂ ਵਿਚ ਸਾਡੇ ਇਸ ਕੌਮੀ ਮਰਜ਼ ਦਾ ਇਲਾਜ ਅਕਸਰ ਸੁਣਦੇ-ਪੜ੍ਹਦੇ ਹਾਂ ਤੇ ਮਿੰਟੋ-ਮਿੰਟੀ ਹੀ ਵਿਸਾਰ ਦਿੰਦੇ ਹਾਂ। ਅਸੀਂ ਨਿੱਤ ਹੀ ਆਪਣੇ ਨਿੱਤਨੇਮ ਦੇ ਪਾਠ ਤੇ ਅਰਦਾਸ ਨਾਲ ਬੀਤੇ ਕੱਲ੍ਹ ਤੱਕ ਦੇ ਆਪਣੇ ਗੁਨਾਹ ਬਖਸ਼ਵਾਉਂਦੇ ਹਾਂ। ਪਰ ਫੇਰ ਆਪਣੀਆਂ ਇਨ੍ਹਾਂ ਬੇਨਤੀ-ਬੇਨਤਿਆਂ ਨਾਲ ਅਸੀਂ ਤਾਜ਼ਾ ਦਮ ਹੋ ਕੇ ਆਪਣੀਆਂ ਕਾਰੋਬਾਰੀ ਸੀਟਾਂ 'ਤੇ ਜਾ ਕੇ ਨਵੇਂ ਪਾਪ ਤੇ ਖੱਤੇ ਨਿੱਤ-ਦਿਹਾੜੇ ਬੇਰੋਕ ਤੇ ਬੇਟੋਕ ਕਮਾਉਂਦੇ ਹਾਂ। ਬੱਸ ਇਸ ਸਾਰੀ ਸੂਰਤੇ ਹਾਲ ਵਿਚ ਸਾਡਾ ਇਕ ਹੀ ਇਲਾਜ 'ਵਿਗੜਿਆਂ-ਤਿਗੜਿਆਂ ਦਾ ਪੀਰ ਡੰਡਾ' ਬਾਕੀ ਰਹਿ ਗਿਆ ਹੈ, ਜੋ ਕਿ ਅਸੀਂ ਨਾ ਤਾਂ ਹੁਣ ਕਰ ਰਹੇ ਹਾਂ ਤੇ ਨਾ ਹੀ ਇਹ ਉਪਚਾਰ ਅਸੀਂ ਕਰਨਾ ਚਾਹੁੰਦੇ ਹਾਂ। ਇਸ ਕਾਰਨ ਹੀ ਦੇਸ਼ ਵਿਚ ਇਸ ਪੱਖੋਂ ਹਾਲਾਤ 'ਮਰਜ਼ ਬੜ੍ਹਤਾ ਗਿਆ ਜਿਉਂ-ਜਿਉਂ ਦਵਾ ਕੀ' ਵਰਗੇ ਬਣ ਚੁਕੇ ਹਨ।

ਸਾਡੀ ਮਾਨਸਿਕਤਾ ਦੀਆਂ ਅਜਿਹੀਆਂ ਖਾਮੀਆਂ ਸਾਡੀ ਸਮੁੱਚੀ ਕੌਮ ਦੇ ਆਚਰਣ ਦੀਆਂ ਕਮਜ਼ੋਰੀਆਂ ਹੀ ਬਣ ਚੁਕੀਆਂ ਹਨ। ਇਥੇ ਇਹ ਗੱਲ ਵੀ ਬਹੁਤ ਹੀ ਗੰਭੀਰਤਾ ਨਾਲ ਵਿਚਾਰਨ ਵਾਲੀ ਹੈ ਕਿ ਸਾਡੇ ਮੰਦਰਾਂ ਦੀਆਂ ਟੱਲੀਆਂ, ਮਸਜਿਦਾਂ ਦੀਆਂ ਅਜ਼ਾਨਾਂ-ਬਾਗਾਂ ਤੇ ਗੁਰਦੁਆਰਿਆਂ ਦੇ ਲਾਊਡ ਸਪੀਕਰ ਦਿਨ-ਰਾਤ ਸਾਨੂੰ ਆਤਮਿਕ

ਤੌਰ 'ਤੇ ਜਗਾਉਣ ਦੀ ਕੋਸ਼ਿਸ਼ ਵਿਚ ਹੋਕਾ ਦਿੰਦੇ ਰਹਿੰਦੇ ਹਨ। ਇਸ ਤੋਂ ਇਲਾਵਾ ਸਵੇਰੇ-ਸ਼ਾਮ ਮੰਦਰਾਂ, ਮਸਜਿਦਾਂ ਤੇ ਗੁਰਦੁਆਰਿਆਂ ਵਿਚ ਧਾਰਮਿਕ, ਨੈਤਿਕ, ਸਮਾਜਿਕ ਤੇ ਸਦਾਚਾਰਕ ਸਿੱਖਿਆ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਪਰ ਇਹ ਸਭ ਕੁੱਝ ਸੁਣਨ-ਕਹਿਣ ਦੇ ਬਾਵਜੂਦ ਵੀ ਇਸ ਪੱਖੋਂ ਸਾਡੇ ਬੋਲ਼ੇ ਕੰਨਾਂ 'ਤੇ ਕੋਈ ਅਸਰ ਨਹੀਂ ਹੁੰਦਾ। ਇਸ ਤਰ੍ਹਾਂ ਹੀ 'ਮਲ੍ਹਾਹ ਦੀ ਹੁੱਕੀ ਸੁੱਕੀ' ਦੇ ਅਖਾਣ ਮੁਤਾਬਿਕ ਅਸੀਂ ਸੰਸਾਰ ਦੇ ਸ਼੍ਰੋਮਣੀ ਅਧਿਆਤਮਵਾਦ ਦੇ ਵਾਰਿਸ ਤਾਂ ਹਾਂ, ਪਰ ਅਸੀਂ ਅਧਿਆਤਮ-ਪਰਮਾਤਮ ਦੇ ਗਿਆਨ ਦੇ ਬਾਵਜੂਦ ਵੀ ਆਤਮਿਕ ਤੇ ਨੈਤਿਕ ਤੌਰ 'ਤੇ ਕੋਰੇ ਸੱਖਣੇ ਤੇ ਊਣੇ-ਬੌਣੇ ਹਾਂ।

ਆਤਮਿਕ ਪੱਖੋਂ ਕੁੱਲ ਮਿਲਾ ਕਿਹਾ ਜਾ ਸਕਦਾ ਹੈ ਕਿ ਸਾਡੀ ਸਥਿਤੀ 'ਨਾ ਸੁਧਰੇ ਹੈਂ, ਨਾ ਸੁਧਰੇਂਗੇ' ਵਾਲੀ ਬਣੀ ਹੋਈ ਹੈ। ਇਸ ਪ੍ਰਥਾਇ ਸਾਡੀ ਆਮ ਬੋਲਚਾਲ ਦੀ ਭਾਸ਼ਾ ਵਿਚ ਹਰ ਇਕੋ ਕਹਿੰਦਾ ਹੈ ਕਿ ਕੌਮ ਦੇ ਸੁਧਾਰ ਵਜੋਂ ਕੋਈ ਕੰਮ ਕਰਨ ਦੇ ਸੁਝਾਅ ਜਾਂ ਤਜਵੀਜ਼ ਸਬੰਧੀ ਸਰਕਾਰ ਜਾਂ ਧਾਰਮਿਕ ਸੰਸਥਾਵਾਂ ਦੇ ਕੰਨਾਂ 'ਤੇ ਜੂੰ ਵੀ ਨਹੀਂ ਸਰਕਦੀ। ਇਸ ਸੰਦਰਭ ਵਿਚ ਮੇਰੀ ਮਾਨਤਾ ਹੈ ਕਿ ਜਿੰਨੀ ਘੋਗਲਕੰਨੀ ਤੇ ਘੇਸਲਵੱਟ ਸਾਡੀ ਕੌਮ ਹੈ ਅਤੇ ਜਿੰਨਾਂ ਕੁੱਝ ਜਨਤਾ ਇਨ੍ਹਾਂ ਤੋਂ ਆਪਣੇ ਭਲੇ ਲਈ ਮੰਗਦੀ ਹੈ, ਉਸ ਅਨੁਸਾਰ ਤਾਂ ਸ਼ੁਕਰ ਹੈ ਕਿ ਅੱਲ੍ਹਾ ਮੀਆਂ ਨੇ ਕੌਮ ਨੂੰ ਜੂੰਆਂ ਤੋਂ ਬਚਾ ਕੇ ਰੱਖਿਆ ਹੈ। ਨਹੀਂ ਤਾਂ, ਜੇ ਸਾਡੇ ਇਨ੍ਹਾਂ ਆਗੂਆਂ ਤੇ ਸਣੇ ਜਨਤਾ ਦੇ ਕੰਨਾਂ 'ਤੇ ਜੂੰਆਂ ਸਰਕਦੀਆਂ ਹੁੰਦੀਆਂ ਤਾਂ ਹੁਣ ਤੱਕ ਤਾਂ ਕੌਮ ਦੇ ਕੰਨਾਂ 'ਤੇ ਜੂੰਆਂ ਸਿਰਫ ਸਰਕਣੀਆਂ ਹੀ ਨਹੀਂ ਸਨ, ਸਗੋਂ ਸਾਡੇ ਸਿਰਾਂ 'ਤੇ ਤਾਂ ਨਿਹੰਗ-ਬੋਲਿਆਂ ਮੁਤਾਬਿਕ 'ਹਰਨੀਆ ਦੀ ਘੁੜ-ਦੌੜ' ਭਾਵ ਜੂੰਆਂ ਦੀ ਕੁਰਬਲ-ਕੁਰਬਲ ਹੀ ਹੋਣੀ ਸੀ। ਫਿਰ ਕੌਮ ਨੂੰ ਨਿਹੰਗਾਂ ਵਾਂਗੂੰ ਨਿੱਤ ਨਵੇਂ ਦਿਨ ਨਵੀਆਂ ਛਾਉਣੀਆਂ ਤੇ ਮੋਰਚੇ ਬਦਲਣ ਦੀ ਜ਼ਹਿਮਤ ਉਠਾਉਣੀ ਪੈਣੀ ਸੀ।

ਖੈਰ! ਕੁੱਲ ਮਿਲਾ ਕੇ ਇਹ ਨਿਰਾਸ਼ਾਜਨਕ ਗੱਲ ਲਗਦੀ ਹੈ ਕਿ ਹੁਣ ਅੱਗੇ ਵੀ ਕਿਸੇ ਥੋੜੇ ਸਮੇਂ ਵਿਚ ਸਾਡਾ ਕੋਈ ਆਤਮਿਕ ਭਲਾ ਹੁੰਦਾ ਨਜ਼ਰ ਨਹੀਂ ਆਉਂਦਾ। ਬੇਸ਼ੱਕ ਕਹਿਣ ਨੂੰ ਇਹ ਮਾੜੀ ਗੱਲ ਹੈ, ਪਰ ਸਾਡੀ ਜੀਵਨ-ਸ਼ੈਲੀ ਦੀ ਇਹ ਕੌੜੀ ਸੱਚਾਈ ਹੈ ਕਿ ਇਸ ਪੱਖੋਂ ਸਾਡਾ ਆਚਰਣ ਨਿੱਜੀ ਲੋਭਾਂ, ਲਾਲਚਾਂ ਤੇ ਸੁਆਰਥਾਂ ਦੇ ਕਾਰਨ ਜਿਉਂ ਦਾ ਤਿਉਂ ਮਾੜਾ ਬਣਿਆ ਰਹਿੰਦਾ ਹੈ ਅਤੇ ਕੁੱਤੇ ਦੀ ਪੂਛ ਵਾਂਗ ਟੇਢੇ ਦਾ ਟੇਢਾ ਹੀ ਰਹਿੰਦਾ ਹੈ। ਸੋ ਦੋਸਤੋ! ਇਸ ਲਈ ਹੁਣ ਆਪਣੇ ਜੀਵਨ ਵਿਚ ਸਦਾਚਾਰ ਤੇ ਨੈਤਿਕਤਾ ਲਿਆਉਣ ਤੇ ਇਸ ਦੇ ਨਾਲ ਹੀ ਭ੍ਰਿਸ਼ਟਾਚਾਰ ਖਤਮ ਕਰਨ ਦੀ ਅਤਿਅੰਤ ਲੋੜ ਹੈ। ਇਸ ਵਾਸਤੇ ਕਿਸੇ ਸਰਕਾਰ ਜਾਂ ਕਿਸੇ ਸੰਸਥਾ ਨੂੰ ਸਾਡੀ ਜੀਵਨ-ਸ਼ੈਲੀ ਵਿਚ ਸੁਧਾਰ ਨਾ ਲਿਆਉਣ ਦੇ ਪੱਖੋਂ ਉਸ ਦੇ ਅਹਿਮ ਫਰਜ਼ ਨੂੰ ਜਾਣੂੰ ਕਰਵਾਉਣ ਜਾਂ ਉਨ੍ਹਾਂ ਨੂੰ ਕੋਸਣ ਤੋਂ ਵੀ ਵੱਧ ਜ਼ਰੂਰੀ ਹੈ ਕਿ ਅਸੀਂ ਇਕ-ਦੂਜੇ 'ਤੇ ਗਿਲ੍ਹਾ-ਗੁੱਸਾ ਕਰਨ ਤੇ ਕੁੱਟਣ-ਮਾਰਨ ਤੋਂ ਪਹਿਲਾਂ ਆਪਣੇ

ਆਪ ਨੂੰ ਹੀ 'ਸੋਧਾ ਲਾਉਣ' ਦਾ ਕੋਈ ਮਨ-ਵਿਚਾਰ ਬਣਾਈਏ। ਇਸ ਵਾਸਤੇ ਨਿਹਾਇਤ ਜ਼ਰੂਰੀ ਹੈ ਕਿ ਅਸੀਂ ਆਪਣੀ ਜੀਵਨ-ਸ਼ੈਲੀ ਤੇ ਕਾਰਜਸ਼ੈਲੀ ਵਿਚ ਆਪਣੇ ਆਪ ਨੂੰ ਕੋਈ ਸੁਧਾਈ-ਸੋਧੇ ਲਾਉਣ ਦੇ ਕਾਰਗਰ ਤੌਰ ਤਰੀਕੇ ਅਪਣਾਈਏ। ਇਹ ਉਪਾਅ-ਉਪਚਾਰ ਹੀ ਕੌਮੀ ਪੱਧਰ 'ਤੇ ਸਾਨੂੰ 'ਆਪ ਮੀਆਂ ਫਜ਼ੀਹਤ ਔਰੋਂ ਕੋ ਨਸੀਹਤ' ਦੇ ਭਿਅੰਕਰ ਰੋਗ ਤੋਂ ਤੋਂ ਬਚਾਅ ਕੇ ਸਾਡੇ ਦੇਸ਼ ਤੇ ਕੌਮ ਨੂੰ ਦੋਗਲੀ ਮਾਨਸਿਕਤਾ ਦੇ ਭ੍ਰਿਸ਼ਟਾਚਾਰ ਤੋਂ ਨਿਜਾਤ ਦਿਵਾ ਸਕਦਾ ਹੈ।

ਬੱਸ ਇਸ ਸੂਰਤ ਵਿਚ ਸਾਡੀ ਅਣਗਹਿਲੀ ਤੇ ਸਾਡੀਆਂ ਕਰਤੂਤਾਂ ਕਰਕੇ ਹੁਣ ਜਦੋਂ ਦੇਸ਼ ਨੂੰ 'ਪੈ ਗਏ ਮਾਮਲੇ ਭਾਰੀ' ਤਾਂ ਸਮੁੱਚੀ ਕੌਮ ਨੂੰ ਦੇਸ਼ ਦੀ ਹੋਣੀ ਦੇ ਇਨ੍ਹਾਂ ਪੇਚੀਦਾ ਤੇ ਗੁੰਝਲਦਾਰ ਮੁਕੱਦਮਿਆਂ ਵਿਚੋਂ ਬਹੁਤ ਹੀ ਸਮਝਦਾਰੀ ਤੇ ਠਰੰਮੇ ਨਾਲ ਬਰੀ ਹੋ ਕੇ ਨਿਕਲਣ ਦੀ ਲੋੜ ਹੈ। ਇਸ ਸਾਰੇ ਸੰਭਾਵੀ ਘਟਨਾਕ੍ਰਮ ਵਿਚ 'ਅਮਲਾਂ ਦੇ ਹੋਣਗੇ ਨਬੇੜੇ ਜਾਤ ਕਿਸੇ ਪੁੱਛਣੀ ਨਹੀ' ਦਾ ਰੱਦੋ-ਅਮਲ ਹੀ ਅਖੀਰ ਵਿਚ ਨਿਭਣਾ ਹੈ। ਹੁਣ ਸਾਡੇ ਦੇਸ਼ ਦੇ ਮੌਜੂਦਾ ਧਰਮ-ਸੰਕਟ ਵਰਗੇ ਅਤਿ ਸੰਕਟਕਲੀਨ ਹਾਲਾਤਾਂ ਵਿਚ ਜਦੋਂ ਕਿ ਭ੍ਰਿਸ਼ਟਾਚਾਰੀ ਤਾਕਤਾਂ ਤੇ ਸਦਾਚਾਰੀ ਖ਼ਸਲਤਾਂ ਦੇ ਸਿੰਗ ਫਸ ਗਏ ਹਨ ਤਾਂ ਇਕ ਪੇਂਡੂ ਅਖਾਣ 'ਕੁੰਢੀਆਂ ਦੇ ਸਿੰਗ ਫਸ ਗਏ ਹੁਣ ਨਿੱਤਰੂ ਵੜੇਵੇਂ ਖਾਣੀ' ਮੁਤਾਬਿਕ ਤਕੜੇ ਦੀ ਨੰਬਰਦਾਰੀ ਦੀ ਥਾਂ ਆਦਰਸ਼ ਸਮਾਜ ਦੀ ਸਰਦਾਰੀ ਹੀ ਆਖ਼ਿਰਕਾਰ ਜੇਤੂ ਹੋ ਕੇ ਨਿੱਤਰਨੀ ਹੈ। ਇਸ ਵਾਸਤੇ ਕੌਮ ਵਿਚ ਰਾਸ਼ਟਰ ਪ੍ਰੇਮ ਤੇ ਕੌਮੀ ਆਚਰਣ ਤੇ ਸਮਾਜ ਵਿਚ ਸਦਾਚਾਰ ਤੇ ਨੈਤਿਕਤਾ ਜਿਹੇ ਗੁਣ ਤੇ ਜਜ਼ਬੇ ਭਰਨ ਤੇ ਉਭਾਰਨ ਦੀ ਅਤਿ ਅਹਿਮ ਜ਼ਰੂਰਤ ਹੈ।

ਇਸ ਸੰਦਰਭ ਵਿਚ ਸਵਾਮੀ ਵਿਵੇਕਾਨੰਦ ਜੀ ਨੇ ਇਕ ਨੇਕ ਨਸੀਹਤ ਸਾਨੂੰ **1894** ਵਿਚ ਦਿੱਤੀ ਸੀ ਤੇ ਕਿਹਾ ਸੀ ਕਿ ''ਜ਼ਿੰਦਗੀ ਬਹੁਤ ਛੋਟੀ ਹੈ ਤੇ ਇੱਛਾਵਾਂ ਢਲਦੇ ਪਰਛਾਂਵੇ ਵਾਂਗ ਹਨ। ਇਸ ਵਾਸਤੇ ਸਿਰਫ ਉਹ ਇਨਸਾਨ ਹੀ ਜਿਉਂਦੇ ਰਹਿੰਦੇ ਹਨ ਜਿਹੜੇ ਕਿਸੇ ਲਈ ਜਿਉਂਦੇ ਹਨ ਅਤੇ ਬਾਕੀ ਸਾਰੇ ਜਿਉਂਦੇ-ਜੀਅ ਮਰਿਆਂ ਬਰਾਬਰ ਹੁੰਦੇ ਹਨ।''ਇਸ ਪ੍ਰਸੰਗ ਵਿਚ ਹੀ ਅੰਗਰੇਜ਼ੀ ਦੇ ਪ੍ਰਸਿੱਧ ਕਵੀ ਹੈਨਰੀ ਵੈਡਜ਼ਵਰਥ ਲੌਂਗਫੈਲੋ ਦੀ ਜਗਤ ਪ੍ਰਸਿੱਧ ਕਵਿਤਾ ''ਮਹਾਂਪੁਰਖਾਂ ਦੇ ਜੀਵਨ ਸਭ ਯਾਦ ਕਰਵਾਉਣ ਸਾਨੂੰ। ਕਰ ਸਕਨੇ ਹਾਂ ਅਸੀਂ ਭੀ ਜੀਵਨ ਨਿੱਜ ਉਚੇਰੇ। ਅਤੇ ਜਾਣ ਸਮੇਂ ਪਿੱਛੇ ਛੱਡ ਜਾਈਏ। ਸਮੇਂ ਦੀ ਰੇਤਾ ਉਪਰ ਆਪਣੇ ਜੀਵਨ ਪੈਰ ਚਿਤੇਰੇ'' ਦਾ ਸੰਦੇਸ਼ ਸਾਡਾ ਮਾਰਗ ਦਰਸ਼ਨ ਕਰਦਾ ਹੈ।

# 7

# ਔਰਤ ਸਮਾਜ ਤੇ ਸਾਡਾ ਨਜ਼ਰੀਆ

ਪੰਜਾਬ ਦਾ ਹੀ ਨਹੀਂ, ਸਗੋਂ ਸਾਡੇ ਦੇਸ਼ ਦਾ ਇਕ ਧੁੱਖਦਾ ਮਸਲਾ ਇਹ ਵੀ ਹੈ ਕਿ ਰੱਬ ਵਲੋਂ ਥਾਪੀ ਸ੍ਰਿਸਟੀ ਦੀ ਰਚਾਇਤਾ ਔਰਤ ਨਾਲ ਅਸੀਂ ਅੱਜ ਦੁਰਵਿਵਹਾਰ ਕਰ ਰਹੇ ਹਾਂ। ਅਸੀਂ ਕਹਿਣ ਨੂੰ ਤਾਂ ਨਾਰੀ ਜਾਤੀ ਨੂੰ ਜਗਤ ਜਣਨੀ ਕਹਿੰਦੇ ਹਾਂ, ਪਰ ਮਨੋ-ਮਨੀ ਇਸ ਬਾਰੇ ਅਸੀਂ ਸੋਚਦੇ ਕੁੱਝ ਹੋਰ ਹਾਂ ਤੇ ਫਿਰ ਇਸ ਪ੍ਰਤੀ ਹੋਰ ਵੀ ਅਵੱਲੇ ਜਿਹੇ ਕਰਮ ਕਰਦੇ ਹਾਂ। ਬਰਾਬਰੀ ਦਾ ਅਧਿਕਾਰ ਦਿੰਦੇ-ਦਿੰਦੇ ਔਰਤ ਜਾਤੀ ਨੂੰ ਭਰੂਣ ਹੱਤਿਆ ਤੇ ਫਿਰ ਔਖੀ-ਸੌਖੀ ਪ੍ਰਵਾਨ ਚੜ੍ਹੀ ਜਵਾਨੀ ਨੂੰ ਅਸੀਂ ਅਣਖ ਲਈ ਕਤਲ ਦੀ ਬਲੀ ਬਣਾ ਦਿੰਦੇ ਹਾਂ।

ਇਸ ਵਿਚ ਰੱਤੀ ਭਰ ਵੀ ਸੰਦੇਹ ਨਹੀਂ ਕਿ ਵੇਦਾਂ ਤੇ ਗ੍ਰੰਥਾਂ ਵਿਚ ਇਸਤਰੀ ਜ਼ਾਤ ਨੂੰ ਸ਼ਕਤੀ ਤੇ ਜਗਤ ਜਨਨੀ ਦੇ ਰੂਪ ਵਿਚ ਸਵੀਕਾਰਿਆ ਗਿਆ ਹੈ। ਪਰ ਇਹ ਵੀ ਕੁਦਰਤ ਦੀ ਵਿਡੰਬਣਾ ਹੈ ਕਿ ਸਮੇਂ ਦੇ ਨਾਲ-ਨਾਲ ਬੰਦਾਜ਼ਾਤ ਨੇ ਔਰਤ ਜ਼ਾਤ ਨਾਲ ਧ੍ਰੋਹ ਹੀ ਕਮਾਇਆ ਹੈ। ਆਦਮੀ ਨੇ ਆਪਣੀ ਸਵਾਰਥ ਸਿੱਧੀ ਤੋਂ ਬਾਅਦ ਔਰਤ ਨਾਲ ਅਕਸਰ 'ਹਮ ਮੀਤ ਕਿਸ ਕੇ ਭਾਤ ਖਾਏ ਔਰ ਖਿਸਕੇ' ਵਰਗਾ ਵਰਤਾਉ ਹੀ ਕੀਤਾ ਹੈ। ਖ਼ੈਰ! ਇਹ ਵੀ ਚੰਗੀ ਗੱਲ ਹੈ ਕਿ ਸਮਾਜ ਦੇ ਮਹਾਂ ਪੁਰਖਾਂ ਨੇ ਸਮੇਂ-ਸਮੇਂ ਔਰਤ ਨਾਲ ਹੋ ਰਹੀ ਇਸ ਬਦਸਲੂਕੀ ਦੇ ਵਿਰੁਧ ਮਰਦ ਸਮਾਜ ਨੂੰ ਚੇਤੰਨ ਕੀਤਾ ਹੈ। ਇਸ ਤਰ੍ਹਾਂ ਹੀ ਬਾਬਾ ਨਾਨਕ ਨੇ ਆਪਣੇ ਸਮੇਂ ਦੀਆਂ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਿਕ ਕੁਰੀਤੀਆਂ ਦਾ ਡੂੰਘਾ ਅਹਿਸਾਸ ਕਰਦੇ ਹੋਏ; ਸਮਾਜ ਨੂੰ ਇਕ ਉਸਾਰੂ ਸੋਚ ਦੇਣ ਦੀ ਕੋਸ਼ਿਸ਼ ਕੀਤੀ। ਇਸ ਸੰਦਰਭ ਵਿਚ ਉਨ੍ਹਾਂ ਨੇ ਸਮਾਜ ਵਿਚ ਇਸਤਰੀ ਸਮਾਜ ਦੀ ਹੋ ਰਹੀ ਦੁਰਗਤੀ ਦੇ ਵਿਰੁੱਧ ਆਵਾਜ਼ ਉਠਾਈ ਤੇ ਕਿਹਾ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।'

ਇਸਤਰੀ ਜਾਤੀ ਦੀ ਦੁਰਦਸ਼ਾ ਦਾ ਸੁਆਲ ਸਦੀਆਂ-ਸਦੀਆਂ ਤੋਂ ਕੌਮ ਦੇ ਸਾਹਮਣੇ ਹੈ। ਹੁਣ ਸੁਆਲ ਇਹ ਹੈ ਕਿ ਕੀ ਆਦਮਜ਼ਾਤ ਪੁਰਸ਼ ਆਪਣੀ ਜਨਮਦਾਤਾ ਜਨਨੀ-ਮਾਂ ਨੂੰ ਮੰਦਾ ਤੇ ਮਾੜਾ ਗਰਦਾਨਣ ਦਾ ਕੋਈ ਜਨਮਜਾਤ ਇਲਾਹੀ ਹੱਕ ਰਖਦਾ ਹੈ? ਬੇਸ਼ੱਕ ਇਸ ਸਾਰੇ ਮੰਦਭਾਗੇ ਵਰਤਾਰੇ ਦਾ ਜਵਾਬ ਬਹੁਤ ਹੀ ਸੰਖੇਪ ਤੇ ਸਪਸ਼ਟ ਹੈ ਕਿ ਰੱਬ ਵਲੋਂ ਅਜਿਹਾ ਗੈਰ ਕੁਦਰਤੀ ਹੱਕ ਬੰਦੇ ਨੂੰ ਨਹੀਂ ਮਿਲਿਆ। ਪਰ ਬੰਦੇ ਨੇ ਜਦੋਂ ਆਪਣੇ ਸਮਾਜ ਦੀ ਚੌਧਰ ਸੰਭਾਲੀ ਤਾਂ ਉਸ ਨੇ ਇਸ ਨੂੰ 'ਪੁਰਸ਼ ਪ੍ਰਧਾਨ ਤੇ ਇਸਤਰੀ ਗੁਲਾਮ' ਸਮਾਜ ਦਾ ਰੂਪ ਦਿੱਤਾ। ਇਸ ਸਮਾਜ ਵਿਚ ਆਦਮੀ ਘਰ ਦਾ ਪ੍ਰਮੁੱਖ ਹੋਣ ਕਰਕੇ ਹੁਕਮਰਾਨ ਤੇ ਔਰਤ ਉਸ ਦੀ ਬਾਂਦੀ ਜਾਂ ਵੱਧ ਤੋਂ ਵੱਧ ਦਰਬਾਨ ਹੀ ਬਣੀ ਹੈ।

ਇਸ ਪਰਿਪੇਖ ਵਿਚ ਫਿਰ ਜਿਥੇ ਸਮਾਜ ਵਿਚ 'ਰਾਜੇ ਸੀਂਹ ਮੁਕਦਮ ਕੁਤੇ' ਹੋਣ, ਭਾਵ ਜਿਥੇ ਧੱਕੇਖੋਰ ਤਕੜੇ ਬੰਦਿਆਂ ਦਾ ਰਾਜ ਹੋਵੇ, ਉਥੇ ਸਕਤਾ ਭਾਵ ਧੱਕੜ ਗਿਣਤੀ ਕਰਨ ਵੇਲੇ ਭਾਵੇਂ ਸਤੀ-ਵੀਹੀਂ ਸੌ ਆਖੇ, ਉਹ ਠੀਕ ਹੈ। ਇਸ ਦਾ ਮਤਲਬ ਇਹ ਹੈ ਕਿ ਕੋਈ ਧੱਕੜ ਸ਼ਾਹ ਵੀਹ ਦੀ ਗਿਣਤੀ ਨੂੰ ਸੱਤ ਵਾਰੀ ਗਿਣ ਕੇ ਵੀ ਇਕ ਸੌ ਚਾਲੀ ਕਹਿਣ ਦੀ ਥਾਂ ਇਕ ਸੌ ਹੀ ਮੰਨੇ, ਬੱਸ ਇਹ ਉਸ ਬਖ਼ਤਾਵਰ ਦੀ ਹੀ ਮਰਜ਼ੀ ਹੈ। ਬੱਸ ਇਸ ਤਰ੍ਹਾਂ ਹੀ ਔਰਤ ਜ਼ਾਤ ਨੂੰ ਪੁਰਸ਼ ਪ੍ਰਧਾਨ ਸਮਾਜ ਵਿਚ 'ਏਤੀ ਮਾਰ' ਪੈਂਦੀ ਰਹੀ ਹੈ।

ਰਮਾਇਣ ਕਾਲ ਤੇ ਮਹਾਂਭਾਰਤ ਕਾਲ ਵਿਚ ਔਰਤ ਦਾ ਸਥਾਨ ਭਾਰਤੀ ਸਮਾਜ ਵਿਚ ਬਹੁਤ ਹੀ ਸ਼ਲਾਘਾਯੋਗ ਸੀ। ਨਾਰੀ ਸ਼ਕਤੀ ਨੂੰ ਸਮਾਜ ਦਾ ਆਦਰਸ਼ ਮੰਨ ਕੇ ਮਾਨਤਾ ਦਿੱਤੀ ਜਾਂਦੀ ਸੀ। ਕੋਈ ਵੀ ਯੱਗ, ਹਵਨ ਜਾਂ ਪੂਜਾ ਔਰਤ ਤੋਂ ਬਿਨਾਂ ਮੁਕੰਮਲ ਨਹੀਂ ਸਮਝੀ ਜਾਂਦੀ ਸੀ। ਔਰਤ ਨੂੰ ਸਵੰਬਰ ਪ੍ਰਥਾ ਦੁਆਰਾ ਆਪਣਾ ਯੋਗ ਵਰ ਚੁਣਨ ਦਾ ਅਧਿਕਾਰ ਸੀ। ਜੰਗਾਂ ਯੁੱਧਾਂ ਵਿਚ ਔਰਤਾਂ ਆਪਣੇ ਪਤੀ ਤੇ ਜਵਾਨ ਪੁੱਤਰ ਆਪਣੇ ਹੱਥੀਂ ਧਰਮ ਤੇ ਕੌਮ ਦੀ ਰੱਖਿਆ ਲਈ ਤੋਰਦੀਆਂ ਸਨ।

ਬੇਸ਼ੱਕ ਇਹ ਵੀ ਇਕ ਇਤਿਹਾਸਿਕ ਵਿਡੰਬਣਾ ਹੀ ਹੈ ਕਿ ਕਿਤੇ ਨਾ ਕਿਤੇ ਉਦੋਂ ਦੇ ਆਦਰਸ਼ ਸਮਾਜ ਵਿਚ ਸੀਤਾ ਨੂੰ ਬਨਵਾਸ ਕੱਟਣਾ ਪਿਆ ਤੇ ਦਰੋਪਦੀ ਦਾ ਵੀ ਸਮਾਜ ਦੇ ਪਿਤਾਮਿਆਂ ਸਾਹਮਣੇ ਚੀਰ ਹਰਣ ਹੋਇਆ। ਇਹ ਗੱਲ ਮੰਨਣ ਨੂੰ ਜੀ ਹੀ ਨਹੀਂ ਕਰਦਾ ਕਿ ਭਲਿਆਂ ਸਮਿਆਂ ਵਿਚ ਵੀ ਇਸ ਤਰ੍ਹਾਂ ਦਾ ਕੋਝਾ ਕਾਰਾ ਵੀ ਹੋ ਸਕਦਾ ਹੈ। ਬੰਦੇ ਦੇ ਕਰਮ-ਕਿਸਮਤ ਆਪੋ ਆਪਣੇ ਹੁੰਦੇ ਹਨ। ਪਰ ਇਤਿਹਾਸ ਗਵਾਹ ਹੈ ਕਿ ਦੇਸ਼ ਤੇ ਸਮਾਜ ਦੇ ਲੋਕਾਂ ਦੀ ਕਦੇ ਕਦੇ ਇਕ 'ਸਾਂਝੀ ਹੋਣੀ' ਵੀ ਕੁਦਰਤ ਵਿਚ ਖੇਡਦੀ ਹੈ। ਸੋ ਇਹ ਰੱਬ ਦੀਆਂ ਖੇਡਾਂ ਰੱਬ ਹੀ ਜਾਣੇ। ਇਸ ਲਈ ਹੀ ਕਹਿੰਦੇ ਹਨ ਕਿ 'ਵਿਚਾਰੀ ਘੁੱਗੀ ਕੀ ਜਾਣੇ ਸਤਿਗੁਰ ਦੀਆਂ ਬਾਤਾਂ ਨੂੰ'।

ਖ਼ੈਰ! ਮੁੱਕਦੀ ਗੱਲ ਇਹ ਹੈ ਕਿ ਮਨੁਖਤਾ ਦੇ ਜਨਮ ਤੋਂ ਲੈ ਕੇ ਹੁਣ ਤੱਕ ਔਰਤ ਦੀ ਲੋੜ ਘਰ-ਗ੍ਰਹਿਸਥੀ ਦਾ ਤਾਣਾ-ਬਾਣਾ ਬੁਨਣ ਤੇ ਸੰਭਾਲਣ ਦੀ ਖਾਤਿਰ ਹੀ ਰਹੀ ਹੈ। ਇਸ ਲਈ ਹੁਣ ਤੱਕ ਇਹ ਮਾਨਤਾ ਰਹੀ ਹੈ ਕਿ ਇਸ ਤੋਂ ਬਿਨਾਂ ਬੰਦੇ ਨੂੰ ਔਰਤ ਦੀ ਹੋਰ ਕੋਈ ਗਰਜ਼ ਜਾਂ ਮੁਥਾਜੀ ਹੀ ਨਹੀਂ ਹੈ। ਸੋ ਬੇਸ਼ੱਕ ਕੋਈ ਇਸਤਰੀ ਭਾਵੇਂ ਉਹ ਮਾਈ ਭਾਗੋ, ਰਾਣੀ ਝਾਂਸੀ, ਰਾਣੀ ਸਾਹਿਬ ਕੌਰ, ਅਜ਼ਾਦ ਹਿੰਦ ਫੌਜ ਦੀ ਇਸਤਰੀ ਬ੍ਰਿਗੇਡ ਦੀ ਕਮਾਂਡਰ ਕੈਪਟਨ ਲਕਸ਼ਮੀ ਸਹਿਗਲ ਤੇ ਅਜੋਕੇ ਸਮੇਂ ਵਿਚ ਮਦਰ ਟੈਰੇਸਾ, ਕਲਪਨਾ ਚਾਵਲਾ ਤੇ ਕਿਰਨ ਬੇਦੀ ਵਰਗੀਆਂ ਹੋਰ ਉੱਘੀਆਂ ਹਸਤੀਆਂ ਹੋਣ, ਜਿਨ੍ਹਾਂ ਨੂੰ ਕਿ ਸੰਸਾਰ ਪੱਧਰ 'ਤੇ ਮਾਨਤਾ ਮਿਲੀ ਹੈ। ਪਰ ਸਾਡੇ ਸਮਾਜਿਕ ਜੀਵਨ ਤੇ ਸਾਡੇ ਘਰ-ਸੰਸਾਰ ਵਿਚ ਔਰਤ ਦਾ ਸਥਾਨ ਮਰਦ ਤੋਂ ਕਿਤੇ ਬਾਅਦ ਆਉਂਦਾ ਹੈ।

ਇਸ ਸੰਦਰਭ ਵਿਚ ਸਾਡੇ ਸਮਾਜ ਵਿਚ ਔਰਤ ਦਾ ਸਥਾਨ ਤੇ ਸਨਮਾਨ ਤਾਂ ਇੰਨਾਂ

ਕੂ ਹੀ ਹੈ ਕਿ ਇਸ ਫ਼ਾਨੀ ਸੰਸਾਰ ਦੇ ਚੱਲੋ-ਚੱਲੀ ਦੇ ਮੇਲੇ ਵਿਚ ਬੰਦੇ-ਬੁੜ੍ਹੀਆਂ ਨਿੱਤ ਇਸ ਦੁਨੀਆਂ ਤੋਂ ਰੁਖਸਤ ਹੁੰਦੇ ਰਹਿੰਦੇ ਹਨ। ਬੰਦਾਜ਼ਾਤ ਦੀ ਅੰਤਿਮ ਅਰਦਾਸ 'ਤੇ ਤਾਂ ਸੱਚੀਆਂ-ਝੂਠੀਆਂ ਤਾਰੀਫ਼ਾਂ ਦੇ ਪੁਲ ਸ਼ਰਧਾਂਜਲੀਆਂ ਦੇ ਰੂਪ ਵਿਚ ਬੰਨ੍ਹੇ ਜਾਂਦੇ ਹਨ। ਪਰ ਔਰਤਜ਼ਾਤ ਦੀ ਕਿਸਮਤ ਵਿਚ ਸ਼ਾਇਦ ਇਹ ਸਭ ਕੁੱਝ ਵਿਹੁ-ਮਾਤਾ ਨੇ ਲਿਖਿਆ ਹੀ ਨਹੀਂ ਹੁੰਦਾ। ਨਾਰੀ ਆਪਣੇ ਜੀਵਨ ਕਾਲ ਵਿਚ ਆਪਣੇ ਘਰ ਤੇ ਸਮਾਜ ਦੀ ਚਾਰਦਿਵਾਰੀ ਵਿਚ ਸਿਮਟੀ ਰਹਿੰਦੀ ਹੈ ਤੇ ਉਸ ਦੀਆਂ ਸੱਧਰਾਂ ਸਿਸਕਦੀਆਂ ਰਹਿੰਦੀਆਂ ਹਨ। ਫਿਰ ਆਖਰ ਨੂੰ ਉਹ ਭੜੌਲੇ ਵਿਚ ਪੈ ਕੇ ਗੁੰਮਨਾਮੀ ਦੀ ਮੌਤ ਮਰ ਜਾਂਦੀ ਹੈ। ਉਸ ਵਲੋਂ ਘਰ ਤੇ ਸਮਾਜ ਨੂੰ ਦਿੱਤੇ ਯੋਗਦਾਨ ਦੀ ਕੋਈ ਵੀ ਗੱਲ ਨਹੀਂ ਕਰਦਾ ਤੇ ਨਾ ਹੀ ਕੋਈ ਉਸ ਦੀਆਂ ਖ਼ੂਬੀਆਂ ਦਾ ਖੁੱਲ੍ਹ ਕੇ ਗੁਣਗਾਨ ਹੀ ਕਰਦਾ ਹੈ। ਫਿਰ ਮਰਦਾਂ ਵਾਂਗੂੰ ਉਸ ਦੀ ਅੰਤਿਮ ਅਰਦਾਸ ਵੇਲੇ ਉਸ ਨੂੰ ਕੋਈ ਸ਼ਰਧਾਂਜਲੀ ਵੀ ਨਹੀਂ ਦਿੰਦਾ।

ਹਾਂ ਸੱਚ ਯਾਦ ਆਇਆ ਕਿ ਮੈਂ ਆਪਣੀ ਜ਼ਿੰਦਗੀ ਦੇ **65** ਸਾਲਾਂ ਵਿਚ ਆਪਣੇ ਘਰ ਤੋਂ ਲੈ ਕੇ ਸਾਰੇ ਸਮਾਜ ਵਿਚ ਵਿਚਰਦੇ ਹੋਏ, ਸਿਰਫ ਇਕ ਵਾਰ ਹੀ ਕਿਸੇ ਘਰੇਲੂ ਔਰਤ ਲਈ ਸ਼ਰਧਾਂਜਲੀ ਸਮਾਰੋਹ ਹੁੰਦਾ ਵੇਖਿਆ ਹੈ। ਇਹ 'ਅਨੋਖਾ ਜਿਹਾ ਕਰਮ' ਪੰਜਾਬ ਤੇ ਪੰਜਾਬੀਅਤ ਦੇ ਮੁਰੀਦ ਪੰਜਾਬੀ ਸੱਥ ਦੇ ਅਲੰਬਰਦਾਰ ਸ੍ਰ. ਮੋਤਾ ਸਿੰਘ ਸਰਾਏ ਨੇ ਆਪਣੇ ਨਾਨੀ ਜੀ ਚੰਨਣ ਕੌਰ ਬਾਗੜੀ ਵਾਸੀ ਚੱਕ ਖੁਰਦ ਤਹਿਸੀਲ ਨਕੋਦਰ ਦੇ ਭੋਗ ਸਮੇਂ ਕੀਤਾ ਸੀ। ਨਹੀਂ ਤਾਂ, ਇਸ ਪੱਖੋਂ ਔਰਤਜ਼ਾਤ ਬਾਰੇ ਮਰਦ ਸਮਾਜ ਦੇ ਕੋਰੇ-ਕੌੜੇ ਰਵੱਈਏ ਪ੍ਰਤੀ ਮੈਂ 'ਧਰਮ ਨਾਲ' ਸਹੁੰ ਖਾ ਕੇ ਦਾਅਵਾ ਕਰ ਸਕਦਾ ਸੀ ਕਿ ਕਿ ਮੈਂ ਕਦੇ ਵੀ ਬੰਦਿਆਂ ਨੂੰ ਸਾਡੀਆਂ ਘਰੇਲੂ ਔਰਤਾਂ ਨੂੰ ਸ਼ਰਧਾਂਜਲੀ ਦਿੰਦੇ ਨਹੀਂ ਦੇਖਿਆ।

ਸ਼ਾਇਦ ਇਸ ਦਾ ਇਕੋ-ਇਕ ਕਾਰਨ ਇਹ ਹੈ ਕਿ ਜਿਉਂਦੇ ਜੀਅ ਅਸੀਂ ਜ਼ਨਾਨੀ ਦੀ ਤਾਰੀਫ਼ ਇਸ ਲਈ ਨਹੀਂ ਕਰਦੇ ਕਿਉਂਕਿ ਇਸ ਨੂੰ ਅਸੀਂ ਆਪਣੀ ਹੇਠੀ ਸਮਝਦੇ ਹਾਂ ਅਤੇ ਨਾਲ ਹੀ ਅਸੀਂ ਇਸ ਗੱਲੋਂ ਵੀ ਡਰਦੇ ਹਾਂ ਕਿ ਕਿਤੇ ਘਰਵਾਲੀ ਸਿਰ ਹੀ ਨਾ ਚੜ੍ਹ ਜਾਵੇ। ਦਰਅਸਲ ਗੱਲ ਤਾਂ ਇਹ ਹੈ ਕਿ ਘਰ ਵਾਲੀ ਦੀ ਤਾਰੀਫ਼ ਕਰਨ ਵਿਚ ਸਾਨੂੰ ਸੰਗ ਆਉਂਦੀ ਹੈ ਅਤੇ ਬੁੜ੍ਹੀਆਂ ਨੂੰ ਮਰਨ ਉਪਰੰਤ ਸ਼ਰਧਾਂਜਲੀ ਦੇਣ ਵਿਚ ਵੀ ਸਾਨੂੰ ਸ਼ਰਮ ਮਹਿਸੂਸ ਹੁੰਦੀ ਹੈ।

ਇਸ ਸੰਦਰਭ ਵਿਚ ਇਸਤਰੀ ਜਾਤੀ ਪ੍ਰਤੀ ਸਾਡੀ ਬੇਰੁਖੀ ਸਮਾਜ ਦਾ ਇਕ ਬੜਾ ਹੀ ਧੁੱਖਦਾ-ਭਖਦਾ ਮਸਲਾ ਬਣਿਆ ਹੋਇਆ ਹੈ। ਮੇਰੀ ਸਮਝ ਅਨੁਸਾਰ ਅੱਜ ਕੱਲ **ਦੇਸ਼ ਤੇ ਸਾਡੇ ਸਮਾਜ ਵਿਚ ਜੇ ਕੋਈ ਸਭ ਤੋਂ ਵੱਧ ਅਨੈਤਿਕ ਕੰਮ ਹੋ ਰਿਹਾ ਹੈ ਤਾਂ ਉਹ ਔਰਤ ਸਮਾਜ ਦੀ ਬੇਕਦਰੀ ਹੈ, ਜੋ ਕਿ ਭਰੂਣ ਹੱਤਿਆ ਤੋਂ ਲੈ**

ਕੇ ਔਰਤ ਦੇ ਸਾਰੇ ਜੀਵਨ ਕਾਲ ਵਿਚ ਦ੍ਰਿਸ਼ਟਮਾਨ ਹੁੰਦੀ ਰਹਿੰਦੀ ਹੈ। ਅਸੀਂ ਔਰਤ ਨੂੰ ਜਗਤ ਜਨਨੀ, ਗੁਰੂਆਂ, ਪੀਰਾਂ, ਸੰਤਾਂ, ਭਗਤਾਂ ਤੇ ਰਾਜੇ-ਮਹਾਰਾਜਿਆਂ ਦੀ ਮਾਤਾ ਤੇ ਪਤਾ ਨਹੀਂ ਹੋਰ ਕੀ-ਕੀ ਉਪਾਧੀਆਂ ਤੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਹੁੰਦੇ ਹਾਂ। ਪਰ ਸਾਡੇ ਘਰਾਂ ਵਿਚ ਔਰਤਾਂ ਦੀ ਹਾਲਤ 'ਬਾਹਰ ਬੀਬੀ ਭਲੀ ਸਚਿਆਰੀ ਪਰ ਘਰੇ ਛਿੱਤਰਾਂ ਦੀ ਮਾਰੀ' ਵਰਗੇ ਲੋਕ ਅਖਾਣ ਤੇ ਮੁਹਾਵਰੇ ਸਦੀਆਂ ਤੋਂ ਹੀ ਔਰਤਜ਼ਾਤ ਦੀ ਦੁਰਦਸ਼ਾ ਬਿਆਨ ਕਰ ਰਹੇ ਹਨ। ਇਸ ਪ੍ਰਥਾਇ ਸ਼ਾਇਰ 'ਮਹਿੰਦੀ ਨਜ਼ਮੀ' ਨੇ ਸਾਡੇ ਸਮਾਜ ਦੇ ਪ੍ਰਸੰਗ ਵਿਚ ਜੋ ਮਰਦਾਂ ਬਾਰੇ ਲਿਖਿਆ ਹੈ, ਉਹ ਹੀ ਹੂ ਬ ਹੂ ਘਰ ਵਿਚ ਸਾਡੀਆਂ ਔਰਤਾਂ ਵਾਸਤੇ **100** ਨਹੀਂ ਸਗੋਂ **200** ਫੀਸਦੀ ਢੁੱਕਦਾ ਹੈ। ਉਹ ਲਿਖਦਾ ਹੈ ਕਿ:-

*ਸ਼ਹਿਰ ਮੇਂ ਸਾਹਿਬੇ-ਇੱਜ਼ਤ ਸਹੀ, ਲੇਕਿਨ ਘਰ ਮੇਂ*
*ਅਪਨਾ ਖੋਯਾ ਹੂਆ ਇਜਾਜ਼, ਕਹਾਂ ਸੇ ਲਾਊਂ*

ਜਨਨੀ ਵਜੋਂ ਜ਼ਨਾਨੀ ਦਾ ਸਭ ਤੋਂ ਵੱਡਾ ਰੁਤਬਾ ਮਾਂ ਦੇ ਰੂਪ ਵਿਚ ਹੈ। ਸਾਡੇ ਅਜੋਕੇ ਸਮੇਂ ਦੇ ਸ਼ਾਇਰ 'ਮੁਨੱਵਰ ਰਾਣਾ' ਦਾ ਸੁਖਨ ਸਾਡੀ ਕਾਇਨਾਤ ਦੀ ਇਸ ਹਕੀਕਤ ਨੂੰ ਬੜੇ ਸੋਹਣੇ ਲਫਜ਼ਾਂ ਵਿਚ ਬਿਆਨ ਕਰਦਾ ਹੈ ਕਿ:-

*ਮੈਨੇ ਕੱਲ੍ਹ ਸ਼ਬ ਚਾਹਤੋਂ ਕੀ ਸਭ ਕਿਤਾਬੇਂ ਫਾੜ ਦੀਂ*
*ਸਿਰਫ਼ ਇਕ ਕਾਗਜ਼ ਪੇ ਲਿਖਾ ਲਫ਼ਜ਼ 'ਮਾਂ' ਰਹਿਨੇ ਦੀਆ*

ਕਹਿੰਦੇ ਹਨ ਕਿ ਮਾਂ ਦੀਆਂ ਦੁਆਵਾਂ ਦਾ ਅਸਰ ਤਾਂ ਰੱਬ ਦੇ ਦਰਗਾਹੀ ਫੈਸਲਿਆਂ ਨੂੰ ਵੀ ਬਦਲਣ ਦਾ ਅਖਤਿਆਰ ਰੱਖਦਾ ਹੈ। ਇਸ ਸੰਦਰਭ ਵਿਚ ਜ਼ਿੰਦਗੀ ਦੇ ਤਜਰਬਾਕਾਰ ਸਿਆਣਿਆਂ ਦਾ ਕਹਿਣਾ ਹੈ ਕਿ ਜਦੋਂ ਕੋਈ ਬੰਦਾ ਆਪਣੇ ਜੀਵਨ ਵਿਚ ਆਪਣੇ ਮਨਪਸੰਦ ਮੁਕਾਮ ਤੋਂ ਖੁੰਝ ਜਾਂਦਾ ਹੈ ਤਾਂ ਉਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਸ ਦੀ ਮਾਂ ਕੋਲ ਅਰਜ਼ਮੰਦੀ ਵਿਚ ਕੋਈ ਨੁਕਸ ਰਹਿ ਗਿਆ ਹੋਣਾ ਹੈ ਅਤੇ ਜਾਂ ਫਿਰ ਮਾਂ ਵਾਸਤੇ ਉਸ ਦੀ ਆਸਥਾ ਤੇ ਅਕੀਦਤ ਵਿਚ ਨਿਰਸੰਦੇਹ ਕੋਈ ਕਮੀ ਹੋਵੇਗੀ। ਇਸ ਪ੍ਰਥਾਇ ਸ਼ਾਇਰ 'ਟੀ.ਐੱਨ. ਰਾਜ਼' ਦਾ ਕਹਿਣਾ ਹੈ ਕਿ:-

*ਮਾਂ ਕੀ ਦੁਆ ਤੋ ਅਰਜ਼-ਓ-ਸਮਾ ਸੇ ਭੀ ਬੜੀ ਥੀ*
*ਮੈਂ ਕੁਛ ਨਾ ਬਨਾ ਮੇਰੀ ਅਕੀਦਤ ਮੇਂ ਕਮੀ ਥੀ*

ਔਰਤ ਸਾਡਾ ਘਰ ਬੰਨ੍ਹਦੀ ਹੈ ਤੇ ਸਾਰੀ ਉਮਰ ਸਾਡਾ ਘਰ ਚਲਾਉਂਦੀ ਹੈ, ਪਰ ਵਿਆਹ-ਸ਼ਾਦੀਆਂ ਦੇ ਮੌਕੇ 'ਤੇ ਜਦੋਂ ਉਸ ਦਾ ਮਾਂ ਹੋਣ ਵਜੋਂ ਕਦਰ ਕਰਵਾਉਣ ਦਾ ਵੇਲਾ ਆਉਂਦਾ ਹੈ ਤਾਂ ਭੂਆ-ਨਣਦ ਦੇ ਰਿਸ਼ਤਿਆਂ ਤੇ ਮਸਲਿਆਂ ਦੇ ਸਨਮੁੱਖ ਉਸ ਦੀ ਬੇਹੁਰਮਤੀ ਕੀਤੀ ਜਾਂਦੀ ਹੈ। ਸਗੋਂ ਘਰ ਦੀ ਮਾਲਕ ਕਹਾਉਂਦੀ ਔਰਤ ਨੂੰ ਆਪਣੇ ਬੱਚਿਆਂ ਦੀਆਂ ਵਿਆਹ-ਸ਼ਾਦੀਆਂ ਸਮੇਂ ਪੇਕਿਆਂ ਤੋਂ ਫਿਰ ਕੋਈ ਬਾਕੀ ਰਹਿੰਦੇ ਦਾਜ-

ਸੰਧਾਰੇ ਵਜੋਂ ਮਾਇਆ ਦੇ ਗੱਫੇ ਨਾ ਲਿਆਉਣ ਕਰਕੇ ਸਾਡੀਆਂ ਸੱਸਾਂ ਤੇ ਨਣਦਾਂ ਵਲੋਂ ਉਸ ਨੂੰ ਤ੍ਰਿਸਕਾਰਿਆ ਜਾਂਦਾ ਹੈ। ਇਥੇ ਇਸ ਪ੍ਰਸੰਗ ਵਿਚ 'ਅੱਗੇ-ਪਿੱਛੇ ਚੰਗੀ ਤੇ ਦਿਨ-ਤਿਉਹਾਰ ਮੰਦੀ' ਦੀ ਅਖੌਤ ਔਰਤਾਂ ਪ੍ਰਤੀ ਸਾਡੇ ਵਤੀਰੇ ਬਾਰੇ ਬੜੀ ਢੁੱਕਦੀ ਹੈ। ਇਸ ਤਰ੍ਹਾਂ ਹੀ ਆਉਣ ਵਾਲੀ ਨਵ ਵਿਆਹੁਤਾ ਲਾੜੀ ਵਲੋਂ ਲਿਆਂਦੇ ਦਾਜ-ਦਹੇਜ ਸਬੰਧੀ ਮਾਸੀ, ਭੂਆ ਤੇ ਤਾਈਆਂ-ਚਾਚੀਆਂ ਤੱਕ ਨਗੋਚਾਂ ਕੱਢੀਆਂ ਜਾਂਦੀਆਂ ਹਨ।

ਖੈਰ! ਮਨੁੱਖ ਦੀ ਮੁਢ ਤੋਂ ਹੀ ਇਹ ਇਕ ਨੈਤਿਕ ਕਮਜ਼ੋਰੀ ਰਹੀ ਹੈ ਕਿ ਇਹ ਜਿਸ ਤੋਂ ਵੀ ਫੈਜ਼ਯਾਬ ਹੁੰਦਾ ਹੈ ਭਾਵ ਫਾਇਦਾ ਲੈਂਦਾ ਹੈ ਉਸ ਵਾਸਤੇ ਇਹ ਅਕਸਰ ਸ਼ੁਕਰਗੁਜ਼ਾਰ ਤੇ ਕ੍ਰਿਤਗ ਹੋਣ ਦੀ ਥਾਂ ਨਾ-ਸ਼ੁਕਰਾ ਤੇ ਅਕ੍ਰਿਰਤਘਣ ਬਣਦਾ ਹੈ। ਇਹ ਅਫਸੋਸ ਦੀ ਗੱਲ ਹੈ ਕਿ ਅੱਜ ਦੇ ਸਮੇਂ ਬੰਦਾ ਅਕਸਰ ਹੀ ਕਿਸੇ ਉਪਕਾਰੀ ਲਈ ਅਹਿਸਾਨਮੰਦ ਹੋਣ ਦੀ ਥਾਂ ਅਹਿਸਾਨ ਫਰਾਮੋਸ਼ ਸਾਬਿਤ ਹੁੰਦਾ ਹੈ। ਇਸ ਸੰਦਰਭ ਵਿਚ ਆਦਮੀ ਸ੍ਰਿਸ਼ਟੀ ਦੀ ਸਭ ਤੋਂ ਵਧੀਆ ਜੂਨ ਵਿਚ ਆਉਣ ਤੋਂ ਬਾਅਦ ਵੀ ਜਾਨਵਰਾਂ ਨਾਲੋਂ ਵੀ ਬੱਦਤਰ ਹੁੰਦਾ ਹੈ। ਆਦਮੀ ਨਾਲੋਂ ਜਾਨਵਰ ਕਿਤੇ ਵੱਧ ਵਫਾਦਾਰ ਹੁੰਦਾ ਹੈ। ਜਾਨਵਰ ਮਾਲਕ ਦੇ ਦਰ ਤੋਂ ਛਿੱਤਰ ਵੀ ਖਾਂਦਾ ਹੈ, ਪਰ ਉਸ ਦਾ ਵਫ਼ਾਦਾਰ ਰਹਿੰਦਾ ਹੈ। ਪਰ ਇਸ ਦੇ ਉਲਟ ਆਦਮੀ ਦੇ ਕਿਰਦਾਰ ਬਾਰੇ ਕਿਸੇ ਗੀਤਕਾਰ ਨੇ ਲਿਖਿਆ ਹੈ ਕਿ "ਮਾਲ ਜਿਸ ਕਾ ਖਾਤਾ ਹੈ, ਪਿਆਰ ਜਿਸ ਸੇ ਪਾਤਾ ਹੈ, ਗੀਤ ਜਿਸ ਕੇ ਗਾਤਾ ਹੈ, ਉਸ ਕੇ ਸੀਨੇਂ ਮੇਂ ਘੋਂਪਤਾ ਕਟਾਰ ਹੈ"।

ਸਗੋਂ ਇਸ ਪੱਖ ਤੋਂ ਕੌਮ ਲਈ ਹੋਰ ਵੀ ਅਫਸੋਸ ਦੀ ਗੱਲ ਇਹ ਹੈ ਕਿ ਸਮੁੱਚੇ ਤੌਰ 'ਤੇ ਸਾਡੇ ਦੇਸ਼ ਵਿਚ ਸ਼ੁਰੂ ਤੋਂ ਹੀ 'ਨਾਰੀ ਪਰਦੇ ਦੀ ਅਧਿਕਾਰੀ ਤੇ ਜੁੱਤੀਆਂ ਦੀ ਮਾਰੀ' ਹੀ ਸਮਝੀ ਜਾਂਦੀ ਰਹੀ ਹੈ। ਸਾਡੀ ਜਗੀਰਦਾਰੀ ਸੋਚ ਮੁਤਾਬਿਕ ਹੀਰ ਖੂਬਸੂਰਤੀ ਦੀ ਮੂਰਤ ਬਣ ਕੇ ਸਾਡਾ ਮਨ ਪ੍ਰਚਾਉਣ ਲਈ ਤਾਂ ਜ਼ਰੂਰ ਜੰਮੇ; ਪਰ ਇਹ ਗੁਆਂਢੀਆਂ ਦੇ ਘਰ ਹੀ ਜੰਮੇ। ਇਸ ਲਈ ਸਾਡੇ ਸਮਾਜ ਦੀ ਸੋਚ ਅਨੁਸਾਰ ਜੇ ਔਰਤ ਨੇ ਮਰਦ ਦੇ ਘਰ ਵਸਣਾ ਹੈ ਤਾਂ ਉਸ ਲਈ ਚੰਗਾ ਇਹ ਹੈ ਕਿ ਉਹ ਮਰਦ ਦੀ ਰਖੈਲ ਬਣ ਕੇ ਹੀ ਰਹੇ।

ਸੋ ਸਾਡੇ ਵੇਦਾਂ-ਗ੍ਰੰਥਾਂ ਵਿਚ ਅਰਧਾਂਗਣੀ ਕਹਾਉਣ ਵਾਲੀ ਮਹਾਨ ਇਸਤਰੀ ਦੀ ਸਾਡੇ ਸਮਾਜਿਕ ਜੀਵਨ ਵਿਚ ਕੁਝ ਹੋਰ ਹੀ ਭੂਮਿਕਾ ਰਹੀ ਹੈ। ਅਰਧਾਂਗਣੀ ਦਾ ਭਾਵ ਤਾਂ 'ਦੋ ਜਿਸਮ ਇਕ ਜਾਨ' ਹੁੰਦਾ ਹੈ। ਪਰ ਸਾਡੇ ਸਮਾਜਿਕ ਜੀਵਨ ਵਿਚ ਸਾਡੀ ਔਰਤ ਨੂੰ ਇਹ ਸਥਾਨ ਕਦੇ ਨਹੀਂ ਮਿਲ ਸਕਿਆ। ਬੰਦੇ ਨਾਲ ਵਿਆਹ ਕਰਵਾ ਕੇ 'ਘਰ ਵਾਲੀ' ਦੇ ਰੂਪ ਵਿਚ ਘਰ-ਗ੍ਰਹਿਸਥੀ ਚਲਾਉਣ ਲਈ ਬੱਸ ਔਰਤ ਦਾ ਲਿਮਟਿਡ ਕੰਪਨੀ ਵਰਗਾ ਹੀ ਰੋਲ ਮੰਨਿਆ ਗਿਆ ਹੈ।

ਇਸ ਦੇ ਨਾਲ ਹੀ ਸਾਡੇ ਸਮਾਜ ਵਿਚ ਜਨਮ ਤੋਂ ਲੈ ਕੇ ਹੀ ਇਸਤਰੀ ਨਾਲ

ਵਿਤਕਰੇ ਤੇ ਭਿੰਨ-ਭੇਦ ਵਾਲਾ ਵਰਤਾਅ ਹੋ ਰਿਹਾ ਹੈ। ਇਹ ਸਪਸ਼ਟ ਹੈ ਕਿ ਕਦੇ ਕੋਈ ਬੰਦਾ ਸੰਤਾਨ ਪ੍ਰਾਪਤੀ ਲਈ ਅਰਦਾਸ ਕਰਨ ਸਮੇਂ ਲੜਕੇ ਦੀ ਥਾਂ ਲੜਕੀ ਦੀ ਮੰਗ ਨਹੀਂ ਕਰਦਾ। ਪਹਿਲਾਂ ਤਾਂ ਅਰਦਾਸ ਰਾਹੀਂ ਹੀ ਲੜਕੀ ਦੇ ਜਨਮ ਨੂੰ ਟਾਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜੇ ਅਰਦਾਸ ਪੂਰੀ ਨਾ ਹੋਵੇ ਤਾਂ ਲੜਕੀ ਨੂੰ ਭਰੂਣ ਹੱਤਿਆ ਵਰਗੀ ਬਜਰ ਕੁਰਹਿਤ ਨਾਲ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਫਿਰ ਜੇ ਕੰਨਿਆ ਜਨਮ ਲੈ ਹੀ ਲਵੇ ਤਾਂ ਸਾਰੇ ਟੱਬਰ ਨੂੰ ਡੇਂਗੂ ਬੁਖਾਰ ਵਾਂਗ ਕਾਂਬਾ ਛਿੜ ਜਾਂਦਾ ਹੈ। ਜੋ ਸਾਰੀ ਉਮਰ ਤੇਈਆ ਬੁਖਾਰ ਬਣ ਕੇ ਪਰਿਵਾਰ ਨੂੰ ਚਿੰਬੜਿਆ ਰਹਿੰਦਾ ਹੈ।

ਇਸ ਤੋਂ ਅੱਗੇ ਸਾਡੇ ਇਹ ਵੀ ਇਕ ਰੀਤ ਹੀ ਬਣ ਗਈ ਹੈ ਕਿ ਔਰਤ ਜਦੋਂ ਤੱਕ ਪੁੱਤ ਪੈਦਾ ਕਰੇ ਤਾਂ ਅਸੀਂ ਬਹੁਤ ਖੁਸ਼ ਹੁੰਦੇ ਹਾਂ ਕਿ ਇਹ ਤਾਂ ਰੱਬ ਦੀ ਦਾਤ ਹੈ। ਜੇ ਰੱਬ ਦੀ ਰਜ਼ਾ ਨਾਲ ਕੰਨਿਆ ਆ ਜਾਵੇ ਤਾਂ ਅਸੀਂ ਇਸ ਨੂੰ ਬਿਪਤਾ ਸਮਝ ਕੇ ਉਦਾਸ ਹੋ ਜਾਂਦੇ ਹਾਂ। ਕੁਝ ਕੁ ਸਮਾਂ ਪਹਿਲਾਂ ਤੱਕ ਤਾਂ ਲੜਕੀ ਨੂੰ ਜਨਮ ਸਮੇਂ ਹੀ ਪਾਰ ਬੁਲਾ ਦਿੱਤਾ ਜਾਂਦਾ ਸੀ ਤੇ ਨਾਲ ਹਦਾਇਤ ਕੀਤੀ ਜਾਂਦੀ ਸੀ ਕਿ ਤੂੰ ਰੱਬ ਕੋਲ ਵਾਪਸ ਜਾ ਕੇ ਆਪਣਾ ਭਰਾ ਇਸ ਘਰ ਭੇਜੀਂ। ਸਾਡੇ ਸਮਾਜ ਨੇ ਕੁੜੀਆਂ ਨੂੰ ਮਾਰਨ ਦੇ ਕਈ ਬਹਾਨੇ ਬਣਾਏ ਹੋਏ ਹਨ। ਗਰੀਬ ਲੋਕ ਤਾਂ ਕੁੜੀਆਂ ਨੂੰ ਗਰੀਬੀ ਦੇ ਸਤਾਏ ਅਤੇ ਦਾਜ-ਦਹੇਜ ਦੇ ਡਰਾਏ ਮਾਰ-ਮੁਕਾਉਂਦੇ ਸਨ। ਪਰ ਹੁਣ ਤਾਂ ਬੇਹਿਸਾਬੇ ਦਾਜ-ਦਹੇਜ ਦੀ ਮੰਗ ਨੇ ਕਹਿੰਦਿਆਂ-ਕੁਹਾਉਂਦਿਆਂ ਦੇ ਥੰਮ੍ਹ ਹਿਲਾ ਰੱਖੇ ਹਨ। ਇਸ ਤੋਂ ਵੀ ਘਿਨਾਉਣੀ ਪ੍ਰਵਿਰਤੀ ਸਾਡੇ ਸਮਾਜ ਦੇ ਲੰਬੜਾਂ ਤੇ ਚੌਧਰੀਆਂ ਦੀ ਇਹ ਰਹੀ ਹੈ ਕਿ ਉਹ ਆਪਣੀ ਫੋਕੀ ਤੇ ਝੂਠੀ ਫੰਨੇਖਾਈਂ ਕਰਕੇ ਕੁੜੀਆਂ ਦਾ ਜਨਮ ਸਮੇਂ ਹੀ ਘਾਣ ਕਰਦੇ ਰਹੇ ਹਨ। ਇਸ ਘਟੀਆ ਕਰਤੂਤ ਪਿੱਛੇ ਉਨ੍ਹਾਂ ਦੀ ਮਾਨਸਿਕਤਾ ਇਹ ਹੁੰਦੀ ਸੀ ਕਿ ਜੁਆਈ ਤੇ ਭਣਵੱਈਏ ਹੀ ਬਣ ਕੇ ਰਹਿਣਾ ਹੈ ਤੇ ਕਿਸੇ ਦੇ ਸਾਲੇ, ਸਹੁਰੇ ਨਹੀਂ ਬਣਨਾ।

ਇਸ ਗੈਰ-ਜ਼ਰੂਰੀ ਸਮੱਸਿਆ ਦਾ ਹੱਲ ਸਾਡੇ ਬਜ਼ੁਰਗ ਤਾਂ ਜੰਮਦਿਆਂ ਹੀ ਕੁੜੀਆਂ ਨੂੰ ਮਾਰ ਕੇ ਕਰਦੇ ਰਹੇ ਹਨ। ਪਰ ਹੁਣ ਅਸੀਂ ਚੰਦ ਤੱਕ ਪੁੱਜੇ ਹੋਏ ਆਧੁਨਿਕ ਮਾਨਸ ਹੋਰ ਵੀ ਸਿਆਣੇ ਹੋ ਗਏ ਹਾਂ। ਇਸ ਲਈ ਕੰਨਿਆ ਦੇ ਸਰੂਪ ਧਾਰਨ ਤੋਂ ਪਹਿਲਾਂ ਹੀ ਗਰਭਪਾਤ ਤੇ ਭਰੂਣ ਹੱਤਿਆ ਜਿਹੀ ਕਾਰਵਾਈ ਵਰਗਾ ਵਿਗਿਆਨਕ ਜਲਵਾ-ਜਲੌਅ ਕਰ ਲੈਂਦੇ ਹਾਂ। ਇਸ ਤਰ੍ਹਾਂ ਭਰੂਣ ਹੱਤਿਆ ਇਕ ਸੰਗੀਨ ਜੁਰਮ ਹੋਣ ਦੇ ਬਾਵਜੂਦ ਵੀ ਸਾਡੇ ਸਮਾਜ ਲਈ ਰਾਮ ਬਾਣ ਵਰਗੀ ਅਖੌਤੀ ਜਿਹੀ ਲਾਈਫ ਸੇਵਿੰਗ ਦਵਾ-ਦਾਰੂ ਬਣ ਚੁੱਕੀ ਹੈ।

ਖ਼ੈਰ! ਜੇ ਲੜਕੀ ਜਨਮ ਲੈ ਹੀ ਲੈਂਦੀ ਹੈ ਤਾਂ ਉਸ ਦੇ ਪਾਲਣ-ਪੋਸ਼ਣ ਤੇ ਪੜ੍ਹਾਈ-ਲਿਖਾਈ ਦੇ ਪੱਖੋਂ ਹਮੇਸ਼ਾਂ ਹੀ ਉਸ ਨਾਲ ਬੇਹੱਦ ਵਿਤਕਰਾ ਹੁੰਦਾ ਰਿਹਾ ਹੈ। ਜਨਮ ਤੋਂ ਬਾਅਦ ਪਾਲਣ-ਪੋਸਣ ਸਮੇਂ ਲੜਕਿਆਂ ਲਈ ਤਾਂ ਦੁੱਧ-ਮਲਾਈਆਂ ਹੁੰਦੀਆਂ

ਹਨ ਤੇ ਲੜਕੀ ਲਈ ਚਾਹ-ਲੱਸੀ ਹੀ ਪੌਸ਼ਟਿਕ ਖੁਰਾਕ ਸਮਝੀ ਜਾਂਦੀ ਹੈ। ਬੇਸ਼ੱਕ ਸਮਾਜ ਵਿਚ ਇਸ ਪੱਖੋਂ ਹੁਣ ਫਰਕ ਆਉਣਾ ਸ਼ੁਰੂ ਹੋ ਗਿਆ ਹੈ। ਪਰ ਹਾਲੇ ਵੀ ਲੜਕੀਆਂ ਨੂੰ ਪਾਲਣ ਤੇ ਚੰਗੀ ਤਾਲੀਮ ਦਿਵਾਉਣ ਖਾਤਰ ਲੜਕਿਆਂ ਦੇ ਮੁਕਾਬਲੇ ਘੱਟ ਤਰਜੀਹ ਦਿੰਦੇ ਹਾਂ।

ਸਮੁੱਚੇ ਤੌਰ 'ਤੇ ਔਰਤ ਜ਼ਾਤ ਹਮੇਸ਼ਾਂ ਹੀ ਸਮਾਜ ਦੀ ਦੋਗਲੀ ਸੋਚ ਦਾ ਸ਼ਿਕਾਰ ਰਹੀ ਹੈ। ਸਾਡੇ ਸਮਾਜ ਵਿਚ ਔਰਤਾਂ ਤੇ ਮਰਦਾਂ ਲਈ ਨੈਤਿਕ ਤੇ ਸਦਾਚਾਰਿਕ ਕਦਰਾਂ-ਕੀਮਤਾਂ ਦੀ ਦੋਹਰੀ ਨੀਤੀ ਰਹੀ ਹੈ। ਕਿਸੇ ਆਚਰਣਹੀਣ ਭੈੜੇ ਸਮਾਜਿਕ ਚਲਣ ਨੂੰ ਸਮਾਜ ਨੇ ਇਸਤਰੀ ਤੇ ਪੁਰਸ਼ ਦੇ ਪ੍ਰਸੰਗ ਵਿਚ ਵੱਖੋ-ਵੱਖਰੀ ਨਜ਼ਰ ਨਾਲ ਵੇਖਿਆ ਹੈ। ਇਹ ਸਾਰਾ ਵਰਤਾਰਾ 'ਨੱਢੇ-ਜਵਾਨ ਤਾਂ ਰਾਂਝੇ-ਮਿਰਜ਼ੇ ਤੇ ਕੁੜੀਆਂ-ਨੱਢੀਆਂ ਬਦਕਾਰ' ਅਨੁਸਾਰ ਇਕ ਲਾਈਨ ਵਿਚ ਬਿਆਨ ਕੀਤਾ ਜਾ ਸਕਦਾ ਹੈ। ਇਹ ਤਾਂ ਜੱਗ ਜ਼ਾਹਿਰ ਹੈ ਕਿ ਮਰਦ ਤੇ ਔਰਤ ਵਿਚਕਾਰ ਜਿਨਸੀ ਪਿਆਰ ਦੁਵੱਲੀ ਉਪਜ ਹੈ, ਪਰ ਸਮਾਜ ਨੇ ਹਮੇਸ਼ਾਂ ਹੀ ਨੈਤਿਕ ਪੱਖੋਂ ਇਸ ਨੂੰ ਬੰਦੇ ਦੇ ਸਬੰਧ ਵਿਚ 'ਚੋਬਰਾਂ ਦੀ ਬਹਾਦਰੀ' ਤੇ ਔਰਤ ਲਈ ਇਸ ਨੂੰ ਬੱਜਰ ਕੁਤਾਹੀ ਕਿਹਾ ਹੈ। ਪਿਆਰ ਭਾਵੇਂ ਜਵਾਨੀ ਪਹਿਰੇ ਦਾ ਹੋਵੇ ਜਾਂ ਵਿਆਹ ਤੋਂ ਬਾਅਦ ਅਧਖੜ੍ਹ ਉਮਰ ਦਾ ਹੋਵੇ, ਪਰ ਇਸ ਖੇਡ ਵਿਚ ਬੰਦਾ ਬੇਕਸੂਰ ਤੇ ਔਰਤ ਕਸੂਰਵਾਰ ਠਹਿਰਾਈ ਜਾਂਦੀ ਹੈ।

ਇਸ ਪ੍ਰਸੰਗ ਵਿਚ ਹੀ ਸ਼ਾਇਰ 'ਆਲਮ ਖੁਰਸ਼ੀਦ' ਨੇ ਬਹੁਤ ਹੀ ਵਿਹੁ-ਵਿਉਂ ਭਰਪੂਰ ਵਿਅੰਗ ਨਾਲ ਕਿਹਾ ਹੈ ਕਿ:-

*ਪੂਛ ਰਹੇ ਹੈਂ ਪੇੜੋਂ ਕੇ ਸੌਦਾਗਰ*
*ਆਬੋ ਹਵਾ ਕੈਸੇ ਜ਼ਹਿਰੀਲੀ ਹੋ ਜਾਤੀ ਹੈ*

ਅਜਿਹੀ ਸਥਿਤੀ ਵਿਚ ਬੰਦੇ ਨੂੰ ਤਾਂ ਹਮੇਸ਼ਾਂ ਨਾਤ੍ਹਾ-ਧੋਤਾ ਘੋੜਾ ਸਮਝਿਆ ਜਾਂਦਾ ਹੈ ਭਾਵ ਉਸ ਦਾ ਕੁਝ ਨਹੀਂ ਵਿਗੜਦਾ। ਪਰ ਦੂਜੇ ਪਾਸੇ ਔਰਤ ਨੂੰ ਹਮੇਸ਼ਾਂ ਪਾਪ ਦੀ ਭਾਗਣ ਤੇ ਜੁਰਮ ਦੀ ਭਾਗੀ ਮੰਨਿਆ ਜਾਂਦਾ ਹੈ। ਸਾਡੇ ਇਸ ਅਖੌਤੀ ਮਨੁੱਖੀ ਸੰਵਿਧਾਨ ਵਿਚ ਸਿੱਧੇ ਜਿਹੇ ਸ਼ਬਦਾਂ ਅਨੁਸਾਰ ਬੰਦੇ ਦੇ ਭਾਗਾਂ ਵਿਚ ਤਾਂ ਅਜਿਹਾ ਕਾਰਾ ਸੁੱਖ-ਆਨੰਦ ਹੀ ਹੈ ਅਤੇ ਔਰਤ ਦੀ ਕਿਸਮਤ ਵਿਚ ਬੱਸ ਦੁੱਖ-ਸੰਤਾਪ ਹੀ ਹੈ।

ਇਹ ਗੱਲ ਤਾਂ ਉਹ ਹੋਈ ਕਿ ਅਮੀਰਾਂ ਲਈ ਜੀਵਨ ਦੇ ਮਾਪ-ਦੰਡ ਕੁਝ ਹੋਰ ਹਨ ਤੇ ਗਰੀਬਾਂ ਲਈ ਕੁਝ ਹੋਰ ਵੱਖਰੇ ਨਿਯਮ-ਕਾਨੂੰਨ ਹਨ। ਅਮੀਰਾਂ ਲਈ ਕੁੜੀਆਂ ਦਾ ਕਲੱਬਾਂ ਵਿਚ ਨਾਚ-ਗਾਣਾ ਤਾਂ ਤਹਿਜ਼ੀਬ ਤੇ ਫੈਸ਼ਨ ਹੈ। ਪਰ ਇਹ ਹੀ ਜੇਕਰ ਕੋਈ ਗਰੀਬ ਲੜਕੀ ਕਰ ਰਹੀ ਹੋਵੇ ਤਾਂ ਉਸ ਨੂੰ ਮੁਜਰਾ ਕਿਹਾ ਜਾਂਦਾ ਹੈ। ਇਹ ਬਿਲਕੁਲ ਉਸ ਤਰ੍ਹਾਂ ਹੀ ਹੈ ਕਿ ਜਿਵੇਂ ਕੋਈ ਅਮੀਰ ਦੋਸਤ ਆਪਣੇ ਕਿਸੇ ਗਰੀਬ ਮਿੱਤਰ ਕੋਲ ਆਪਣੀ ਜੁੱਤੀ ਦੀ ਤਾਰੀਫ ਕਰਦਾ ਹੋਇਆ ਕਹਿ ਰਿਹਾ ਸੀ ਕਿ ਮੇਰੀਆਂ ਜੁੱਤੀਆਂ

ਮੇਰੀਆਂ ਚਰਨ ਦਾਸੀਆਂ ਹਨ। ਗਰੀਬ ਬੰਦੇ ਨੇ ਵੀ ਆਪਣੀ ਧੌੜੀ ਦੀ ਜੁੱਤੀ ਸਿਫਤ ਕੀਤੀ ਤਾਂ ਅਮੀਰ ਨੇ ਉਸ ਨੂੰ ਨੀਵਾਂ ਦਿਖਾਉਣ ਦੀ ਖਾਤਰ ਕਿਹਾ ਕਿ ਚਰਨਦਾਸੀ ਤਾਂ ਅਮੀਰ ਦੀ ਜੁੱਤੀ ਹੀ ਹੋ ਸਕਦੀ ਹੈ, ਗਰੀਬ ਦੀ ਜੁੱਤੀ ਨੂੰ ਤਾਂ ਖੱਲਾ-ਪੌਲ੍ਹਾ ਹੀ ਕਿਹਾ ਜਾ ਸਕਦਾ ਹੈ। ਗਰੀਬ ਬੰਦਾ ਵੀ ਸਵੈਮਾਨੀ ਸੀ। ਉਹ ਕਹਿਣ ਲੱਗਾ, 'ਵਾਹ! ਸੇਠ ਚਰਨਦਾਸ, ਹਮਾਰੀ ਜੂਤੀ ਤੋ ਜੂਤੀ, ਔਰ ਤੇਰੀ ਜੂਤੀਆਂ ਚਰਨਦਾਸੀਆਂ। ਇਸ ਤਰ੍ਹਾਂ ਹੀ ਅਮੀਰ ਤੇ ਗਰੀਬ ਦਾ ਫਰਕ ਸਾਡੀ ਇਕ ਲੋਕ ਸਿਆਣਪ ਵਿਚ ਮਿਲਦਾ ਹੈ। ਉਹ ਇਹ ਹੈ ਕਿ "ਹਮਾਰੇ ਪਾਂਵ, ਪਾਂਵ! ਤੁਮਾਰ੍ਹੇ ਪਾਂਵ ਚਰਨ, ਵਾਹ ਬੇਟਾ ਗੋਪੀ ਚਰਨ।'

ਇਸ ਪ੍ਰਸੰਗ ਵਿਚ ਹੀ ਸਾਡੇ ਸਮਾਜ ਦੀ ਇਹ ਵੀ ਮਾਨਤਾ ਹੈ ਕਿ ਜਦੋਂ ਕਿਸੇ ਬੇਗਾਨੇ ਦੇ ਘਰ ਜੰਮੀ ਧੀ; ਸਾਡੇ ਘਰ ਵਿਚ ਨੂੰਹ ਬਣ ਕੇ ਆਵੇ ਤਾਂ ਉਹ ਆਪਣੇ ਨਾਲ ਵਿਆਹ ਦੇ ਸਮਾਜਿਕ ਬੰਧੇਜ ਵਜੋਂ ਸਾਡੇ ਖਾਨਦਾਨੀ ਦੁਖ-ਦਲਿਦਰ ਦੂਰ ਕਰਨ ਲਈ ਦਾਜ-ਦਹੇਜ ਰੂਪੀ ਸੰਜੀਵਨੀ ਬੂਟੀ ਲੈ ਕੇ ਆਵੇ। ਫੇਰ ਉਹ ਸਾਰੀ ਉਮਰ ਸਾਡੇ ਪਰਿਵਾਰ ਦੀਆਂ ਖੁਸ਼ੀਆਂ-ਗਮੀਆਂ ਵਿਚ ਆਪਣੇ ਪੇਕਿਆਂ ਤੋਂ ਸਾਡੇ ਲਈ ਦੰਦ ਘਸਾਈ ਲਿਆਵੇ। ਇਸ ਦਾ ਮਤਲਬ ਇਹ ਹੈ ਕਿ ਉਸ ਦੇ ਪੇਕੇ ਸਾਨੂੰ ਦਿੱਤੇ ਦਾਜ ਦਾ ਵਿਆਜ ਵੀ ਰੁਪਈਏ-ਪੈਸੇ ਦੀ ਸ਼ਕਲ ਵਿਚ ਸੰਧਾਰੇ ਦੀਆਂ ਪੱਤਲਾਂ ਦੇ ਰੂਪ ਵਿਚ ਦਿੰਦੇ ਰਹਿਣ। ਵਾਹ ਬੱਈ! ਔਰਤ ਕਿਹੋ ਜਿਹੀ ਸਨੱਅਤ ਹੈ ਕਿ ਪੈਸੇ-ਧੇਲੇ ਦੇ ਨਿਵੇਸ਼ ਤੋਂ ਬਿਨਾਂ ਹੀ ਉਹ ਵਿਚਾਰੀ ਸ਼ੁੱਧ ਧਨ-ਲਾਭ ਸਾਰੀ ਉਮਰ ਦੇਈ ਜਾਂਦੀ ਹੈ।

ਇਸ ਪ੍ਰਥਾਇ ਸਾਡੀ ਪੀੜ੍ਹੀ ਦੇ ਬੁਢੜੇ ਦਾਦੇ-ਨਾਨੇ ਅਗਲੀ ਦਰਗਾਹਿ ਜਾਣ ਜਾਂ ਸਾਡੇ ਮਾਂ-ਬਾਪ ਚਲਾਣਾ ਕਰਨ ਜਾਂ ਅਸੀਂ ਖ਼ੁਦ ਕੂਚ ਕਰੀਏ। ਇਨ੍ਹਾਂ ਸਾਰੀਆਂ ਹਾਲਤਾਂ ਵਿਚ ਬੱਸ ਸਾਡੀਆਂ ਨੂੰਹਾਂ ਲਈ ਤਾਂ ਬੁੜ੍ਹਿਆਂ ਨੂੰ ਵੱਡਾ ਕਰਨ ਲਈ; ਆਪਣੇ ਪੇਕੇ ਘਰ ਦੀ ਰਹਿੰਦ-ਖੂੰਹਦ 'ਤੇ ਧਾੜਾ ਮਾਰਨ ਤਕ ਦੀ ਨੌਬਤ ਆ ਜਾਂਦੀ ਹੈ। ਇਹ ਭਾਣਾ ਇਸ ਲਈ ਵਰਤ ਰਿਹਾ ਹੈ ਕਿ ਅਸੀਂ ਸਦੀਆਂ ਤੋਂ ਰਸਮੋਂ-ਰਿਵਾਜ ਦੇ ਨਾਂ 'ਤੇ ਔਰਤ ਨੂੰ ਆਪਣੇ ਸਹੁਰੇ ਘਰ ਦਾ ਨੱਕ-ਨਮੂਜ ਰੱਖਣ ਤੇ ਭੁੱਖ-ਨੰਗ ਢਕਣ ਲਈ ਅਜਿਹੇ ਕਾਰ-ਵਿਹਾਰ ਦਾ ਵਸੀਲਾ ਬਣਾ ਰੱਖਿਆ ਹੈ।

ਸਗੋਂ ਹੁਣ ਮਾਇਆਪ੍ਰਸਤੀ ਦੇ ਕੌੜੇ ਪ੍ਰਭਾਵਾਂ ਹੇਠ ਗੁਰੂਆਂ, ਪੀਰਾਂ ਤੇ ਸੰਤਾਂ ਦੀ ਧਾਰਮਿਕ ਤੇ ਸਮਾਜਿਕ ਸੰਥਾ ਵੀ ਹੁਣ ਸਾਨੂੰ ਹੋਰ ਵੀ ਵਿਸਰ ਗਈ ਹੈ। ਹੁਣ ਆਮ ਜਨ-ਸਧਾਰਨ ਵੀ ਸਾਡੀ ਅਖੌਤੀ ਪ੍ਰਗਤੀਵਾਦੀ ਸੋਚ ਦੇ ਤਹਿਤ ਆਪਣੇ ਆਪ ਨੂੰ ਪਹਿਲੇ ਸਮੇਂ ਦੇ ਰਾਜੇ, ਮਹਾਰਾਜੇ ਤੇ ਜਗੀਰਦਾਰਾਂ ਨਾਲੋਂ ਕਿਸੇ ਗੱਲੋਂ ਘੱਟ ਨਹੀਂ ਸਮਝਦਾ। ਸੋ ਹੁਣ ਤਕਰੀਬਨ ਸਾਡੀ ਸਭ ਦੀ ਇਹ ਸੋਚ ਬਣ ਗਈ ਹੈ ਕਿ ਅਸੀਂ ਵੀ ਰਜਵਾੜਿਆਂ ਵਾਂਗ ਠਾਠ-ਬਾਠ ਤੇ ਐਸ਼ੋ-ਇਸ਼ਰਤ ਦੇ ਰਾਗ-ਰੰਗ ਮਾਣਦੇ ਹੋਏ ਜ਼ਨਾਨੀ ਜ਼ਾਤ ਨੂੰ ਆਪਣੇ ਪੈਰ ਦੀ ਜੁੱਤੀ ਕਿਉਂ ਨਾ ਸਮਝੀਏ?

ਇਸ ਲਈ ਅਸੀਂ ਔਰਤ ਨੂੰ ਅਨਪੜ੍ਹ ਖ਼ਾਤੂਨ ਕਹਿੰਦੇ ਹਾਂ। ਕਦੇ ਅਸੀਂ ਔਰਤਜ਼ਾਤ ਬਾਰੇ ਕਿਹਾ ਹੈ ਕਿ ਇਨ੍ਹਾਂ ਦੀ ਮੱਤ ਖੁਰੀ ਪਿੱਛੇ ਭਾਵ ਉਸ ਦੇ ਗਿੱਟਿਆਂ ਵਿਚ ਹੁੰਦੀ ਹੈ ਅਤੇ ਅਸੀਂ ਕਦੇ ਕਿਹਾ ਹੈ ਕਿ ਜ਼ਨਾਨੀ ਦੀ ਮੱਤ ਗੁੱਤ ਪਿੱਛੇ ਹੁੰਦੀ ਹੈ। ਜਦੋਂ ਮੱਧ ਕਾਲ ਵਿਚ ਰਾਜਾਸ਼ਾਹੀ ਤਾਕਤਾਂ ਸਿਖਰ 'ਤੇ ਸਨ, ਉਦੋਂ ਸਮੁੱਚਾ ਸਮਾਜ ਗਿਲਾਨੀ ਦੀਆਂ ਹੱਦਾਂ-ਸਰਹੱਦਾਂ ਪਾਰ ਕਰਕੇ ਦਲਦਲ ਵਿਚ ਫਸ ਚੁਕਾ ਸੀ। ਖਾਸ ਤੌਰ 'ਤੇ ਔਰਤਾਂ ਦੀ ਉਦੋਂ ਬਹੁਤ ਦੁਰਗਤ ਹੁੰਦੀ ਸੀ। ਘਰ ਤੋਂ ਲੈ ਕੇ ਮੰਡੀਆਂ ਤੱਕ ਔਰਤ ਜ਼ਾਤ ਵੇਚੀ ਤੇ ਖਰੀਦੀ ਜਾਂਦੀ ਸੀ। ਅੱਜ ਦਾ ਇਨਸਾਨ ਤਾਂ ਇਤਿਹਾਸ ਪੜ੍ਹਨ-ਸੁਣਨ ਤੋਂ ਬਾਅਦ ਵੀ ਇਹ ਮੰਨਣ ਲਈ ਤਿਆਰ ਨਹੀਂ ਹੋ ਸਕਦਾ ਕਿ ਉਨ੍ਹਾਂ ਸਮਿਆਂ ਵਿਚ ਔਰਤਾਂ ਨੂੰ ਮੰਡੀਆਂ ਵਿਚ ਨਿਲਾਮ ਕੀਤਾ ਜਾਂਦਾ ਸੀ।

ਸਿੱਖ ਮੱਤ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਮਾਨਵ ਸਮਾਜ ਨੂੰ ਅਤਿ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਅਤੇ ਪ੍ਰੈਕਟੀਕਲ ਜੀਵਨ ਸ਼ੈਲੀ ਦੇਣ ਹੇਤੂ ਸਦੀਆਂ ਤੋਂ ਵਗ ਰਹੀ ਵਿਦਵਤਾ ਦੇ ਪ੍ਰਵਾਹ ਦੀ ਧਾਰਾ ਦੇ ਸਰੋਤ ਵੇਦਾਂ-ਗ੍ਰੰਥਾਂ ਦੇ ਸਾਰੰਸ਼ ਵਜੋਂ ਸਿੱਖ ਮੱਤ ਦੇ ਨਵੇਂ ਫਲੱਸਫੇ ਵਜੋਂ ਉਜਾਗਰ ਕੀਤਾ। ਇਸ ਫਲੱਸਫੇ ਵਿੱਚ ਦੁਨੀਆਂ ਲਈ ਇੱਕ ਅਤਿ ਜ਼ਰੂਰੀ ਸਬਕ ਇਹ ਵੀ ਦਿੱਤਾ ਕਿ ਇਸਤਰੀ ਸਮਾਜ ਜਿਸ ਬਿਨਾਂ ਮਰਦ ਸਮਾਜ ਤਾਂ ਕੀ ਅਕਾਲ-ਪੁਰਖ ਵੀ ਸ੍ਰਿਸ਼ਟੀ ਦੀ ਰਚਨਾ ਨਹੀਂ ਕਰ ਸਕਦਾ। ਇਸ ਲਈ ਇਸਤਰੀ ਸਮਾਜ ਨੂੰ ਨੀਵਾਂ ਦੇਖਣਾ ਤੇ ਦਿਖਾਉਣ ਦੀ ਬਜਾਏ ਬਰਾਬਰੀ ਤੇ ਸਨਮਾਨ ਦਾ ਦਰਜਾ ਦਿੱਤਾ ਜਾਵੇ। ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਸਰਵੋਤਮ ਦਰਜਾ ਦਿੰਦੇ ਹੋਏ ਇੰਜ ਫੁਰਮਾਇਆ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।। 'ਭਾਵ ਉਸ ਨੂੰ ਮੰਦਾ ਕਿਉਂ ਕਹੀਏ ਜਿਸ ਨੇ ਰਾਜੇ-ਮਹਾਰਾਜਿਆਂ ਅਤੇ ਮਹਾਰਾਜਿਆਂ ਤੋਂ ਵੀ ਕਿਤੇ ਉੱਪਰ ਗੁਰੂਆਂ, ਪੀਰਾਂ, ਪੈਗੰਬਰਾਂ, ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਨੂੰ ਜਨਮ ਦਿੱਤਾ ਹੈ।

ਇਸ ਪ੍ਰਥਾਇ ਭਗਤ ਕਬੀਰ ਜੀ ਦਾ ਫੁਰਮਾਨ ਹੈ ਕਿ, "ਜਨਨੀ ਜਨੇ ਤਾਂ ਭਗਤ ਜਨ ਜਾਂ ਦਾਤਾ ਜਾਂ ਸੂਰ।। ਨਹੀਂ ਤਾਂ ਜਨਨੀ ਬਾਂਝ ਰਹੈ ਕਾਹੇ ਗੁਆਵੈ ਨੂਰ।।' ਗੁਰੂ ਅਮਰਦਾਸ ਜੀ ਵਿਆਹ ਦੇ ਬੰਧਨ ਵਿੱਚ ਆਦਮੀ ਅਤੇ ਔਰਤ ਬਰਾਬਰ ਦੇ ਭਾਗੀਦਾਰ ਹੋਣ ਦੇ ਪੱਖ ਵਿੱਚ ਸਨ। ਉਨ੍ਹਾਂ ਨੇ ਵਿਆਹ ਦੇ ਪਵਿੱਤਰ ਬੰਧਨ ਨੂੰ ਇਉਂ ਬਿਆਨ ਕੀਤਾ ਹੈ, "ਧਨ ਪਿਰੁ ਏਹਿ ਨ ਆਖੀਅਨਿ ਬਹਿਨ ਇਕਠੇ ਹੋਇ।। ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ।। 'ਭਾਵ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਵਿਆਹ ਦੋ-ਸਰੀਰਾਂ ਦੇ ਮਿਲਾਪ ਤੋਂ ਕਿਤੇ ਅਗਾਂਹ ਦੋ ਰੂਹਾਂ ਦਾ ਮਿਲਣ ਹੈ। ਗੁਰੂ ਅਮਰਦਾਸ ਜੀ ਨੇ ਸਤੀ ਪ੍ਰਥਾ ਦਾ ਡਟ ਕੇ ਵਿਰੋਧ ਕੀਤਾ। ਉਨ੍ਹਾਂ ਨੇ ਬਾਦਸ਼ਾਹ ਅਕਬਰ ਨੂੰ ਸਤੀ ਪ੍ਰਥਾ ਦੇ ਵਿਰੁੱਧ ਸ਼ਾਹੀ ਫੁਰਮਾਨ ਜਾਰੀ ਕਰਨ ਲਈ ਰਜ਼ਾਮੰਦ

ਕੀਤਾ। ਇਸ ਬਾਰੇ ਉਨ੍ਹਾਂ ਨੇ ਆਪਣੇ ਸ਼ਬਦਾਂ ਵਿੱਚ ਇੰਞ ਫੁਰਮਾਨ ਕੀਤਾ ਹੈ, "ਸਤੀਆ ਏਹਿ ਨ ਆਖੀਅਨਿ ਜੋ ਮੜੀਆ ਲਗਿ ਜਲੰਨਿ।। ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।। ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ।।' ਗੁਰੂ ਅਮਰਦਾਸ ਜੀ ਨੇ ਜਿੱਥੇ ਔਰਤ ਦੇ ਸੀਲ ਸੰਤੋਖ ਅਤੇ ਹੈਅ-ਭੈਅ ਅਰਥਾਤ ਸ਼ਰਮ ਹਯਾ ਨੂੰ ਨਾਰੀ ਜਾਤੀ ਦਾ ਗਹਿਣਾ ਕਿਹਾ ਹੈ; ਉਥੇ ਹੀ ਔਰਤਾਂ ਦੇ ਬੇ-ਮਾਅਨੇ ਪਰਦੇ ਦੀ ਰਸਮ ਦਾ ਵੀ ਖੰਡਨ ਕੀਤਾ। ਸਾਰੇ ਗੁਰੂ ਸਾਹਿਬਾਨ ਨੇ ਕੁੜੀਆਂ ਨੂੰ ਮਾਰਨ ਦੀ ਮਰਦ-ਸਮਾਜ ਦੀ ਅਤਿ ਕੋਝੀ ਰੀਤ ਦਾ ਜ਼ੋਰਦਾਰ ਖੰਡਨ ਕੀਤਾ ਅਤੇ ਕੁੜੀ-ਮਾਰਾਂ ਨਾਲ ਸਮਾਜਿਕ ਬਾਈਕਾਟ ਵਜੋਂ ਕੁੜੀ ਮਾਰਨ ਦੀ ਪ੍ਰਥਾ ਨੂੰ ਕੁਰਹਿਤ ਕਰਾਰ ਦਿੱਤਾ।

ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੀ ਮਾਤਾ ਗੰਗਾ ਜੀ ਦੇ ਹਰ ਹੁਕਮ ਦੀ ਪਾਲਣਾ ਕਰਕੇ ਮਾਤਰੀ ਸੇਵਾ ਦੀ ਬੇਮਿਸਾਲ ਪ੍ਰਿਤ ਕਾਇਮ ਕੀਤੀ। ਜਿਸ ਨੂੰ ਅੱਗੇ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਮਾਤਾ ਨਾਨਕੀ ਜੀ ਦੀ ਸੇਵਾ ਕਰਕੇ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਮਾਤਾ ਗੁਜਰੀ ਜੀ ਦੇ ਹਰ ਹੁਕਮ ਦੀ ਪਾਲਣਾ ਕਰ ਕੇ ਨਿਭਾਇਆ। ਇਸ ਦੀ ਮਿਸਾਲ ਇਹ ਹੈ ਕਿ ਬੇਸ਼ੱਕ ਗੁਰੂ ਸਾਹਿਬ ਭਲੀ-ਭਾਂਤ ਜਾਣਦੇ ਸਨ ਕਿ ਅਨੰਦਗੜ੍ਹ ਦਾ ਕਿਲ੍ਹਾ ਛੱਡਣਾ ਠੀਕ ਨਹੀਂ ਹੋਵੇਗਾ। ਪਰ ਸੰਗਤਾਂ ਨੇ ਜਦ ਮਾਤਾ ਗੁਜਰੀ ਜੀ ਤੋਂ ਗੁਰੂ ਸਾਹਿਬ ਨੂੰ ਕਿਲ੍ਹਾ ਛੱਡਣ ਦਾ ਆਦੇਸ਼ ਦਿਵਾ ਦਿੱਤਾ ਤਾਂ ਦਸਵੇਂ ਪਾਤਿਸ਼ਾਹ ਨੇ ਇਸ ਨੂੰ ਬਿਨਾਂ ਕਿੰਤੂ-ਪ੍ਰੰਤੂ ਸਿਰ-ਮੱਥੇ ਸਵੀਕਾਰ ਕੀਤਾ। ਇਸ ਤਰ੍ਹਾਂ ਹੀ ਗ੍ਰਹਿਸਥ ਜੀਵਨ ਦੀਆਂ ਬੇਮਿਸਾਲ ਉੱਚੀਆਂ ਪ੍ਰਿਤਾਂ ਗੁਰੂ ਘਰਿ ਨੇ ਪਾਈਆਂ। ਗੁਰਬਾਣੀ ਦਾ ਫੁਰਮਾਨ ਹੈ, **"ਨਿਵਣੁ ਸੁ ਅਖਰੁ ਖਵਣੁ ਗੁਣੁ।। ਜਿਹਬਾ ਮਣੀਆ ਮੰਤੁ।। ਏ ਤ੍ਰੈ ਭੈਣੇ ਵੇਸ ਕਰਿ।। ਤਾ ਵਸਿ ਆਵੀ ਕੰਤੁ।।"**

ਦਸਵੇਂ ਪਾਤਿਸ਼ਾਹ ਨੇ ਤਾਂ ਇਸ ਨੂੰ ਜੁਰਮ ਕਰਾਰ ਦਿੰਦੇ ਹੋਏ ਅਤਿ ਬਜਰ ਕੁਰਹਿਤ ਵਜੋਂ ਗਰਦਾਨਿਆ ਹੈ। ਇਸ ਪ੍ਰਥਾਇ ਦਸਵੇਂ ਪਾਤਿਸ਼ਾਹ ਦਾ ਫੁਰਮਾਨ ਹੈ ਕਿ, "ਨਿਜ ਨਾਰੀ ਕੇ ਸੰਗਿ ਨੇਹੁ ਤੁਮ ਨੀਤ ਬਢਈਅਹੁ।। ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਈਅਹੁ।।' ਅਤਿ ਉੱਚੇ-ਸੁੱਚੇ ਗ੍ਰਹਿਸਥ ਜੀਵਨ ਵਿੱਚ ਆਸਥਾ ਵਜੋਂ ਗੁਰੂ ਘਰਿ ਦੀ ਸਾਰੀਆਂ ਸ਼ੋਭਨੀਕ ਪਤਨੀ-ਨਾਰੀਆਂ ਵਿਚੋਂ ਮਾਤਾ ਸੁਲੱਖਣੀ ਜੀ, ਮਾਤਾ ਖੀਵੀ ਜੀ, ਮਾਤਾ ਗੰਗਾ ਜੀ, ਮਾਤਾ ਨਾਨਕੀ ਜੀ, ਮਾਤਾ ਕਿਸ਼ਨ ਕੌਰ ਜੀ, ਮਾਤਾ ਗੁਜਰੀ ਜੀ, ਮਾਤਾ ਸੁੰਦਰੀ ਜੀ, ਮਾਤਾ ਜੀਤੋ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਨਾਮ ਮਾਨਵ ਸਮਿਰਤੀ ਵਿੱਚ ਧਰੂ-ਤਾਰੇ ਵਾਂਗ ਅਮਿੱਟ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਔਰਤ ਨੂੰ ਬਰਾਬਰੀ ਦਾ ਦਰਜਾ ਦੇਣ ਲਈ ਸਿੱਖਾਂ ਨੂੰ ਦਸਵੇਂ ਪਾਤਿਸ਼ਾਹ ਵੱਲੋਂ ਸਿੰਘ ਹੋਣ ਦਾ ਵਰਦਾਨ ਮਿਲਣ ਤੋਂ ਕਿਤੇ ਪਹਿਲਾਂ ਔਰਤਾਂ ਦੇ ਨਾਮ ਪਿੱਛੇ ਕੌਰ ਅਰਥਾਤ

ਕੰਵਰ ਦਾ ਖਿਤਾਬ ਲਾਉਣ ਦੀ ਰਸਮ ਸ਼ੁਰੂ ਕੀਤੀ। ਗੁਰੂ ਸਾਹਿਬਾਨ ਨੇ ਔਰਤ ਨੂੰ ਉਸ ਵਕਤ ਦੇ ਮਰਦ-ਸਮਾਜ ਦੀ ਕੋਝੀ ਸੋਚ ਅਨੁਸਾਰ ਪੈਰ ਦੀ ਜੁੱਤੀ ਜਾਂ ਇਸ ਤੋਂ ਵੀ ਥੱਲੇ ਔਰਤ ਜਾਤ ਨੂੰ ਬੇ-ਅਕਲ ਕਰਾਰ ਦੇਣ ਹੇਤੂ 'ਖੁਰੀਂ ਜਿਨ੍ਹਾਂ ਦੀ ਮੱਤ' ਵਰਗੇ ਕੋਝੇ ਲਕਬਾਂ ਤੋਂ ਵਰਜਿਆ। ਔਰਤਾਂ ਨੂੰ ਬਾਂਦੀਆਂ ਤੋਂ ਕੰਵਰਾਣੀਆਂ ਭਾਵ ਕੌਰ ਬਣਾਇਆ।

ਸਾਰੇ ਸੰਸਾਰ ਭਰ ਦੇ ਜੰਗਾਂ-ਯੁੱਧਾਂ ਵਿੱਚ ਹੱਥ ਆਈਆਂ ਔਰਤਾਂ ਨੂੰ ਗੁਲਾਮ ਬਣਾ ਕੇ ਮੰਡੀਆਂ ਵਿੱਚ ਖਰੀਦਣ-ਵੇਚਣ ਦਾ ਮਨੁੱਖੀ ਸੰਸਾਰ ਦਾ ਹੱਕ ਗੁਰੂ ਸਾਹਿਬਾਨ ਨੇ ਮਰਦਾਂ ਤੋਂ ਖੋਹ ਕੇ ਔਰਤ ਦੀ ਅਜ਼ਾਦੀ ਦੀ ਬਹਾਲੀ ਲਈ ਬੇਜੋੜ ਉੱਦਮ ਕੀਤਾ। ਗੁਰੂ ਸਾਹਿਬਾਨ ਦੇ ਸਮੇਂ ਤੋਂ ਮਿਸਲਾਂ ਦੇ ਸਮੇਂ ਅਤੇ ਮਹਾਰਾਜਾ ਰਣਜੀਤ ਸਿੰਘ ਅਤੇ ਹੁਣ ਤਕ ਵੀ ਸਿੱਖ ਸਮਾਜ ਦੀ ਇਹ ਸ਼ਾਨਦਾਰ ਰਵਾਇਤ ਰਹੀ ਹੈ ਕਿ ਜੰਗਾਂ-ਯੁੱਧਾਂ ਵਿੱਚ ਔਰਤਾਂ ਤੇ ਬੱਚਿਆਂ ਨੂੰ ਗੁਲਾਮ ਨਹੀਂ ਬਣਾਇਆ ਗਿਆ। ਸਗੋਂ ਦੁਸ਼ਮਣਾਂ ਦੇ ਖੇਮਿਆਂ ਵਿਚੋਂ ਅਬਲਾ ਤੇ ਮਜ਼ਲੂਮ ਔਰਤਾਂ ਨੂੰ ਰਿਹਾ ਕਰਾਉਣ ਲਈ ਦਿਤੀਆਂ ਕੁਰਬਾਨੀਆਂ ਦੀ ਸ਼ਾਹਦੀ ਇਤਿਹਾਸ ਨੇ ਬੇਅੰਤ ਵਾਰ ਭਰੀ ਹੈ।

ਸੋ ਇਸ ਤਰ੍ਹਾਂ ਸਿਖ ਮੱਤ ਵਿੱਚ ਔਰਤ ਜ਼ਾਤ ਦਾ ਸਮੁੱਚਾ ਵਿਕਾਸ ਅਤੇ ਨਾਰੀ ਸਨਮਾਨ ਜਿਹੀਆਂ ਅਤਿ ਸ਼ਲਾਘਾ ਯੋਗ ਪ੍ਰਵਿਰਤੀਆਂ ਦਾ ਪ੍ਰਚਲਣ ਹੋਇਆ। ਸੰਸਾਰ ਲਈ ਇਸ ਅਤਿ ਲੋੜੀਂਦੀ ਸੋਚ ਅਤੇ ਜਾਗਰੂਕਤਾ ਲਈ ਸਿੱਖ ਮੱਤ ਵਿੱਚ ਬੇਸ਼ੁਮਾਰ ਮਾਈਆਂ-ਬੀਬੀਆਂ ਨੇ ਆਪਣਾ ਯੋਗਦਾਨ ਪਾਇਆ। ਬੇਅੰਤ ਮਿਸਾਲਾਂ ਹਨ; ਜਿਥੇ ਔਰਤਾਂ ਨੇ ਸੱਚਾ-ਸੁੱਚਾ ਗ੍ਰਿਹਸਥ ਜੀਵਨ ਸਵਾਸ-ਗ੍ਰਾਸ ਨਿਭਾਇਆ; ਉੱਥੇ ਹੀ ਜੰਗਾਂ-ਯੁੱਧਾਂ ਵਿੱਚ ਜਦੋਂ ਲੋੜ ਪਈ ਤਾਂ ਯੋਧਿਆਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਦੁਸ਼ਮਣਾਂ ਵਿਰੁੱਧ ਯੁੱਧ ਵੀ ਲੜੇ। ਗੁਰਦਾਸਪੁਰ ਜ਼ਿਲ੍ਹੇ ਵਿੱਚ ਕਾਹਨੂੰਵਾਲ ਦੇ ਛੰਬ ਦਾ ਛੋਟਾ ਘੱਲੂਘਾਰਾ ਤੇ ਕੁੱਪ ਰਹੀੜੇ ਜ਼ਿਲ੍ਹਾ ਸੰਗਰੂਰ ਦਾ ਵੱਡਾ ਘੱਲੂਘਾਰਾ ਇਸ ਗੱਲ ਦਾ ਗੁਆਹ ਹੈ। ਖਾਲਸੇ ਦੀ ਮਾਤਾ ਸਾਹਿਬ ਕੌਰ ਹੋਵੇ, ਚਮਕੌਰ ਦੇ ਯੁੱਧ ਦੀ ਮਾਤਾ ਸ਼ਰਨ ਕੌਰ ਹੋਵੇ, ਖਿਦਰਾਣੇ ਦੀ ਢਾਬ ਦੀ ਮਾਈ ਭਾਗੋ ਹੋਵੇ, ਹਰੀ ਸਿੰਘ ਨਲੂਆ ਨੂੰ ਦੁਸ਼ਮਣਾਂ ਦੀਆਂ ਚਾਲਾਂ ਤੋਂ ਜਾਣੂ ਕਰਾਉਣ ਵਾਲੀ ਮਾਤਾ ਹਰਸ਼ਰਨ ਕੌਰ ਹੋਵੇ; ਕਿਸ ਦਾ ਨਾਮ ਲਿਆ ਜਾਵੇ ਤੇ ਕਿਸ ਦਾ ਨਾਮ ਛੱਡਿਆ ਜਾਵੇ; ਵਾਲੀ ਸਥਿਤੀ ਬਣਦੀ ਹੈ।

ਸਿੱਖ ਸਮਾਜ ਵਿੱਚ ਔਰਤ ਵਲੋਂ ਸਿੱਖੀ ਦੇ ਬੂਟੇ ਨੂੰ ਆਪਣੀਆਂ ਕੁਰਬਾਨੀਆਂ ਤੇ ਖੂਨ ਨਾਲ ਸਿੰਝ ਕੇ ਘਣਛਾਂਵੇਂ ਬੋਹੜ ਦਾ ਸਰੂਪ ਦੇਣ ਵਿੱਚ ਸਿੱਖ ਨਾਰੀ ਸਮਾਜ ਦਾ ਅਤਿ ਵਡਮੁੱਲਾ ਯੋਗਦਾਨ ਰਿਹਾ ਹੈ। ਇਸ ਲਈ ਹੀ ਹਰ ਸਿੱਖ ਜਦੋਂ ਨਿੱਤ ਨੇਮ ਵਜੋਂ ਅਰਦਾਸ ਕਰਦਾ ਹੈ ਤਾਂ ਗੁਰੂ ਘਰਿ ਅੱਗੇ ਅਰਦਾਸ-ਅਰਜ਼ੋਈ ਦਾ ਇਹ ਹਿੱਸਾ ਵੀ ਅਤਿ ਸ਼ਰਧਾ ਨਾਲ ਪੜ੍ਹਦਾ ਹੈ, "ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤਿ ਸੀਸ

ਦਿੱਤੇ, ਬੰਦ-ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਤਨ ਆਰਿਆਂ ਨਾਲ ਚਿਰਵਾਏ, ਕੀਮਾਂ-ਕੀਮਾਂ ਕੀਤੇ ਗਏ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪੁਆਏ, ਮੀਰ ਮੰਨੂੰ ਦੀ ਜੇਲ ਵਿੱਚ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਸਿਦਕ ਨਹੀਂ ਹਾਰਿਆ, ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਈ, ਤਿਨਾਂ ਪਿਆਰਿਆਂ ਸਚਿਆਰਿਆਂ ਅਤੇ ਸਿੰਘਾਂ-ਸਿੰਘਣੀਆਂ ਦੀ ਪਵਿੱਤਰ ਕਮਾਈ ਦਾ ਧਿਆਨ ਕਰਕੇ ਬੋਲਣਾ ਜੀ ਵਾਹਿਗੁਰੂ-ਵਾਹਿਗੁਰੂ।।' ਇਸ ਅਰਦਾਸ ਵਿੱਚ ਔਰਤ ਜ਼ਾਤ ਨੂੰ ਬਣਦਾ ਸਨਮਾਨ ਦੇ ਣ ਦੀ ਨੀਂਹ ਦਾ ਬਾਨ੍ਹਣੂੰ ਗੁਰੂ ਨਾਨਕ ਦੇਵ ਪਾਤਿਸ਼ਾਹ ਤੋਂ ਹੀ ਗੁਰੂ ਘਰਿ ਦੀਆਂ ਸੁਆਣੀਆਂ ਅਤੇ ਗੁਰੂ ਘਰਿ ਦੀਆਂ ਸ਼ਰਧਾਵਾਨ ਅਨੇਕਾਂ ਸੇਵਕਾਵਾਂ ਨੇ ਬੰਨ੍ਹਿਆ।

ਇਸ ਪ੍ਰਸੰਗ ਵਿਚ ਹੁਣ ਜਦੋਂ ਕਿ ਇਨਸਾਨ ਆਪਣੇ ਆਪ ਨੂੰ ਅਤਿ ਆਧੁਨਿਕ ਯੁੱਗ ਦਾ ਪ੍ਰਗਤੀਵਾਦੀ ਜੀਵ ਅਖਵਾ ਰਿਹਾ ਹੈ ਤਾਂ ਸੋਚਣ-ਵਿਚਾਰਨ ਵਾਲੀ ਗੱਲ ਇਹ ਹੈ ਕਿ ਕੀ ਅਸੀਂ ਵਾਕਿਆ ਹੀ ਇਸਤਰੀ ਨੂੰ ਉਸ ਦਾ ਬਣਦਾ ਯੋਗ ਸਥਾਨ ਦੇ ਵੀ ਰਹੇ ਹਾਂ ਕਿ ਨਹੀਂ? ਸਪਸ਼ਟ ਤੌਰ 'ਤੇ ਸਮਝਣ ਵਾਲੀ ਗੱਲ ਇਹ ਹੈ ਕਿ ਔਰਤ ਸਾਡੀ ਦਾਸੀ ਤੇ ਸੁੱਖ-ਆਨੰਦ ਦਾ ਸਾਧਨ ਬਿਲਕੁੱਲ ਵੀ ਨਹੀਂ ਹੈ। ਸਗੋਂ ਅਜੋਕੇ ਯੁੱਗ ਵਿਚ ਤਾਂ ਔਰਤ ਸਾਡੀ ਮੋਢੇ ਨਾਲ ਮੋਢਾ ਲਾ ਕੇ ਸਾਡੇ ਜੀਵਨ ਦੇ ਗਾਡੀ ਰਾਹ ਦੀ ਹਮਸਫਰ ਦੋਸਤ ਹੈ। ਇਸ ਲਈ ਹੀ ਤਾਂ ਦੁਨੀਆਂ ਭਰ ਦੇ ਗੁਰੂ ਨਾਨਕ ਤੇ ਸੰਤ ਕਬੀਰ ਵਰਗੇ ਵਿਦਵਾਨਾਂ ਤੇ ਚਿੰਤਕਾਂ ਨੇ ਔਰਤ ਨੂੰ ਜਗਤ ਜਨਨੀ ਤੇ ਜਗਤ ਸ਼ਕਤੀ ਦੇ ਰੂਪ ਵਿਚ ਦੇਖਿਆ ਹੈ। ਇਸਤਰੀ ਭਗਤਾਂ ਤੇ ਸੂਰਬੀਰਾਂ ਦੀ ਜਨਨੀ ਹੈ। ਫਿਰ ਔਰਤ ਸ਼ਕਤੀ ਦੇ ਵੱਖ-ਵੱਖ ਰੂਪਾਂ ਵਿਚ ਕਿਸੇ ਵੀ ਸਮਾਜ ਦੀ ਜਨਮਦਾਤਾ ਤੇ ਸਿਰਜਕ ਹੈ। ਨੈਪੋਲੀਅਨ ਬੋਨਾਪਾਰਟ ਵਰਗੇ ਸੰਸਾਰ ਦੇ ਮਹਾਨ ਜਰਨੈਲ ਦਾ ਤਾਂ ਇਹ ਮੰਨਣਾ ਸੀ ਕਿ ਔਰਤ ਹੀ ਕੌਮ ਦੀ ਉਸਰੱਈਆ ਹੁੰਦੀ ਹੈ। ਉਸ ਦਾ ਕਹਿਣਾ ਸੀ ਕਿ 'ਜਿਹੜੇ ਮਾਵਾਂ ਦੇ ਹੱਥ ਝੂਲਾ ਝੁਲਾਉਂਦੇ ਹਨ, ਉਹ ਹੱਥ ਹੀ ਚੰਗੀਆਂ ਕੌਮਾਂ ਦੀ ਉਸਾਰੀ ਕਰਨ ਵਿਚ ਸਹਾਈ ਹੁੰਦੇ ਹਨ।'

ਜੇ ਹੁਣ ਆਪਾਂ ਦੁਨੀਆਂ ਭਰ ਦੇ ਮਹਾਂਪੁਰਖਾਂ ਦੀ ਗੱਲ ਲੈ ਲਈਏ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਲੈ ਕੇ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਤੱਕ ਮਾਵਾਂ ਉਨ੍ਹਾਂ ਦੀ ਮਹਾਨ ਸਖਸ਼ੀਅਤ ਨੂੰ ਬਣਾਉਣ ਤੇ ਸੰਵਾਰਨ ਵਾਲੀਆਂ ਸਨ। ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣੀ ਮਾਂ ਗੁਜਰੀ ਜੀ ਦਾ ਹਰ ਕਿਹਾ ਸ਼ਬਦ ਹਮੇਸ਼ਾਂ ਇਕ ਹੁਕਮ ਜਾਣ ਕੇ ਹੀ ਮੰਨਿਆ ਹੈ। ਇਸ ਤਰ੍ਹਾਂ ਹੀ ਬਾਬਾ ਦੀਪ ਸਿੰਘ ਜੀ, ਨਵਾਬ ਜੱਸਾ ਸਿੰਘ ਆਹਲੂਵਾਲੀਆ ਤੇ ਹਰੀ ਸਿੰਘ ਨਲੂਆ ਆਦਿ ਕਿੰਨੇ ਹੀ ਕੌਮ ਦੇ ਅਕਾਸ਼ੀ ਸਿਤਾਰੇ ਹੋਏ ਹਨ, ਜਿਨ੍ਹਾਂ ਦੇ ਸਿਰ ਤੋਂ ਪਿਓ ਦਾ ਆਸਰਾ ਬਚਪਨ ਵਿਚ ਹੀ ਉਠ ਗਿਆ ਸੀ। ਪਰ ਉਨ੍ਹਾਂ ਮਹਾਨ ਸਪੂਤਾਂ ਦੀਆਂ ਮਾਵਾਂ ਨੇ ਉਨ੍ਹਾਂ ਨੂੰ ਪਿਓ

ਬਣ ਕੇ ਜਰਵਾਣਾਪਣ ਤੇ ਮਾਂ ਹੋਣ ਵਜੋਂ ਦੇਸ਼ ਤੇ ਕੌਮ ਲਈ ਮਮਤਾ ਤੇ ਪਿਆਰ ਦਾ ਸਬਕ ਦਿੱਤਾ। ਇਸ ਸੰਦਰਭ ਵਿਚ ਮਹਾਰਾਣਾ ਪ੍ਰਤਾਪ ਤੇ ਸ਼ਿਵਾ ਜੀ ਮਰਹੱਟਾ ਵੀ ਆਪਣੀਆਂ ਮਾਵਾਂ ਦੇ ਮਹਾਨ ਸਪੂਤ ਅਖਵਾਏ। ਫਿਰ ਝਾਂਸੀ ਦੀ ਰਾਣੀ ਤਾਂ ਜਿਥੇ ਦੇਸ਼ ਭਗਤੀ ਦੀ ਮਿਸਾਲ ਬਣੀ ਉਥੇ ਹੀ ਸੰਸਾਰ ਪ੍ਰਸਿੱਧ ਮਾਂ ਵੀ ਸਾਬਿਤ ਹੋਈ।

ਮਾਂ ਦੇ ਰਿਸ਼ਤੇ ਦੇ ਸਨਮੁੱਖ ਸੰਸਾਰ ਜੇਤੂ ਸਿਕੰਦਰ ਮਹਾਨ ਤੇ ਜਗਤ ਪ੍ਰਸਿੱਧ ਨੈਪੋਲੀਅਨ ਬੋਨਾਪਾਰਟ ਵਰਗਿਆਂ ਦਾ ਕਹਿਣਾ ਸੀ ਕਿ ਉਹ ਜੋ ਕੁੱਝ ਵੀ ਹਨ, ਆਪਣੀ ਮਾਂ ਦੀ ਸਿੱਖਿਆ ਤੇ ਪਾਲਣ-ਪੋਸ਼ਣ ਸਦਕਾ ਹੀ ਹਨ। ਇਹ ਹੀ ਨਹੀਂ ਦੁਨੀਆਂ ਭਰ ਦੇ ਨਾਬਰ ਤੇ ਜਾਬਰ ਖੂੰਖਾਰ ਚੰਗੇਜ਼ ਖ਼ਾਨ ਤੇ ਮਹਾਂ ਜ਼ਾਲਮ ਡਿਕਟੇਟਰ ਹਿਟਲਰ ਵਰਗੇ ਵੀ ਮਾਂ ਦੀ ਮਮਤਾ ਦੇ ਸਾਹਮਣੇ ਮੋਮ ਦਿਲ ਸਾਬਿਤ ਹੋਏ।

ਹੁਣ ਦੇ ਸਮੇਂ ਵਿਚ ਜਦੋਂ ਕਿ ਔਰਤਾਂ ਨੇ ਵੀ ਸਾਡੇ ਸਮਾਜ ਵਿਚ ਮਰਦਾਂ ਦੇ ਬਰਾਬਰ ਹੱਕ ਮੰਗਣੇ ਸ਼ੁਰੂ ਕੀਤੇ ਹਨ ਤਾਂ ਇਹ ਵੀ ਪ੍ਰਤੱਖ ਰੂਪ ਵਿਚ ਸਾਹਮਣੇ ਸਾਹਮਣੇ ਆ ਰਿਹਾ ਹੈ ਕਿ ਵਾਕਿਆ ਹੀ ਨਾਰੀ ਜਾਤੀ ਮਰਦ ਸਮਾਜ ਨਾਲੋਂ ਕਿਸੇ ਗੱਲੋਂ ਵੀ ਘੱਟ ਨਹੀਂ। ਸਗੋਂ 'ਪ੍ਰਤੱਖ ਨੂੰ ਪ੍ਰਮਾਣ ਕੀ' ਦੇ ਅਨੁਸਾਰ ਕਈ ਸਾਲਾਂ ਤੋਂ ਪ੍ਰਤੱਖ ਰੂਪ ਵਿਚ ਸਾਡੇ ਸਾਹਮਣੇ ਆ ਰਿਹਾ ਹੈ ਕਿ ਲੜਕੀਆਂ ਸਕੂਲਾਂ ਤੇ ਕਾਲਜਾਂ ਦੇ ਇਮਤਿਹਾਨਾਂ ਤੋਂ ਲੈ ਕੇ ਯੂਨੀਵਰਸਿਟੀਆਂ ਤੇ ਕੌਮੀ ਪੱਧਰ ਦੇ ਪ੍ਰਸ਼ਾਸਕੀ ਮੁਕਾਬਲਿਆਂ ਵਿਚ ਲੜਕਿਆਂ ਨੂੰ ਕਿਤੇ ਪਿੱਛੇ ਛੱਡ ਰਹੀਆਂ ਹਨ। ਇਥੋਂ ਤੱਕ ਕਿ ਰਾਜਸੀ, ਸਮਾਜਿਕ, ਸਾਹਿਤਕ ਤੇ ਖੇਡਾਂ ਵਿਚ ਨਾਰੀ ਜਗਤ ਦਾ ਨਾਮ ਤੇ ਯੋਗਦਾਨ ਹੁਣ ਨੁਮਾਇਆ ਹੈ। ਇਸ ਪ੍ਰਥਾਇ ਪਿੱਛੇ ਜਿਹੇ ਹੋਈਆਂ ਏਸ਼ੀਅਨ ਤੇ ਰਾਸ਼ਟਰ ਮੰਡਲ ਖੇਡਾਂ ਨਾਰੀ ਸੰਸਾਰ ਦੀਆਂ ਪ੍ਰਾਪਤੀਆਂ ਦੀ ਮੂੰਹ ਬੋਲਦੀ ਤਸਵੀਰ ਹਨ। ਇਹ ਹੀ ਕਾਰਨ ਹੈ ਕਿ ਅੱਜ ਦੇ ਚਿੰਤਕਾਂ ਤੇ ਕਵੀਆਂ ਨੇ ਹੁਣ ਆਪਣੀ ਕਲਮ ਨੂੰ ਔਰਤ ਸਮਾਜ ਦੀ ਜ਼ੁਬਾਨ ਬਣਾਉਣਾ ਸ਼ੁਰੂ ਕੀਤਾ ਹੈ। ਤ੍ਰੈਲੋਚਨ ਲੋਚੀ ਕਿਤੇ ਲਿਖਦਾ ਹੈ,

*ਕਿਤਾਬਾਂ ਤੇ ਕੁੜੀਆਂ ਤੋਂ ਸੱਖਣੇ ਜੋ ਘਰ ਨੇ,*
*ਓਹ ਘਰ ਕਾਹਦੇ ਘਰ ਨੇ, ਉਹ ਦਰ ਕਾਹਦੇ ਦਰ ਨੇ*

ਨਾਰੀ ਦੇ ਬਹੁਤ ਹੀ ਮੋਹ ਭਰੇ ਤੇ ਦਿਆਲੂ ਰੂਪ ਹਨ। ਸਭ ਤੋਂ ਪਹਿਲਾਂ ਜੋ ਔਰਤ ਦਾ ਪ੍ਰਮੁੱਖ ਸਵਰੂਪ ਹੈ, ਉਹ ਮਾਂ ਦੇ ਰੂਪ ਵਿਚ ਹੈ। ਮਾਂ ਮਨੁੱਖਤਾ ਦੀ ਸਿਰਜਣਹਾਰ ਜਨਨੀ ਤੇ ਦਇਆ-ਮੂਰਤ ਪਾਲਣਹਾਰੀ ਹੈ। ਮਾਂ ਇਕ ਸੰਵੇਦਨਾ ਹੈ। ਮਾਂ ਇਕ ਪੀੜ ਤੇ ਦਰਦ ਦਾ ਵਿਲੱਖਣ ਰਿਸ਼ਤਾ ਹੈ। ਮਾਂ ਇਕ ਅਹਿਸਾਸ ਹੈ। ਮਾਂ ਆਪਣੇ ਇਸ ਵਿਲੱਖਣ ਤੇ ਵਿਸ਼ੇਸ਼ ਰਿਸ਼ਤੇ ਸਦਕਾ ਰੱਬ ਦੀ ਹੋਂਦ ਦੀ ਗਵਾਹੀ ਹੈ। ਨਾਰੀ ਦੇ ਇਸ ਜਨਨੀ ਸਵਰੂਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਿਤੁ ਜੰਮਹਿ ਰਾਜਾਨ' ਕਹਿ ਕੇ

ਰਾਜਿਆਂ-ਮਹਾਰਾਜਿਆਂ ਤੇ ਉਸ ਤੋਂ ਵੀ ਉਪਰ ਦੇਵ ਪੁਰਖਾਂ ਦੀ ਮਾਂ ਦੇ ਰੂਪ ਵਿਚ ਵੇਖਿਆ ਹੈ। ਭਗਤ ਕਬੀਰ ਜੀ ਨੇ ਔਰਤ ਨੂੰ ਭਗਤ ਜਨਾਂ, ਦਾਨਵੀਰ ਦਾਤਿਆਂ ਤੇ ਸੂਰਵੀਰ ਯੋਧਿਆਂ ਦੇ ਰੂਪ ਵਿਚ ਵੇਖਿਆ ਹੈ।

ਅਜੋਕੇ ਸਮਿਆਂ ਵਿਚ ਪ੍ਰੋ. ਮੋਹਣ ਸਿੰਘ ਨੇ ਮਾਂ ਦੇ ਰੂਪ ਬਾਰੇ ਬਹੁਤ ਹੀ ਖ਼ੂਬਸੂਰਤ ਸ਼ਬਦਾਂ ਵਿਚ ਕਿਹਾ ਹੈ ਕਿ:-

*ਮਾਂ ਜਿਹਾ ਘਣਛਾਵਾਂ ਬੂਟਾ, ਮੈਨੂੰ ਨਜ਼ਰ ਨਾ ਆਵੇ*
*ਲੈ ਕੇ ਜਿਸ ਤੋਂ ਛਾਂ ਉਧਾਰੀ, ਰੱਬ ਨੇ ਸਵਰਗ ਬਣਾਏ*
*ਦੁਨੀਆਂ ਦੇ ਕੁੱਲ ਬੂਟੇ ਜੜ੍ਹ ਸੁੱਕਿਆਂ ਮਰ ਜਾਂਦੇ*
*ਐਪਰ ਇਹ ਬੂਟਾ ਪੱਤੇ ਸੁੱਕਿਆਂ ਮਰ ਜਾਏ*

ਅਖੀਰ ਵਿਚ ਦੇਵ ਥਰੀਕੇ ਵਾਲਾ ਤਾਂ ਆਪਣੀ ਹੂਕ 'ਮਾਂ ਹੁੰਦੀ ਹੈ ਮਾਂ ਦੁਨੀਆ ਵਾਲਿਓ' ਨੂੰ ਕੁਲਦੀਪ ਮਾਣਕ ਦੀ ਕੂਕ ਵਿਚ ਮਿਲਾ ਕੇ ਮਾਂ ਵਾਸਤੇ ਇਸ ਬੇਮੁਰਵਤ ਦੁਨੀਆਂ ਨੂੰ ਧੁਰ ਅੰਦਰੋਂ ਝੰਜੋੜ ਦਿੰਦਾ ਹੈ। ਇਸ ਸੰਦਰਭ ਵਿਚ ਜਦੋਂ ਸਾਨੂੰ ਸੱਟ ਵੱਜਦੀ ਹੈ ਜਾਂ ਕੋਈ ਤਕਲੀਫ ਹੁੰਦੀ ਹੈ ਤਾਂ 'ਮਾਂ' ਯਾਦ ਆਉਂਦੀ ਹੈ। ਸ਼ਰੀਕ ਤਾਂ ਦੁੱਖ ਦੇਣ ਵੇਲੇ ਅਕਸਰ ਹੀ ਕਹਿੰਦੇ ਹਨ ਕਿ 'ਮਾਂ ਯਾਦ ਕਰਾ ਦਿਆਂਗੇ' ਜਾਂ ਫੇਰ ਇਹ ਸੁਣਨ ਨੂੰ ਮਿਲਦਾ ਹੈ ਕਿ ਤੈਨੂੰ 'ਨਾਨੀ ਚੇਤੇ ਕਰਾ ਦਿਆਂਗੇ'।

ਅਜੇ ਕੱਲ੍ਹ ਦੀ ਗੱਲ ਹੈ ਕਿ ਮੇਰੇ ਬੇਟੇ ਦਮਨ ਨੂੰ ਖਾਸਾ ਬੁਖਾਰ ਹੋ ਗਿਆ। ਮੈਂ ਉਸ ਦੇ ਕੋਲ ਖੜ੍ਹਾ ਸੀ ਤਾਂ ਉਹ ਤਕਲੀਫ ਵਿਚ ਵਾਰ-ਵਾਰ ਹਾਏ ਮਾਂ-ਹਾਏ ਮਾਂ ਕਹਿ ਰਿਹਾ ਸੀ। ਮੈਂ ਉਸ ਦੇ ਕੋਲ ਖੜ੍ਹਾ ਮਹਿਸੂਸ ਕਰ ਰਿਹਾ ਸੀ ਕਿ ਉਹ 'ਹਾਏ ਬਾਪੂ' ਕਿਉਂ ਨਹੀਂ ਆਖ ਰਿਹਾ ਸੀ। ਖ਼ੈਰ! ਸੱਚ ਹੀ ਹੈ ਕਿ ਬਾਪ ਦੀ ਲੱਖ 'ਬਾਪਤਾ' ਹੋਵੇ ਪਰ ਇਹ ਮਾਂ ਦੀ 'ਮਮਤਾ' ਦਾ ਮੁਕਾਬਲਾ ਨਹੀਂ ਕਰ ਸਕਦੀ। ਸਾਡੀ ਪੁਰਾਣੀ ਲੋਕ ਕਹਾਣੀ ਹੈ ਕਿ ਕੋਈ ਆਸ਼ਿਕ ਆਪਣੀ ਮਸ਼ੂਕ ਦੀ ਖੁਸ਼ੀ ਲਈ ਮਾਂ ਦਾ ਦਿਲ ਕੱਢ ਕੇ ਭੱਜਿਆ ਜਾ ਰਿਹਾ ਸੀ ਤਾਂ ਉਸ ਨੂੰ ਠੇਡਾ ਲੱਗਾ। ਉਦੋਂ ਉਸ ਦੀ ਮਾਂ ਦੇ ਦਿਲ ਵਿਚੋਂ ਅਵਾਜ਼ ਆਈ ਕਿ 'ਬੇਟਾ ਕਿਤੇ ਸੱਟ ਤਾਂ ਨਹੀਂ ਲੱਗੀ'। ਇਹ ਕਹਾਣੀ ਨਹੀਂ ਸਗੋਂ ਦੁਨੀਆਂ ਭਰ ਦੀਆਂ ਮਾਵਾਂ ਦੀ ਵੇਦਨਾ-ਸੰਵੇਦਨਾ ਹੈ।

ਇਸ ਦੇ ਨਾਲ ਹੀ ਇਸਤਰੀ ਆਪਣੇ ਵੱਖ ਵੱਖ ਦੁਨਿਆਵੀ ਰਿਸ਼ਤਿਆਂ ਵਿਚ ਸਾਕਾਚਾਰੀ ਦੀ ਹਮਰਾਹੀ ਬਣ ਕੇ ਭੈਣ, ਭੂਆ, ਮਾਸੀ, ਮਾਮੀ ਤੇ ਧੀ ਅਤੇ ਫਿਰ ਕਿਤੇ ਇਕੋ ਹੀ ਸਮੇਂ ਲਛਮਣ ਵਰਗੇ ਜਤੀਆਂ ਦੀ ਮਾਵਾਂ ਵਰਗੀ ਭਾਬੀ ਹੈ। ਇਹ ਕਿਤੇ ਅੱਥਰੇ ਦਿਓਰਾਂ ਦੀ ਯਾਰਾਂ ਦੀ ਯਾਰ ਜਿਹੀ ਰਾਜ਼ਦਾਰ ਭਾਬੀ ਹੈ। ਜਵਾਨੀ ਪਹਿਰੇ ਇਹ ਲੱਗੀਆਂ ਤੋੜ ਨਿਭਾਉਣ ਵਾਲੀ ਮਾਸ਼ੂਕ ਦੋਸਤ ਵੀ ਹੈ ਤੇ ਪਤਨੀ ਵੀ ਹੈ। ਫਿਰ ਬੁੱਢ-ਵਰੇਸ ਵਿਚ ਦਾਦੀ ਤੇ ਨਾਨੀ ਦੇ ਅਤਿ ਪਿਆਰੇ ਰੂਪਾਂ ਵਿਚ ਵਿਗਸਦੀ ਤੇ ਵਿਚਰਦੀ ਹੈ।

ਮਰਦ ਦੀ ਅਰਧਾਂਗਣੀ-ਪਤਨੀ ਦੇ ਰੂਪ ਵਿਚ ਤਾਂ ਇਹ ਹਮਸਫਰ ਸ਼ਰੀਕੇ-ਹਿਯਾਤ ਆਪਣੇ ਘਰ-ਪਰਿਵਾਰ ਦੀ ਸੁੱਖ ਮੰਗਦੀ ਤੇ ਸੇਵਾ ਅੰਗਦੀ ਅਖੀਰਲੇ ਸਾਹਾਂ ਤੱਕ ਪਤੀ, ਪੁੱਤ ਤੇ ਧੀਆਂ ਤੋਂ ਮਰ-ਮਰ ਜਾਂਦੀ ਹੈ। ਕਿਸੇ ਵੀ ਔਰਤ ਦੀ ਪਹਿਲੀ ਤੇ ਅਖੀਰਲੀ ਅਰਦਾਸ ਇਹ ਹੁੰਦੀ ਹੈ ਕਿ ਉਹ ਆਪਣੇ ਮਰੇ ਪਤੀ ਦਾ ਮੂੰਹ ਨਾ ਵੇਖੇ, ਸਗੋਂ ਉਸ ਤੋਂ ਪਹਿਲਾਂ ਹੀ ਰੱਬ ਉਸ ਨੂੰ ਇਸ ਧਰਤੀ ਤੋਂ ਚੁਕ ਲਵੇ।

ਇਸ ਪ੍ਰਸੰਗ ਵਿਚ ਹੀ ਸੱਤਿਆਵਾਨ ਤੇ ਸਵਿਤਰੀ ਦੀ ਵੈਦਿਕ ਕਾਲ ਸਮੇਂ ਦੀ ਕਹਾਣੀ ਹੈ ਕਿ ਧਰਮ ਰਾਜ ਦੇ ਜਮਦੂਤਾਂ ਤੋਂ ਇਸ ਸੱਤਵਤੀ ਪਤੀਵਰਤਾ ਨਾਰੀ ਨੇ ਆਪਣੇ ਪਤੀ ਸੱਤਿਆਵਾਨ ਦੇ ਸਾਹ ਵਾਪਸ ਮੋੜ ਲਿਆਂਦੇ ਸਨ। ਪਰ ਇਹ ਵੀ ਮਨੁੱਖੀ ਸਮਾਜ ਦੀ ਅਕ੍ਰਿਤਘਣ ਵਿਡੰਬਣਾ ਹੈ ਕਿ ਅਸੀਂ ਸਭਿਅਤਾਵਾਂ ਦੇ ਉਦੈਕਾਲ ਤੋਂ ਹੀ ਆਪਣੀ ਹਮਨਵਾਂ ਸਾਥੀ ਨੂੰ ਸਾਰੀ ਉਮਰ ਦਾਸੀ ਤੇ ਸੇਵਾਦਾਰਨੀ ਸਮਝਿਆ। ਫਿਰ ਅਖੀਰ ਵਿਚ ਉਸ ਦੀ ਸੇਵਾ ਦਾ ਮੁੱਲ ਤਾਰਨ ਦੀ ਬਜਾਏ ਆਪਣੇ ਤੋਂ ਬਾਅਦ ਉਸ ਨੂੰ ਸਤੀ ਹੋਣ ਲਈ ਮਜਬੂਰ ਕੀਤਾ। ਜੇ ਇਹ ਕਹਿ ਲਿਆ ਜਾਵੇ ਤਾਂ ਇਹ ਅਤਿਕਥਨੀ ਨਹੀਂ ਹੋਵੇਗੀ ਕਿ ਔਰਤ ਤੋਂ ਹੀ ਪਿਆਰ ਦੀ ਸਿਰਜਣਾ ਹੁੰਦੀ ਹੈ ਤੇ ਔਰਤ ਹੀ ਆਪਣੇ ਵੱਖ-ਵੱਖ ਰੂਪਾਂ ਵਿਚ ਸਮਾਜ ਨੂੰ ਪਿਆਰ ਦੇਣਹਾਰੀ ਹੈ। ਦੋਸਤੀ ਦੇ ਪ੍ਰਸੰਗ ਵਿਚ ਉਰਦੂ ਦਾ ਮਹਾਨ ਸ਼ਾਇਰ ਜ਼ੌਕ ਕਹਿੰਦਾ ਹੈ ਕਿ:-

*ਐ ਜ਼ੌਕ ਕਿਸੀ ਹਮਦਮੇ-ਦੇਰੀਨਾ ਕਾ ਮਿਲਨਾ,*
*ਬੇਹਤਰ ਹੈ ਮੁਲਾਕਾਤੇ-ਮਸੀਹਾ-ਓ-ਖਿਜ਼ਰ ਸੇ*

ਨਿਰਸੰਦੇਹ ਮਨੁੱਖਤਾ ਦੇ ਜਨਮ ਤੋਂ ਔਰਤ ਵੀ ਬਾਬਾ ਆਦਮ ਦੀ ਹਮਸਫਰ ਦੋਸਤ ਮਾਈ ਹਵਾ ਦੇ ਰੂਪ ਵਿਚ ਹੁਣ ਤੱਕ ਵੀ ਆਦਮੀ ਦੀ ਹਮਨਵਾਂ ਸਾਥੀ ਹੈ। ਇਸ ਲਈ ਹਮਦਮ ਮਿੱਤਰ ਦੇ ਰੂਪ ਵਿਚ ਔਰਤ ਦਾ ਬੰਦੇ ਨੂੰ ਮਿਲਣਾ ਮਸੀਹ ਤੇ ਖਿਜ਼ਰ ਵਰਗੇ ਦੇਵਤਿਆਂ ਨੂੰ ਮਿਲਣ ਦੇ ਬਰਾਬਰ ਹੈ।

ਬੇਸ਼ੱਕ ਇਹ ਵੀ ਕੁਦਰਤ ਦੀ ਵਿਡੰਬਣਾ ਹੈ ਕਿ ਔਰਤ ਜ਼ਾਤ ਦੀ ਇਕ ਹੋਰ ਸਿਮਤ ਕਾਮ ਵਾਸਨਾ ਦੀ ਦੇਵੀ ਦੇ ਰੂਪ ਵਿਚ ਜਗ ਜ਼ਾਹਿਰ ਹੈ। ਔਰਤ ਅਕਸਰ ਹੀ ਮਰਦ ਜ਼ਾਤ ਦੀ ਕਮਜ਼ੋਰੀ ਰਹੀ ਹੈ। ਮਨੁਖਤਾ ਦੇ ਜਨਮ ਸਮੇਂ ਤੋਂ ਹੀ 'ਮਾਈ ਹੱਵਾ' ਨੇ ਬਾਬੇ ਆਦਮ ਤੋਂ ਪ੍ਰੇਮਿਕਾ ਦੇ ਰੂਪ ਵਿਚ ਪੱਲਕ ਝਲਕ ਜਿਹਾ ਸਵਰਗੀ ਨਜ਼ਾਰਾ ਦਿਖਾ ਕੇ ਸਦੋਂ-ਸਦੋਂ ਲਈ ਰੱਬ ਦੇ ਸਵਰਗ ਵਿਚੋਂ ਉਸ ਨੂੰ ਧੱਕਾ ਦਿਵਾ ਦਿਤਾ। ਫਿਰ ਮੁਢ-ਕਦੀਮ ਤੋਂ ਹੀ ਦੁਨੀਆਂ ਵਿਚ ਹਰ ਕੌਮ ਦੇ ਲੈਲਾ-ਮਜਨੂੰ ਨਗਰ-ਗਿਰਾਂ ਤੋਂ ਲੈ ਕੇ ਗਲੀ ਮੁਹਲਿਆਂ ਤੱਕ ਪੈਦਾ ਹੋਏ ਹਨ। ਕਿਤੇ ਇਹ ਰੋਮੀਓ-ਜੂਲੀਅਟ, ਯੂਸਫ਼-ਜ਼ੁਲੈਖਾ ਤੇ ਹੀਰ ਰਾਂਝਾਂ ਬਣੇ। ਪਰ ਹਮੇਸ਼ਾਂ ਹੀ ਇਸ ਇਸ਼ਕ ਦੀ ਅੱਗ ਵਰਗੀ ਖੇਡ ਵਿਚ ਹੀਰਾਂ, ਸਸੀਆਂ, ਸਾਹਿਬਾਂ, ਸ਼ੀਰੀਆਂ ਤੇ ਸੋਹਣੀਆਂ ਨੇ ਹੀ ਆਸ਼ਕਾਂ ਦੇ ਦਿਲਾਂ 'ਤੇ ਰਾਜ ਕੀਤਾ ਹੈ।

ਹੁਣ ਦੇ ਸਮਿਆਂ ਵਿਚ ਵੀ ਦੁਨੀਆਂ ਦੇ ਮੰਨੇ-ਪ੍ਰਮੰਨੇ ਸ਼ਾਸਕ ਆਪਣੀਆਂ ਦਿਲਦਾਰ ਪ੍ਰਮਿਕਾਵਾਂ ਲਈ ਤਖਤੋਂ ਤਾਜ ਵੀ ਵਾਰਨ ਲਈ ਤਿਆਰ ਹੋ ਜਾਂਦੇ ਹਨ। ਸੰਨ 1936 ਵਿਚ ਇੰਗਲੈਂਡ ਦੇ ਬਾਦਸ਼ਾਹ ਬਣਨ ਵਾਲੇ ਐਡਵਰਡ ਅਠਵੇਂ ਨੇ ਤਾਂ ਬਿਲਕੁਲ ਤਾਜ ਪੋਸ਼ੀ ਸਮੇਂ ਦੁਨੀਆਂ ਦੀ ਬਾਦਸ਼ਾਹੀ ਨੂੰ ਹੀ ਆਪਣੀ ਮਾਸ਼ੂਕ ਸਿੰਪਸਨ ਲਈ ਠੁਕਰਾ ਦਿੱਤਾ ਸੀ। ਖੈਰ! ਜੇ ਸਮੁੱਚੇ ਤੌਰ 'ਤੇ ਗੱਲ ਕਰੀਏ ਤਾਂ ਔਰਤ ਇਸ ਜਿਨਸੀ ਪਿਆਰ ਦੇ ਖੇਤਰ ਵਿਚ ਵੀ ਮਰਦਾਂ ਨਾਲੋਂ ਕਿਤੇ ਘੱਟ ਗੁਨਾਹਗਾਰ ਹੈ ਕਿਉਂਕਿ ਜੇ ਉਹ ਰੱਬ ਨੇ ਸੋਹਣੀ ਬਣਾਈ ਹੈ ਤਾਂ ਇਸ ਵਿਚ ਉਸ ਦਾ ਕੋਈ ਕਸੂਰ ਨਹੀਂ। ਸਗੋਂ ਕਸੂਰ ਤਾਂ ਉਨ੍ਹਾਂ ਬੰਦਿਆਂ ਦਾ ਹੈ, ਜਿਨ੍ਹਾਂ ਨੇ ਕਿ 'ਪਿਆਰ ਨੂੰ ਜਜ਼ਬੇ ਦੀ ਥਾਂ ਕਬਜ਼ਾ' ਸਮਝ ਕੇ ਕਿਤੇ ਜਬਰ-ਜਿਨਾਹ ਕੀਤਾ ਹੈ ਅਤੇ ਕਿਤੇ ਸਮਾਜ ਵਿਚ ਬਖੇੜੇ ਖੜ੍ਹੇ ਕੀਤੇ ਹਨ।

ਇਸ ਤਰ੍ਹਾਂ ਹੀ ਸਦੀਆਂ ਤੋਂ ਹੀ ਧੀ ਦੇ ਰੂਪ ਵਿਚ ਔਰਤਜ਼ਾਤ ਦਾ ਰੱਬ ਗਵਾਹ ਰਿਹਾ ਹੈ ਕਿ ਧੀਆਂ-ਧਿਆਣੀਆਂ ਪੁੱਤਾਂ ਨਾਲੋਂ ਕਿਤੇ ਵੱਧ ਮਾਪਿਆਂ ਦੀਆਂ ਸ਼ੁੱਭਚਿੰਤਕ ਹੁੰਦੀਆਂ ਹਨ। ਸਾਡੇ ਸਮਾਜ ਦੇ ਇਸ ਚਲਣ ਨੂੰ ਲੋਕ ਗੀਤ ਵਿਚ ਇਉਂ ਵਰਨਣ ਕੀਤਾ ਹੈ। "ਪੁੱਤ ਤਾਂ ਵੰਡਾਉਣ ਜਾਇਦਾਦਾਂ ਤੇ ਧੀਆਂ ਵੰਡਾਉਂਦੀਆਂ ਮਾਪਿਆਂ ਦੇ ਦੁੱਖ।" ਪੁੱਤ ਤਾਂ ਮਾਂ-ਪਿਓ ਨੂੰ ਕਤਲ ਕਰਦੇ ਸੁਣੇ ਹਨ, ਪਰ ਕਦੇ ਕਿਸੇ ਧੀ ਨੇ ਆਪਣੇ ਮਾਂ-ਪਿਓ ਨੂੰ ਮਾਰਿਆ ਹੋਵੇ ਇਹ ਕਦੇ ਨਹੀਂ ਸੁਣਿਆ।

ਮੇਰੇ ਬੀ ਜੀ ਕਿਹਾ ਕਰਦੇ ਸਨ ਕਿ 'ਜਿਹੜੀ ਮੁਕਤੀ ਭਾਲਦੇ ਹਨ ਸਾਧ ਧੂਣੇ ਬਾਲ ਕੇ, ਮਾਂ ਪ੍ਰਾਪਤ ਕਰ ਲੈਂਦੀ ਹੈ ਬਾਲਕੇ ਪਾਲ ਕੇ।' ਇਸ ਤੋਂ ਇਲਾਵਾ ਉਹ ਨਿਮਰਤਾ ਤੇ ਸਹਿਣਸ਼ੀਲਤਾ ਦੀ ਮੂਰਤ ਔਰਤ ਬਾਰੇ ਕਿਹਾ ਕਰਦੇ ਸਨ ਕਿ 'ਮਾਂ ਕੁਚੱਜੀ ਪੁੱਤਰਾਂ ਕੱਜੀ' ਮਤਲਬ ਕਿ ਜੇ ਮਾਪਿਆਂ ਵਿਚ ਪੁੱਤ-ਧੀਆਂ ਕੋਈ ਔਗੁਣ ਵੀ ਦੇਖਣ ਤਾਂ ਵੀ ਉਨ੍ਹਾਂ ਨੇ ਹੀ ਆਪਣੇ ਚਾਲ-ਚਲਣ ਤੇ ਕਰਮ ਦੁਆਰਾ ਆਪਣੇ ਮਾਂ-ਪਿਓ ਦਾ ਵੱਡਪਣ ਦਿਖਾਉਣਾ ਹੁੰਦਾ ਹੈ। ਮੇਰੀ ਸ਼ਰੀਕੇ ਹਯਾਤ ਸੁਖਜੀਤ ਦੀ ਵੀ ਇਹ ਧਾਰਨਾ ਹੈ ਕਿ ਔਲਾਦ ਦੇ ਮਰਨ 'ਤੇ ਮਾਂ ਰੋਵੇ ਜਨਮ-ਜਨਮ; ਭੈਣ ਚੌਮਾਸਾ, ਤ੍ਰਿਆ ਰੋਵੇ ਤੀਨ ਦਿਨ, ਚੌਥੇ ਦਿਨ ਘਰ ਵਾਸਾ। ਇਸ ਦਾ ਮਤਲਬ ਇਹ ਹੈ ਕਿ ਮਾਂ, ਭੈਣ ਤੇ ਘਰਵਾਲੀ ਸਭ ਦਾ ਪਿਆਰ ਬੇਲੌਸ ਤੇ ਪਵਿੱਤਰ ਹੈ, ਪਰ ਫਿਰ ਵੀ ਮਾਂ ਦੇ ਪਿਆਰ ਦੀ ਸਾਰੀ ਦੁਨੀਆਂ 'ਤੇ ਝੰਡੀ ਹੈ।

ਕਿਸੇ ਰਾਜੇ ਨੇ ਆਪਣੇ ਪਾਲਣ-ਪੋਸਣ ਸਮੇਂ ਉਸ ਦੀ ਮਾਂ ਵੱਲੋਂ ਸਹੀ ਬੇਅਰਾਮੀ ਦਾ ਮੁੱਲ ਮੋੜਨ ਦੀ ਕੋਸ਼ਿਸ਼ ਕੀਤੀ ਗਈ ਸੀ। ਪਰ ਇਕ ਦਿਨ ਹੀ ਗਿੱਲੇ ਬਿਸਤਰੇ 'ਤੇ ਸੌਂ ਕੇ ਉਹ ਮਾਂ ਦੇ ਚਰਨਾਂ 'ਤੇ ਢਹਿ ਪਿਆ ਸੀ ਕਿ ਮਾਂ ਮੈਂ ਉਹ ਕਰਜ਼ਾ ਮੋੜਣ ਦੀ ਕੋਸ਼ਿਸ਼ ਕਰਨ ਲੱਗਾ ਸੀ, ਜੋ ਕਿ ਦੁਨੀਆਂ ਦੇ ਬੰਦੇ ਤਾਂ ਕੀ ਸਗੋਂ ਫਰਿਸ਼ਤੇ ਵੀ ਨਹੀਂ ਮੋੜ ਸਕਦੇ। ਪਰ ਇਹ ਵੀ ਸਾਡੇ ਮਰਦ ਪ੍ਰਧਾਨ ਸਮਾਜ ਦੀ ਵਿਡੰਬਨਾ ਹੈ ਕਿ ਸਭ

ਕੁੱਝ ਸਮਝਦਾ ਹੋਇਆ ਵੀ ਇਹ ਕਦੇ-ਕਦੇ ਆਪਣੇ ਆਪ ਨੂੰ ਨਾਬਰ ਸਮਝ ਕੇ ਇਹੋ ਜਿਹੇ ਸਮਾਜਿਕ ਕੋਝੇਪਣ ਦੀ ਕੜ੍ਹੀ ਘੋਲ ਦਿੰਦਾ ਹੈ ਕਿ ਜਿਸ ਤੋਂ ਸ਼ਾਇਦ ਸੰਸਾਰ ਦਾ ਸਿਰਜਕ ਰੱਬ ਵੀ ਪ੍ਰੇਸ਼ਾਨ ਤੇ ਪਸ਼ੇਮਾਨ ਹੋ ਜਾਂਦਾ ਹੈ। ਇਸ ਪ੍ਰਸੰਗ ਵਿਚ ਮੌਜੂਦਾ ਤਰੱਕੀ ਦੇ ਦੌਰ ਵਿਚ ਸਾਡੇ ਸਮਾਜ ਦੇ ਸਦਾਚਾਰ ਤੇ ਨੈਤਿਕ-ਕਦਰਾਂ ਕੀਮਤਾਂ ਵਿਚ ਜੋ ਨਿਘਾਰ ਆਇਆ ਹੈ ਉਸ ਦੇ ਮੁਤਾਬਿਕ ਹੁਣ ਮਰਦਾਂ ਦਾ ਜੋ ਔਰਤਾਂ ਪ੍ਰਤੀ ਨਜ਼ਰੀਆ ਹੈ, ਉਹ ਵੀ ਕਿਸੇ ਤੋਂ ਲੁਕਿਆ-ਛੁਪਿਆ ਨਹੀਂ ਹੈ। ਇਕ ਪਾਸੇ ਤਾਂ ਅਸੀਂ ਔਰਤਾਂ ਨੂੰ ਬਰਾਬਰ ਦੇ ਅਧਿਕਾਰ ਦੇਣ ਦੀ ਗੱਲ ਕਰਦੇ ਹਾਂ, ਪਰ ਦੂਜੇ ਪਾਸੇ ਨਾਰੀ ਜਾਤੀ ਪ੍ਰਤੀ ਸਾਡੀ ਮਾੜੀ ਸੋਚ ਤੇ ਰਵੱਈਆ ਵੀ ਜੱਗ-ਜ਼ਾਹਿਰ ਹੈ।

ਬੇਸ਼ੱਕ ਔਰਤ ਦਾ ਜਨਮ ਲੈਣਾ ਤੇ ਧਰਤੀ 'ਤੇ ਵਿਚਰਨਾ ਤਾਂ ਅਸੀਂ ਔਖੇ-ਸੌਖੇ ਪ੍ਰਵਾਨ ਕਰ ਲਿਆ ਹੈ। ਪਰ ਇਸਤਰੀ ਸਮਾਜ ਦਾ ਆਪਣੀ ਇੱਜ਼ਤ ਤੇ ਹੱਕਾਂ ਦੀ ਗੱਲ ਕਰਨਾ, ਪੁਰਸ਼ ਸਮਾਜ ਲਈ ਹਮੇਸ਼ਾਂ ਤੋਂ ਹੀ ਬਿਲਕੁਲ ਬੇਮਾਅਨੇ ਜਿਹੀ ਗੱਲ ਰਹੀ ਹੈ। ਇਸ ਲਈ ਹੀ ਸਾਡਾ ਪੁਰਸ਼ ਪ੍ਰਧਾਨ ਸਮਾਜ ਅਕਸਰ ਨਾਰੀ ਸ਼ਕਤੀ ਤੋਂ ਤ੍ਰਹਿੰਦਾ ਹੋਇਆ, ਇਹੋ ਜਿਹੀ ਬਿੱਬ-ਵਿਚਾਰ ਕਰਨ ਤੋਂ ਤੌਬਾ-ਤੌਬਾ ਕਰਦਾ ਹੈ। ਸਗੋਂ ਇਸ ਤੋਂ ਅੱਗੇ ਉਹ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਵੀ ਨਸੀਹਤ ਜਿਹੀ ਕਰਦਾ ਜਾਪਦਾ ਹੈ ਕਿ ਔਰਤਾਂ ਨੂੰ ਅਧਿਕਾਰ ਦੇਣ ਵਾਲੀ ਗੱਲ ਤੋਂ ਟਾਲਾ ਹੀ ਵੱਟਣ ਤੇ ਅਜਿਹੀ ਭੁੱਲ ਉਹ ਭੁਲ ਕੇ ਵੀ ਨਾ ਕਰਨ। ਇਸ ਤੋਂ ਸਪਸ਼ਟ ਹੈ ਕਿ ਸਾਨੂੰ ਡਰ ਹੈ ਕਿ ਅਜੋਕੇ ਸਮੇਂ ਵਿਚ ਔਰਤਾਂ ਸਾਥੋਂ ਸਾਡੇ ਘਰ ਵਿਚ ਚੌਧਰ ਤੇ ਸਮਾਜ ਵਿਚ ਪ੍ਰਧਾਨਗੀ ਦੀ ਕੁਰਸੀ ਹੀ ਨਾ ਖੋਹ ਲੈਣ।

ਇਸ ਪ੍ਰਸੰਗ ਵਿਚ ਮੌਜੂਦਾ ਦੌਰੇ-ਦੌਰਾਂ ਵਿਚ ਸਾਡੇ ਸਭਿਆਚਾਰ ਵਿਚ ਜੋ ਨੈਤਿਕ ਕਦਰਾਂ-ਕੀਮਤਾਂ ਵਿਚ ਗਿਰਾਵਟ ਆਈ ਹੈ, ਉਸ ਦੇ ਕਾਰਨ ਸਦਾਚਾਰ ਦੇ ਪੱਖੋਂ ਸਾਡੇ ਸਮਾਜ ਦਾ ਔਰਤ ਪ੍ਰਤੀ ਰਵੱਈਆ ਨਿੰਦਣਯੋਗ ਬਣ ਚੁਕਾ ਹੈ। ਇਸ ਵਾਸਤੇ ਹੁਣ ਇਹ ਵੀ ਪੰਜਾਬ ਦਾ ਇਕ ਭਖਦਾ ਮਸਲਾ ਹੈ ਕਿ ਵਾਕਿਆ ਹੀ ਔਰਤ ਦਾ ਸਾਡੇ ਸਮਾਜ ਵਿਚ ਕੀ ਸਥਾਨ ਤੇ ਸਨਮਾਨ ਹੈ। ਹੁਣ ਸਾਨੂੰ ਔਰਤ ਪ੍ਰਤੀ ਚੰਗੇ ਮਾੜੇ ਅਹਿਸਾਸਾਂ ਵਿਚੋਂ ਯਥਾਰਥਵਾਦ 'ਤੇ ਅਧਾਰਿਤ ਇਕ ਅਜਿਹਾ ਨਵਾਂ ਨਜ਼ਰੀਆ ਪੈਦਾ ਕਰਨ ਦੀ ਲੋੜ ਹੈ ਕਿ ਜਿਸ ਵਿਚ ਸਹੀ ਤੌਰ 'ਤੇ ਉਸ ਦਾ ਬਣਦਾ ਸਥਾਨ ਤੇ ਸਨਮਾਨ ਦਿੱਤਾ ਜਾ ਸਕੇ ਤਾਂ ਕਿ ਫਿਰ ਭਰੂਣ ਹੱਤਿਆ ਜਿਹੇ ਘਿਨੌਣੇ ਤੇ ਨਾਕਾਬਿਲੇ ਮੁਆਫ਼ੀ ਅਪਰਾਧਾਂ ਦੀ ਤਾਂ ਸਾਡੇ ਸਮਾਜ ਵਿਚ ਗੁੰਜਾਇਸ਼ ਹੀ ਨਾ ਹੋਵੇ।

ਪਰ ਇਸ ਦੇ ਉਲਟ ਇਸ ਨਜ਼ਰੀਏ 'ਤੇ ਇਕ ਹੋਰ ਵੀ ਬੜਾ ਅਲੋਚਕ ਤੇ ਪੜਚੋਲਵਾਂ ਜਿਹਾ ਨਜ਼ਰੀਆ ਸਮਾਜ ਵਿਚ ਕਾਇਮ ਹੈ। ਇਸ ਸੰਦਰਭ ਵਿਚ ਪਿੱਛੇ ਜਿਹੇ ਮੇਰਾ ਇਕ ਲੇਖ 'ਔਰਤ ਦਾ ਸਮਾਜ ਵਿਚ ਰੁਤਬਾ' ਪੰਜਾਬੀ ਟ੍ਰਿਬਿਊਨ ਵਿਚ

ਛਪਿਆ ਸੀ। ਬੇਸ਼ੱਕ ਬਹੁਤ ਪਾਠਕਾਂ ਵੱਲੋਂ ਉਸ ਲੇਖ ਦੇ ਵਿਚ ਦਿੱਤੇ ਗਏ ਵਿਚਾਰਾਂ ਦੀ ਸਲਾਹੁਤਾ ਹੋਈ। ਪਰ ਕੁਝ ਕੁ ਪਾਠਕ ਅਜਿਹੇ ਵੀ ਟੱਕਰੇ ਕਿ ਜਿਨ੍ਹਾਂ ਨੇ ਮੇਰੀ ਭਿਆਂ ਬੁਲਾ ਦਿੱਤੀ।

ਉਨ੍ਹਾਂ ਅਲੋਚਕ ਸੱਜਣਾਂ ਦਾ ਕਹਿਣਾ ਸੀ ਕਿ ਤੁਸੀਂ ਗੁਰੂ ਨਾਨਕ ਦੇਵ ਪਾਤਿਸ਼ਾਹ ਦੀ ''ਜਿਤੁ ਜੰਮਹਿ ਰਾਜਾਨਿ' ਦੀ ਤਰਜ਼ ਫੜ ਕੇ ਐਵੇਂ ਹੀ ਇਕ ਵਾਗੇ ਜਿਹੇ ਹੋ ਕੇ ਔਰਤਜ਼ਾਤ ਦੀ ਉਸਤਤੀ ਕਰ ਦਿੱਤੀ ਹੈ। ਕੁੱਝ ਕੁ ਮਰਦ ਪ੍ਰਧਾਨ ਸਮਾਜ ਦੇ ਪੈਰੋਕਾਰ ਮੁਰੀਦਾਂ ਦਾ ਕਹਿਣਾ ਸੀ ਕਿ ਮਾਂ ਦੀ ਮਮਤਾ ਦੀ ਐਵੇ ਮਸ਼ਹੂਰੀ ਕੀਤੀ ਹੋਈ ਹੈ, ਪਰ ਕੋਈ ਨਹੀਂ ਬੋਲਦਾ-ਕਹਿੰਦਾ ਕਿ ਬਾਪ ਦੀ ਬਾਪਤਾ ਵੀ ਕੋਈ ਸ਼ੈਅ ਹੁੰਦੀ ਹੈ। ਫਿਰ ਅਫਸੋਸ ਕਿ ਨਿਆਣੇ ਵੀ ਜਿਊਂਦੇ ਜੀਅ ਬਾਪ ਨੂੰ ਬਿਪਤਾ ਹੀ ਸਮਝਦੇ ਹਨ। ਖੈਰ, ਉਨ੍ਹਾਂ ਦਾ ਕਹਿਣਾ ਸੀ ਕਿ ਅਜਿਹੇ ਕਪੁੱਤਾਂ ਨੂੰ ਸਮਝ ਉਦੋਂ ਆਉਂਦੀ ਹੈ ਕਿ ਜਦੋਂ ਪਿਤਾ ਦੇ ਜਹਾਨੋਂ ਕੂਚ ਕਰਨ ਤੋਂ ਬਾਅਦ ਇਨ੍ਹਾਂ ਨੂੰ ਦੁਨੀਆਂ ਅਤੇ ਸ਼ਰੀਕ ਧਰਤੀ ਬਸਾਰ ਵਰਗੀ ਦਿਸਣ ਲਾ ਦਿੰਦੇ ਹਨ।

ਮੈਂ ਕਈ ਸੱਜਣਾਂ ਨਾਲ ਇਸ ਤਰ੍ਹਾਂ 'ਦੂਰ-ਭਾਸ਼' 'ਤੇ ਖਾਸੀ ਗਿਆਨ-ਗੋਸ਼ਟੀ ਕੀਤੀ ਕਿ ਜੇ ਬੰਦੇ ਤੇ ਔਰਤ ਦੇ ਕੁੱਲ ਗੁਣ-ਔਗੁਣ ਮਿਲਾ ਕੇ ਕੋਈ ਗੱਲ ਕਹਿਣੀ-ਕਥਨੀ ਹੋਵੇ ਤਾਂ ਭਾਈ ਸਮਾਜ ਵਿਚ ਔਰਤ ਦਾ ਦਰਜਾ ਆਦਮੀ ਤੋਂ ਉਪਰ ਹੀ ਆਉਂਦਾ ਹੈ। ਖਾਸ ਤੌਰ 'ਤੇ ਜੇ ਬੰਦੇ ਦੇ ਜਨਮ ਤੋਂ ਮਰਨ ਤੱਕ ਦੇ ਸਮਾਜਿਕ ਤੇ ਸਦਾਚਾਰਿਕ ਯੋਗਦਾਨ ਦੇ ਪੱਖ ਤੋਂ ਦੇਖਿਆ ਜਾਵੇ ਤਾਂ ਆਦਮੀ ਕਿਸੇ ਵੀ ਘਰ-ਪਰਿਵਾਰ ਵਿਚ ਆਪਣੀਆਂ ਮਾਈਆਂ-ਬੀਬੀਆਂ ਨਾਲੋਂ ਕਿਤੇ ਪਿੱਛੇ ਹੈ। ਫਿਰ ਔਰਤ ਨੂੰ ਮੈਂ ਸ੍ਰਿਸ਼ਟੀ ਦੀ ਮੁੱਖ ਸਿਰਜਣਾ ਸਰੋਤ ਹੋਣ ਤੋਂ ਬਾਅਦ ਦੁਨੀਆਂ ਭਰ ਦੇ ਸਾਹਿਤ ਤੇ ਖਾਸ ਤੌਰ 'ਤੇ ਕਾਵਿ ਸਾਹਿਤ ਦਾ ਮੂਲ ਸਰੋਤ ਮੰਨਦਾ ਹਾਂ। ਗੁਰੂ ਸਾਹਿਬਾਨ ਤੋਂ ਲੈ ਕੇ ਸੂਫੀ ਸੰਤਾਂ ਤੱਕ ਨੇ ਪ੍ਰਮਾਤਮਾ ਦੇ ਸਾਹਮਣੇ ਆਪਣੇ ਆਪ ਨੂੰ ਮਹਿਲਾ ਰੂਪੀ ਆਤਮਾ ਵਜੋਂ ਦਰਸਾਇਆ ਹੈ। ਪਰ ਇਸ ਤੋਂ ਉਲਟ ਰਾਏ ਰੱਖਣ ਵਾਲੇ ਸੱਜਣ ਸੋਚਦੇ ਹਨ ਕਿ ਰੱਬ ਦੇ ਸਮਕਾਲੀ ਸ਼ੈਤਾਨ ਨੇ ਔਰਤ ਨੂੰ ਨਰ ਭਾਵ ਮਰਦ ਦੇ ਦੁਸ਼ਮਣ ਦੇ ਰੂਪ ਵਿਚ ਹੀ ਖੜ੍ਹਾ ਕੀਤਾ ਹੈ। ਇਕ ਸੱਜਣ ਕਹਿਣ ਲੱਗਾ ਕਿ ਬਾਬੇ ਆਦਮ ਨੂੰ ਔਰਤ ਨੇ ਹੀ ਰੱਬ ਦੇ ਬਹਿਸ਼ਤੀ ਬਾਗ ਵਿਚੋਂ ਸੇਬ ਖਾਣ ਨੂੰ ਕਿਹਾ ਸੀ, ਜਿਸ ਹੁਕਮ ਅਦੂਲੀ ਕਰਕੇ ਰੱਬ ਨੇ ਬੰਦੇ ਨੂੰ ਬੜਾ ਬੇ ਆਬਰੂ ਕਰਕੇ ਧਰਤੀ 'ਤੇ ਸੁੱਟ ਦਿੱਤਾ ਸੀ।

ਉਨ੍ਹਾਂ ਦੀ ਇਕ ਦਲੀਲ ਇਹ ਵੀ ਸੀ ਕਿ ਘਰ-ਗ੍ਰਹਿਸਥੀ ਦੇ ਵਿਚ ਜਿੰਨੇ ਪੰਗੇ-ਪਾਖੰਡ ਔਰਤ ਰਚਦੀ ਹੈ, ਬੰਦਾ ਤਾਂ ਉਸ ਦੇ ਪਾਸਿੰਗ ਵੀ ਨਹੀਂ ਹੈ। ਇਨ੍ਹਾਂ ਸੱਜਣਾਂ ਨੇ ਮਾਤਾ ਕੈਕੱਈ ਦੀ ਆਪਣੇ ਪੁੱਤਰ ਲਈ ਰਾਜ ਪ੍ਰਾਪਤੀ ਦੀ ਤ੍ਰਿਸ਼ਨਾ ਤੋਂ ਲੈ ਕੇ ਮਾਤਾ ਸੀਤਾ ਵੱਲੋਂ ਸੁਨਹਿਰੀ ਮਿਰਗ ਦੀ ਤਮੰਨਾ ਤੱਕ ਦੇ ਹੋਏ-ਬੀਤੇ ਮਾੜੇ ਪ੍ਰਭਾਵਾਂ ਦਾ ਮੈਨੂੰ

ਗਿਆਨ ਕਰਵਾ ਦਿੱਤਾ। ਫਿਰ ਉਨ੍ਹਾਂ ਨੇ ਮਹਾਂਭਾਰਤ ਕਾਲ ਵਿਚ ਦਰੋਪਦੀ ਵੱਲੋਂ ਦਰਯੋਧਨ ਦੀ ਕੀਤੀ ਗਈ ਬੇਇਜ਼ਤੀ ਅਤੇ ਨਤੀਜੇ ਵਜੋਂ ਮਹਾਂਯੁੱਧ ਦੇ ਸੰਤਾਪ ਦੀ ਕਥਾ ਵੀ ਛੇੜੀ। ਫਿਰ ਇਕ ਹੋਰ ਸੱਜਣ ਦਾ ਤਾਂ ਇਹ ਕਹਿਣਾ ਸੀ ਕਿ ਦੁਨੀਆਂ ਦੇ ਜਾਬਰ ਤੇ ਨਾਬਰ ਹੁਕਮਰਾਨ ਵੀ ਔਰਤ ਦੇ ਇਸ਼ਕ ਦੀ ਕੀਲ ਤੋਂ ਨਹੀਂ ਬਚ ਸਕੇ।

ਬਹਿਰਹਾਲ ਮੇਰਾ ਇਹ ਵੀ ਮੰਨਣਾ ਹੈ ਕਿ ਇਸ ਤਰ੍ਹਾਂ ਯੁਗੋ-ਯੁਗ ਚਲਦੀ ਆ ਰਹੀ ਹੁਸਨ ਤੇ ਇਸ਼ਕ ਦੀ ਖੇਡ ਵਿਚ ਭਾਵੇਂ ਯੂਨਾਨ ਦੀ ਹੈਲਨ ਆਫ ਟਰੌਏ ਹੋਵੇ ਜਾਂ ਮਿਸਰ ਦੀ ਕਲੀਓਪੈਤਰਾ ਹੋਵੇ ਤੇ ਫੇਰ ਭਾਵੇਂ ਇਹ ਪ੍ਰਾਚੀਨ ਸਮੇਂ ਦੇ ਨਗਰ ਵੈਸ਼ਾਲੀ ਦੀ ਅਮਰਪਾਲੀ ਹੋਵੇ ਜਾਂ ਭਾਵੇਂ ਮੇਵਾੜ ਦੀ ਰਾਣੀ ਕਰਣਾਵਤੀ ਜਾਂ ਚਿਤੌੜ ਦੀ ਰਾਣੀ ਪਦਮਨੀ ਹੋਵੇ ਜਾਂ ਫਿਰ ਭਾਵੇਂ ਪੰਜਾਬ ਦੇ ਨਗਰ ਨੂਰਮਹਿਲ ਦੀ ਜੰਮਪਲ ਹਿੰਦੋਸਤਾਨ ਦੀ ਮਲਿਕਾ ਨੂਰਜਹਾਂ ਹੋਵੇ, ਬੱਸ ਇਹ ਸਭ ਲੋਕ-ਦਿਲਾਂ ਦੀਆਂ ਰਾਣੀਆਂ ਵੀ ਸਨ।

ਖੈਰ! ਜਲੂਰ ਪਿੰਡ ਵਾਲੇ ਇਕ ਜਥੇਦਾਰ ਸਾਹਿਬ ਤਾਂ ਮੇਰੇ ਖਹਿੜੇ ਹੀ ਪੈ ਗਏ ਕਿ ਜ਼ਨਾਨੀ ਜ਼ਾਤ ਤਾਂ 'ਫਿੱਟਣੀਆਂ ਦਾ ਫੇਟ' ਹੁੰਦੀ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਰਾਂਝੇ ਨੂੰ ਪੱਟਣ ਵਾਲੀ ਹੀਰ ਤੇ ਅੱਗੋਂ-ਸਾਕੋਂ ਉਸ ਦੀ ਭਤੀਜੀ ਸਹਿਬਾਂ ਨੇ ਭਲਾ ਕੀ ਭਲੀ ਗੁਜ਼ਾਰੀ ਸੀ। ਮਿਰਜ਼ੇ ਯਾਰ ਨੂੰ ਮਰਵਾਉਣ ਵਾਲੀ ਤਾਂ ਸਹਿਬਾਂ ਹੀ ਸੀ। ਇਨ੍ਹਾਂ ਦੀਆਂ ਕਰਤੂਤਾਂ ਨੂੰ ਦੇਖ ਕੇ ਹੀ ਤਾਂ ਕਿੱਸਾਕਾਰ ਪੀਲੂ ਨੇ "ਭੱਠ ਰੰਨਾਂ ਦੀ ਦੋਸਤੀ, ਜਿਨ੍ਹਾਂ ਦੀ ਖੁਰੀ ਪਿੱਛੇ ਮੱਤ" ਅਤੇ "ਕੋਠੇ ਯਾਰ ਚੜ੍ਹਾਉਂਦੀਆਂ ਤੇ ਪੌੜੀ ਦਿੰਦੀਆਂ ਚੱਕ" ਜਾਂ "ਹੱਸ-ਹੱਸ ਲਾਉਂਦੀਆਂ ਯਾਰੀਆਂ ਰੋ-ਰੋ ਦਿੰਦੀਆਂ ਦੱਸ" ਵਰਗੇ ਕਥਨ ਕੀਤੇ ਹਨ। ਅਜਿਹੀਆਂ ਮਾੜੀਆਂ ਵਹਿਵਤਾਂ ਤੇ ਕਰਤੂਤਾਂ ਕਰਨ ਵਾਲੀਆਂ ਇਹ ਟੂਣੇਹਾਰੀਆਂ, ਮੋਮੋਠੱਗਣੀਆਂ ਤੇ ਖੇਖਣਹਾਰੀਆਂ ਔਰਤਾਂ ਹੀ ਹੁੰਦੀਆਂ ਹਨ। ਗੱਲ ਕੀ; ਜਥੇਦਾਰ ਜੀ ਨੇ ਮੈਨੂੰ ਪੀਲੂ ਤੇ ਵਾਰਿਸ ਸ਼ਾਹ ਤਕਰੀਬਨ ਅੱਧਾ ਪੜ੍ਹਾ ਦਿੱਤਾ।

ਅਕਸਰ ਹੀ ਔਰਤਜ਼ਾਤ ਇਸ਼ਕ ਦੀ ਚਰਮ-ਸੀਮਾ 'ਤੇ ਪਹੁੰਚ ਕੇ ਸਿਤਮਗਰ ਬਣ ਜਾਂਦੀ ਹੈ। ਇਸ ਸੀਮਾ 'ਤੇ ਆ ਕੇ ਕਸਤੂਰੀ ਮਿਰਗ ਵਾਂਗੂੰ ਇਹ ਆਪਣੇ ਹਠੀ ਇਸ਼ਕ-ਮੁਸ਼ਕ ਦੀ ਪੱਟੀ ਸੀਰਤ ਨਾਲੋਂ ਵੱਧ ਸੂਰਤ ਦੇ ਗੁਮਾਨ ਵਿਚ ਖੀਵੀ ਹੋ ਜਾਂਦੀ ਹੈ। ਉਦੋਂ ਫਿਰ ਇਸ਼ਕ-ਮਿਜਾਜ਼ੀ ਦੀ ਦੁਨੀਆਂ ਦੀ ਮਾਸ਼ੂਕਾ-ਰਾਣੀ ਵਲੋਂ ਅਕਸਰ ਹੀ ਆਪਣੇ ਆਸ਼ਿਕ ਦੀ ਵਫ਼ਾ ਦਾ ਮੁੱਲ ਜਫ਼ਾ ਵਿਚ ਅਦਾ ਹੁੰਦਾ ਹੈ।

ਫਿਰ ਇਹ ਕੋਮਲਆਂਗੀ ਤੇ ਕੋਮਲਭਾਵੀ ਕਹਾਉਣ ਵਾਲੀ ਔਰਤ ਇਹੋ ਜਿਹੀ ਸ਼ੀਂਹਣੀ ਬਣ ਜਾਂਦੀ ਹੈ, ਜਿਹੜੀ ਕਿ ਸ਼ੇਰ ਨੂੰ ਇਸ਼ਕ-ਪੇਚੇ ਤੋਂ ਬਾਅਦ ਧੇਲੇ ਵੱਟੇ ਵੀ ਨਹੀਂ ਸਿਆਣਦੀ। ਫਿਰ ਜਿਵੇਂ ਫੁੱਲ ਦੀਆਂ ਕੋਮਲ ਪੰਖੜੀਆਂ ਭੌਰੇ ਨੂੰ ਆਪਣੀ ਗ੍ਰਿਫਤ ਵਿਚ ਫਾਹ ਲੈਂਦੀਆਂ ਹਨ ਅਤੇ ਸ਼ਮਾਂ ਪ੍ਰਵਾਨੇ ਨੂੰ ਜਲਾ ਦਿੰਦੀ ਹੈ; ਬਿਲਕੁੱਲ ਇਓਂ ਜਿਹੇ ਹੀ ਇਹ ਔਰਤਜ਼ਾਤ ਆਪਣੇ ਪ੍ਰੇਮੀ ਭੌਰਿਆਂ ਨੂੰ ਸਤਾ-ਖਪਾ ਕੇ ਖੁਸ਼ ਹੁੰਦੀ ਹੈ। ਬੱਸ

ਇਸ ਤਰ੍ਹਾਂ ਇਨ੍ਹਾਂ ਔਰਤਾਂ ਦੇ ਵਿਆਹ ਤੋਂ ਪਹਿਲਾਂ ਜਾਂ ਬਾਅਦ ਦੇ ਭੂੰਡ ਆਸ਼ਿਕ ਆਪਣੀ ਘਰ ਤੋਂ ਬਾਹਰ ਤੱਕ ਛਿੱਤਰ-ਪ੍ਰੇਡ ਤੋਂ ਲੈ ਕੇ ਖੁਦਕੁਸ਼ੀਆਂ ਦੀ ਨੌਬਤ ਆਉਣ ਤੱਕ ਆਪਣੇ ਪਿਆਰ ਦਾ ਮੁੱਲ 'ਤਾਰਦੇ ਹਨ।

ਬੇਸ਼ੱਕ ਇਸ ਅੰਨ੍ਹੇ ਇਸ਼ਕ ਦੀ ਖੇਡ ਵਿਚ ਅਕਸਰ ਬੰਦੇ ਹੀ ਔਰਤਾਂ ਨਾਲੋਂ ਵੱਡੇ ਖਿਡਾਰੀ ਹੁੰਦੇ ਹਨ। ਇਸ ਦਾ ਕਾਰਨ ਇਹ ਹੈ ਕਿ ਹਮੇਸ਼ਾਂ ਤੋਂ ਹੀ ਸਾਡੇ ਸਮਾਜ ਵਿਚ ਮਰਦ ਪ੍ਰਧਾਨ ਰਿਹਾ ਹੈ ਤੇ ਇਕ ਤੋਂ ਵੱਧ ਔਰਤ ਨਾਲ ਵਿਆਹ ਕਰਵਾਉਣ ਜਾਂ ਨਜਾਇਜ਼ ਸਬੰਧ ਰੱਖਣ ਨੂੰ ਆਪਣਾ ਜਨਮਜਾਤ ਹੱਕ ਸਮਝਦਾ ਰਿਹਾ ਹੈ। ਉਧਰ ਦੂਜੇ ਪਾਸੇ ਔਰਤ ਭਾਵੇਂ ਕਿਤੇ ਕਿਤਾਈਂ ਮੂੰਹ ਜ਼ੋਰ ਵੀ ਹੋਈ ਹੈ, ਪਰ ਆਖਿਰਕਾਰ ਔਰਤਜ਼ਾਤ ਨੇ ਸ਼ਰਮ ਤੇ ਹਯਾ ਨੂੰ ਆਪਣਾ ਗਹਿਣਾ ਸਮਝਿਆ ਹੈ। ਇਸ ਲਈ ਔਰਤ ਪਰਗਮਨ ਵਿਚ ਸ਼ਰੀਕ ਜ਼ਰੂਰ ਹੋਈ ਹੈ, ਪਰ ਇਸ ਹਵਸ ਦੀ ਖੇਡ ਦਾ ਮੋਹਰੀ ਕਥਿਤ 'ਦੁੱਧ ਧੋਤਾ' ਆਦਮੀ ਹੀ ਰਿਹਾ ਹੈ। ਪਰ ਜਿਥੇ ਕਿਤੇ ਇਹ ਕੁਸੰਗਾ ਸਾਕ ਬਣ ਗਿਆ, ਉਥੇ ਫਿਰ ਸਮਝੋ ਕਿ ਔਰਤ ਨੇ ਸੰਗ-ਸ਼ਰਮ ਦਾ ਘੁੰਡ ਚੁਕ ਕੇ ਇਸ਼ਕ ਦਾ ਖੁੱਲ੍ਹਾ ਨਾਚ ਨੱਚਿਆ ਹੈ। ਇਸ ਸਬੰਧ ਵਿਚ ਲੰਬੇ-ਚੌੜੇ ਵਿਸਥਾਰ ਦੀ ਲੋੜ ਨਹੀਂ, ਸਗੋਂ ਇਸ ਸੰਗ-ਕੁਸੰਗ ਨੂੰ ਇਕ ਲੋਕ ਬੋਲੀ ਦੀ ਇਕ ਲਾਈਨ ਹੀ ਪੂਰਨ ਤੌਰ 'ਤੇ ਬਿਆਨ ਕਰ ਜਾਂਦੀ ਹੈ ਕਿ ਜਦੋਂ ਔਰਤ ਆਪਣੇ ਪਤੀ ਨੂੰ ਇਥੋਂ ਤੱਕ ਕਹਿ ਦਿੰਦੀ ਹੈ ਕਿ,'ਰੋਟੀ ਮੇਰਾ ਯਾਰ ਖਾ ਗਿਆ, ਦਾਣੇ ਚੱਬ ਲੈ ਪਤੀਲੇ ਦਿਆ ਢੱਕਣਾ'। ਨਿਰਸੰਦੇਹ ਇਹ ਪ੍ਰਸਥਿਤੀ ਹਵਸ ਦੀ ਦੁਨੀਆਂ ਦੀ ਹੈ।

ਪਰ ਜਿਥੋਂ ਤੱਕ ਇਸ਼ਕ ਦੇ ਸੰਸਾਰ ਦਾ ਸੁਆਲ ਹੈ, ਉਥੇ ਆਸ਼ਿਕਾਂ ਲਈ ਮਾਣ-ਅਪਮਾਨ ਅਤੇ ਮਰਨ ਤੇ ਜਿਊਣ ਵਿਚ ਕੋਈ ਫਰਕ ਨਹੀਂ ਹੁੰਦਾ। ਇਸ ਪ੍ਰਥਾਇ ਇਕ ਕਹਾਵਤ ਹੈ ਕਿ 'ਮਰਿਆਂ ਦਾ ਮਾਤਮ ਦੋ ਦਿਨ ਦਾ, ਇਸ਼ਕ ਨੂੰ ਨਿੱਤ ਮਕਾਣਾ'। ਆਸ਼ਿਕਾਂ ਦੇ ਸੰਸਾਰ ਵਿਚ ਮੱਕਤਲ ਦਾ ਰਾਹ ਜੰਨਤ ਤੱਕ ਜਾਂਦਾ ਹੈ। ਉਥੇ ਤਾਂ ਮਨਸੂਰ ਵਾਂਗੂੰ ਸੂਲੀ ਚੜ੍ਹਨ ਦਾ ਆਲਮ ਆਸ਼ਿਕ ਦੀ ਖੁਦੀ 'ਤੇ ਤਾਰੀ ਹੁੰਦਾ ਹੈ। ਆਸ਼ਿਕ ਲਈ ਇਸ਼ਕ ਦਾ ਰਾਹ ਨਾਵਰਦ-ਏ-ਸ਼ੌਕ ਭਾਵ ਜੰਗਲਾਂ ਤੇ ਬੀਆਬਾਨਾਂ ਵਿਚ ਖੁਦ ਚਾਹ ਕੇ ਘੁੰਮਣ ਦਾ ਹੈ। ਅਜਿਹੇ ਦਸ਼ਤ-ਨਾਵਰਦੀ ਆਸ਼ਿਕਾਂ ਦਾ ਅਕੀਦਾ ਤਾਂ 'ਮਹਿਮਲ ਕੋ ਜਾ ਲੀਆ ਯਾਰਾਨੇ ਤੇਜ਼ਗਾਮ ਨੇ, ਹਮ ਯੂੰ ਹੀ ਮਹਿਵੇ ਨਾਲਾਏ-ਜਰਸੇ-ਕਾਰਵਾਂ ਰਹੇ' ਅਨੁਸਾਰ ਹੀ ਹੁੰਦਾ ਹੈ। ਇਸ ਦਾ ਭਾਵ ਇਹ ਹੈ ਕਿ ਮਸ਼ੂਕ ਦੀ ਡੋਲੀ ਨੂੰ ਤੇਜ਼ ਰਫਤਾਰ ਆਸ਼ਿਕ ਹੀ ਮਿਲ ਸਕਦੇ ਹਨ। ਪਰ ਜਿਹੜੇ ਆਸ਼ਿਕ ਤਸਵਰੇ ਜਾਨਾ ਕੀਏ ਹੂਏ ਬੈਠੇ ਰਹਿੰਦੇ ਹਨ ਅਤੇ ਕਾਰਵਾਂ ਦੇ ਗੱਡਿਆਂ ਦੇ ਬਲਦਾਂ ਦੀਆਂ ਟੱਲੀਆਂ ਸੁਣਨ ਵਿਚ ਹੀ ਮਸਤ ਰਹਿੰਦੇ ਹਨ, ਉਨ੍ਹਾਂ ਦੇ ਪਿੜ-ਪੱਲੇ ਕੱਖ ਵੀ ਨਹੀਂ ਪੈਂਦਾ। ਇਸ ਲਈ ਹੀ ਤਾਂ ਮੰਨਿਆ ਗਿਆ ਹੈ ਕਿ ਆਸ਼ਿਕ-ਮਾਸ਼ੂਕ ਜੰਨਤ-ਨਸੀਬ ਹੋ ਕੇ 'ਫੁੱਲ ਬਣਦੇ ਹਨ ਜਾਂ ਤਾਰਾ ਬਣਦੇ ਹਨ'।

ਇਸ ਤੋਂ ਮੈਨੂੰ ਯਾਦ ਆਇਆ ਕਿ ਇਸ ਤੋਂ ਪਹਿਲਾਂ ਮੈਂ ਸ਼ੈਕਸਪੀਅਰ ਵਰਗਿਆਂ ਨੂੰ ਵੀ ਪੜ੍ਹਿਆ ਸੀ, ਜਿਹੜਾ ਔਰਤ ਨੂੰ 'ਫਰੈਲਿਟੀ ਦਾਈ ਨੇਮ ਇਜ਼ ਵੂਮੈਨ' ਤੇ 'ਕੈਟਸ ਇਨ ਬੈੱਡ' ਕਹਿੰਦਾ ਹੈ। ਪਰ ਇਨ੍ਹਾਂ ਅਣਜਾਣੇ ਤੇ ਬੇਪਛਾਣ ਵਿਦਵਾਨਾਂ ਦੀ ਇਹ ਟਿੱਪਣੀ ''ਰੰਨਾਂ ਚੰਚਲਹਾਰੀਆਂ ਕੀ ਰੰਨਾਂ ਦਾ ਇਤਬਾਰ, ਇਹ ਦਿਨੇ ਡਰਨ ਪਰਛਾਵਿਓਂ ਤੇ ਰਾਤੀਂ ਨਦੀਆਂ ਕਰਦੀਆਂ ਪਾਰ'' ਸੁਣ ਕੇ ਤਾਂ ਮੈਂ ਨਿਹਾਲ ਹੀ ਹੋ ਗਿਆ। ਖੈਰ! ਮੈਂ ਇਸ ਗੱਲ ਦਾ ਵੀ ਕਾਇਲ ਹਾਂ ਕਿ ਮੇਰਾ ਪੰਜਾਬੀ ਸਾਹਿਤ ਦਾ ਗਿਆਨ ਬਹੁਤ ਹੀ ਅਧੂਰਾ ਹੈ।

ਫੇਰ ਉਨ੍ਹਾਂ ਭਾਈ ਸਾਹਿਬ ਨੇ ਆਪਣੀ ਗੱਲ ਦੀ ਤਾਈਦ ਵਜੋਂ ਮੇਰਾ ਜੋੜ ਆਪਣੇ ਕੋਲ ਬੈਠੇ ਸਾਥੀ ਭਾਈ ਮੰਗੂ ਸਿੰਘ ਨਾਲ ਪੁਆ ਦਿੱਤਾ। ਬੱਸ ਇਨ੍ਹਾਂ ਸੱਜਣਾਂ ਦਾ ਇਕੋ ਰਾਗ-ਅਲਾਪ ਸੀ ਕਿ ਇਕ ਜ਼ਨਾਨੀ ਦੂਸਰੀ ਜ਼ਨਾਨੀ ਦੀ ਜਨਮਜਾਤ ਵੈਰੀ ਹੁੰਦੀ ਹੈ ਕਿਉਂਕਿ ਜਦੋਂ ਕਿਸੇ ਘਰ ਧੀ ਜੰਮਦੀ ਹੈ ਤਾਂ ਜਾਪੇ ਸਮੇਂ ਸਭ ਤੋਂ ਪਹਿਲਾਂ ਸੱਸ ਤੇ ਨਣਦਾਂ ਹੀ ਕਹਿੰਦੀਆਂ ਹਨ ਕਿ ਸਾਡੀ ਨੂੰਹ ਨੇ ਤਾਂ ਪੱਥਰ ਜੰਮਿਆ ਹੈ। ਬੰਦੇ ਨੂੰ ਤਾਂ ਬਾਅਦ ਵਿਚ ਹੀ ਪਤਾ ਲੱਗਦਾ ਹੈ ਕਿ ਇਨ੍ਹਾਂ ਸਿਆਣੀਆਂ ਨੇ ਤਾਂ ਪਹਿਲਾਂ ਹੀ ਪੱਥਰ ਰੋੜ੍ਹ ਦਿੱਤਾ ਹੈ ਭਾਵ ਕੁੜੀ ਨੂੰ ਜੰਮਣ ਸਾਰ ਹੀ ਪਾਰ ਬੁਲਾ ਦਿੱਤਾ ਹੈ।

ਇਸ ਤਰ੍ਹਾਂ ਵਾਜੇ-ਤਬਲੇ ਦੀ ਸੰਗਤ ਕਰਦੇ ਰਾਗੀਆਂ ਵਾਂਗੂੰ ਇਸ ਦਲੀਲਬਾਜ਼ ਜੋੜੀ ਨੇ ਅਜੋਕੇ ਸਮੇਂ ਦੀਆਂ ਅਜਿਹੀਆਂ ਰਾਗ-ਰਾਗਣੀਆਂ ਸੁਣਾ ਕੇ ਮੈਨੂੰ ਮੰਤਰ ਮੁਗਧ ਕਰੀ ਰੱਖਿਆ। ਉਨ੍ਹਾਂ ਦਾ ਕਹਿਣਾ ਸੀ ਕਿ ਜਦੋਂ ਵਿਆਹ ਸਮੇਂ ਕੋਈ ਕੁੜੀ ਚੋਖਾ ਦਾਜ ਨਹੀਂ ਲਿਆਉਂਦੀ ਤਾਂ ਬੰਦਿਆਂ ਨੂੰ ਤਾਂ ਪਤਾ ਵੀ ਨਹੀਂ ਹੁੰਦਾ, ਸਗੋਂ ਇਹ ਦਰਾਣਾ-ਜਠਾਣਾ ਹੀ ਹੁੰਦਾ ਹੈ; ਜਿਹੜਾ ਉਸ ਸੱਜ-ਵਿਆਹੀ ਦੇ ਘਰ-ਪਰਿਵਾਰ ਤੇ ਪੇਕਿਆਂ ਦਾ ਪਾਜ ਉਘੇੜਦਾ ਹੈ। ਇਹ ਗੱਲ ਤਾਂ ਬਿਲਕੁਲ ਮੰਨਣ ਵਾਲੀ ਹੈ ਕਿ ਆਮ ਤੌਰ 'ਤੇ ਕਿਸੇ ਵੀ ਔਰਤ ਦੇ ਸਹੁਰੇ ਘਰ ਦੀਆਂ ਜ਼ਨਾਨੀਆਂ ਤੇ ਖਾਸ ਤੌਰ 'ਤੇ ਸੱਸ ਦਾ ਦਾਜ ਬਿਨਾਂ ਨੱਕ ਨਹੀਂ ਰਹਿੰਦਾ। ਇਸ ਤਰ੍ਹਾਂ ਇਕ ਵਿਚਾਰੀ ਔਰਤ ਦੇ ਸ਼ਗਨਾਂ ਨੂੰ ਬਦਸ਼ਗਨ ਕਰਨ ਵਾਲੀਆਂ ਵੀ ਅਕਸਰ ਉਸ ਦੀਆਂ ਹਮਜਿਨਸ ਔਰਤਾਂ ਹੀ ਹੁੰਦੀਆਂ ਹਨ।

ਖੈਰ! ਸੰਗਰੂਰਾਂ ਵਾਲੇ ਇਨ੍ਹਾਂ ਹੰਢੇ-ਵਰਤੇ ਸੱਜਣਾਂ ਦੀ ਇਹ ਦਲੀਲ ਵੀ ਬੜੀ ਕਾਇਲ ਕਰਨ ਵਾਲੀ ਸੀ ਕਿ ਅੱਜ ਤੱਕ ਔਰਤਾਂ ਨੂੰ ਅੱਗ ਲਾਉਣ-ਲੱਗਣ ਵਾਲੀਆਂ ਦੁਰਘਟਨਾਵਾਂ ਵਿਚ ਨੂੰਹਾਂ ਹੀ ਕਿਉਂ ਵੱਡੀ ਗਿਣਤੀ ਵਿਚ ਬਲੀ ਚੜ੍ਹਦੀਆਂ ਹਨ। ਉਨ੍ਹਾਂ ਦਾ ਕਹਿਣਾ ਸੀ ਕਿ ਗੈਸ ਚੁੱਲ੍ਹਿਆਂ ਦੇ ਪ੍ਰਚੱਲਣ ਤੋਂ ਪਹਿਲਾਂ ਸਟੋਵ ਨਾਲ ਅੱਗ ਲੱਗਣ ਦੀਆਂ ਵਾਰਦਾਤਾਂ ਵਿਚ 'ਸਟੋਵ ਦੇਵਤਾ' ਦੀ ਸਭ ਤੋਂ ਵੱਧ ਦੀ ਕਰੋਪੀ ਨੂੰਹਾਂ 'ਤੇ ਹੀ ਕਿਉਂ ਹੁੰਦੀ ਸੀ? ਬੱਸ ਪੁੱਛੋ ਨਾ ਉਨ੍ਹਾਂ ਦੀ ਬਹਿਸਬਾਜ਼ੀ ਨੇ ਮੇਰੇ ਕਿਸੇ ਸਮੇਂ ਮੈਜਿਸਟ੍ਰੇਟ ਹੋਣ ਦੇ ਅਹਿਸਾਸ ਨੂੰ ਇਕ ਵਾਰ ਤਾਂ ਕਟਿਹਰੇ ਵਿਚ ਖੜ੍ਹੇ ਮੁਜਰਮ ਦੇ

ਇਕਬਾਲ-ਏ-ਜੁਰਮ ਤੱਕ ਦੀ ਸਟੇਜ 'ਤੇ ਘਸੀਟ ਲਿਆਂਦਾ।

ਫਿਰ ਉਨ੍ਹਾਂ ਦਾ ਇਹ ਵੀ ਕਹਿਣਾ ਸੀ ਕਿ ਜ਼ਨਾਨੀਆਂ ਹੀ ਸਾਰੇ ਪੁਆੜਿਆਂ ਦੀ ਜੜ੍ਹ ਹੁੰਦੀਆਂ ਹਨ। ਇਸ ਲਈ ਤਕਰੀਬਨ ਹਰ ਝਗੜੇ ਵਿਚ ਔਰਤ ਮਸਾਲੇ ਵਿਚ ਪਿਪਲਾਮੂਲ ਵਾਂਗੂੰ ਸ਼ਾਮਲ ਹੁੰਦੀ ਹੈ। ਘਰਾਂ ਦੇ ਘਰ ਸਾਡੀਆਂ ਘਰ ਦੀਆਂ ਔਰਤਾਂ ਹੀ ਪੁੱਟ ਦਿੰਦੀਆਂ ਹਨ। ਇਨ੍ਹਾਂ ਦੇ ਆਪਸੀ ਦਰਾਣੇ-ਜਠਾਣੇ ਦੀ ਲੜਾਈ ਭਰਾਵਾਂ ਦੇ ਸ਼ਰੀਕੇ ਦੀ ਲੜਾਈ ਵਿਚ ਅੱਗ 'ਤੇ ਮਿੱਟੀ ਦੇ ਤੇਲ ਵਰਗਾ ਕੰਮ ਕਰਦੀ ਹੈ। ਇਸ ਪ੍ਰਥਾਇ ਇਕ ਕਹਾਵਤ ਹੈ ਕਿ 'ਚੰਦ ਕੌਰ ਚੱਕਮਾ ਚੁੱਲ੍ਹਾ, ਕਿਤੇ ਭਰਾਵਾਂ ਨੂੰ ਭੜਾ ਕੇ ਮਾਰੂ'। ਫਿਰ ਸਿੱਤਮ ਇਹ ਹੈ ਕਿ ਔਰਤ ਹੀ ਔਰਤ ਦੀ ਸਭ ਤੋਂ ਪਹਿਲਾਂ ਤੇ ਵੱਡੀ ਸ਼ਰੀਕ ਹੁੰਦੀ ਹੈ। ਆਪਣੇ ਘਰਾਂ ਵਿਚ ਆਪਣੀਆਂ ਹੀ ਨੂੰਹਾਂ ਦੀ ਸੋਚ 'ਤੇ ਪਾਬੰਦੀ ਲਾਉਣ ਤੇ ਉਨ੍ਹਾਂ ਨੂੰ ਦਬਾਊ ਰੱਖਣ ਵਾਸਤੇ ਘਰ ਦੀਆਂ ਸੱਸਾਂ ਤੇ ਨਣਦਾਂ ਵਲੋਂ ਪਤਾ ਨਹੀਂ ਕਿੰਨੇ ਹੀ ਹੀਲੇ-ਹਰਬੇ ਵਰਤੇ ਜਾਂਦੇ ਹਨ। ਫਿਰ ਆਪਣੀਆਂ ਨੂੰਹਾਂ 'ਤੇ ਇਕ ਪਾਸੇ ਤਾਂ ਪਹਿਰੇ ਬਿਠਾਏ ਜਾਂਦੇ ਹਨ ਤੇ ਦੂਜੇ ਪਾਸੇ ਗੱਲੀਂ-ਬਾਤੀਂ ਦਿਖਾਵੇ ਮਾਤਰ ਖੇਖਣ ਤੇ ਢਕੌਂਜ ਕੀਤੇ ਜਾਂਦੇ ਹਨ। ਪਰ ਸੱਚਾਈ ਇਹ ਹੈ ਕਿ ਸਾਡੇ ਘਰਾਂ ਦੀਆਂ ਬਹੂਆਂ ਦੀ ਮਾਨਸਿਕ ਸਥਿਤੀ ਤੇ ਉਨ੍ਹਾਂ ਦੇ ਚਾਵਾਂ-ਮਲ੍ਹਾਰਾਂ 'ਤੇ ਲੱਗੇ ਪਹਿਰਿਆਂ ਦੀ ਤਰਜਮਾਨੀ ਸਾਡੀ ਇਕ ਲੋਕ ਬੋਲੀ ਕਰਦੀ ਹੈ ਕਿ:-

*ਨੱਚਣ ਦੇਵੇ ਨਾ ਚੰਨਣ ਦੀ ਮਾਤਾ*
*ਨੱਚਣਾ ਤਾਂ ਮੈਂ ਬਥੇਰਾ ਜਾਣਦੀ*

ਇਸ ਪ੍ਰਸੰਗ ਵਿਚ ਹੀ ਕਿਹਾ ਗਿਆ ਹੈ ਕਿ ਤੁਸੀਂ ਭਾਵੇਂ ਸੱਸ ਤੇ ਨੂੰਹ ਦੋਨੋਂ ਸਾਊਦੀ ਅਰਬ ਤੋਂ ਲੈ ਆਓ, ਪਰ ਇਨ੍ਹਾਂ ਵਿਚ ਵੀ ਸ਼ਰੀਕਾ ਆਪਣੀਆਂ ਪੰਜਾਬੀ ਸੁਆਣੀਆਂ ਵਰਗਾ ਹੀ ਹੁੰਦਾ ਹੈ ਤੇ ਆਪਣੇ ਵਾਂਗੂੰ ਹੀ ਇਨ੍ਹਾਂ ਦਾ ਆਪਣੇ ਆਦਮੀਆਂ ਨਾਲ ਅਕਸਰ ਇੱਟ-ਕੁੱਤੇ ਦਾ ਵੈਰ ਹੁੰਦਾ ਹੈ। ਬੰਦਾ ਭਾਵੇਂ ਕਿੰਨੀ ਮਿਹਨਤ ਕਰ ਲਵੇ ਤੇ ਮਿੱਟੀ ਨਾਲ ਮਿੱਟੀ ਹੋਇਆ ਰਹੇ, ਪਰ ਇਨ੍ਹਾਂ ਦੇ ਸੁਰਖੀ ਬਿੰਦੀ ਤੇ ਪਹਿਨਣ-ਪਚਰਣ ਦੇ ਖਰਚੇ ਪੂਰੇ ਨਹੀਂ ਹੁੰਦੇ। ਸਗੋਂ ਆਮ ਤੌਰ 'ਤੇ ਕੋਈ ਵੀ ਕਮਾਊ ਬੰਦਾ ਇਨ੍ਹਾਂ ਦੇ ਚਾਅ ਪੂਰੇ ਕਰਦਾ-ਕਰਦਾ ਹੀ ਖੁੰਗਲ ਹੋ ਜਾਂਦਾ ਹੈ। ਇਸ ਤਰ੍ਹਾਂ ਹੀ ਨੌਕਰੀ ਪੇਸ਼ੇ ਵਾਲੇ ਬੰਦੇ ਤੇ ਵੱਡੇ-ਵੱਡੇ ਅਫਸਰ ਤੀਵੀਆਂ ਦੇ ਸ਼ੌਕ ਪੂਰੇ ਕਰਦੇ-ਕਰਦੇ ਰਿਸ਼ਵਤਖੋਰੀ ਦੇ ਰਾਹ ਪੈ ਜਾਂਦੇ ਹਨ। ਬਾਈ, ਸੱਚ ਮੰਨਿਓ! ਮੈਂ ਉਨ੍ਹਾਂ ਦੀਆਂ ਗੱਲਾਂ ਸੁਣਨ ਤੋਂ ਬਾਅਦ ਸਤਿ ਬਚਨ-ਸਤਿ ਬਚਨ ਕਹਿ ਕੇ ਕਾਲ ਡਿਊਰੇਸ਼ਨ ਮੁਤਾਬਿਕ ਮਸਾਂ ਹੀ 39 ਮਿੰਟ ਬਾਅਦ ਖਹਿੜਾ ਛੁਡਾਇਆ।

ਇੱਕ ਟੈਲੀਫੋਨ ਮੈਨੂੰ ਮੋਗੇ ਤੋਂ ਕਿਸੇ ਬੁੱਧੀਜੀਵੀ ਅਧਿਆਪਕ ਦਾ ਆਇਆ। ਇਹ ਸੱਜਣ ਮੇਰੇ ਹੀ ਕਾਲਜ ਦੇ ਗ੍ਰੈਜੂਏਟ ਹੋਣ ਵਜੋਂ ਬੜੀ ਅਪਣੱਤ ਤੇ ਮਾਣ ਨਾਲ ਮੈਨੂੰ

ਸਮਝਾਉਣ ਲੱਗੇ ਕਿ ਜ਼ਨਾਨੀਆਂ ਇਹ ਕਿਉਂ ਭੁੱਲ ਜਾਂਦੀਆਂ ਹਨ ਕਿ ਸੱਸ ਵੀ ਕਦੇ ਨੂੰਹ ਹੁੰਦੀ ਸੀ। ਉਸ ਦਾ ਕਹਿਣਾ ਸੀ ਕਿ ਪ੍ਰਿਥਮੈ ਜਦੋਂ ਦੀ ਧਰਤੀ ਸਾਜੀ ਹੈ, ਉਦੋਂ ਤੋਂ ਨੂੰਹ-ਸੱਸ ਦਾ ਵੈਰ ਹੈ। ਜਦੋਂ ਨੂੰਹ ਸੱਸ ਬਣ ਜਾਂਦੀ ਹੈ ਤਾਂ ਉਹ ਆਪਣੀ ਸੱਸ ਦੀਆਂ ਮਾੜੀਆਂ ਕਰਤੂਤਾਂ ਤੇ ਉਸ ਦੇ ਪ੍ਰਤੀ ਮਾੜੇ ਵਿਹਾਰ ਨੂੰ ਭੁੱਲਣ ਦੀ ਬਜਾਏ ਆਪਣਾ ਗੁੱਸਾ ਆਪਣੀ ਨੂੰਹ 'ਤੇ 'ਡਿੱਗਿਆ ਖੋਤੀ ਤੋਂ ਤੇ ਗੁੱਸਾ ਘੁਮਿਆਰ ਉਤੇ' ਦੇ ਅਖਾਣ ਅਨੁਸਾਰ ਕੱਢਦੀ ਹੈ। ਇਸ ਤਰ੍ਹਾਂ ਇਹ ਜਿਹੜੀਆਂ ਜ਼ਨਾਨੀਆਂ ਮਰਦਾਂ ਤੋਂ ਆਪਣੇ ਬਣਦੇ ਹੱਕ ਕੋਰਟ-ਕਚਹਿਰੀਆਂ ਤੋਂ ਲੈ ਕੇ ਪਾਰਲੀਮੈਂਟ ਤੱਕ ਮੰਗਦੀਆਂ ਫਿਰਦੀਆਂ ਹਨ, ਇਹ ਅਖੌਤੀ ਦਾਨੀਆਂ ਭਾਵ ਸਿਆਣੀਆਂ ਬੁੜ੍ਹੀਆਂ ਆਪਣੇ ਘਰਾਂ ਵਿਚ ਆਪਣੇ ਹੀ ਵਰਗ ਦੀ ਔਰਤ ਨੂੰ ਨੂੰਹ ਦੇ ਰੂਪ ਵਿਚ ਇਕ ਮਸੂਰੀ ਪੈਸੇ ਜਿੰਨਾ ਵੀ ਕੋਈ ਅਧਿਕਾਰ ਨਹੀਂ ਦਿੰਦੀਆਂ। ਸਗੋਂ ਬਦਲਾ ਲਊ ਭਾਵਨਾ ਨਾਲ ਗੱਲ-ਗੱਲ 'ਤੇ ਨੂੰਹਾਂ ਨੂੰ ਚੋਭਾਂ ਲਾਉਂਦੀਆਂ ਰਹਿੰਦੀਆਂ ਹਨ।

ਇਹ ਮਾਈਆਂ ਦੂਜੇ ਪਾਸੇ ਆਪਣੀਆਂ ਪਹਿਨੀਆਂ-ਪੱਚਰੀਆਂ ਧੀਆਂ ਨੂੰ ਤਾਂ ਕੁਝ ਕਹਿੰਦੀਆਂ ਨਹੀਂ, ਪਰ ਨੂੰਹਾਂ ਨੂੰ ਔਖਾ ਕਰਨ ਲਈ 'ਧੀਏ ਤੂੰ ਕੰਨ ਕਰ ਤੇ ਨੂੰਹੇਂ ਤੂੰ ਕੰਮ ਕਰ' ਵਰਗੀਆਂ ਸਿਆਣਪਾਂ ਝਾੜਦੀਆਂ ਰਹਿੰਦੀਆਂ ਹਨ। ਜਨਾਬ ਬੁੱਧੀਜੀਵੀ ਸਾਹਿਬ ਦਾ ਤੋੜਾ ਇਸ ਗੱਲ 'ਤੇ ਝੜਿਆ ਕਿ ਨੂੰਹਾਂ ਨੂੰ ਤਾਂ ਸੱਸਾਂ ਹਮੇਸ਼ਾਂ ਹੀ ਬਦਲਾ ਲਊ ਭਾਵਨਾ ਨਾਲ ਤੱਕਲੇ ਦਾ ਵਿੰਗ ਸਿੱਧਾ ਕਰਨ ਵਾਂਗੂੰ ਹਰ ਮੌਕੇ 'ਤੇ ਕਿੜ੍ਹਾਂ ਕੱਢਦੀਆਂ ਰਹਿੰਦੀਆਂ ਹਨ। ਪਰ ਜਦੋਂ ਔਰਤ ਸਮਾਜ ਦੇ ਹੱਕਾਂ ਦੀ ਗੱਲ ਆਉਂਦੀ ਹੈ ਤਾਂ ਮਰਦ ਸਮਾਜ ਵੱਲੋਂ ਹੋ ਰਹੀਆਂ ਵਧੀਕੀਆਂ ਦਾ ਵੈਣ-ਸਿਆਪਿਆਂ ਜਿਹਾ ਵਿਰਲਾਪ ਕਰਦੀਆਂ ਹਨ।

ਇਸ ਸਾਰੇ ਬਹਿਸ-ਮੁਬਾਹਿਸੇ ਵਿਚੋਂ ਇਕ ਸਾਂਝੀ ਜਿਹੀ ਧਾਰਨਾ ਇਹ ਬਣਦੀ ਹੈ ਕਿ ਔਰਤ ਸਾਡੇ ਵਲੋਂ ਸ਼ਡਿਊਲਕਾਸਟਾਂ ਨੂੰ ਦਬਾਊ ਕਰਨ ਵਾਂਗੂੰ ਪਹਿਲਾਂ ਤਾਂ ਦਬੀ-ਦਬਾਈ ਰਹਿੰਦੀ ਹੈ। ਫਿਰ ਖਾਸ ਤੌਰ 'ਤੇ ਪੁੱਤ-ਧੀ ਜਵਾਨ ਹੋਣ 'ਤੇ ਉਹ ਆਪ ਸੱਸ ਦੇ ਜਾਮੇ ਵਿਚ ਆ ਜਾਂਦੀ ਹੈ। ਫਿਰ ਉਹ ਆਪਣੇ ਹੱਡਾਂ 'ਤੇ ਹੰਢਾਏ ਸਮੇਂ ਨੂੰ ਆਪਣੇ ਮਾਨਸਿਕ ਚਿੱਤਰਪਟ 'ਤੇ ਦੇਖਦੀ ਹੈ ਤਾਂ ਉਸ ਨੂੰ ਆਪਣੀ ਜ਼ਿੰਦਗੀ ਦੇ ਖ਼ੁਦ ਨੂੰਹ ਵਜੋਂ ਭੋਗੇ ਮਾੜੇ ਪਲ ਯਾਦ ਆਉਂਦੇ ਹਨ। ਪਰ ਅਫਸੋਸ ਕਿ ਉਹ ਆਪਣੀਆਂ ਸੱਸਾਂ ਤੇ ਦਰਾਣੀਆਂ-ਜਠਾਣੀਆਂ ਦੇ ਮਾੜੇ ਸਲੂਕ ਨੂੰ ਭੁੱਲਣ ਦੀ ਬਜਾਏ ਉਸ ਸਮੇਂ ਦੇ ਸਾਰੇ ਰੋਸੇ-ਘੋਸਿਆਂ ਤੇ ਗੁੱਭ-ਗੁਲਾਟ ਦੇ ਉਹ ਫਿਤਰਤਨ ਆਪਣੀਆਂ ਨੂੰਹਾਂ ਤੋਂ ਗਿਣ-ਗਿਣ ਕੇ ਬਦਲੇ ਲੈਂਦੀ ਹੈ। ਇਸ ਲਈ ਇਹ ਮੰਨਣ ਵਾਲੀ ਗੱਲ ਹੈ ਕਿ ਔਰਤ ਨੂੰ ਮਰਦ ਸਮਾਜ ਤੋਂ ਆਪਣੇ ਹੱਕ ਮੰਗਣ ਤੋਂ ਪਹਿਲਾਂ ਆਪਣੇ ਔਰਤ ਵਰਗ ਤੇ ਸਮਾਜ ਵਿਚ ਪਿਆਰ, ਏਕਤਾ ਤੇ ਸਾਂਝੀਵਾਲਤਾ ਕਾਇਮ ਕਰਨੀ ਪਵੇਗੀ।

ਇਸ ਤਰ੍ਹਾਂ ਹੀ ਮੇਰੇ ਗੁਆਂਢ ਵਿਚ ਇਕ ਬੜੀ ਹੀ ਨੇਕ ਸੀਰਤ ਸੁਆਣੀ ਦਾ ਵਿਚਾਰ ਹੈ ਕਿ ਔਰਤ ਨੂੰ ਆਪਣੇ ਮਰਦ ਨੂੰ ਤੰਗ ਕਰਨ ਵਿਚ ਬੜਾ ਸੁਆਦ ਆਉਂਦਾ ਹੈ। ਉਸ ਦਾ ਕਹਿਣਾ ਹੈ ਕਿ ਖਾਸ ਤੌਰ 'ਤੇ ਜਦੋਂ ਘਰ-ਗ੍ਰਹਿਸਥੀ ਵਿਚ ਬੀਵੀ ਤੇ ਖਾਵੰਦ 45-50 ਸਾਲ ਨੂੰ ਢੁੱਕਦੇ ਹਨ ਤਾਂ ਜ਼ਨਾਨੀ ਨੂੰ ਕੁਦਰਤੀ ਤੌਰ 'ਤੇ ਹੀ ਸਾਰੀ ਉਮਰ ਮਰਦ ਵਲੋਂ ਆਪਣੇ ਆਪ ਨੂੰ ਲਤਾੜੇ ਜਾਣ ਦਾ ਅਹਿਸਾਸ ਸੁੱਤੇ ਜਵਾਲਾਮੁਖੀ ਵਾਂਗੂੰ ਜਾਗਦਾ ਹੈ। ਔਰਤ ਦੀ ਇਸ 'ਸੁਨਾਮੀ ਲਹਿਰਾਂ' ਵਰਗੀ ਪ੍ਰਕਿਰਿਆ ਪਿੱਛੇ ਕੁੱਝ ਕੁ ਆਪਣੇ ਜੁਆਨ ਬੱਚਿਆਂ ਦੇ ਸਾਥ ਦਾ ਫ਼ਖਰ ਹੁੰਦਾ ਹੈ ਤੇ ਕੁੱਝ ਕੁ ਉਸ ਵਿਚ ਅੰਕੁਰ ਰੂਪੀ ਦੱਬੇ ਪਏ ਬਦਲੇ ਦੀ ਭਾਵਨਾ ਵੀ ਜਾਗ੍ਰਿਤ ਹੋ ਜਾਂਦੀ ਹੈ, ਜਿਸ ਕਰਕੇ ਤੀਵੀਂ ਨੂੰ ਆਪਣੇ ਘਰਵਾਲੇ ਨੂੰ ਸਤਾਉਣ ਵਿਚ ਬਹੁਤ ਸਕੂਨ ਮਿਲਦਾ ਹੈ। ਮੇਰੇ ਖਿਆਲ ਵਿਚ ਇਹ ਗੱਲ ਠੀਕ ਵੀ ਹੈ ਕਿਉਂਕਿ ਸਾਡੇ ਵੱਲੋਂ ਕੀਤੇ ਸਮਿਆਂ ਪੁਰਾਣੇ ਸਮਾਜਿਕ ਦਲਣ-ਮਲਣ ਦੇ ਅਜਿਹੇ ਹੀ ਪ੍ਰਚੱਲਣ ਦੇ ਵਿਰੁੱਧ ਹੁਣ ਅਸੀਂ ਅਜੋਕੇ ਸਮੇਂ ਵਿਚ ਸ਼ਡਿਊਲਡ ਤੇ ਬੈਕਵਰਡ ਕਲਾਸਾਂ ਵਿਚ ਇਕ ਵਿਲੱਖਣ ਤੇ ਅਵੱਲੇ ਜਿਹੇ ਰੋਹ-ਵਿਦਰੋਹ ਦਾ ਪ੍ਰਗਟਾਵਾ ਵੇਖਦੇ ਹਾਂ।

ਫਿਰ ਮੈਨੂੰ ਇਕ ਸਿਆਣੇ ਵਕੀਲ ਦਾ ਨੰਗਲ ਤੋਂ ਟੈਲੀਫੋਨ ਆਇਆ, ਜਿਸ ਨੇ ਮੈਨੂੰ ਡਾਉਰੀ ਪ੍ਰੋਹਿਬਸ਼ਨ ਐਕਟ, ਪ੍ਰੀਵੈਨਸ਼ਨ ਆਫ ਡੌਮੈਸਟਿਕ ਵਾਇਲੈਂਸ ਐਕਟ, ਦਫਾ 498 ਆਈ.ਪੀ.ਸੀ. ਤੇ ਗੁਜ਼ਾਰੇ ਭੱਤੇ ਵਜੋਂ ਖਰਚੇ-ਵਰਚੇ ਲਈ ਦਫਾ 125 ਸੀ.ਆਰ.ਪੀ.ਸੀ. ਤੇ ਕੁੱਝ ਕੁ ਹੋਰ ਕਾਨੂੰਨਾਂ ਤੇ ਜ਼ਾਬਤਿਆਂ ਦਾ ਧਿਆਨ ਦਿਵਾ ਕੇ ਦੱਸਿਆ ਕਿ ਜਦੋਂ ਕਿਤੇ ਔਰਤਾਂ ਦਾ ਵੀ ਦਾਅ ਲੱਗਦਾ ਹੈ ਤਾਂ ਹੁਣ ਉਹ ਵੀ ਆਪਣੇ ਪਤੀ ਤੇ ਸਹੁਰਿਆਂ ਨੂੰ ਧੋਬੀ ਪਟੜਾ ਮਾਰਨ ਤੋਂ ਸੰਕੋਚ ਨਹੀਂ ਕਰਦੀਆਂ। ਉਸ ਦਾ ਕਹਿਣਾ ਸੀ ਕਿ ਇਨ੍ਹਾਂ ਕਾਨੂੰਨ-ਵਿਧਾਨਾਂ ਦੀ ਤਕਰੀਬਨ ਅੱਧੋ-ਅੱਧ ਦੀ ਨਿਸਬਤ ਵਿਚ ਔਰਤਾਂ ਵਲੋਂ ਵੀ ਦੁਰਵਰਤੋਂ ਹੋ ਰਹੀ ਹੈ।

ਮੁੱਕਦੀ ਗੱਲ ਹੈ ਕਿ ਮੈਨੂੰ ਇਹ ਮੰਨਣਾ ਪਿਆ ਕਿ ਭਾਈ ਇਹ ਗੱਲ ਸੱਚੀ ਹੈ ਕਿ ਅਜੋਕੇ ਸਮੇਂ ਵਿਚ ਦਾਜ-ਦਹੇਜ ਕਾਨੂੰਨ, ਭਰੂਣ ਹੱਤਿਆ ਦੇ ਵਿਰੁੱਧ ਕਾਨੂੰਨ, ਘਰੇਲੂ ਹਿੰਸਾ ਦੇ ਵਿਰੁੱਧ ਕਾਨੂੰਨ ਤੇ ਹੋਰ ਸਰਕਾਰੀ ਓਹੜ-ਪੋਹੜ ਅਸਲ ਵਿਚ ਪਹਿਲਾਂ ਤਾਂ ਮੁੱਖ ਤੌਰ 'ਤੇ ਔਰਤ ਸਮਾਜ ਵੱਲੋਂ ਆਪਣੇ ਹੀ ਵਰਗ ਨਾਲ ਕੀਤੇ ਜਬਰ ਤੇ ਜ਼ੁਲਮ ਦੀ ਰੋਕਥਾਮ ਦੇ ਤੋੜ-ਤਰੀਕੇ ਵਜੋਂ ਹੋਂਦ ਵਿਚ ਆਏ ਹਨ।

ਇਹ ਸੱਚਾਈ ਵੀ ਸਾਹਮਣੇ ਹੀ ਹੈ ਕਿ ਸਰਕਾਰਾਂ ਤੇ ਸਮਾਜ ਦੇ ਯਤਨਾਂ ਦੇ ਬਾਵਜੂਦ ਵੀ ਮੁੰਡਿਆਂ ਦੀ ਨਿਸਬਤ ਵਿਚ ਕੁੜੀਆਂ ਦੀ ਗਿਣਤੀ ਕਿਉਂ ਘੱਟ ਰਹੀ ਹੈ? ਇਸ ਦਾ ਮੁੱਖ ਤੌਰ 'ਤੇ ਇਹ ਹੀ ਕਾਰਨ ਹੈ ਕਿ ਜਨਮ ਸਮੇਂ ਤੋਂ ਹੀ ਔਰਤ ਦੀ ਇੱਜ਼ਤ-ਆਬਰੂ ਦੀ ਚਿੰਤਾ ਮਾਪਿਆਂ ਨੂੰ ਬਣ ਜਾਂਦੀ ਹੈ। ਇਸ ਵਾਸਤੇ ਅੱਜ ਦੇ ਸਮਾਜ

ਵਿਚ ਮਾਪੇ ਕੁੜੀਆਂ ਦੇ ਜਨਮ ਨੂੰ ਦਿਲੋਂ-ਮਨੋਂ ਨਹੀਂ ਕਬੂਲਦੇ। ਸਮਾਜ ਦੀ ਅਖੌਤੀ ਤਰੱਕੀ ਤੇ ਵਿਕਾਸ ਦੇ ਬਾਵਜੂਦ ਵੀ ਸਾਡਾ ਮਾਨਸਿਕ ਪੱਧਰ 'ਤੇ ਵਿਕਾਸ ਨਹੀਂ ਹੋਇਆ। ਸਾਡੀ ਮਾਨਸਿਕਤਾ ਵਿਚ ਹੁਣ ਵੀ ਔਰਤ ਦਾ ਵਜੂਦ ਸਿਰਫ ਅਜ਼ਾਬ ਸਹਿਣ ਵਾਸਤੇ ਹੀ ਹੈ ਕਿਉਂਕਿ ਕੁੜੀਆਂ ਦੇ ਪੜ੍ਹਨ ਸਮੇਂ ਤੋਂ ਲੈ ਕੇ ਨੌਜਵਾਨ ਗੇੜੀ ਮਾਸਟਰ ਮੁੰਡਿਆਂ ਤੇ ਫਿਰ ਮਰਦ ਸਮਾਜ ਦੇ ਮਾਪਦੰਡਾਂ ਅਨੁਸਾਰ ਔਰਤ ਨਾਲ ਧੱਕਾ-ਧੋੜੀ ਕਲਚਰ ਅੱਗੇ ਬਲਾਤਕਾਰ ਤੱਕ ਜਾ ਪਹੁੰਚਦਾ ਹੈ। ਔਰਤ ਨੂੰ ਦਾਜ-ਦਹੇਜ ਦੀ ਬਲੀ ਤੋਂ ਲੈ ਕੇ ਜਿਉਂਦੇ ਜੀਅ ਅੱਗ ਵਿਚ ਸਾੜਨ ਤੱਕ ਦਾ ਕੋਝਾ ਪ੍ਰਚਲਣ ਸਮਾਜ ਵਿਚ 'ਆਨਰ-ਕਿਲਿੰਗ' ਭਾਵ 'ਅਣਖ ਦੀ ਖਾਤਰ ਕਤਲ' ਦੇ ਨਾਮ 'ਤੇ ਬੁਲਬੁਲੀਆ ਬੁਲਾ ਰਿਹਾ ਹੈ। ਇਸ ਸਾਰੇ ਮਾੜੇ ਵਰਤਾਰੇ ਲਈ ਬੇਸ਼ੱਕ ਕਾਨੂੰਨ ਤਾਂ ਬਣੇ ਹਨ, ਪਰ ਕਾਨੂੰਨਾਂ ਨੂੰ ਲਾਗੂ ਕਰਨ ਵਾਲਾ ਕੋਈ ਨਹੀਂ। ਸਗੋਂ ਸਰਕਾਰ ਇਸ ਪੱਖੋਂ ਲੂਣ ਸੁੰਘਦੀ ਫਿਰਦੀ ਹੈ ਭਾਵ ਕੁੱਝ ਵੀ ਨਹੀਂ ਕਰ ਰਹੀ। ਦਰਅਸਲ ਸੱਚੀ ਗੱਲ ਇਹ ਹੈ ਕਿ ਸਰਕਾਰਾਂ ਵੀ ਤਾਂ ਮਰਦਾਂ ਦੀਆਂ ਹੀ ਹਨ। ਔਰਤਾਂ ਤਾਂ ਸੱਚਮੁੱਚ ਹੀ ਇਨ੍ਹਾਂ ਵਿਚ ਆਟੇ ਵਿਚ ਭੋਰਾ ਕੁ ਲੂਣ ਮਾਤਰ ਹੀ ਹਨ।

ਆਖਿਰ ਮੈਂ ਆਪਣੇ ਉਸ ਖਰੜ੍ਹ-ਗਿਆਨੀ ਪਾਠਕ ਤੋਂ ਖਹਿੜਾ ਛੁਡਾਉਣ ਦੀ ਗਰਜ਼ ਨਾਲ ਕਿਹਾ ਕਿ ਭਾਈ ਮੈਨੂੰ ਵੀ ਪਤਾ ਹੈ ਕਿ ਸੰਸਾਰ ਵਿਚ ਜਿੰਨੀਆਂ ਲੜਾਈਆਂ-ਭਿੜਾਈਆਂ ਹੋਈਆਂ ਹਨ, ਉਨ੍ਹਾਂ ਵਿਚ ਔਰਤ ਦਾ ਰੋਲ ਬੜਾ ਨਾਕਾਰਾਤਮਿਕ ਰਿਹਾ ਹੈ। ਪਰ ਇਕ ਸਮਾਜ ਵਿਚ ਕਾਣਗਿਆਰੀ ਵਾਂਗੂੰ ਕਿਤੇ ਪੈਦਾ ਹੋਈਆਂ ਅਜਿਹੀਆਂ ਔਰਤਾਂ ਦੀ ਖਾਤਰ ਸਾਰੀ ਔਰਤਜ਼ਾਤ ਦੇ ਸਕਾਰਾਤਮਿਕ ਰੋਲ ਨੂੰ ਵੀ ਤਾਂ ਨਹੀਂ ਝੁਠਲਾਇਆ ਜਾ ਸਕਦਾ।

ਖ਼ੈਰ! ਇਨ੍ਹਾਂ ਪੰਜ ਚਾਰ ਟੈਲੀਫੋਨਾਂ ਦੇ ਦਰਮਿਆਨ ਦਿਲਬਰੀ ਤੇ ਹੌਸਲਾ ਅਫਜ਼ਾਊ ਸੱਜਣਾਂ ਦੇ ਟੈਲੀਫੋਨਾਂ ਨੇ ਵੀ ਮੈਨੂੰ ਦਮ ਦਿਵਾਈ ਰੱਖਿਆ। ਪਰ ਅਖੀਰ ਵਿਚ ਮੈਨੂੰ ਇਉਂ ਹੀ ਜਾਪਿਆ ਕਿ ਜਿਵੇਂ ਮਰਦ ਸਮਾਜ ਦਾ ਜਿਹੜਾ ਟੋਲਾ ਆਪਣੇ ਆਪ ਨੂੰ 'ਨਰ' ਕਹਾਉਣ ਦਾ ਸ਼ੌਕੀਨ ਹੈ, ਉਸ ਨੇ ਤਾਂ ਮੇਰਾ ਭਾਂਡਾ ਹੀ ਟਾਲ ਦਿੱਤਾ ਹੈ।

ਪਰ ਇਸ ਪ੍ਰਸੰਗ ਵਿਚ ਕੁੱਲ ਮਿਲਾ ਕੇ ਸਮੁੱਚੇ ਤੌਰ 'ਤੇ ਸਾਡੇ ਅੱਜ ਦੇ ਸਮਾਜ ਦਾ ਇਹ ਹੀ ਯਥਾਰਥ ਹੈ ਕਿ ਅਸੀਂ ਔਰਤਜ਼ਾਤ ਦੀ ਸਾਡੇ ਸਮਾਜ ਨੂੰ ਦੇਣ ਤੇ ਖਾਸ ਤੌਰ 'ਤੇ ਕਿਸੇ ਵੀ ਔਖੀ ਘੜੀ ਵਿਚ ਆਪਣੇ ਘਰਾਂ ਤੋਂ ਲੈ ਕੇ ਦੇਸ਼ ਦੀ ਤਵਾਰੀਖ ਤੱਕ ਨਾਰੀ ਦੀ ਕੁਰਬਾਨੀ ਨੂੰ ਬੇਸ਼ੱਕ ਬਹੁਤ ਹੱਦ ਤੱਕ ਜਾਣਦੇ ਹਾਂ। ਪਰ ਫਿਰ ਵੀ ਨਾਰੀ ਸ਼ਕਤੀ ਕਹਾਉਂਦੀ, ਇਹ ਔਰਤਜ਼ਾਤ ਹਮੇਸ਼ਾਂ ਹੀ ਮਰਦ ਸਮਾਜ ਦੀ ਅਧੀਨਤਾ ਵਿਚ ਹੀ ਰਹੀ ਹੈ। ਪੰਜਾਬ ਦੇ ਮੰਨੇ ਪ੍ਰਮੰਨੇ ਸ਼ਾਇਰ 'ਸਾਹਿਰ ਲੁਧਿਆਣਵੀ' ਨੇ ਔਰਤਜ਼ਾਤ ਦੀ ਮਰਦ

ਸਮਾਜ ਵਲੋਂ ਹੋ ਰਹੀ ਬੇਕਦਰੀ ਵਾਸਤੇ ਜੋ ਕਹਿ ਦਿੱਤਾ ਹੈ; ਉਸ ਤੋਂ ਵੱਡੀ ਫਿਟਕਾਰ ਸਾਡੇ ਸਮੁੱਚੇ ਸਮਾਜ ਤੇ ਕੌਮੀ ਆਗੂਆਂ ਨੂੰ ਕੋਈ ਹੋਰ ਹੋ ਹੀ ਨਹੀਂ ਸਕਦੀ। ਉਸ ਦਾ ਕਥਨ ਹੈ ਕਿ ਅਸੀਂ ਇਕ ਪਾਸੇ ਨਾਰੀ ਨੂੰ ਅਤੇ ਨਾਰੀ ਸ਼ਕਤੀ ਨੂੰ ਦੁਰਗਾ ਤੇ ਚੰਡੀ ਦਾ ਸਾਕਾਰ ਰੂਪ ਮੰਨਦੇ ਹਾਂ, ਪਰ ਦੂਜੇ ਪਾਸੇ ਇਸ ਦੇ ਨਾਲ ਹੀ ਇਸ ਨੂੰ ਪੈਰ ਦੀ ਜੁੱਤੀ ਤੇ ਫਿਰ ਆਪਣੀ ਹਵਸ ਦਾ ਸਾਧਨ ਵੀ ਬਣਾ ਰੱਖਿਆ ਹੈ।

ਸਾਡੇ ਸਮੇਂ ਦਾ ਇਕ ਮਹਾਨ ਚਿੰਤਕ ਗੀਤਕਾਰ ਸਾਹਿਰ ਲੁਧਿਆਣਵੀ ਬੜੇ ਹੀ ਦਰਦ ਭਿੰਨੇ ਅੰਦਾਜ਼ ਵਿਚ ਸਾਡੀ ਜਨਨੀ ਔਰਤ ਅਤੇ ਨਾਰੀ ਜਾਤੀ ਪ੍ਰਤੀ ਮਰਦਾਂ ਦੇ ਕੋਝੇ ਰਵਈਏ ਦੀ ਵਿਆਖਿਆ ਬੇਮਿਸਾਲ ਸ਼ਬਦਾਂ ਵਿਚ ਕਰਦਾ ਹੈ ਕਿ:-

*ਔਰਤ ਨੇ ਜਨਮ ਦੀਆ ਮਰਦੋਂ ਕੋ, ਮਰਦੋਂ ਨੇ ਉਸੇ ਬਾਜ਼ਾਰ ਦੀਆ*
*ਜਬ ਜੀ ਚਾਹਾ ਮਸਲਾ ਕੁਚਲਾ, ਜਬ ਜੀ ਚਾਹਾ ਦੁਤਕਾਰ ਦੀਆ*
*ਯੇ ਬੇਇਜ਼ਤ ਚੀਜ਼ ਹੈ ਜੋ, ਬਟ ਜਾਤੀ ਹੈ ਇਜ਼ਤਦਾਰੋਂ ਮੇਂ*
*ਮਰਦੋਂ ਕੇ ਲੀਏ ਹਰ ਐਸ਼ ਕਾ ਹਕ, ਔਰਤ ਕੇ ਲੀਏ ਬਸ ਜੀਨਾ ਭੀ ਸਜ਼ਾ*

ਇਸ ਸੰਦਰਭ ਵਿਚ 'ਸਾਹਿਰ' ਮਰਦ ਸਮਾਜ ਨੂੰ ਅਕਲ ਦੇ ਘਰ ਆਉਣ ਦੀ ਸੋਝੀ ਤੇ ਸਲਾਹ ਦਿੰਦਾ ਹੋਇਆ ਲਿਖਦਾ ਹੈ ਕਿ ਉਹ ਔਰਤ ਦੀ ਕਦਰ ਕਰਨਾ ਸਿੱਖੇ। ਇਸ ਪ੍ਰਥਾਇ ਫਿਰ 'ਪਿਆਸਾ' ਫਿਲਮ ਦੀ ਇਕ ਮਸ਼ਹੂਰ ਗਜ਼ਲ ਰਾਹੀਂ ਸਾਹਿਰ ਲੁਧਿਆਣਵੀ ਨੇ ਸਮੁੱਚੇ ਤੌਰ 'ਤੇ ਸਾਡੇ ਮਰਦ ਪ੍ਰਧਾਨ ਸਮਾਜ ਵਿਚ ਸਾਡੇ ਹਥੋਂ ਹੀ ਹੋ ਰਹੀ ਔਰਤ ਦੀ ਦੁਰਗਤੀ ਤੇ ਬੇਕਦਰੀ ਬਾਰੇ ਬਹੁਤ ਹੀ ਭਾਵਪੂਰਨ ਸ਼ਬਦਾਂ ਵਿਚ ਖੁਲਾਸਾ ਕੀਤਾ ਹੈ। ਉਸ ਨੇ ਕੌਮ ਦੇ ਰਹਿਬਰਾਂ ਤੇ ਰਹਿਨੁਮਾਵਾਂ ਵੰਗਾਰ ਪਾਈ ਹੈ ਕਿ ਉਹ ਹੋਸ਼ ਦੀ ਦਵਾ ਕਰਨ ਕਿ ਔਰਤ ਦਾ ਸਾਡੇ ਸਮਾਜ ਵਿਚ ਕੀ ਰੁਤਬਾ ਹੈ ਤੇ ਔਰਤਜ਼ਾਤ ਨਾਲ ਕੀ ਬੀਤ ਰਹੀ ਹੈ।

*ਯੇ ਬੀਵੀ ਭੀ ਹੈ ਔਰ ਬਹਨ ਭੀ ਹੈ ਮਾਂ ਭੀ। ਜਿਨ੍ਹਾਂ ਨਾਜ਼ ਹੈ ਹਿੰਦ ਪਰ ਵੋਹ ਕਹਾਂ ਹੈਂ।*
*ਮਦਦ ਚਾਹਤੀ ਹੈ ਯੇ ਹਵਾ ਕੀ ਬੇਟੀ ਯਸ਼ੋਧਾ ਕੀ ਹਮਜਿਨਸ ਰਾਧਾ ਕੀ ਬੇਟੀ।*
*ਜ਼ਰਾ ਮੁਲਕ ਕੇ ਰਹਿਬਰੋਂ ਕੋ ਬੁਲਾਓ। ਯੇ ਕੂਚੇ ਯੇ ਗਲੀਆਂ ਯੇ ਮੰਜ਼ਰ ਦਿਖਾਓ।*
*ਜਿਨ੍ਹੇ ਨਾਜ਼ ਹੈ ਹਿੰਦ ਪਰ ਵੋਹ ਕਹਾਂ ਹੈਂ?*

ਨਿਰਸੰਦੇਹ ਸ਼ਾਇਰ ਦਾ ਇਕ-ਇਕ ਅੱਖਰ ਸਾਡੀ ਨਜ਼ਰ ਦੇ ਅੰਧਰਾਤੇ ਤੇ ਸਾਡੇ ਬੋਲੇ ਕੰਨਾਂ ਦੀ ਬੜੀ ਨਿਖਾਰ ਕੇ ਤਸਵੀਰ ਪੇਸ਼ ਕਰਦਾ ਹੈ, ਪਰ ਅਸੀਂ ਪਤਾ ਨਹੀਂ ਕਿਹੜੀ ਬੇਸਮਝੀ ਵਿਚ ਕੌਮੀ ਇਖਲਾਕ ਦੇ ਪੱਖੋਂ ਆਪਣੀ ਸਿਰਜਣਹਾਰੀ ਜਣਨੀ ਨੂੰ ਵਿਸਾਰ ਰੱਖਿਆ ਹੈ। ਔਰਤ ਜ਼ਾਤ ਦੀ ਇੱਜ਼ਤ ਕਰਨਾ ਤਾਂ ਇਕ ਪਾਸੇ ਰਿਹਾ, ਜਦੋਂ ਕਦੇ ਨਾਰੀ ਨੂੰ ਨੀਵਾਂ ਦਿਖਾਉਣ ਲਈ ਉਸ ਦੀ ਇੱਜ਼ਤ-ਆਬਰੂ ਦੇ ਪੱਖੋਂ ਬੇਕਦਰੀ ਕਰਨ ਦਾ ਮੌਕਾ ਆਉਂਦਾ ਹੈ ਤਾਂ ਅਸੀਂ ਇਹ ਮੌਕਾ ਕਦੇ ਨਹੀਂ ਗੁਆਉਂਦੇ। ਅਖੀਰਲੀ

ਗੱਲ ਇਹ ਹੈ ਕਿ ਅਸੀਂ ਤਕਰੀਬਨ ਸਾਰੇ ਇਸ ਪੱਖੋਂ 'ਮਗਰ ਸ਼ਰਮ ਹਮ ਕੋ ਨਹੀਂ ਆਤੀ,' ਜਿਹੀ ਆਪਣੀ ਫਿਤਰਤ ਅਨੁਸਾਰ ਬੜੇ ਹੀ ਬੇਸ਼ੱਕਰਕ, ਬੇਸ਼ਰਮ ਤੇ ਢੀਠ ਹੋ ਜਾਂਦੇ ਹਾਂ।

ਸਾਨੂੰ ਸੰਗ-ਸ਼ਰਮ ਆਉਣ ਦੀ ਗੱਲ ਤਾਂ ਦੂਰ ਰਹੀ। ਸਗੋਂ ਸਾਡੇ ਲਈ ਹੋਰ ਵੀ ਸ਼ਰਮਨਾਕ ਗੱਲ ਇਹ ਹੈ ਕਿ ਸਮੁੱਚੇ ਨਾਰੀ ਸਮਾਜ ਦਾ ਇਹ ਸੁਆਲ ਕਿ ਕੀ ਮਰਦ-ਪ੍ਰਧਾਨ ਸਮਾਜ ਨੂੰ ਕਦੇ ਸ਼ਰਮ ਆਏਗੀ ਵੀ ਕਿ ਨਹੀਂ? ਕੀ ਅਸੀਂ ਕਦੇ ਅਕਲ-ਹੋਸ਼ ਦੀ ਦਵਾਈ ਕਰ ਸਕਾਂਗੇ? ਜਾਂ ਕੀ ਫਿਰ ਅਸੀਂ ਨਾਰੀ ਸਮਾਜ ਦੀ ਬੇਕਦਰੀ ਕਰਕੇ ਆਪਣੀ ਸਮੁੱਚੀ ਕੌਮ ਨੂੰ ਦੁਨੀਆਂ ਸਾਹਮਣੇ ਬੇਆਬਰੂ ਕਰਦੇ ਰਹਾਂਗੇ? ਕੀ ਅਸੀਂ ਇਸਤਰੀ ਜਾਤੀ ਦਾ ਭਰੂਣ ਹੱਤਿਆ ਦੇ ਰੂਪ ਵਿਚ ਨਰਸੰਹਾਰ ਹੀ ਕਰਦੇ ਰਹਾਂਗੇ? ਇਸ ਤਰ੍ਹਾਂ ਕੀ ਅਸੀਂ ਆਪਣੇ ਪੈਰ ਕੁਹਾੜੀ ਮਾਰਨ ਵਾਂਗ ਨਰ ਤੇ ਨਾਰੀ ਦੀ ਅਨੁਪਾਤ ਵਿਗਾੜ ਕੇ ਕੁਦਰਤ ਦੀ ਕਰੋਪੀ ਸਹੇੜਦੇ ਹੋਏ ਹਮੇਸ਼ਾਂ ਅਣਿਆਈ ਮੌਤ ਹੀ ਮਰਦੇ ਰਹਾਂਗੇ? ਨਿਰਸੰਦੇਹ ਹੁਣ ਤੱਕ ਇਹ ਸਾਰੇ ਪ੍ਰਸ਼ਨ ਸਾਡੇ ਮਰਦ ਸਮਾਜ ਵਲੋਂ ਨਿਰਉੱਤਰ ਹਨ। ਇਸ ਸੰਦਰਭ ਵਿਚ ਸਗੋਂ ਅੱਜ ਸਾਡਾ ਸਮੁੱਚਾ ਨਾਰੀ ਜਗਤ ਪੁਰਸ਼ ਪ੍ਰਧਾਨ ਸਮਾਜ ਨੂੰ ਬੜੇ ਵਿਉਂ ਤੇ ਵਿਅੰਗ ਨਾਲ ਕਹਿ ਰਿਹਾ ਹੈ ਕਿ ਬੂਝੜੋ! ਤੁਸੀਂ ਕੀ ਜਾਣੋ ਰਾਮ ਸੱਤ ਕੁੜੀਆਂ ਦੀ।

ਉਧਰ ਦੂਜੇ ਪਾਸੇ ਸਮੁੱਚੀ ਕੌਮ ਔਰਤਜ਼ਾਤ ਨੂੰ ਉਸ ਦਾ ਬਣਦਾ ਹੱਕ ਤੇ ਦਰਜਾ ਦੇਣ ਸਬੰਧੀ ਆਪਣੀ ਹੀ ਦਵੰਧੀ ਸੋਚ ਦੇ ਭੰਬਲਭੂਸੇ ਵਿਚ ਪਈ ਹੋਈ ਹੈ। ਰੱਬਾ! ਬੌੜ੍ਹੀ ਹੈ, ਸਾਨੂੰ ਸਾਡੇ ਇਸ ਮਾਨਸਿਕ ਦੋਗਲੇਪਣ ਤੋਂ ਨਿਜਾਤ ਪਾਉਣ ਲਈ ਕੋਈ ਚੂੰਢੀ ਕੁ ਭਰ ਅਕਲ ਦਾ ਦਾਨ ਬਖਸ਼ ਦੇਹ, ਬੱਸ ਹੁਣ ਤੇਰਾ ਹੀ ਓਟ ਆਸਰਾ ਹੈ।

# 8

# ਅੰਮਾ ਦੇਖ ਤੇਰਾ ਮੁੰਡਾ ਬਿਗੜਾ ਜਾਏ

ਪੰਜਾਬ ਦੇ ਅਮੀਰ ਸਭਿਆਚਾਰ ਤੇ ਸਭਿਆਚਾਰਕ ਵਿਰਾਸਤ ਦੇ ਪ੍ਰਸੰਗ ਵਿਚ ਸਾਡੀ ਅਜੋਕੀ ਪੀੜ੍ਹੀ ਆਪਣੇ ਬੱਚਿਆਂ ਸਮੇਤ ਜਿਸ ਸਥਿਤੀ ਵਿਚ ਪਹੁੰਚੀ ਹੋਈ ਹੈ, ਉਹ ਇਹ ਹੈ ਕਿ ਅਸੀਂ ਅਜੇ ਵੀ ਆਪਾ ਚੀਨਣ ਤੇ ਆਪਣੇ ਵੱਲ ਨੂੰ ਉਂਗਲ ਕਰਨ ਦੀ ਬਜਾਏ ਦੂਜਿਆਂ ਨੂੰ ਕਸੂਰਵਾਰ ਠਹਿਰਾਉਂਦੇ ਹਾਂ। ਅਸੀਂ ਆਪਣੀ ਕੋਤਾਹੀ ਤੇ ਕਸੂਰ ਦਾ ਕੂੜਾ ਗੁਆਂਢੀ ਦੇ ਘਰ ਅੱਗੇ ਸੁੱਟਣ ਦੀ ਪ੍ਰਵਿਰਤੀ ਰੱਖਦੇ ਹਾਂ। ਅਸੀਂ ਜਦੋਂ ਕਹਿੰਦੇ ਹਾਂ ਕਿ 'ਅੰਮਾ ਦੇਖ ਤੇਰਾ ਮੁੰਡਾ ਬਿਗੜਾ ਜਾਏ' ਤਾਂ ਇਸ ਇਹ ਪ੍ਰਤੱਖ ਹੈ ਕਿ ਅੱਜ ਦੀ ਜਵਾਨੀ ਦਾ ਪ੍ਰਤੀਕ ਮੁੰਡਾ ਵਿਗੜ ਰਿਹਾ ਹੈ ਅਤੇ ਅਸੀਂ ਇਸ ਬਾਰੇ ਉਸ ਦੀ ਮਾਂ ਨੂੰ ਚਿਤਾਵਨੀ ਦੇ ਰਹੇ ਹਾਂ। ਪਰ ਇਸ ਦੇ ਨਾਲ ਹੀ ਸਮਾਜਿਕ ਤੌਰ 'ਤੇ ਸਾਡੀ ਸਾਰਿਆਂ ਦੀ ਕਿਨਾਰਾਕਸ਼ੀ ਤੇ ਭਾਂਜਵਾਦੀ ਨੀਤੀ ਇਹ ਹੈ ਕਿ ਅਸੀਂ ਨੌਜਵਾਨ ਪੀੜ੍ਹੀ ਦੀ ਇਸ ਵਿਗੜ ਰਹੀ ਦਸ਼ਾ ਤੋਂ ਹੁਣ ਵੀ ਬੇਖ਼ਬਰ ਜਿਹੇ ਰਹਿਣਾ ਚਾਹੁੰਦੇ ਹਾਂ।

ਅੱਜ ਸਾਡੇ ਦੇਸ਼ ਵਿਚ ਵਿਅੰਗਾਤਮਕ ਟੋਟਕੇ ਮਾਤਰ ਇਕ ਗੀਤ 'ਅੰਮਾ ਦੇਖ, ਅੰਮਾ ਦੇਖ ਤੇਰਾ ਮੁੰਡਾ ਬਿਗੜਾ ਜਾਏ' ਸੁਣਾਈ ਦੇ ਰਿਹਾ ਹੈ। ਇਸ ਗੀਤ ਦੇ ਯਥਾਰਥਵਾਦੀ ਬੋਲ ਅੱਜ ਦੇ ਸਮੇਂ ਦੇ ਸਭਿਆਚਾਰ ਤੇ ਸਾਡੇ ਨੌਜਵਾਨਾਂ ਦੇ ਚਲਣ ਦੀ ਤਸਵੀਰ ਪੇਸ਼ ਕਰਦੇ ਹਨ। ਇਸ ਤਨਜ਼ ਭਰਪੂਰ ਗੀਤ ਦਾ ਸਾਰ ਸਾਡੀ ਮੌਜੂਦਾ ਸਭਿਅਤਾ ਤੇ ਸਭਿਆਚਾਰ ਦੇ ਅਲੰਬਰਦਾਰਾਂ ਦੀ ਵੀ ਸਹੀ ਤਰਜਮਾਨੀ ਕਰਦਾ ਹੈ। ਅੱਜ ਸਾਡੇ ਸਮਾਜ ਵਿਚ ਨਵੇਂ ਯੁੱਗ ਦੀ ਨਵੀਂ ਤਹਿਜ਼ੀਬ ਤੇ ਨਵੇਂ ਸਭਿਆਚਾਰ ਦਾ ਪ੍ਰਚੱਲਣ ਹੈ।

ਸਾਡੇ ਤੋਂ ਪਹਿਲੀਆਂ ਪੀੜ੍ਹੀਆਂ ਦੀ ਸਾਦ ਮੁਰਾਦੀ ਤੇ ਉੱਚੀ ਸੋਚ 'ਤੇ ਅਧਾਰਿਤ ਜੀਵਨ ਸ਼ੈਲੀ ਤੇ ਸਮਾਜਿਕ ਕਦਰਾਂ-ਕੀਮਤਾਂ ਦਾ ਸਥਾਨ ਮਾਦਾਪ੍ਰਸਤੀ ਤੇ ਪਦਾਰਥਵਾਦੀ ਸੋਚ ਤੇ ਕਾਰ ਵਿਹਾਰ ਨੇ ਲੈ ਲਿਆ ਹੈ ਅਤੇ ਕਿਤੇ ਨਾ ਕਿਤੇ ਅਸੀਂ ਨੈਤਿਕ ਤੇ ਸਦਾਚਾਰਕ ਪੱਖੋਂ ਸਮਾਜ ਵਿਚ ਕੁੱਝ ਗੁਆਚਿਆ-ਗੁਆਚਿਆ ਮਹਿਸੂਸ ਕਰ ਰਹੇ ਹਾਂ। ਪਹਿਲਾਂ ਨਾਲੋਂ ਹੁਣ ਮਾਇਆ ਵੀ ਸਾਡੇ ਵਧ ਚਰਨ ਪਰਸਦੀ ਹੈ ਤੇ ਸਾਨੂੰ ਸੁੱਖ ਸੁਵਿਧਾਵਾਂ ਵੀ ਬਹੁਤ ਹਨ। ਪਰ ਫੇਰ ਵੀ ਪਤਾ ਨਹੀਂ ਕਿਉਂ ਅਸੀਂ ਧੁਰ ਅੰਦਰੋਂ ਬੇਚੈਨ ਜਿਹੇ ਰਹਿੰਦੇ ਹਾਂ? ਅਸੀਂ ਸਮਾਜਿਕ ਤੌਰ 'ਤੇ ਸਾਡੀ ਇਸ ਵਿਗੜੀ ਚਾਲ ਤੇ ਬੇਢੰਗੀ ਸੋਚ ਦਾ ਠੀਕਰਾ ਨੌਜਵਾਨ ਪੀੜ੍ਹੀ ਦੇ ਸਿਰ ਭੰਨਦੇ ਹਾਂ। ਅਸੀਂ ਆਪਣੇ ਬੱਚਿਆਂ ਨੂੰ ਭਾਵੇਂ ਕੋਈ ਚੰਗੀ ਜੀਵਨ-ਜਾਂਚ ਜਾਂ ਜੀਵਨ ਸੇਧ ਨਹੀਂ ਦੇ ਸਕੇ। ਪਰ ਜਦੋਂ ਵੀ ਕਹਿੰਦੇ ਹਾਂ, ਉਦੋਂ ਬੜੀ ਫਿਕਰਮੰਦੀ ਨਾਲ ਇਹ ਹੀ ਕਹਿੰਦੇ ਹਾਂ ਕਿ ਅੱਜ ਦੀ ਪੀੜ੍ਹੀ ਪਤਾ ਨਹੀਂ ਕਿਧਰ ਨੂੰ ਜਾ ਰਹੀ ਹੈ?

ਸਾਡੀ ਮਾਨਸਿਕਤਾ ਤੇ ਸਮਾਜਿਕ ਸਥਿਤੀ ਅਨੁਸਾਰ ਅਸੀਂ ਸਾਰੇ ਹੀ ਇਹ ਤਾਂ ਚਾਹੁੰਦੇ ਹਾਂ ਕਿ 'ਹੀਰ ਜੰਮੇ ਤਾਂ ਸਹੀ, ਪਰ ਗੁਆਂਢੀਆਂ ਦੇ ਘਰ ਜੰਮੇ'। ਫਿਰ ਕਿਤੇ 'ਸ਼ਹੀਦ ਭਗਤ ਸਿੰਘ ਵਰਗਾ ਸਪੂਤ ਜੰਮੇ ਤਾਂ ਸਹੀ, ਪਰ ਸਾਡੇ ਘਰ ਨਾ ਜੰਮੇ' ਕਿਉਂਕਿ ਸਾਡੀ ਕੌਮ ਦੇ ਸੰਘਰਸ਼ੀ ਯੋਧਿਆਂ ਵਿਚ ਉਨ੍ਹਾਂ ਦੇ ਦੇਸ਼ ਪ੍ਰੇਮ ਕਾਰਨ ਉਦੋਂ ਦੀਆਂ ਸਰਕਾਰਾਂ ਨੇ ਜ਼ਮੀਨ-ਜਾਇਦਾਦਾਂ ਕੁਰਕ ਕਰ ਲਈਆਂ ਸਨ। ਸੋ ਸਾਡੇ ਇਸ ਤਰ੍ਹਾਂ ਦੇ ਸੁਖਦ ਪਰ ਸੁਆਰਥੀ ਅਹਿਸਾਸਾਂ ਪਿੱਛੇ ਸਾਡੀ ਬੇਮੁਰੱਵਤ ਅਲਗਰਜ਼ੀ ਵੀ ਸ਼ਾਮਲ ਹੈ। ਇਸ ਵਾਸਤੇ ਜਦੋਂ ਸਾਡੇ ਘਰ ਅੱਗ ਲਗਦੀ ਹੈ ਤਾਂ ਉਸ ਦਾ ਸੇਕ ਸਾਨੂੰ ਲੂੰਹਦਾ ਹੈ, ਪਰ ਜਦੋਂ ਗੁਆਂਢੀ ਦੇ ਘਰ ਅੱਗ ਲਗਦੀ ਹੈ ਤਾਂ ਅਸੀਂ ਬਸੰਤਰ ਸਮਝ ਕੇ ਹੱਥ ਸੇਕਣ ਦਾ ਸੁਆਦ ਲੈਂਦੇ ਹਾਂ।

ਅਸੀਂ ਇਸ ਪ੍ਰਥਾਏ ਇਹ ਵੀ ਮੰਨਣ ਤੋਂ ਮੁਨਕਰ ਹਾਂ ਕਿ ਇਸ ਸਾਰੇ ਸੰਸਕ੍ਰਿਤਿਕ ਤੇ ਸਭਿਆਚਾਰਕ ਵਰਤਾਰੇ ਦੀ ਰਸਾਤਲ ਦਾ ਕਾਰਨ ਅਸੀਂ ਖੁਦ ਆਪ ਹਾਂ। ਹੁਣ ਮੁਰਗੀ ਪਹਿਲਾਂ ਆਈ ਸੀ ਕਿ ਆਂਡਾ ਪਹਿਲਾਂ ਆਇਆ ਸੀ ਵਰਗਾ ਕੋਈ ਕੁਦਰਤ ਦਾ ਅਣਬੁੱਝਿਆ ਸਵਾਲ ਵੀ ਸਾਡੇ ਸਾਹਮਣੇ ਨਹੀਂ ਹੈ। ਹੁਣ ਤਾਂ ਸਪਸ਼ਟ ਸਵਾਲ ਇਹ ਹੈ ਕਿ ਕੀ 'ਜਿਹੜੇ ਰੋਗੋਂ ਬੱਕਰੀ ਮੋਈ ਓਹੀ ਰੋਗ ਪਠੋਰੇ ਨੂੰ' ਭਾਵ ਕਿ ਅੱਜ ਸਾਡੀ ਨੌਜਵਾਨ ਪੀੜ੍ਹੀ ਨੂੰ ਉਹ ਸਾਰੇ ਅਨੈਤਿਕਾਂ ਤੇ ਭ੍ਰਿਸ਼ਟਾਚਾਰੀ ਰੋਗਾਂ ਨੇ ਗ੍ਰਸਿਆ ਹੋਇਆ ਨਹੀਂ; ਜਿਨ੍ਹਾਂ ਨੇ ਕਿ ਸਾਨੂੰ ਸਭਿਆਚਾਰਿਕ ਤੌਰ 'ਤੇ ਅਣਿਆਈ ਮੌਤ ਮਾਰਿਆ ਹੈ। ਇਸ ਪ੍ਰਸੰਗ ਵਿਚ ਸਾਨੂੰ ਸਰੇਖਮ ਤਸਲੀਮ ਕਰ ਲੈਣਾ ਚਾਹੀਦਾ ਹੈ ਕਿ ਪਹਿਲਾਂ ਸਾਡੇ ਹੀ ਚੌਲ ਚਿੱਟੇ ਹੋਏ ਹਨ ਅਤੇ ਅਸੀਂ ਹੀ ਆਪਣੀਆਂ ਮਾੜੀਆਂ ਕਰਤੂਤਾਂ ਦੀ ਕੜ੍ਹੀ ਘੋਲੀ ਹੈ। ਇਸ ਲਈ ਸਾਨੂੰ ਸ਼ੈਕਸਪੀਅਰ ਦੇ ਸ਼ਬਦਾਂ ਵਿਚ 'ਸਾਰਾ ਕਸੂਰ ਸਾਡਾ ਹੈ ਪਿਆਰੇ ਬਰੂਟਸ' ਵਰਗਾ ਸੱਚਾ-ਸੁੱਚਾ ਇਕਬਾਲੇ-ਜ਼ੁਰਮ ਕਬੂਲ ਕਰ ਲੈਣਾ ਚਾਹੀਦਾ ਹੈ।

ਖ਼ੈਰ! ਰੱਬ ਭਲਾ ਕਰੇ ਤੇ ਅਸੀਂ 'ਨਿਕਾਹ ਦੇ ਕਬੂਲਨਾਮੇ' ਵਜੋਂ ਮੰਨ ਲਈਏ ਕਿ ਅਸੀਂ ਖੁਦ ਆਪਣੇ ਸਾਰੇ ਮਾੜੇ ਸਮਾਜਿਕ ਵਰਤਾਰਿਆਂ ਲਈ ਕਸੂਰਵਾਰ ਹਾਂ। ਫਿਰ ਅਸੀਂ ਇਹ ਵੀ ਮੰਨੀਏ ਕਿ ਅਸੀਂ ਆਪਣੀਆਂ ਹੁਣ ਵਾਲੀਆਂ ਨੌਜਵਾਨ ਪੀੜ੍ਹੀਆਂ ਤੇ ਆਉਣ ਵਾਲੀਆਂ ਆਪਣੀਆਂ ਨਸਲਾਂ ਦੇ ਨਾ-ਕਾਬਿਲੇ-ਮੁਆਫ ਗੁਨਾਹਗਾਰ ਹਾਂ ਕਿਉਂਕਿ ਉਨ੍ਹਾਂ ਨੂੰ ਅਸੀਂ ਆਪਣੇ ਫਰਜ਼-ਅਵੱਲ ਵਜੋਂ ਕੋਈ ਸਦਾਚਾਰਿਕ ਕਦਰਾਂ-ਕੀਮਤਾਂ ਸਬੰਧੀ ਸਿੱਖਿਆ ਜਾਂ ਸੇਧ ਨਹੀਂ ਦੇ ਸਕੇ। ਬੱਸ ਰੱਬ ਸਾਡੇ ਗੁਨਾਹ ਮੁਆਫ ਕਰੇ ਤੇ ਅੱਗੇ ਤੋਂ ਉਹ ਸਾਡਾ ਨਿਗਾਹਬਾਨ ਹੋਵੇ ਤਾਂ ਕਿ ਅਸੀਂ ਆਪਣੇ ਪੰਜਾਬ ਦੀ ਸਮਿਆਂ ਤੋਂ ਚੱਲੀ ਆ ਰਹੀ ਅਮੀਰ ਤੇ ਆਲੀਸ਼ਾਨ ਪ੍ਰੰਪਰਾਵਾਦੀ ਤੇ ਅਮੀਰ ਵਿਰਾਸਤ ਨੂੰ ਸਾਂਭ ਸਕੀਏ।

ਇਸ ਸੰਦਰਭ ਵਿਚ ਸਾਡੀਆਂ ਨੌਜਵਾਨ ਪੀੜ੍ਹੀਆਂ ਹੁਣ ਸਾਨੂੰ ਪ੍ਰਤੱਖ ਤੌਰ 'ਤੇ ਸਵਾਲ ਪੁੱਛਦੀਆਂ ਹਨ ਕਿ ਜੇ ਉਨ੍ਹਾਂ ਨੂੰ 10 ਗੁਰੂਆਂ ਦੇ ਨਾਮ ਨਹੀਂ ਆਉਂਦੇ ਤਾਂ ਸਾਡੀ

ਪੀੜ੍ਹੀ ਨੂੰ ਵੀ ਕਿਹੜਾ 5 ਪਿਆਰਿਆਂ ਦੇ ਨਾਮ ਪਤਾ ਸਨ। ਨਿਰਸੰਦੇਹ ਸਾਡੇ ਬੱਚੇ ਸਾਡਾ ਧਿਆਨ 'ਜਿਹੋ ਜਿਹੀ ਕੋਕੋ, ਉਹੋ ਜਿਹੇ ਕੋਕੋ ਦੇ ਬੱਚੇ' ਜਿਹੀ ਕੁਦਰਤੀ ਸਿਰਜਣਾ ਦੇ ਸਿਧਾਂਤ ਵੱਲ ਵੀ ਦਵਾਉਂਦੇ ਹਨ। ਉਹ ਬੇਸ਼ੱਕ ਇਹ ਮੰਨਦੇ ਹਨ ਕਿ ਉਨ੍ਹਾਂ ਨੂੰ ਪੰਜਾਬ ਦੇ ਆਪਣੇ ਹੀ ਇਤਿਹਾਸ, ਸਾਹਿਤ ਤੇ ਸ਼ਾਨਾਮੱਤੇ ਰਵਾਇਤੀ ਸਭਿਆਚਾਰ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਹੈ। ਇਸ ਲਈ ਉਹ ਸਾਨੂੰ ਸਾਡੇ ਮਹਾਨ ਪੁਰਖਿਆਂ ਦੇ ਜੀਵਨਾਂ ਤੇ ਉਨ੍ਹਾਂ ਦੇ ਜੀਵਨ ਫਲਸਫੇ ਬਾਰੇ ਜਾਣਨ ਦੀ ਗਰਜ਼ ਨਾਲ ਸਵਾਲ ਪੁੱਛਦੇ ਹਨ। ਪਰ ਸਾਡੇ ਕੋਲ ਉਨ੍ਹਾਂ ਦੇ ਸੁਆਲਾਂ ਦਾ ਜਵਾਬ ਨਹੀਂ ਹੈ।

ਫਿਰ ਕੀ ਇਹ ਸੱਚ ਨਹੀਂ ਕਿ ਸਾਨੂੰ ਤਾਂ ਖੁਦ ਸਾਡੀ ਨਿੱਤਾ-ਪ੍ਰਤੀ ਦੀ ਅਰਦਾਸ ਵਿਚ ਆਏ ਕੁਰਬਾਨੀ ਦੇ ਪੁੰਜਾਂ ਦੇ ਨਾਂਅ-ਥਾਂ ਦਾ ਵੀ ਨਹੀਂ ਪਤਾ। ਉਨ੍ਹਾਂ ਦਾ ਵੀ ਇਕ ਮੂਕ ਜਿਹਾ ਪ੍ਰਸ਼ਨ ਸਾਨੂੰ ਇਹ ਹੈ ਕਿ ਅਸੀਂ ਵੀ ਤਾਂ ਅਜ਼ਾਦੀ ਮਿਲਣ ਤੋਂ 65 ਵਰ੍ਹੇ ਬਾਅਦ ਤੱਕ ਵੀ ਉਨ੍ਹਾਂ ਨੂੰ ਵਿਦਿਆ ਦੇ ਨਾਂਅ 'ਤੇ ਹੀ ਸਕੂਲਾਂ, ਕਾਲਜਾਂ ਦੇ ਸਿਲੇਬਸਾਂ-ਪਾਠਕ੍ਰਮਾਂ ਰਾਹੀਂ ਆਪਣੀ ਅਮੀਰ ਸਭਿਅਤਾ ਤੇ ਸਭਿਆਚਾਰ ਬਾਰੇ ਕੁੱਝ ਪੜ੍ਹਾਇਆ ਜਾਂ ਦੱਸਿਆ ਹੀ ਨਹੀਂ ਹੈ। ਮੁੱਕਦੀ ਗੱਲ ਇਹ ਹੈ ਕਿ ਅਜ਼ਾਦੀ ਤੋਂ ਬਾਅਦ ਹੁਣ ਤੱਕ ਅਸੀਂ ਆਪਣੇ ਸਾਹਿਤ ਤੇ ਇਤਿਹਾਸ ਨੂੰ ਅਜ਼ਾਦ ਕੌਮ ਦੀ ਪ੍ਰਸੰਗਤਾ ਅਨੁਸਾਰ ਤਰਜੀਹ ਤੇ ਤਰਤੀਬ ਨਹੀਂ ਦੇ ਸਕੇ। ਅਸੀਂ ਹਾਲੇ ਵੀ ਅੰਗਰੇਜ਼ਾਂ ਦੇ ਸਮੇਂ ਦੇ ਨਿਸ਼ਚਿਤ ਕੀਤੇ ਕੋਰਸ ਤੇ ਪਾਠਕ੍ਰਮ ਜੋ ਅਸੀਂ ਖੁਦ ਪੜ੍ਹੇ ਸੀ, ਉਹ ਹੀ ਅੱਗੇ ਬੱਚਿਆਂ ਨੂੰ ਪੜ੍ਹਾ ਰਹੇ ਹਾਂ। ਬੇਸ਼ੱਕ ਵਿਦਿਅਕ ਸੁਧਾਰਾਂ ਵਾਸਤੇ ਬੀਸੀਓਂ ਭੁੱਲੀਆਂ-ਵਿਸਰੀਆਂ ਕਮੇਟੀਆਂ ਦੀਆਂ ਰਿਪੋਰਟਾਂ ਸਾਡੇ ਸਾਹਮਣੇ ਹਨ। ਬੱਸ ਗੱਲ 'ਪੰਚਾਂ ਦਾ ਕਿਹਾ ਸਿਰ-ਮੱਥੇ, ਪਰਨਾਲਾ ਉਥੇ ਦਾ ਉਥੇ' ਵਾਲੀ ਬਣੀ ਹੋਈ ਹੈ।

ਸਾਡੇ ਬੱਚੇ ਤੇ ਸਾਡੀਆਂ ਹੁਣ ਵਾਲੀਆਂ ਨੌਜਵਾਨ ਪੀੜ੍ਹੀਆਂ ਇਸ ਪ੍ਰਸੰਗ ਵਿਚ ਬੜੇ ਸਪਸ਼ਟਵਾਦੀ ਜਿਹੇ ਢੰਗ ਨਾਲ ਸਾਥੋਂ ਪੁੱਛਦੀਆਂ ਹਨ ਕਿ ਕੀ ਇਹ ਵਾਜਬ ਵੀ ਹੈ ਕਿ ਹੁਣ ਸਾਇੰਸ ਤੇ ਪ੍ਰਗਤੀਵਾਦੀ ਯੁੱਗ ਵਿਚ ਬੀਤੇ ਸਮਿਆਂ ਦੇ ਸਭਿਆਚਾਰ ਦੀ ਗੱਲ ਕੀਤੀ ਜਾਵੇ? ਕਦੇ ਉਹ ਇਹ ਵੀ ਪੁੱਛਦੇ ਹਨ ਕਿ ਹੁਣ ਮਸ਼ੀਨਾਂ ਤੇ ਕਾਰਾਂ ਦੇ ਯੁੱਗ ਵਿਚ ਫਿਰ ਗੱਡਿਆਂ ਦੇ ਸਮੇਂ ਦੀਆਂ ਗੱਲਾਂ ਕਰਨੀਆਂ ਕਿੰਨੀਆਂ ਕੁ ਜਾਇਜ਼ ਹਨ? ਖਾਸ ਤੌਰ 'ਤੇ ਨਾਰੀ ਸੰਸਾਰ ਵਲੋਂ ਕੁੜੀਆਂ-ਚਿੜੀਆਂ ਇਹ ਸਵਾਲ ਪੁੱਛਦੀਆਂ ਹਨ ਕਿ ਹੁਣ ਜਦੋਂ ਸਿਲਾਈ-ਕਢਾਈ ਤੇ ਚੌਂਕੇ ਚੁੱਲ੍ਹੇ ਦੀ ਹਰ ਸ਼ੈਅ ਮਸ਼ੀਨਾਂ ਨੇ ਮੁਹੱਈਆ ਕਰਵਾ ਦਿੱਤੀ ਹੈ ਤਾਂ ਹੁਣ ਸਿਲਾਈ-ਕਢਾਈ ਕਰਕੇ ਜਾਂ ਚੁੱਲ੍ਹੇ ਚੌਂਕੇ ਦੇ ਧੂੰਏ ਨਾਲ ਦੀਦੇ ਭਾਵ ਅੱਖਾਂ ਗਾਲਣ ਦੀ ਕੋਈ ਲੋੜ ਹੈ? ਫਿਰ ਜਦੋਂ ਸਾਡੇ ਬੱਚੇ ਜਗਿਆਸਾ ਵਜੋਂ ਕਿਤੇ ਪੁੱਛ ਬਹਿੰਦੇ ਹਨ ਕਿ ਦਾੜ੍ਹੀ-ਕੇਸਾਂ ਦੀ ਕੀ ਲੋੜ ਹੈ ਤਾਂ ਸਾਨੂੰ ਉਹ ਅੱਖੜ ਤੇ ਗੁਸਤਾਖ਼ ਨਜ਼ਰ ਆਉਂਦੇ ਹਨ।

ਸਾਡੇ ਬੱਚਿਆਂ ਦੀ ਅਜਿਹੀ ਜਗਿਆਸੂ ਬਿਰਤੀ ਨੂੰ ਵੀ ਅਸੀਂ ਅਕਸਰ 'ਆਪ ਨਾ ਵਸਾਂ ਸਹੁਰਿਆਂ, ਲੋਕਾਂ ਮੱਤੀ ਦੇਹ' ਅਨੁਸਾਰ ਆਪਣੇ ਵਿਚ ਗਿਆਨ ਦੀ ਘਾਟ ਹੋਣ ਦੇ ਬਾਵਜੂਦ ਵੀ ਕਥਾ ਦਿੰਦੇ ਹਾਂ। ਇਸ ਦਾ ਮਤਲਬ ਇਹ ਹੈ ਕਿ ਪਹਿਲਾਂ ਤਾਂ ਸਾਡਾ ਆਪਣੇ ਸਭਿਆਚਾਰ ਤੇ ਨੇਕ ਪੁਰਖਿਆਂ ਦੀਆਂ ਦੱਸੀਆਂ ਨੇਕ ਕਦਰਾਂ-ਕੀਮਤਾਂ ਬਾਰੇ ਆਪਣਾ ਹੀ ਗਿਆਨ ਅਧੂਰਾ-ਸਧੂਰਾ ਹੈ। ਬੱਚਿਆਂ ਦੇ ਇਨ੍ਹਾਂ ਬੜੇ ਹੀ ਸਿੱਧੇ ਜਿਹੇ ਸਵਾਲਾਂ ਦਾ ਜਵਾਬ ਦੇਣ ਜੋਗੀ ਵੀ ਜਾਣਕਾਰੀ ਸਾਨੂੰ ਆਪਣੇ ਸਾਹਿਤ ਤੇ ਸਭਿਆਚਾਰ ਬਾਰੇ ਨਹੀਂ ਹੈ। ਮੁੱਖ ਤੌਰ 'ਤੇ ਸਾਡੀ ਅਜੋਕੀ ਪੀੜ੍ਹੀ ਦਾ ਕਹਿਣਾ ਹੈ ਕਿ ਅਸੀਂ ਕਾਰਟ-ਏਜ ਭਾਵ ਗੱਡੇ ਦੇ ਯੁਗ ਤੋਂ ਅਸੀਂ ਕਾਰ-ਏਜ ਯਾਨਿ ਮਸ਼ੀਨੀ ਯੁੱਗ ਵਿਚ ਆ ਗਏ ਹਾਂ। ਇਸ ਲਈ ਕੀ ਅਸੀਂ ਉਨ੍ਹਾਂ ਨੂੰ ਵਾਪਸ ਗੱਡੇ ਦੇ ਯੁੱਗ ਵਿਚ ਲਿਜਾਉਣਾ ਚਾਹੁੰਦੇ ਹਾਂ? ਉਨ੍ਹਾਂ ਦਾ ਸਾਡੀ ਮੌਜੂਦਾ ਪੀੜ੍ਹੀ ਨੂੰ ਇਕੋ-ਇਕ ਸਵਾਲ ਇਹ ਹੈ ਕਿ ਕੀ ਹੁਣ ਉਹ ਸਾਇੰਸ, ਮੈਡੀਕਲ ਤੇ ਇੰਜੀਨੀਅਰਿੰਗ ਕੋਰਸ ਕਰਨ ਜਾਂ ਸਾਹਿਤ ਤੇ ਇਤਿਹਾਸ ਪੜ੍ਹਨ?

ਇਸ ਤਰ੍ਹਾਂ ਹੀ ਸਕੂਲ ਜਾਂਦੇ ਸਾਡੇ ਬੱਚੇ ਮੁੱਢ ਤੋਂ ਹੀ ਪੁੱਛਣਾ ਸ਼ੁਰੂ ਕਰ ਦਿੰਦੇ ਹਨ ਕਿ ਜਦੋਂ ਉਨ੍ਹਾਂ ਦੇ ਪਾਠਕ੍ਰਮ ਅੰਗਰੇਜ਼ੀ ਵਿਚ ਹਨ ਤਾਂ ਪੰਜਾਬੀ ਪੜ੍ਹਨ ਦੀ ਕੀ ਲੋੜ ਹੈ? ਪਰ ਉਨ੍ਹਾਂ ਦੇ ਸਵਾਲ ਦਾ ਉੱਤਰ ਦੇਣ ਤੋਂ ਪਹਿਲਾਂ ਸਾਨੂੰ ਕਦੇ ਵੀ ਇਹ ਖਿਆਲ ਨਹੀਂ ਆਉਂਦਾ ਕਿ ਅਸੀਂ ਤਾਂ ਘਰਾਂ ਵਿਚ ਵੀ ਹਿੰਦੀ ਤੇ ਅੰਗਰੇਜ਼ੀ ਦੀ 'ਹਮਕੋ-ਤੁਮਕੋ' ਕਰਦੇ ਹਾਂ। ਸਾਨੂੰ ਖ਼ੁਦ ਨਹੀਂ ਪਤਾ ਕਿ 'ਰਸੂਲ ਹਮਜ਼ਾਤੋਵ' ਵਰਗਾ ਵਿਚਾਰਵਾਨ ਸਾਨੂੰ ਸਮਝਾ ਗਿਆ ਹੈ ਕਿ ਜਿਹੜੀਆਂ ਕੌਮਾਂ ਆਪਣੀ ਮਾਦਰੀ ਜ਼ੁਬਾਨ ਭੁੱਲ ਜਾਂਦੀਆਂ ਹਨ, ਉਹ ਕੌਮਾਂ ਵੀ ਮਰ ਮੁੱਕ ਜਾਂਦੀਆਂ ਹਨ। ਸੋ ਸਾਨੂੰ ਆਪਣੇ ਬੱਚਿਆਂ ਵਿਚ ਆਏ ਸਭਿਅਕ ਤੇ ਸਭਿਆਚਾਰਕ ਵਿਗਾੜ ਵੱਲ ਧਿਆਨ ਮਾਰਨ ਤੋਂ ਪਹਿਲਾਂ ਆਪਾ ਚੀਨਣ ਵਜੋਂ ਆਪਣੀ ਪੀੜ੍ਹੀ ਥੱਲੇ ਸੋਟਾ ਮਾਰਨ ਦੀ ਲੋੜ ਹੈ।

ਇਸ ਪ੍ਰਸੰਗ ਵਿਚ ਹੀ ਉਨ੍ਹਾਂ ਦੀ ਅਗਲੀ ਜਗਿਆਸਾ ਇਹ ਹੁੰਦੀ ਹੈ ਕਿ ਉਹ ਜਾਣਨ ਕਿ ਕੀ ਹੁਣ ਬੀਤੇ ਸਮੇਂ ਦੀਆਂ ਸਮਾਜਿਕ ਕਦਰਾਂ-ਕੀਮਤਾਂ ਜੀਵਨ-ਸ਼ੈਲੀ ਤੇ ਜੀਵਨ-ਜਾਂਚ ਹੁਣ ਦੇ ਸਮਾਜਿਕ ਜੀਵਨ ਵਿਚ ਕੋਈ ਅਹਿਮੀਅਤ ਵੀ ਰੱਖਦੀ ਹੈ? ਜਦੋਂ ਕਿ ਇਸ ਦਾ ਸਿੱਧਾ-ਪੱਧਰਾ ਜਵਾਬ ਇਹ ਹੈ ਕਿ ਸਾਡੇ ਬੱਚੇ ਜੰਮ-ਜੰਮ ਤਰੱਕੀ ਦੀਆਂ ਉੱਚੀਆਂ ਮੰਜ਼ਿਲਾਂ 'ਤੇ ਪਹੁੰਚਣ ਅਤੇ ਉਹ ਸੰਸਾਰ ਪੱਧਰ 'ਤੇ ਦਰਪੇਸ਼ ਪ੍ਰਸਥਿਤੀਆਂ ਦਾ ਮੁਕਾਬਲਾ ਕਰਨ। ਬੇਸ਼ਕ ਉਹ ਕੌਮੀ ਤੇ ਗਲੋਬਲ ਪੱਧਰ ਦੇ ਇਮਤਿਹਾਨਾਂ ਵਿਚ ਦੁਨੀਆਂ ਨਾਲ ਮੜਿਕਣ, ਪਰ ਆਪਣੀ ਕੌਮ, ਦੇਸ਼, ਸਭਿਅਤਾ ਤੇ ਸਭਿਆਚਾਰ ਦੀ ਜਾਣਕਾਰੀ ਤੇ ਸਵੈਮਾਣ ਨੂੰ ਆਪਣੀ ਹੋਂਦ ਦਾ ਹਿੱਸਾ ਬਣਾਈ ਰੱਖਣ।

ਇਸ ਤਰ੍ਹਾਂ ਸਾਡੇ ਬੱਚਿਆਂ ਨੂੰ ਬਿਲਕੁਲ ਕੋਈ ਲੋੜ ਨਹੀਂ ਹੈ ਕਿ ਉਹ ਹੱਲ ਵਾਹੁਣ ਦੇ ਜਾਂ ਕਸੀਦਾਕਾਰੀ ਦੇ ਪੁਰਾਣੇ ਤੌਰ ਤਰੀਕਿਆਂ ਨੂੰ ਅਪਨਾਉਣ। ਬੱਸ ਇਸ ਸੰਦਰਭ

ਵਿਚ ਜੇ ਕੁਝ ਬਦਲਣ ਦੀ ਲੋੜ ਹੈ ਤਾਂ ਉਹ ਸਿਰਫ ਇਹ ਹੈ ਕਿ ਅਸੀਂ ਆਪਣੇ ਨੁਕਤਾ-ਨਜ਼ਰ ਤੇ ਸਮਾਜਿਕ ਤਰਜੀਹਾਂ ਨੂੰ ਬਦਲੀਏ।

ਸਗੋਂ ਇਸ ਨਜ਼ਰੀਏ ਤੋਂ ਜੇ ਕਿਸੇ ਚੀਜ਼ ਦੀ ਲੋੜ ਹੈ ਤਾਂ ਉਹ ਸਿਰਫ ਇਹ ਹੈ ਕਿ ਸਾਡੇ ਹੱਲਵਾਹ ਪੁਰਖਿਆਂ ਦੇ ਜੀਵਨ ਵਿਚ ਜੋ ਸਬਰ-ਸੰਤੋਖ, ਸਿੱਦਕ ਤੇ ਮਿਹਨਤ ਸੀ, ਉਸ ਦਾ ਪੱਲਾ ਉਹ ਹੁਣ ਵੀ ਨਾ ਛੱਡਣ। ਇਸ ਤਰ੍ਹਾਂ ਹੀ ਸਾਡੀਆਂ ਧੀਆਂ-ਭੈਣਾਂ ਪੁਰਾਣੀ ਕਸੀਦਾਕਾਰੀ ਦੀਆਂ ਫੁਲਕਾਰੀਆਂ ਬਾਗ ਕੱਢਣ ਵਾਲੀਆਂ ਅਤੇ ਖੁਦ ਚੁੱਲ੍ਹਾ-ਚੌਂਕਾ ਕਰਨ ਵਾਲੀਆਂ ਆਪਣੀਆਂ ਮਾਵਾਂ, ਦਾਦੀਆਂ ਤੇ ਨਾਨੀਆਂ ਦੀ ਮਮਤਾ ਤੇ ਘਰ-ਗ੍ਰਹਿਸਥੀ ਦੀ ਨੇਕ ਸਿੱਖਿਆ ਨੂੰ ਕਦੇ ਨਾ ਭੁੱਲਣ।

ਕੀ ਅਸੀਂ ਇਸ ਗੱਲ ਤੋਂ ਮੁਨਕਰ ਹੋ ਸਕਦੇ ਹਾਂ ਕਿ ਸਾਨੂੰ ਖੁਦ ਆਪਣੇ ਸਾਹਿਤ ਤੇ ਸਭਿਆਚਾਰ ਬਾਰੇ ਇੰਨੀ ਵੀ ਜਾਣਕਾਰੀ ਨਹੀਂ ਕਿ ਅਸੀਂ ਆਪਣੇ ਬੱਚਿਆਂ ਨੂੰ ਪੰਜਾਬ ਤੇ ਪੰਜਾਬੀਅਤ ਦੀ ਗੱਲ ਸਮਝਾ ਸਕੀਏ? ਫਿਰ ਸਾਨੂੰ ਆਪਣਿਆਂ ਪੁਰਖਿਆਂ ਦੇ ਜੀਵਨ ਦੀਆਂ ਕਦਰਾਂ-ਕੀਮਤਾਂ ਦੀ ਵੀ ਇੰਨੀ ਸੋਝੀ ਨਹੀਂ ਕਿ ਅਸੀਂ ਆਪਣੀ ਮੌਜੂਦਾ ਪੀੜ੍ਹੀ ਨੂੰ ਇਹ ਸਮਝਾ ਸਕੀਏ ਕਿ ਉਨ੍ਹਾਂ ਨੂੰ ਹੁਣ ਗੱਡੇ ਦੇ ਯੁੱਗ ਵਿਚ ਜਾਣ ਦੀ ਬਿਲਕੁਲ ਕੋਈ ਲੋੜ ਨਹੀਂ ਹੈ, ਸਗੋਂ ਉਸ ਸਮੇਂ ਦੇ ਲੋਕਾਂ ਵਿਚ ਸਿਦਕ-ਸਬਰ, ਮਿਹਨਤ-ਮੁਸ਼ੱਕਤ ਤੇ ਆਪਸੀ ਪ੍ਰੇਮ ਭਾਵ ਦੇ ਜਜ਼ਬੇ ਦੇ ਧਾਰਨੀ ਹੋਣ ਦੀ ਲੋੜ ਹੈ। ਪਰ ਅਸੀਂ ਆਪ ਖੁਦ ਇਨ੍ਹਾਂ ਨੇਕ ਰਾਹਾਂ ਤੋਂ ਇੰਨਾਂ ਦੂਰ ਆ ਚੁਕੇ ਹਾਂ ਕਿ ਹੁਣ ਸਾਡਾ ਆਪਣਾ ਕਿਰਦਾਰ ਤੇ ਸਾਡੇ ਰੋਜ਼ਮਰ੍ਹਾ ਦਾ ਕਾਰ-ਵਿਹਾਰ ਕੁੱਝ ਹੋਰ ਹੀ ਅਵੱਲੀਆਂ ਅਨੈਤਿਕ ਤੇ ਘਾਤਕ ਭ੍ਰਿਸ਼ਟਾਚਾਰੀ ਕਹਾਣੀਆਂ ਦਾ ਬਿਰਤਾਂਤ ਬਣਦਾ ਜਾ ਰਿਹਾ ਹੈ।

ਸਮਾਜ ਵਿਚ ਕਿਸੇ ਵੀ ਮੌਜੂਦਾ ਪੀੜ੍ਹੀ ਦਾ ਸਭ ਤੋਂ ਪਹਿਲਾ ਫਰਜ਼ ਇਹ ਹੁੰਦਾ ਹੈ ਕਿ ਉਹ ਆਪਣੇ ਅਤੀਤ ਦੀਆਂ ਸ਼ਾਨਦਾਰ ਪ੍ਰੰਪਰਾਵਾਂ ਤੇ ਰਿਵਾਇਤਾਂ ਨੂੰ ਵਰਤਮਾਨ ਵਿਚ ਬਰਕਰਾਰ ਰੱਖੇ। ਇਸ ਦੇ ਨਾਲ ਹੀ ਚੱਲ ਰਹੀ ਬਰਸਰੇ-ਇਕਦਾਰ ਪੀੜ੍ਹੀ ਦਾ ਫਰਜ਼ ਹੁੰਦਾ ਹੈ ਕਿ ਉਹ ਆਪਣੇ ਭੂਤਕਾਲ ਦੀਆਂ ਭੂਤ ਰੂਪੀ ਮਾੜੀਆਂ ਹੋਣੀਆਂ-ਅਣਹੋਣੀਆਂ ਤੋਂ ਸਬਕ ਸਿੱਖੇ ਤੇ ਅੱਗੇ ਆਪਣੇ ਬੱਚਿਆਂ ਨੂੰ ਅਜਿਹੀਆਂ ਗਲਤੀਆਂ ਤੇ ਕੁਤਾਹੀਆਂ ਤੋਂ ਮਹਿਫੂਜ਼ ਰੱਖੇ।

ਇਸ ਤਰ੍ਹਾਂ ਹੁਣ ਸਾਡੀ ਚੱਲ ਰਹੀ ਪੀੜ੍ਹੀ ਦਾ ਸਭ ਤੋਂ ਵੱਡਾ ਫਰਜ਼ ਇਹ ਹੈ ਕਿ ਅਸੀਂ ਆਪਣੀਆਂ ਨੌਜਵਾਨ ਪੀੜ੍ਹੀਆਂ ਦੇ ਚੰਗੇ ਆਚਰਣ ਦੀ ਤਾਮੀਰ ਕਰੀਏ। ਫਿਰ ਸਾਡੇ ਮਹਾਨ ਗੁਰੂਆਂ, ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀਆਂ ਕੌਮ ਲਈ ਕੀਤੀਆਂ ਕੁਰਬਾਨੀਆਂ ਤੋਂ ਆਪਣੇ ਬੱਚਿਆਂ ਨੂੰ ਜਾਣੂੰ ਕਰਵਾਈਏ। ਇਸ ਤਰ੍ਹਾਂ ਅਸੀਂ ਆਪਣੀਆਂ ਪਹਿਲੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਦਰਮਿਆਨ ਇਕ ਲੋੜੀਦੇ ਪੁਲ ਵਾਂਗੂੰ ਸਾਡੇ ਅਤੀਤ ਦੀਆਂ ਚੰਗੀਆਂ-ਕਦਰਾਂ ਕੀਮਤਾਂ ਨੂੰ ਅੱਗੇ ਆਪਣੇ ਬੱਚਿਆਂ ਨੂੰ ਸਾਡੇ

ਬਜ਼ੁਰਗਾਂ ਦੀ ਅਮਾਨਤ ਵਜੋਂ ਬੱਚਿਆਂ ਦੇ ਸੁਨਹਿਰੀ ਭਵਿੱਖ ਲਈ ਅੱਗੇ ਸੌਂਪਣਾ ਕਰ ਸਕਾਂਗੇ।

ਕਿਸੇ ਵੀ ਸਮਾਜ ਵਿਚ ਵਿਚਰ ਰਹੇ ਬੰਦੇ ਦੇ ਜੀਵਨ ਵਿਚ ਤਿੰਨ ਦਿਸ਼ਾ ਨਿਰਦੇਸ਼ਕ ਹੁੰਦੇ ਹਨ। ਬਚਪਨ ਤੋਂ ਮਾਪੇ ਬਚਿਆਂ ਨੂੰ ਜਨਮ ਤੋਂ ਪ੍ਰਵਾਨ ਚੜ੍ਹਾਉਂਦੇ ਹਨ, ਫਿਰ ਜੁਆਨੀ ਤੱਕ ਪ੍ਰਵਾਨ ਚੜ੍ਹਾਉਣ ਵਾਲੇ ਨਿਰਦੇਸ਼ਕ ਅਧਿਆਪਕ ਹੁੰਦੇ ਹਨ। ਫਿਰ ਆਲੇ-ਦੁਆਲੇ ਦਾ ਸਮਾਜ ਤੇ ਸਾਡੇ ਸਮਾਜ ਦੇ ਆਗੂਆਂ ਤੇ ਮੋਹਤਬਰਾਂ ਦਾ ਬਤੌਰ ਦਿਸ਼ਾ ਨਿਰਦੇਸ਼ਕ ਅਹਿਮ ਰੋਲ ਹੁੰਦਾ ਹੈ। ਨਿਰਸੰਦੇਹ ਇਹ ਤਿੰਨੋ ਵਰਗ ਆਪਣੀ-ਆਪਣੀ ਥਾਂ ’ਤੇ ਕਿਸੇ ਵੀ ਨਾਗਰਿਕ ਦਾ ਜੀਵਨ ਤੇ ਕਿਰਦਾਰ ਬਣਾਉਣ ਵਿਚ ਬਹੁਤ ਅਹਿਮੀਅਤ ਰੱਖਦੇ ਹਨ।

ਪਰ ਅਜੋਕੇ ਸਮੇਂ ਵਿਚ ਸਮਾਜ ਨੂੰ ਦਿਸ਼ਾ ਦੇਣ ਜਾਂ ਦਿਸ਼ਾਹੀਣ ਕਰਨ ਦਾ ਸਰਕਾਰਾਂ ਦਾ ਬਹੁਤ ਵੱਡਾ ਰੋਲ ਹੈ। ਇਸ ਦਾ ਕਾਰਨ ਇਹ ਹੈ ਕਿ ਅਸੀਂ ਆਪਣੇ ਸਮਾਜ ਦੀ ਸਮੁੱਚੇ ਤੌਰ ’ਤੇ ਕੁੱਝ ਸੂਰਤੇ ਹਾਲ ਇਸ ਤਰ੍ਹਾਂ ਦੀ ਬਣਾ ਲਈ ਹੈ ਕਿ ‘ਹਰ ਮਸਾਲੇ ਪਿਪਲਾਮੂਲ’ ਵਾਂਗੂੰ ਸਾਡੀ ਜ਼ਿੰਦਗੀ ਦੇ ਹਰ ਪੜ੍ਹਾਅ ’ਤੇ ਭਾਵ ਜੱਚਾ-ਬੱਚਾ ਸਟੇਜ ਤੋਂ ਸਕੂਲ ਤੱਕ ਅਤੇ ਅੱਗੇ ਜ਼ਿੰਦਗੀ ਦੇ ਕਾਰੋਬਾਰੀ ਇਮਤਿਹਾਨਾਂ ਤੱਕ ਲੋਕਾਂ ਨੂੰ ਸਰਕਾਰਾਂ ਦੀ ਮੁਥਾਜੀ ਅਤਿ ਜ਼ਰੂਰੀ ਹੋ ਗਈ ਹੈ। ਮੁਕਤੀ ਗੱਲ! ਕਿਤੇ ਨਾ ਕਿਤੇ ਸਾਡੇ ਇਨ੍ਹਾਂ ਤਿੰਨਾਂ ਵਰਗਾਂ ਨੇ ਬੱਚਿਆਂ ਪ੍ਰਤੀ ਆਪਣੇ ਬਣਦੇ ਫਰਜ਼ ਨੂੰ ਨਿਭਾਉਣ ਵਿਚ ਪ੍ਰਤੱਖ ਤੌਰ ’ਤੇ ਕੁਤਾਹੀ ਦਰ ਕੁਤਾਹੀ ਕੀਤੀ ਹੈ।

ਹੁਣ ਤਾਂ ਸਥਿਤੀ ਇਹ ਬਣ ਚੁੱਕੀ ਹੈ ਕਿ ਜਿਥੇ ਸਾਡੀ ਸਾਰੀ ਮੌਜੂਦਾ ਪੀੜ੍ਹੀ ਦੇ ਬੁੱਢੇ-ਪਰੌਡ ਇਕੱਠੇ ਹੋ ਕੇ ਇਹ ਰਾਗ ਅਲਾਪ ਰਹੇ ਹਾਂ ਕਿ ‘ਅੰਮਾ ਦੇਖ ਤੇਰਾ ਮੁੰਡਾ ਬਿਗੜਾ ਜਾਏ’; ਉਥੇ ਹੀ ਸਾਡੀ ਨੌਜਵਾਨ ਪੀੜ੍ਹੀ ਹੱਕੀ ਤੌਰ ’ਤੇ ਇਹ ਕਹਿ ਰਹੀ ਹੈ ਕਿ ‘ਬੇਬੇ ਦੇਖ-ਬੇਬੇ ਦੇਖ ਆਪਣਾ ਬਾਬਾ ਬਿਗੜਾ ਜਾਏ’। ਇਸ ਸਾਰੇ ਪ੍ਰਸੰਗ ਵਿਚ ਮੇਰੀ ਆਪਣੀ ਨਿੱਜੀ ਰਾਏ ਇਹ ਹੈ ਕਿ ਕੋਈ ਸ਼ੱਕ ਨਹੀਂ ਕਿ ਅੱਜ ਤੋਂ 20-30 ਸਾਲ ਪਹਿਲਾਂ ਅਸੀਂ ਅੱਜ ਦੇ ਬਾਬੇ ਵਿਗੜੇ ਸੀ ਅਤੇ ਇਹ ਸਭਿਆਚਾਰਕ ਤੇ ਸਮਾਜਿਕ ਵਿਗਾੜਾਂ ਦੇ ਪੁਆੜੇ ਅਸੀਂ ਆਪ ਹੀ ਪਾਏ ਹੋਏ ਹਨ।

**ਹੁਣ ਸੋਚਣ-ਸਮਝਣ ਵਾਲੀ ਗੱਲ ਇਹ ਹੈ ਕਿ ਸਾਡੇ ਜੀਵਨ ਵਿਚ ਸਾਡੇ ਪੁਰਖਿਆਂ ਦੀ ਜ਼ਿੰਦਗੀ ਵਾਲਾ ਸਬਰ, ਸੰਤੋਖ ਤੇ ਸਿਦਕ ਖਤਮ ਹੋ ਚੁਕਾ ਹੈ। ਹੁਣ ਸਾਡੀ ਲਾਲਸਾ ਇੰਨੀ ਵਧ ਗਈ ਹੈ ਕਿ ਹਜ਼ਾਰਾਂ-ਕਰੋੜਾਂ ਦੀ ਮੁਨਾਫੇ ਖੋਰੀ ਤੇ ਜਮ੍ਹਾਖੋਰੀ ਤੋਂ ਬਾਅਦ ਵੀ ਸਾਡਾ ਢਿੱਡ ਨਹੀਂ ਭਰ ਰਿਹਾ। ਸਾਨੂੰ ਸਵੇਰੇ-ਸ਼ਾਮ ਬੱਸ ਹੋਰ ਬਈ ਬੱਸ ਹੋਰ ਮਾਇਆ ਦੀ ਰੱਟ ਲੱਗੀ ਹੋਈ ਹੈ।** ਇਸ ਵਾਸਤੇ ਭਾਵੇਂ ਕੋਈ ਮਰੇ ਤੇ ਭਾਵੇਂ ਕੋਈ ਜੀਵੇ; ਪਰ ਸਾਨੂੰ ਮਿਲਾਵਟਖੋਰੀ ਦੀ

ਆਦਤ ਇੰਨੀ ਪੈ ਗਈ ਹੈ ਕਿ ਅਸੀਂ ਗਰਮ ਮਸਾਲਿਆਂ ਦੀ ਥਾਂ ਤੇ ਖੋਤੇ-ਘੋੜੇ ਦੀ ਲਿੱਦ ਤੇ ਦੁੱਧ-ਖੋਏ ਦੀ ਥਾਂ ਯੂਰੀਆ ਖਾਦ ਤੇ ਖੇਹ-ਸੁਆਹ ਆਪਣੇ ਹੀ ਲੋਕਾਂ ਨੂੰ ਖੁਆ ਰਹੇ ਹਾਂ। ਇਸ ਤਰ੍ਹਾਂ ਅਸੀਂ ਆਪਣੇ ਹੀ ਭੈਣ-ਭਰਾਵਾਂ ਦੀ ਸਿਹਤ ਤੇ ਜ਼ਿੰਦਗੀਆਂ ਨਾਲ ਖਿਲਵਾੜ ਕਰ ਰਹੇ ਹਾਂ। ਸਾਨੂੰ ਗੁਰਬਾਣੀ ਵੀ ਸਮਝਾ ਚੁਕੀ ਹੈ ਕਿ ਇਹ ਮਾਇਆ-ਮੋਹਣੀ ਪਾਪਾਂ ਬਾਝੋਂ ਇਕਠੀ ਨਹੀਂ ਹੁੰਦੀ ਤੇ ਮਰਨ ਸਮੇਂ ਨਾਲ ਨਹੀਂ ਜਾਂਦੀ, ਪਰ ਫਿਰ ਵੀ ਅਸੀਂ ਸਾਰੀ ਉਮਰ ਮਾਇਆ ਮੰਗਦੇ ਹੀ ਰਹਿੰਦੇ ਹਾਂ।

ਇਸ ਤਰ੍ਹਾਂ ਹੀ ਨਸ਼ੇਖੋਰੀ ਦੀ ਆਦਤ ਤਕਰੀਬਨ ਸਾਰੇ ਸਮਾਜ ਨੂੰ ਜਿੰਨ-ਭੂਤ ਬਣ ਕੇ ਚਿੰਬੜ ਗਈ ਹੈ। ਇਕ-ਇਕ ਬੰਦਾ ਪੂਰੀ-ਪੂਰੀ ਸ਼ਰਾਬ ਦੀ ਬੋਤਲ ਨੂੰ ਡਕਾਰ ਜਾਂਦਾ ਹੈ ਤੇ ਫਿਰ ਬੋਤਲ ਵਿਚ ਇਸ ਉਮੀਦ ਨਾਲ ਫੂਕ ਮਾਰਦਾ ਹੈ ਕਿ ਕੱਲ੍ਹ ਨੂੰ ਫੇਰ ਸ਼ਰਾਬ ਦੀ ਬੋਤਲ ਦੇ ਦਰਸ਼ਨ-ਦੀਦਾਰੇ ਹੋਣਗੇ। ਪਰ ਬੰਦਾ ਇਹ ਨਹੀਂ ਸਮਝ ਰਿਹਾ ਕਿ ਉਹ ਬੋਤਲ ਨਹੀਂ ਪੀ ਰਿਹਾ, ਸਗੋਂ ਸ਼ਰਾਬ ਦੀ ਬੋਤਲ ਬੰਦੇ ਨੂੰ ਪੀ ਰਹੀ ਹੈ।

ਇਸ ਤਰ੍ਹਾਂ ਇਸ ਸਾਰੇ ਸੰਦਰਭ ਵਿੱਚ ਸਪਸ਼ਟ ਹੈ ਕਿ ਅਸੀਂ ਕੌਮ ਦੇ ਉਸਰਈਏ ਹੋਣ ਦੇ ਨਾਤੇ ਆਪਣੇ ਸਮਾਜ ਤੇ ਖਾਸ ਕਰਕੇ ਆਪਣੀਆਂ ਨੌਜਵਾਨ ਪੀੜ੍ਹੀਆਂ ਦੇ ਦੇਣਦਾਰ ਤੇ ਗੁਨਾਹਗਾਰ ਹਾਂ ਕਿਉਂਕਿ ਸਾਨੂੰ ਆਪਣੇ ਪੁਰਖਿਆਂ ਤੋਂ ਜੋ ਅਮਾਨਤ ਰੂਪੀ ਨੇਕ ਕਦਰਾਂ-ਕੀਮਤਾਂ ਵਾਲੇ ਸਭਿਆਚਾਰ ਦੀ ਵਿਰਾਸਤ ਮਿਲੀ ਸੀ, ਅਸੀਂ ਪਹਿਲਾਂ ਉਸ ਨੂੰ ਆਪਣੇ ਘਰਾਂ ਵਿਚ ਤੇ ਫਿਰ ਆਪਣੇ ਸਕੂਲਾਂ ਰਾਹੀਂ ਆਪਣੇ ਬੱਚਿਆਂ ਤੱਕ ਨਹੀਂ ਪਹੁੰਚਾ ਸਕੇ। ਇਸ ਲਈ ਇਸ ਸੰਦਰਭ ਵਿਚ ਵਾਰੋ-ਵਾਰੀ ਇਹ ਕਹਿਣ ਦੀ ਲੋੜ ਨਹੀਂ ਹੈ ਕਿ ਅਸੀਂ ਪਿਛਲੇ 65 ਸਾਲ ਤੋਂ ਅਜ਼ਾਦ ਹਾਂ ਤੇ ਆਪਣੇ ਦੇਸ਼ ਤੇ ਸਮਾਜ ਦੀ ਹੋਣੀ ਦੇ ਖੁਦਮੁਖਤਿਆਰ ਉਸਰਈਏ ਹਾਂ, ਪਰ ਸਾਡੀਆਂ ਅਜੋਕੀਆਂ ਪੀੜ੍ਹੀਆਂ ਨੇ ਆਪਣੇ ਸਮਾਜ ਤੇ ਬੱਚਿਆਂ ਨੂੰ 'ਦਿਸ਼ਾ ਤੇ ਦਸ਼ਾ' ਦੇਣ ਦਾ ਸਹੀ ਫਰਜ਼ ਅਦਾ ਨਹੀਂ ਕੀਤਾ।

ਇਸ ਲਈ ਸਾਡੀਆਂ ਸਮਾਜਿਕ, ਧਾਰਮਿਕ, ਸਾਹਿਤਕ ਜਥੇਬੰਦੀਆਂ ਤੇ ਵਿਦਿਅਕ ਅਦਾਰਿਆਂ ਨੂੰ ਆਪਣੇ-ਆਪਣੇ ਪੱਧਰ ਉਤੇ ਚੰਗੀਆਂ ਕਦਰਾਂ-ਕੀਮਤਾਂ 'ਤੇ ਅਧਾਰਿਤ ਸਮਾਜ ਤੇ ਕੌਮ ਦੀ ਨਿੱਗਰ ਉਸਾਰੀ ਕਰਨ ਲਈ ਵਚਨਬੱਧ ਹੋ ਕੇ ਲਾਮਬੰਦੀ ਕਰਨ ਦੀ ਲੋੜ ਹੈ। ਬੇਸ਼ੱਕ ਜਿਵੇਂ ਕਿ ਉਪਰ ਜ਼ਿਕਰ ਕੀਤਾ ਜਾ ਚੁਕਾ ਹੈ ਕਿ ਹੁਣ ਸਮਾਂ ਆ ਚੁਕਾ ਹੈ ਕਿ ਅਸੀਂ ਆਪਣੀਆਂ ਚੁਣੀਆਂ ਹੋਈਆਂ ਸਾਡੀਆਂ ਆਪਣੀਆਂ ਹੀ ਸਰਕਾਰਾਂ ਤੇ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਮਜਬੂਰ ਕਰੀਏ ਕਿ ਉਹ ਆਪਣੇ ਚੋਣ ਮਨੋਰਥ ਪੱਤਰਾਂ ਅਤੇ ਆਪਣੀ ਪਾਰਟੀ ਦੇ ਕੰਮਾਂ ਦੁਆਰਾ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਤੇ ਨਸ਼ੇ ਰਹਿਤ ਸਮਾਜ ਦੀ ਸੰਰਚਨਾ ਕਰਨ। ਇਸ ਤਰ੍ਹਾਂ ਹੀ ਫਿਰ ਇਹ ਸਿਆਸੀ ਪਾਰਟੀਆਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਚੰਗੀ ਨੇਕ ਸਭਿਆਚਾਰਕ ਤਰਬੀਅਤ ਤੇ ਸਿਖਲਾਈ ਦੇ ਪ੍ਰਬੰਧ ਸ਼ਾਮਲ ਕਰਕੇ ਰੋਟੀ-ਰੋਜ਼ੀ ਦੇ ਸਾਧਨ ਮੁਹੱਈਆ ਕਰਨ ਦਾ

ਵਾਤਾਵਰਣ ਪੈਦਾ ਕਰਨ।

ਸਾਨੂੰ ਇਥੇ ਸਾਡੀ ਇਕ ਮਨੁੱਖੀ ਫਿਤਰਤ ਦੇ ਵਰਤਾਰੇ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਅਸੀਂ ਸਾਰੇ ਹੀ ਜਮਾਂਦਰੂ ਤੌਰ 'ਤੇ ਗੁਲਾਮ ਜ਼ਹਿਨੀਅਤ ਤੇ ਸੁਆਰਥੀ ਕਿਰਦਾਰ ਦੇ ਸ਼ਿਕਾਰ ਹਾਂ। ਅਸੀਂ ਕੌਮੀ ਭਾਵਨਾ ਤੇ ਪਰ-ਸੁਆਰਥ ਦੀ ਥਾਂ 'ਤੇ ਆਪਣੇ ਨਿੱਜੀ ਸੁਆਰਥਾਂ ਅਧੀਨ ਸਮਾਜ ਸੇਵਾ ਦੀ ਥਾਂ 'ਤੇ ਆਪਣੀ ਜੇਬ ਸੇਵਾ ਨੂੰ ਹੀ ਜ਼ਿੰਦਗੀ ਦਾ ਪਹਿਲਾ ਤੇ ਅੰਤਿਮ ਮੰਤਵ ਬਣਾ ਲਿਆ ਹੈ।

ਇਸ ਪ੍ਰਸੰਗ ਵਿਚ 43 ਈਸਵੀ ਪੂਰਵ ਦੇ ਕਰੀਬ ਰੋਮਨ ਕਵੀ 'ਓਵਿਡ' ਨੇ ਰਾਜਸੀ ਲੋਕਾਂ ਦੀ ਇਸ ਜਨਮਜਾਤ ਆਦਤ ਬਾਰੇ ਲਿਖਿਆ ਸੀ "ਮੈਂ ਬੇਸ਼ੱਕ ਚੰਗਿਆਈ ਜਾਣਦਾ ਹਾਂ, ਪਰ ਬੁਰਾਈ ਕਰਦਾ ਹਾਂ"। ਓਵਿਡ ਅੱਗੇ ਕਹਿੰਦਾ ਹੈ ਕਿ ਸਾਡੇ ਰਾਜਨੀਤਿਕ ਲੋਕ ਜਾਣਦੇ ਤਾਂ ਹਨ ਕਿ ਉਨ੍ਹਾਂ ਨੂੰ ਸਮਾਜ ਸੇਵਾ ਲਈ ਅਸਲ ਵਿਚ ਕੀ ਕਰਨਾ ਚਾਹੀਦਾ ਹੈ। ਪਰ ਉਨ੍ਹਾਂ ਨੇ ਅਕਸਰ ਆਪਣੇ ਸੁਆਰਥ ਪੂਰਤੀ ਦਾ ਉੱਲੂ ਸਿੱਧਾ ਕਰਨ ਲਈ ਕੁੱਝ ਮਾੜਾ ਕਰਨ ਤੇ ਤਰਨ ਨੂੰ ਤਰਜੀ ਦਿੱਤੀ ਹੈ। ਜਿਵੇਂ ਕਿ ਚਾਹੀਦਾ ਤਾਂ ਇਹ ਹੈ ਕਿ ਦੇਸ਼ ਵਿਚ ਗਰੀਬੀ ਤੇ ਅਨਪੜ੍ਹਤਾ ਨਾ ਹੋਵੇ ਪਰ ਹਾਰੀਂ-ਸਾਰੀਂ ਸਾਡੇ ਆਗੂਆਂ ਨੇ ਗਰੀਬੀ ਤੇ ਅਨਪੜ੍ਹਤਾ ਨੂੰ ਜੜ੍ਹੋਂ ਪੁੱਟਣ ਦੇ ਦਮਗਜਿਆਂ ਦੇ ਬਾਵਜੂਦ ਵੀ ਇਨ੍ਹਾਂ ਸਮਾਜਿਕ ਕੋੜ੍ਹਾਂ ਦੀ ਜੜ੍ਹ ਹਰੀ ਰੱਖੀ ਹੋਈ ਹੈ।

ਇਸ ਦਾ ਕਾਰਨ ਸਪਸ਼ਟ ਹੈ ਕਿ ਜੇ ਗਰੀਬੀ ਹੋਏਗੀ ਤਾਂਹੀਉਂ ਤਾਂ ਲੋਕਾਂ ਨੂੰ ਸਾਡੇ ਆਗੂਆਂ ਤੇ ਧਨਾਢਾਂ ਦੀ ਮੁਥਾਜੀ ਹੋਵੇਗੀ। ਇਉਂ ਹੀ ਜੇ ਸਮਾਜ ਵਿਚ ਅਨਪੜ੍ਹਤਾ ਹੋਵੇ ਗੀ ਤਾਂ ਹੀ ਸਿਆਸੀ ਲੋਕਾਂ ਦੀ ਵਿਦਵਤਾ ਦੀ 'ਅੱਕਾਂ ਵਿਚੋਂ ਅਰਿੰਡ ਪ੍ਰਧਾਨ' ਦੇ ਅਖਾਣ ਮੁਤਾਬਿਕ ਕਦਰ ਪਵੇਗੀ। ਇਸ ਤੋਂ ਇਲਾਵਾ ਸਾਡੇ ਚੌਧਰੀਆਂ ਦਾ ਇਹ ਵੀ ਮਕਸਦ ਰਿਹਾ ਹੈ ਕਿ ਨੌਜਵਾਨ ਬੇਸ਼ੱਕ ਪੜ੍ਹ ਵੀ ਜਾਣ, ਪਰ ਉਹ ਰੋਟੀ-ਰੋਜ਼ੀ ਮੰਗਣ ਦੀ ਗਰਜ਼ ਨਾਲ ਉਨ੍ਹਾਂ ਦੇ ਅੱਗੇ-ਪਿੱਛੇ ਦਾਨ-ਪਾਤਰ ਲੈ ਕੇ ਤੁਰੇ ਫਿਰਨ। ਇਸ ਤਰ੍ਹਾਂ ਸਾਡੇ ਸਾਹਮਣੇ ਹੀ ਹੈ ਕਿ ਬੇਰੁਜ਼ਗਾਰੀ ਤੇ ਭ੍ਰਿਸ਼ਟਾਚਾਰ ਦਾ ਤੜਫਾਇਆ ਹੋਇਆ ਇਕ ਵੱਡਾ ਨੌਜਵਾਨ ਵਰਗ ਸਰਕਾਰਾਂ ਦੇ ਮੂੰਹ ਵੱਲ ਨੂੰ ਦੇਖ ਰਿਹਾ ਹੈ ਤੇ ਜਾਂ ਵਿਦੇਸ਼ਾਂ ਨੂੰ ਵਹੀਰਾਂ ਘੱਤ ਰਿਹਾ ਹੈ। ਸੋ ਅਜਿਹੇ ਸੂਰਤੇ ਹਾਲ ਵਿਚ 'ਸਰਦਾਰ ਅੰਜੁਮ' ਦੀ ਇਹ ਗੱਲ ਯਾਦ ਆਉਂਦੀ ਹੈ ਕਿ 'ਬੜੇ-ਬੜੋਂ ਨੇ ਇਤਨੇ ਛੋਟੇ ਕਾਮ ਕੀਏ, ਵਕਤ ਹਮਾਰੇ ਹਾਲ ਪੇ ਅਬ ਸ਼ਰਮਿੰਦਾ ਹੈ'।

ਸਪਸ਼ਟ ਤੌਰ 'ਤੇ ਇਹ ਹੀ ਕਾਰਨ ਹੈ ਕਿ ਸਾਡੀ ਅਜੋਕੀ ਨੌਜਵਾਨ ਪੀੜ੍ਹੀ ਬੇਜ਼ਾਰ ਤੇ ਬੇਚੈਨ ਜਿਹੀ ਹੋ ਕੇ ਜਾਂ ਤਾਂ ਨਸ਼ਿਆਂ ਪੱਤਿਆਂ ਵੱਲ ਨੂੰ ਤੁਰ ਪਈ ਹੈ ਅਤੇ ਜਾਂ ਰੋਟੀ-ਰੋਜ਼ੀ ਦੇ ਸਾਧਨ ਲੱਭਣ ਲਈ ਵਿਦੇਸ਼ਾਂ ਨੂੰ ਭੱਜੀ ਜਾ ਰਹੀ ਹੈ। ਇਸ ਸਬੰਧ ਵਿਚ ਬਹੁਤ ਦੇਰ ਤੋਂ ਸਾਡੇ ਨੌਜਵਾਨ ਸਾਥੋਂ ਤੁਰਕੀ-ਬ-ਤੁਰਕੀ ਭਾਵ ਮੋੜਵੇਂ ਤੇ ਕਾਟਵੇਂ ਸੁਆਲ ਪੁੱਛ

ਰਹੇ ਹਨ ਤੇ ਚਿਤਾਵਨੀ ਵੀ ਦੇ ਰਹੇ ਹਨ ਕਿ:-

*ਦੁਨੀਆਂ ਨੇ ਹਮ ਕੋ ਦੀਆ ਕਯਾ, ਦੁਨੀਆਂ ਸੇ ਹਮ ਨੇ ਲੀਆ ਕਯਾ*
*ਹਮ ਸਭ ਕੀ ਪਰਵਾਹ ਕਰੇਂ ਕਯੂੰ, ਸਭ ਨੇ ਹਮਾਰਾ ਕੀਆ ਕਯਾ*

ਖੈਰ! ਜ਼ਾਹਿਰ ਹੈ ਕਿ ਅੱਜ ਦੇ ਨੌਜਵਾਨ ਸਾਡੇ ਸਮੇਂ ਦੀ ਜਵਾਨੀ ਨਾਲੋਂ ਜਾਗਰੂਕ ਤੇ ਹਾਜ਼ਰ ਜਵਾਬ ਹਨ, ਉਹ ਬੇਸ਼ੱਕ ਕਿਸੇ ਦਾ ਉਧਾਰ ਧਰਿਆ-ਧਰਾਇਆ ਨਹੀਂ ਰਹਿਣ ਦਿੰਦੇ। ਸਗੋਂ ਸਾਡੀਆਂ ਗਲਤ ਕਦਰਾਂ-ਕੀਮਤਾਂ 'ਤੇ ਗੱਲਬਾਤ ਵਿਚ ਕਟਾਕਸ਼ ਕਰਨ ਤੋਂ ਉਹ ਕਦੇ ਵੀ ਨਹੀਂ ਉਕਦੇ। ਪਰ ਉਨ੍ਹਾਂ ਦੇ ਰੋਟੀ-ਰੋਜ਼ੀ ਸਬੰਧੀ ਗਿਲੇ-ਸ਼ਿਕਵਿਆਂ 'ਤੇ ਇਕ ਹੈਰਾਨੀ ਵੀ ਹੁੰਦੀ ਹੈ ਕਿ ਜਿਹੜੇ ਨੌਜਵਾਨ ਦੇਸ਼ ਵਿਚ ਡੱਕਾ ਵੀ ਨਹੀਂ ਤੋੜਦੇ ਤੇ ਮਜ਼ਦੂਰੀ ਕਰਨ ਨੂੰ ਘਟੀਆ ਸਮਝਦੇ ਹਨ, ਉਹ ਵਿਦੇਸ਼ਾਂ ਵਿਚ ਜਾ ਕੇ ਰੋਟੀ-ਰੋਜ਼ੀ ਲਈ ਹਰ ਤਰ੍ਹਾਂ ਦੇ ਛੋਟੇ-ਵੱਡੇ ਕੰਮ ਕਰਦੇ ਹਨ। ਉਹ ਵਿਦੇਸ਼ ਜਾ ਕੇ ਅਨੁਸ਼ਾਸਨ ਤੇ ਨਿਯਮਬੱਧਤਾ ਦੇ ਧਾਰਨੀ ਵੀ ਬਣ ਜਾਂਦੇ ਹਨ ਅਤੇ ਉਥੋਂ ਦੇ ਨਿਜ਼ਾਮ ਦੀ ਤਾਰੀਫ਼ ਕਰਦੇ ਹੋਏ ਕਹਿੰਦੇ ਹਨ ਕਿ ਸਾਡੇ ਦੇਸ਼ ਤੇ ਉਨ੍ਹਾਂ ਦੇਸ਼ਾਂ ਵਿਚ ਜ਼ਮੀਨ-ਅਸਮਾਨ ਦਾ ਫਰਕ ਹੈ।

ਹੋਰ ਤਾਂ ਹੋਰ ਜਿਹੜੇ ਸੱਜਣ ਇਥੋਂ ਸੈਲਾਨੀਆਂ ਦੇ ਤੌਰ 'ਤੇ ਬਾਹਰ ਜਾਂਦੇ ਹਨ, ਉਹ ਵੀ ਉਨ੍ਹਾਂ ਦੇਸ਼ਾਂ ਨੂੰ ਸਵਰਗ ਹੈ, ਸਵਰਗ ਹੈ ਕਹਿੰਦੇ ਮੁੜਦੇ ਹਨ। ਮੈਂ ਅਕਸਰ ਹੀ ਅਜਿਹੇ ਲੋਕਾਂ ਨੂੰ ਪੁੱਛਦਾ ਹਾਂ ਕਿ ਜੇ ਤੂੰ ਸੁਰਗਾਂ ਵਿਚ ਵਾਸਾ ਕਰਕੇ ਸਵਰਗਵਾਸੀ ਬਣ ਹੀ ਗਿਆ ਸੀ ਤਾਂ ਇਥੇ ਸਾਡੇ ਕੋਲ ਮਾਤ ਲੋਕ ਵਿਚ ਵਾਪਸ ਕੀ ਲੈਣ ਆਇਆ ਹੈ। ਮੇਰੀ ਇਸ ਟਿੱਪਣੀ ਦਾ ਮਤਲਬ ਸਿਰਫ ਇੰਨਾਂ ਹੀ ਹੁੰਦਾ ਹੈ ਕਿ 'ਆਪਣੇ ਵਤਨ ਤੇ ਆਪਣੀ ਮਿੱਟੀ ਨਾਲੋਂ ਵੱਡਾ ਸਵਰਗ ਹੋਰ ਕਿਤੇ ਨਹੀਂ ਹੋ ਸਕਦਾ'।

ਇਸ ਤਰ੍ਹਾਂ ਹੀ ਅਸੀਂ ਵਿਦਿਆ ਦੇ ਸੰਦਰਭ ਵਿਚ ਗਿਆਨ-ਵਿਗਿਆਨ ਦੇ ਪੱਖੋਂ ਵੀ ਫੋਕੀ ਫੰਨੇਖਾਈ ਤੇ ਦਿਖਾਵੇ ਦੇ ਸ਼ਿਕਾਰ ਹਾਂ। ਇਸ ਲਈ ਸਾਡੇ ਵੱਲੋਂ ਵੱਡੀਆਂ-ਵੱਡੀਆਂ ਡਿਗਰੀਆਂ ਦੀ ਪ੍ਰਾਪਤੀ ਦਾ ਵਿਖਾਵਾ ਅਤੇ ਖਾਸ ਤੌਰ 'ਤੇ ਅੰਗਰੇਜ਼ੀ ਤੇ ਉਹ ਵੀ 'ਗੁਲਾਬੀ ਅੰਗਰੇਜ਼ੀ' ਦਾ ਸਿਰਫ ਵਿਖਾਵੇ ਵਜੋਂ ਬੇਮਤਲਬ ਜਿਹਾ ਪ੍ਰਯੋਗ ਸਾਡੇ ਮਾਨਸਿਕ ਪੱਧਰ ਦਾ ਤਕਰੀਬਨ-ਤਕਰੀਬਨ ਜਲੂਸ ਨਿਕਲਣ ਵਾਲੀ ਗਲ ਹੀ ਹੈ। ਅਸੀਂ ਤਾਂ ਆਲਮ ਫ਼ਾਜ਼ਿਲ ਤੇ ਵਿਦਵਾਨ ਜਾਪਣ ਲਈ ਖੀਰ ਨੂੰ ਤਸਮੱਈ ਤੇ ਕੜ੍ਹੀ ਨੂੰ ਅੰਮ੍ਰਿਤੀ ਕਹਿਣ ਦੇ ਸ਼ੌਕੀਨ ਹਾਂ, ਭਾਵੇਂ ਅਗਲੇ ਨੂੰ ਗੱਲ ਸਮਝ ਆਵੇ ਜਾਂ ਨਾ?

ਇਸ ਪੱਖੋਂ ਸਾਡੀ ਵਿਦਿਆ ਪ੍ਰਣਾਲੀ ਵਿਚ ਸਾਥੋਂ ਇਕ ਹੋਰ ਭਾਰੀ ਗਲਤੀ ਇਹ ਹੋਈ ਹੈ ਕਿ ਦੁਨੀਆਂ ਦੀ ਇਕ ਬਹੁਤ ਹੀ ਸੰਖੇਪ ਤੇ ਸੰਵੇਦਨਾ ਭਰਪੂਰ ਲਹਿਜੇ ਵਾਲੀ ਉਰਦੂ ਜ਼ੁਬਾਨ ਨੂੰ ਅਸੀਂ ਬਾਰਡਰ ਟਪਾ ਕੇ ਤੜੀ ਪਾਰ ਕਰ ਦਿੱਤਾ ਹੈ। ਇਸ ਦਾ ਸਭ ਤੋਂ ਵੱਡਾ ਨੁਕਸਾਨ ਇਹ ਹੋਇਆ ਹੈ ਕਿ ਸਾਡੀ ਬੋਲਬਾਣੀ ਵਿਚ ਸੋਹਜ ਤੇ ਸਲੀਕੇ ਦੀ

ਗੱਲ ਹੀ ਨਹੀਂ ਰਹਿ ਗਈ। ਖ਼ੈਰ! ਇਸ ਸਭ ਕਾਸੇ ਬਾਰੇ ਤਾਂ ਹੁਣ ਇਹ ਜਾਪਦਾ ਹੈ ਕਿ ਜਦੋਂ ਮੱਝ ਹੀ ਮਰ ਗਈ ਹੈ ਤਾਂ ਮੱਝ ਦੀਆਂ ਜੂੰਆਂ ਦਾ ਫਿਕਰ ਵੀ ਬੇਅਰਥ ਹੈ।

ਇਹ ਵੀ ਸਾਡੀ ਕੌਮ ਦਾ ਇਕ ਸਮਾਜਿਕ ਖਾਸਾ ਹੈ ਕਿ ਚਾਰ ਕੁ ਅੱਖਰ ਪੜ੍ਹ ਕੇ ਅਸੀਂ ਇਉਂ ਵਿਦਿਆ ਤੇ ਗਿਆਨ ਦੇ ਅਜ਼ਾਰੇਦਾਰ ਬਣ ਬੈਠਦੇ ਹਾਂ ਕਿ ਜਿਵੇਂ ਇਕ ਚੂਹੇ ਨੂੰ ਹਲਦੀ ਦੀ ਗੰਢੀ ਲੱਭ ਗਈ ਤੇ ਉਹ ਪੰਸਾਰੀ ਬਣ ਬੈਠਾ ਸੀ। ਮਤਲਬ ਇਹ ਹੈ ਕਿ ਹੁਣ ਦੇ ਸਮੇਂ ਸਾਡੀ ਸਿੱਖਿਆ ਪ੍ਰਣਾਲੀ ਇਕ ਪਾਸੇ ਅਤਿਅੰਤ ਮਹਿੰਗੀ ਹੋ ਗਈ ਹੈ ਤੇ ਦੂਜੇ ਪਾਸੇ ਸਾਡੇ ਵਿਦਿਆਰਥੀ ਡਿਗਰੀਆਂ ਲੈ ਕੇ ਸਿਰਫ ਨੌਕਰੀਆਂ ਵਾਸਤੇ ਹੀ ਤਿਆਰ ਕੀਤੇ ਜਾਂਦੇ ਹਨ ਤੇ ਇਸ ਤਰ੍ਹਾਂ ਉਹ ਬੇਰੁਜ਼ਗਾਰੀ ਵੱਲ ਨੂੰ ਤੋਰੇ-ਤੁਰੇ ਜਾਂਦੇ ਹਨ। ਸਗੋਂ ਚਾਹੀਦਾ ਤਾਂ ਇਹ ਹੈ ਕਿ ਸਾਡੇ ਸਕੂਲ, ਕਾਲਜ ਤੇ ਯੂਨੀਵਰਸਿਟੀਆਂ ਸਾਡੀ ਨੌਜਵਾਨ ਪੀੜ੍ਹੀ ਨੂੰ ਕਿੱਤਾ-ਮੁਖੀ ਗਿਆਨ ਤੇ ਸਿਖਲਾਈ ਦੇ ਕੇ ਜ਼ਿੰਦਗੀ ਵਿਚ ਰੋਟੀ-ਰੋਜ਼ੀ ਦੇ ਇਮਤਿਹਾਨਾਂ ਲਈ ਤਿਆਰ ਕਰਨ ਵਿਚ ਸਹਾਈ ਹੋਣ।

ਬੇਸ਼ੱਕ ਕਿਸੇ ਵੀ ਸਮਾਜ ਵਿਚ ਕੁਝ ਅਜਿਹੀਆਂ ਅਟਲਾਧੀਆਂ ਸੱਚਾਈਆਂ ਹੁੰਦੀਆਂ ਹਨ, ਉਹ ਆਦਿ ਸੱਚ, ਜੁਗਾਦਿ ਸੱਚ ਹੀ ਹੁੰਦੀਆਂ ਹਨ। ਇਸ ਲਈ ਉਪਰੋਕਤ ਪ੍ਰਸੰਗ ਵਿਚ ਸਾਡੀ ਆਪਣੀ ਵਡੇਰੀ ਪੀੜ੍ਹੀ ਬਾਰੇ ਤੇ ਖਾਸ ਤੌਰ 'ਤੇ ਸਾਡੇ ਲੀਡਰਾਂ ਬਾਰੇ ਬੇਸ਼ੱਕ ਕੁੱਲ ਮਿਲਾ ਕੇ ਸਾਡੀ ਹਾਲਤ ਸਾਨੂੰ ਚੇਤੰਨ ਕਰਦੀ ਹੈ ਕਿ ਅਸੀਂ ਸੋਚੀਏ ਕਿ **'ਕਾਫਿਲੇ ਗੁਜ਼ਰੇਂ ਵਹਾਂ ਸੇ ਕਿਊ ਕਰ ਸਲਾਮਤ ਵਾਈਜ਼, ਹੋ ਜਹਾਂ ਰਾਹਜ਼ਨ ਔਰ ਰਹਿਨੁਮਾ ਏਕ ਹੀ ਸ਼ਖਸ'**। ਨਿਰਸੰਦੇਹ ਸਾਨੂੰ ਇਸ ਸੱਚਾਈ ਦਾ ਵੀ ਪਤਾ ਹੈ ਕਿ ਜੇ ਕਿਤੇ ਕੰਡਾ ਚੁੱਭ ਜਾਵੇ ਤਾਂ ਪੈਰਾਂ ਦੇ ਨਹੁੰਆਂ ਤੋਂ ਕੰਡਾ ਕੱਢਣ ਦੀ ਉਮੀਦ ਨਹੀਂ ਕਰਨੀ ਚਾਹੀਦੀ। ਇਸ ਪ੍ਰਸੰਗ ਵਿਚ ਕਿਸੇ ਸ਼ਾਇਰ ਨੇ ਕਿੰਨਾਂ ਢੁੱਕਵਾਂ ਕਿਹਾ ਹੈ ਕਿ:-

*ਕਰੀਬੋਂ ਸੇ ਨਾ ਰੱਖ ਉਮੀਦ ਬਹਿਬੂਦੀ ਕੀ ਐ ਦਿਲ*
*ਕਿ ਨਿਕਾਲਾ ਹੈ ਕਭੀ ਪਾਓਂ ਸੇ ਕਾਂਟਾ ਨਾਖੁਨੇ ਪਾਅ ਨੇ ਭੀ*

ਸਾਡੇ ਆਪਣੇ ਹੀ ਲੋਕਾਂ, ਸਰਕਾਰਾਂ ਤੇ ਸਾਡੇ ਅਦਾਰਿਆਂ ਦੀ ਭੱਦਰਕਾਰੀ ਦੇਖ ਕੇ ਹੀ ਕਿਸੇ ਵਿਦਵਾਨ ਨੇ ਕਿਹਾ ਹੈ ਕਿ **'ਯਿਹ ਅਕਲ ਕੇ ਸਹਿਮੇ ਹੂਏ ਬਿਮਾਰ ਅਦਾਰੇ, ਕਿਆ ਚਾਰਾ-ਏ-ਨਾਸਾਜ਼ੀ-ਏ-ਹਾਲਾਤ ਕਰੇਂਗੇ'**। ਬੇਸ਼ੱਕ ਇਹ ਸਭ ਕੁੱਝ ਠੀਕ ਹੈ, ਪਰ ਹੁਣ ਸਮਾਂ ਇਹ ਵੀ ਆ ਗਿਆ ਹੈ ਕਿ ਅਸੀਂ ਆਪਣੇ ਕੌਮੀ, ਰਾਜਸੀ, ਧਾਰਮਿਕ, ਸਮਾਜਿਕ ਆਗੂਆਂ ਨੂੰ ਸਮੇਂ ਦੀ ਮੰਗ ਮੁਤਾਬਿਕ ਹੁਣ ਇਹ ਪੁੱਛੀਏ ਕਿ **'ਤੂ ਇਧਰ ਉਧਰ ਕੀ ਨਾ ਬਾਤ ਕਰ ਯੇ ਬਤਾ ਕਿ ਕਾਫਿਲਾ ਕਿਊਂ ਲੁਟਾ, ਮੁਝੇ ਰਾਹਜ਼ਨੋਂ ਸੇ ਗਰਜ਼ ਨਹੀਂ ਤੇਰੀ ਰਹਿਬਰੀ ਕਾ ਸੁਆਲ ਹੈ'**।

ਇਸ ਦੇ ਨਾਲ ਹੀ ਅੱਜ ਇਹ ਵੀ ਸਮਾਂ ਆ ਚੁੱਕਾ ਹੈ ਕਿ ਅਸੀਂ ਆਪਣੇ ਕਾਲਜਾਂ ਤੇ ਯੂਨੀਵਰਸਿਟੀ ਦੇ ਰਹਿਨੁਮਾ ਵਿਦਵਾਨਾਂ ਤੇ ਸਾਹਿਤਕਾਰਾਂ ਨੂੰ ਹਲੂਣ-ਹਲੂਣ ਕੇ ਪੁੱਛੀਏ ਕਿ ਉਹ ਵਿਦਿਆਰਥੀਆਂ ਦੀ ਯੋਗ ਰਹਿਨੁਮਾਈ ਲਈ ਮੁੱਦਤਾਂ ਪੁਰਾਣੇ ਵਿਦਿਅਕ ਢਾਂਚੇ ਤੇ ਇਸ ਦੇ ਕੋਰਸਾਂ ਤੇ ਪਾਠਕ੍ਰਮਾਂ ਨੂੰ ਅੱਜ ਦੇ ਸਮੇਂ ਦੀ ਪ੍ਰਸੰਗਤਾ ਅਨੁਸਾਰ ਕਿਉਂ ਨਹੀਂ ਕਰ ਰਹੇ? ਅਸੀਂ ਖਾਸ ਤੌਰ 'ਤੇ ਅਜ਼ਾਦੀ ਤੋਂ ਬਾਅਦ ਘੋੜੇ ਨੂੰ ਟਾਂਗੇ ਅੱਗੇ ਲਾਉਣ ਦੀ ਬਜਾਏ ਘੋੜੇ ਨੂੰ ਟਾਂਗੇ ਪਿੱਛੇ ਬੰਨ੍ਹ ਰੱਖਿਆ ਹੈ। ਇਸ ਲਈ ਹੁਣ ਗ਼ੈਰ-ਮੁਲਕੀ ਸਭਿਅਤਾ ਦੀਆਂ ਗ਼ੈਰ-ਜ਼ਰੂਰੀ ਰਸਮਾਂ ਤੇ ਤਰਜੀਹਾਂ ਨੂੰ ਆਪਣੇ ਸਮਾਜ ਦੀਆਂ ਵਧੀਆ ਪ੍ਰੰਪਰਾਵਾਂ ਤੇ ਮਰਿਆਦਾ ਦੇ ਪ੍ਰਸੰਗ ਵਿਚ ਦੇਖਣ ਦੀ ਲੋੜ ਹੈ। ਇਸ ਲਈ ਜ਼ਰੂਰੀ ਹੈ ਕਿ ਪਹਿਲਾਂ ਅਸੀਂ ਆਪ ਹੀ ਸਭਿਆਚਾਰਕ ਵਿਰਾਸਤ ਦੀ ਜਾਣਕਾਰੀ ਹਾਸਿਲ ਕਰੀਏ ਤੇ ਖੁਦ ਇਸ ਦੇ ਧਾਰਨੀ ਬਣੀਏ। ਜੇ ਸਾਨੂੰ ਆਪ ਨੂੰ ਹੀ ਆਪਣੇ ਮਾਤਾ-ਪਿਤਾ ਦੀ ਕਦਰ ਕਰਨ ਦੀ ਜਾਂਚ ਨਹੀਂ ਆਈ ਤਾਂ ਫਿਰ ਅਸੀਂ ਆਪਣੇ ਬੱਚਿਆਂ ਤੋਂ ਕਿਹੜੇ ਵੜੇਵੇਂ ਭਾਲਦੇ ਹਾਂ? ਇਸ ਪ੍ਰਸੰਗ ਵਿਚ ਸ਼ਾਇਰ 'ਅਕਬਰ ਇਲਾਹਾਬਾਦੀ' ਨੇ ਕਿੰਨਾ ਢੁਕਵਾਂ ਕਿਹਾ ਹੈ ਕਿ:-

*ਕਿਉਂ ਕਰ ਖ਼ੁਦਾ ਕੇ ਅਰਸ਼ ਕੇ ਕਾਇਲ ਹੋਂ ਯੇ ਅਜ਼ੀਜ਼*
*ਜੁਗ਼ਰਾਫ਼ੀਏ ਮੇਂ ਅਰਸ਼ ਕਾ ਨਕਸ਼ਾ ਹੀ ਨਹੀਂ ਮਿਲਾ*

ਇਸ ਵਾਸਤੇ ਸਾਡੇ ਨੌਜਵਾਨ ਬੱਚਿਆਂ ਦੀ ਸਹੀ ਅਗਵਾਈ ਕਰਨ ਲਈ ਸਾਨੂੰ ਆਪਣੀਆਂ ਸਮਾਜਿਕ, ਧਾਰਮਿਕ ਤੇ ਆਰਥਿਕ ਤਰਜੀਹਾਂ ਦਾ ਫਿਰ ਤੋਂ ਮੁਲਾਂਕਣ ਕਰਕੇ ਆਪਣੇ ਸਮਾਜ ਦਾ ਜੁਗਰਾਫੀਆ ਤੇ ਹਿਸਾਬ-ਕਿਤਾਬ ਠੀਕ ਕਰਨ ਦੀ ਲੋੜ ਹੈ। ਮੰਨਿਆ ਕਿ ਇਹ ਮਸਲਾ ਬੜੀ ਟੇਢੀ ਖੀਰ ਹੈ। ਬੇਸ਼ੱਕ ਇਸ ਪ੍ਰਥਾਇ ਕਿਸੇ ਸਿਆਣੇ ਸ਼ਾਇਰ ਨੇ ਕਿਹਾ ਹੈ ਕਿ '**ਬਹੁਤ ਮੁਸ਼ਕਿਲ ਹੈ ਦੁਨੀਆਂ ਕਾ ਸੰਵਰਨਾ, ਯੇ ਤੇਰੀ ਜ਼ੁਲਫ ਕਾ ਪੇਚੋਖ਼ਮ ਨਹੀਂ**' ਹਾਂ ਇਹ ਤਾਂ ਠੀਕ ਹੈ ਕਿ ਇਹ ਕੋਈ ਕਿਸੇ ਹੁਸੀਨਾ ਦੀ ਜ਼ੁਲਫ ਨਹੀਂ ਹੈ, ਜੋ ਅਸਾਨੀ ਨਾਲ ਸੰਵਾਰੀ ਜਾ ਸਕਦੀ ਹੈ। ਇਸ ਲਈ ਸਮਾਜ ਨੂੰ ਸੰਵਾਰਨਾ ਬੇਸ਼ਕ ਮੁਸ਼ਕਿਲ ਹੈ, ਪਰ ਇਹ ਅਸੰਭਵ ਵੀ ਨਹੀਂ ਹੈ। ਸਗੋਂ ਦੁਨੀਆਂ ਦੇ ਵਿਦਵਾਨ ਮੰਨਦੇ ਹਨ ਕਿ 'ਹਜ਼ਾਰ ਮੀਲ ਦੀ ਯਾਤਰਾ ਦੀ ਸ਼ੁਰੂਆਤ ਇਕ ਕਦਮ ਨਾਲ ਹੀ ਹੁੰਦੀ ਹੈ।' ਕਿਸੇ ਵਿਦਵਾਨ ਨੇ ਇਸ ਪ੍ਰਥਾਇ ਕਿਹਾ ਹੈ ਕਿ 'ਇਹ ਜ਼ਰੂਰੀ ਨਹੀਂ ਕਿ ਮੰਜ਼ਿਲ ਮਿਲ ਜਾਏ, ਸਗੋਂ ਲੰਮਿਆਂ ਰਾਹਾਂ ਦੇ ਰਾਹੀ ਹੋਣਾ ਵੀ ਕੋਈ ਛੋਟੀ ਗੱਲ ਨਹੀਂ ਹੁੰਦੀ।' ਇਸ ਵਿਚਾਰ ਨੂੰ ਸ਼ਾਇਰ ਮੁਹੰਮਦ ਇਕਬਾਲ ਨੇ ਬੜੇ ਸੋਹਣੇ ਲਫਜ਼ਾਂ ਵਿਚ ਇਸ ਤਰ੍ਹਾਂ ਕਿਹਾ ਹੈ ਕਿ:-

*ਮੰਜ਼ਿਲ ਮਿਲੇ, ਮਿਲੇ, ਨ ਮਿਲੇ, ਮੁਝੇ ਇਸ ਕਾ ਗ਼ਮ ਨਹੀਂ*
*ਮੰਜ਼ਿਲ ਕੀ ਜੁਸਤਜੂ ਮੇਂ, ਮੇਰਾ ਕਾਰਵਾਂ ਤੋ ਹੈ।*

ਇਸ ਲਈ ਸਾਨੂੰ ਹਮੇਸ਼ਾਂ ਪੁਰ-ਉਮੀਦ ਰਹਿਣਾ ਚਾਹੀਦਾ ਹੈ ਕਿ ਅਸੀਂ ਕਿਸੇ ਚੰਗੀ ਤੀਰਥ ਯਾਤਰਾ ਵਾਂਗੂੰ ਸਮਾਜ ਦੇ ਸਭਿਆਚਾਰਕ ਸਫਰ ਦੀ ਸ਼ੁਰੂਆਤ ਤਾਂ ਕੀਤੀ ਹੈ। ਕੀ ਇਹ ਵੀ ਕਾਫੀ ਨਹੀਂ ਕਿ:-

*ਮਾਨਾ ਹਮ ਇਸ ਜਹਾਨ ਕੋ ਗੁਲਸ਼ਨ ਨਾ ਕਰ ਸਕੇ*
*ਚਲੋ ਕੁਛ ਖਾਰ ਕਮ ਹੀ ਕਰ ਗਏ ਗੁਜ਼ਰੇ ਜਿਧਰ ਸੇ ਹਮ*

ਇਸ ਤੋਂ ਵੀ ਅੱਗੇ ਕਿਸੇ ਵਿਦਵਾਨ ਨੇ ਲੋਕਾਈ ਨੂੰ ਨੇਕ ਰਾਹਾਂ ਉਤੇ ਤੋਰਨ ਲਈ ਕਿੰਨਾ ਸੋਹਣਾ ਤਰੀਕਾ ਦੱਸਿਆ ਹੈ:-

*ਨਕਸ਼-ਏ-ਪਾਏ-ਰਫ਼ਤਾ ਸੇ ਆ ਰਹੀ ਹੈ ਯੇ ਸਦਾ*
*ਦੋ ਕਦਮ ਮੇਂ ਰਾਹ ਤੈਅ ਹੈ ਸ਼ੌਕ-ਏ-ਮੰਜ਼ਿਲ ਚਾਹੀਏ*

ਫਿਰ ਇਸ ਤੋਂ ਵੀ ਅਹਿਮ ਸਵਾਲ ਇਹ ਹੈ ਕਿ ਜਦੋਂ ਕੋਈ ਸਿੱਖਣ ਦੀ ਉਮਰ ਹੁੰਦੀ ਹੈ ਤਾਂ ਉਸ ਸਮੇਂ ਅਸੀਂ ਆਪਣੇ ਬੱਚਿਆਂ ਨੂੰ ਐਲੀਮੈਂਟਰੀ ਐਜੂਕੇਸ਼ਨ ਦੇ ਪੱਧਰ 'ਤੇ ਹੀ ਉਨ੍ਹਾਂ ਦੇ ਸਿਲੇਬਸਾਂ ਵਿਚ ਆਪਣੇ ਦੇਸ਼ ਤੇ ਕੌਮ ਦੇ ਮਹਾਨ ਸਪੂਤਾਂ ਤੇ ਸਾਹਿਤਕਾਰਾਂ ਬਾਰੇ ਜਾਣਕਾਰੀ ਸ਼ਾਮਲ ਕਿਉਂ ਨਹੀਂ ਕਰ ਰਹੇ? ਜੇ ਅਸੀਂ ਇਸ ਪੱਖੋਂ ਪੰਜਵੀਂ ਜਮਾਤ ਤੋਂ ਲੈ ਕੇ ਸੋਲ੍ਹਵੀਂ ਜਮਾਤ ਤੱਕ ਆਪਣੇ ਸਿਲੇਬਸਾਂ 'ਤੇ ਨਜ਼ਰ ਮਾਰੀਏ ਤਾਂ ਸਾਫ ਨਜ਼ਰ ਆਉਂਦਾ ਹੈ ਕਿ ਸਾਡੇ ਗੈਰ-ਮੁਲਕੀ ਹਾਕਮਾਂ ਦੀ ਮਨਸ਼ਾ-ਮੁਬਾਰਿਕ ਮੁਤਾਬਿਕ ਅਸੀਂ ਹੁਣ ਵੀ ਅੰਗਰੇਜ਼ ਇਤਿਹਾਸ ਤੇ ਸਾਹਿਤ ਦੀਆਂ ਸਖਸ਼ੀਅਤਾਂ ਨੂੰ ਆਪਣੇ ਮਹਾਨ ਪੁਰਖਿਆਂ ਅਤੇ ਆਪਣੇ ਇਤਿਹਾਸ ਤੇ ਸਾਹਿਤ ਦੇ ਵਡੇਰਿਆਂ ਤੋਂ ਕਿਤੇ ਵੱਧ ਤਰਜੀਹ ਤੇ ਮਾਨਤਾ ਦੇ ਰਹੇ ਹਾਂ।

ਨਿਰਸੰਦੇਹ ਇਸ ਪ੍ਰਥਾਇ ਸਾਡੇ ਸਾਹਿਤ ਤੇ ਇਤਿਹਾਸ ਨੂੰ ਹੁਣ ਸਾਨੂੰ ਆਪਣੀ ਅਜ਼ਾਦ ਕੌਮ ਦੇ ਪ੍ਰਸੰਗ ਵਿਚ ਪੁਨਰ-ਸੁਰਜੀਤ ਕਰਨ ਦੀ ਲੋੜ ਹੈ। ਅਜਿਹਾ ਲੋੜੀਂਦਾ ਉਦਮ-ਉਪਰਾਲਾ ਅੱਜ ਤੱਕ ਕਿਸੇ ਵੀ ਸਰਕਾਰ ਨੇ ਨਹੀਂ ਕੀਤਾ ਕਿ ਜਿਸ ਸਦਕਾ ਸਾਡੇ ਵਿਦਿਅਕ ਕੋਰਸਾਂ ਤੇ ਸਿਲੇਬਸਾਂ ਵਿਚ ਸਾਡਾ ਆਪਣਾ ਇਤਿਹਾਸ, ਸਾਹਿਤ ਤੇ ਸਭਿਆਚਾਰ ਰਾਸ਼ਟਰੀ ਪ੍ਰੇਮ ਭਾਵਨਾ ਦੀ ਰੰਗਣਾ ਸਮੇਤ ਪੜ੍ਹਾਇਆ ਜਾਂਦਾ ਹੋਵੇ।

ਇਸ ਲਈ ਜੇ ਅਸੀਂ ਉਹੀ ਕੁਹਾੜੀ ਤੇ ਓਹੀ ਬਾਂਹਾਂ ਭਾਵ ਦਸਤਾ ਦੇ ਅਖਾਣ ਅਨੁਸਾਰ ਕੁਝ ਵੀ ਨਹੀਂ ਬਦਲਣਾ ਤਾਂ ਆਪਣਾ ਰੱਬ ਰਾਖਾ। ਪਰ ਫਿਰ ਚੁੱਪ ਕਰਕੇ ਘੱਟੋ-ਘੱਟ ਇਹ ਵੀ ਤਾਂ ਮੰਨ ਲਈਏ ਕਿ ਸਾਡੇ ਬੱਚੇ ਨਹੀਂ ਸਗੋਂ ਅਸੀਂ ਖੁਦ ਵਿਗੜੇ ਹੋਏ ਹਾਂ। ਜਿਸ ਲਈ ਬੇਸ਼ੱਕ ਮੈਕਾਲੇ ਵਰਗੇ ਅੰਗਰੇਜ਼ਾਂ ਨੇ ਤਾਂ ਸਾਨੂੰ ਕੁਝ ਗਿਣੇ-ਚੁਣਿਆਂ ਨੂੰ ਹੀ ਵਿਦਿਆ ਤੇ ਗਿਆਨ ਦੇਣ ਦੇ ਬਹਾਨੇ ਵਿਦੇਸ਼ੀ ਸਭਿਆਚਾਰ ਦੀ ਜਾਗ ਲਾਈ ਸੀ। ਪਰ ਹੁਣ ਅਸੀਂ ਲਕੀਰ ਦੇ ਫਕੀਰ ਬਣਕੇ ਆਪਣੇ ਪੈਰ ਆਪ ਹੀ ਕੁਹਾੜੀ ਮਾਰ ਰਹੇ ਹਾਂ। ਇਸ ਲਈ ਕਿਹਾ ਜਾ ਸਕਦਾ ਹੈ ਕਿ ਮੈਕਾਲੇ ਨੇ ਤਾਂ ਸਾਡਾ

ਘਰ ਪੱਟਿਆ, ਪਰ ਅਸੀਂ ਤਾਂ ਪੱਟਤਾ ਪਿੰਡ ਸਾਰਾ। ਫਿਰ ਹੁਣ ਸਾਡੀ ਆਪਣੀ ਹੀ ਸਹੇੜੀ ਮੁਸੀਬਤ ਇਹ ਹੈ ਕਿ ਅਸੀਂ ਸਾਰੇ ਹੀ ਭਾਰਤਵਾਸੀ ਹੁਣ ਆਪਣੀ ਮਾਂ-ਬੋਲੀ ਦੀ ਥਾਂ ਮਤਰੇਈ-ਮਾਂ ਵਰਗੀ ਅੰਗਰੇਜ਼ੀ ਭਾਸ਼ਾ ਦੇ ਪੁੱਤ-ਧੀਆਂ ਬਣਨ ਵਿਚ ਆਪਣਾ ਫ਼ਖ਼ਰ ਸਮਝਦੇ ਹਾਂ। ਫਿਰ ਸਿਤਮ-ਦਰ-ਸਿਤਮ ਕੌਮ ਦੀ ਸਿਤਮਜ਼ਰੀਫ਼ੀ ਇਹ ਹੈ ਕਿ ਅਸੀਂ ਆਪਣੇ ਆਪ ਨੂੰ 'ਮੈਕਾਲੇਜ਼ ਚਿਲਡਰਨ' ਭਾਵ ਮੈਕਾਲੇ ਦੇ ਬੱਚੇ ਕਹਾਉਣ ਵਿਚ ਮਾਣ ਮਹਿਸੂਸ ਕਰਦੇ ਹਾਂ।

ਇਸ ਵਿਚ ਸ਼ਕ ਨਹੀ ਹੈ ਕਿ ਲਾਰਡ ਮੈਕਾਲੇ ਨੂੰ ਭਾਰਤ ਵਿਚ ਵਿਦਿਅਕ ਪ੍ਰਣਾਲੀ ਦੇ ਸੁਧਾਰਾਂ ਦਾ ਜਨਮਦਾਤਾ ਮੰਨਿਆ ਜਾਂਦਾ ਹੈ। ਉਸ ਸਮੇਂ ਸਾਡੇ ਵਿਰਾਸਤੀ ਸਭਿਆਚਾਰ ਦੀ ਧਰੋਹਰ ਸੰਸਕ੍ਰਿਤ ਭਾਸ਼ਾ ਤੇ ਫ਼ਾਰਸੀ ਭਾਸ਼ਾ ਹੁੰਦੀ ਸੀ। ਇਨ੍ਹਾਂ ਦੋਨੋਂ ਭਾਸ਼ਾਵਾਂ 'ਤੇ ਅਧਾਰਿਤ ਜੋ ਪ੍ਰਚਲਿਤ ਵਿਦਿਅਕ ਪ੍ਰਣਾਲੀ ਸੀ, ਉਸ ਬਾਰੇ ਮੈਕਾਲੇ ਦੀ ਸੋਚ ਤੇ ਨੀਅਤ-ਨੀਤੀ ਬੜੀ ਮਾਰੂ ਸੀ। ਇਹ ਤੱਥ ਉਸ ਦੀ ਗਵਰਨਰ ਜਨਰਲ ਲਾਰਡ ਵਿਲੀਅਮ ਬੈਂਟਿੰਕ ਨੂੰ ਦਿੱਤੀ 2 ਫਰਵਰੀ 1835 ਨੂੰ ਰਿਪੋਰਟ ਤੋਂ ਸਪਸ਼ਟ ਹੋ ਜਾਂਦੇ ਹਨ।

ਮੈਕਾਲੇ ਨੇ ਕਿਹਾ ਸੀ ਕਿ ਅਜਿਹਾ ਮੁਲਕ ਜਿਥੇ ਲੋਕਾਂ ਦੀਆਂ ਸਮਾਜਿਕ ਕਦਰਾਂ-ਕੀਮਤਾਂ ਇੰਨੀਆਂ ਚੰਗੀਆਂ ਹੋਣ ਤੇ ਉਨ੍ਹਾਂ ਦਾ ਮਾਨਸਿਕ ਪੱਧਰ ਇੰਨਾ ਉੱਚਾ ਹੋਵੇ। ਉਥੇ ਅਜਿਹੇ ਦੇਸ਼ ਨੂੰ ਅਸੀਂ ਕਦੇ ਵੀ ਸਹੀ ਅਰਥਾਂ ਵਿਚ ਉਦੋਂ ਤੱਕ ਨਹੀਂ ਜਿੱਤ ਸਕਾਂਗੇ, ਜਦੋਂ ਤੱਕ ਕਿ ਇਸ ਕੌਮ ਦੀ ਰੀੜ੍ਹ ਦੀ ਹੱਡੀ ਭਾਵ ਇਨ੍ਹਾਂ ਦੀ ਨੈਤਿਕ ਤੇ ਸਭਿਆਚਾਰਕ ਵਿਰਾਸਤ ਨੂੰ ਅਸੀਂ ਇਨ੍ਹਾਂ ਲੋਕਾਂ ਨੂੰ ਨਹੀਂ ਭੁਲਾ ਦਿੰਦੇ। ਇਸ ਵਾਸਤੇ ਮੈਕਾਲੇ ਨੇ ਤਜਵੀਜ਼ ਪੇਸ਼ ਕੀਤੀ ਕਿ ਅਸੀਂ ਭਾਰਤੀਆਂ ਨੂੰ ਉਨ੍ਹਾਂ ਦੀ ਪੁਰਾਤਨ ਵਿਦਿਅਕ ਪ੍ਰਣਾਲੀ ਤੇ ਸਭਿਆਚਾਰ ਨੂੰ ਅੰਗਰੇਜ਼ੀ ਸਭਿਅਤਾ ਨਾਲ ਇੰਨਾ ਬਦਲ ਦੇਈਏ ਕਿ ਇਹ ਲੋਕ ਸਮਝਣ ਲੱਗ ਪੈਣ ਕਿ ਜੋ ਕੁੱਝ ਵੀ ਵਿਦੇਸ਼ੀ ਹੈ ਤੇ ਜੋ ਕੁੱਝ ਵੀ ਅੰਗਰੇਜ਼ੀ ਸਾਹਿਤ ਵਿਚ ਹੈ, ਉਹ ਹੀ ਇਨ੍ਹਾਂ ਲਈ ਵਡਮੁੱਲਾ ਹੈ। ਇਸ ਨਾਲ ਇਹ ਲੋਕ ਆਪਣੀ ਸਵੈਮਾਣਤਾ ਤੇ ਆਪਣਾ ਸਭਿਆਚਾਰ ਗੁਆ ਬੈਠਣਗੇ। ਫਿਰ ਇਸ ਤਰ੍ਹਾਂ ਹਿੰਦੋਸਤਾਨੀ ਸਾਡੇ ਸਾਮਰਾਜ ਦਾ ਹਿੱਸਾ ਬਣ ਜਾਣਗੇ ਤੇ ਸਹੀ ਅਰਥਾਂ ਵਿਚ ਸਾਡੇ ਗੁਲਾਮ ਹੋ ਜਾਣਗੇ।

ਮੈਕਾਲੇ ਦੀ ਉਸ ਦੇ ਦੇਸ਼-ਕੌਮ ਦੇ ਸਾਹਿਤ ਤੇ ਇਤਿਹਾਸ ਪ੍ਰਤੀ ਵਫ਼ਾਦਾਰੀ ਭਰਪੂਰ ਭਵਿੱਖਬਾਣੀ ਅੱਖਰ-ਅੱਖਰ ਠੀਕ ਸਾਬਿਤ ਹੋ ਰਹੀ ਹੈ; ਪਰ ਨਿਰਸੰਦੇਹ ਇਸ ਨਾਲ ਸਾਡੀ ਸਵੈਮਾਣਤਾ ਦੀ ਭਾਵਨਾ ਦਾ ਜਨਾਜ਼ਾ ਨਿਕਲ ਰਿਹਾ ਹੈ। ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਅਸੀਂ ਮੈਕਾਲੇ ਦੀ ਬਦਨੀਤੀ ਆਪਣੀ ਨੀਤੀ ਵਜੋਂ ਹੀ ਅਪਣਾ ਲਈ ਹੈ। ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਇਹ ਮੌਜੂਦਾ ਸਮੇਂ ਵਿਚ ਸਾਡੀ ਅਜ਼ਾਦ ਹੋਂਦ-ਹਸਤੀ ਤੇ ਕੌਮੀਅਤ ਦੇ ਨਜ਼ਰੀਏ ਤੋਂ ਸਾਡੇ ਲਈ ਕੌਮੀ ਪੱਧਰ 'ਤੇ

ਘਾਤਕ ਸਿੱਧ ਹੋ ਰਹੀ ਹੈ। ਇਸ ਲਈ ਜ਼ਰੂਰਤ ਹੈ ਕਿ ਅਸੀਂ ਹੁਣ ਪੱਛਮੀ ਸਭਿਅਤਾ ਦਾ ਖੁਦ ਅੱਖ-ਤਿਣ ਬਣ ਕੇ ਇਸ ਤੂਫਾਨ ਦੇ ਵਾ-ਵਰੋਲਿਆਂ ਨੂੰ ਠੱਲ੍ਹੀਏ। ਅੱਜ ਸਾਡੀ ਵਿਦਿਅਕ ਪ੍ਰਣਾਲੀ ਹੀ ਨਹੀਂ, ਸਗੋਂ ਸਾਡੀ ਸਮੁੱਚੀ ਹੋਂਦ 'ਤੇ ਵੀ ਅੰਗਰੇਜ਼ੀ ਦੀ ਪ੍ਰਤੱਖ ਮੋਹਰ-ਛਾਪ ਨਜ਼ਰ ਆ ਰਹੀ ਹੈ।

ਸਾਨੂੰ ਦਿੱਤੀ ਗਈ ਵਿਦਿਅਕ ਪ੍ਰਣਾਲੀ ਅਨੁਸਾਰ ਇਮਤਿਹਾਨਾਂ ਵਿਚ ਵਧੀਆ ਸਥਾਨ ਪ੍ਰਾਪਤ ਕਰਨ ਲਈ ਵਿਦਿਆਰਥੀਆਂ ਵਲੋਂ ਵਿਦੇਸ਼ੀ ਜਾਬਰ ਸ਼ਾਸਕਾਂ ਤੇ ਸਾਹਿਤਕਾਰਾਂ ਦੇ ਸੋਹਲੇ ਗਾਏ ਜਾਂਦੇ ਹਨ। ਬੇਸ਼ੱਕ ਅਸੀਂ ਆਪਣੇ ਸੰਘਰਸ਼ੀ ਯੋਧਿਆਂ ਦੀ ਮੂੰਹ ਜ਼ਬਾਨੀ ਤਾਰੀਫ ਤਾਂ ਕਰਦੇ ਹਾਂ, ਪਰ ਪਾਠ-ਪਠਣ ਤੇ ਰਟਣ ਆਦਿ ਗ਼ੈਰ ਮੁਲਕੀ ਸਲਤਨਤਾਂ ਦਾ ਹੀ ਕਰਦੇ ਹਾਂ। ਇਹ ਸਾਰੀ ਗੱਲ-ਕਥਾ ਦਾ ਸਾਰ-ਅੰਸ਼ ਬਕੌਲ ਪ੍ਰਸਿੱਧ 'ਸ਼ਾਇਰ ਤਾਰਿਕ' ਇਹ ਹੈ ਕਿ :

*ਯੇਹ ਸ਼ਊਰ ਭੀ ਸ਼ਾਇਦ ਛੀਨ ਲੇਗੀ ਦੁਨੀਆਂ*
*ਕਿਸ ਕੋ ਯਾਦ ਰੱਖਨਾ ਹੈ, ਕਿਸ ਕੋ ਭੂਲ ਜਾਨਾ ਹੈ*

ਅਫਸੋਸ ਹੈ ਕਿ ਇਸ ਪ੍ਰਸੰਗ ਵਿਚ ਸਾਡੇ ਲਈ ਪੋਰਸ ਦੀ ਬਜਾਏ ਸਿਕੰਦਰ ਮਹਾਨ ਹੈ। ਰਾਣਾ ਸੰਗਰਾਮ ਸਿੰਘ ਉਰਫ ਰਾਣਾ ਸਾਂਗਾ ਦੀ ਥਾਂ 'ਤੇ ਬਾਬਰ ਮਹਾਨ ਹੈ। ਮਹਾਰਾਣਾ ਪ੍ਰਤਾਪ ਤੇ ਸ਼ਿਵਾ ਜੀ ਮਰਹੱਟਾ ਆਪੋ ਆਪਣੇ ਖਿੱਤਿਆਂ ਵਿਚ ਉਦੋਂ ਦੀਆਂ ਸਲਤਨਤਾਂ ਦੇ ਬਾਗੀ ਤੇ ਵਿਦਰੋਹੀ ਹੀ ਬਣਾ ਦਿੱਤੇ ਗਏ ਹਨ। ਬਾਕੀ ਗੱਲ ਤਾਂ ਛੱਡੋ, ਉਸ ਸਮੇਂ ਦੇ ਜ਼ੁਲਮ ਤੇ ਜਬਰ ਦੇ ਵਿਰੁੱਧ ਟੱਕਰ ਲੈਣ ਵਾਲੇ ਮਹਾਨ ਗੁਰੂਆਂ ਅਤੇ ਉਨ੍ਹਾਂ ਦੇ ਇਤਿਹਾਸਕ ਦੌਰ ਦੇ ਕੁਰਬਾਨੀ ਭਰੇ ਤੱਥ ਅੱਜ ਤੱਕ ਵੀ ਅਣਗੌਲੇ ਹੀ ਰਹੇ ਹਨ। ਅਸੀਂ ਅਜ਼ਾਦੀ ਤੋਂ ਬਾਅਦ ਹੁਣ ਤੱਕ ਵੀ ਆਪਣੇ ਕੌਮੀ ਸ਼ਹੀਦਾਂ ਤੇ ਅਜ਼ਾਦੀ ਸੰਗਰਾਮੀਆਂ ਨੂੰ ਆਪਣੇ ਇਤਿਹਾਸ ਤੇ ਸਾਹਿਤ ਵਿਚ ਉਨ੍ਹਾਂ ਦਾ ਬਣਦਾ ਸਥਾਨ ਨਹੀਂ ਦੇ ਸਕੇ।

ਖਾਸ ਕਰਕੇ ਇਸ ਸੰਦਰਭ ਵਿਚ ਜੇ ਅਸੀਂ ਸੋਚੀਏ ਕਿ ਕੀ ਸੰਨ **1789** ਦੀ ਫਰਾਂਸ ਦੀ ਕ੍ਰਾਂਤੀ ਤੋਂ ਠੀਕ **90** ਸਾਲ ਪਹਿਲਾਂ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੰਨ **1699** ਵਿਚ ਖਾਲਸਾ ਸਿਰਜਣਾ ਦੁਆਰਾ ਲਿਬਰਟੀ ਭਾਵ ਮਨੁੱਖੀ ਅਜ਼ਾਦੀ, ਇਕੁਐਲਿਟੀ ਭਾਵ ਮਨੁੱਖੀ ਬਰਾਬਰੀ ਤੇ ਫਰੈਟਰਨਟੀ ਅਰਥਾਤ ਮਨੁੱਖੀ ਭਾਈਚਾਰੇ ਵਰਗੇ ਲੋਕਤੰਤਰੀ ਸਿਧਾਂਤ ਨਹੀਂ ਦਿੱਤੇ ਸਨ? ਸਗੋਂ ਜੱਗ ਜ਼ਾਹਿਰ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਾਂ ਫਰਾਂਸ ਦੀ ਕ੍ਰਾਂਤੀ ਤੋਂ ਵੀ ਕਿਤੇ ਪਹਿਲਾਂ ਅਤੇ ਕਿਤੇ ਵੱਡੀ ਦੇਣ ਖ਼ਾਲਸਾ ਸਿਰਜਣਾ ਦੇ ਰੂਪ ਵਜੋਂ ਮਾਨਵਤਾ ਨੂੰ ਦਿੱਤੀ ਸੀ। ਇਸ ਤੋਂ ਇਲਾਵਾ ਇਸ ਕੌਮੀ ਸਿਰਜਣਾ ਦੀ ਇਸ ਅਲੌਕਿਕ ਸੌਗਾਤ ਵਿਚ ਸ੍ਰੀ ਗੁਰੂ ਨਾਨਕ ਦੇਵ ਤੇ ਗੁਰੂ ਸਾਹਿਬਾਨ ਵਲੋਂ ਦਿੱਤਾ ਗਿਆ ਜ਼ਾਤ-ਪਾਤ ਰਹਿਤ ਸਮਾਜ ਦਾ ਸੰਕਲਪ ਅਮਲੀ ਤੌਰ 'ਤੇ ਦ੍ਰਿੜ੍ਹਾਇਆ ਗਿਆ ਸੀ ਜੋ ਕਿ ਫਰਾਂਸ ਦੀ ਕ੍ਰਾਂਤੀ ਦੇ ਸਿਧਾਂਤਾਂ ਵਿਚ ਵੀ ਸ਼ਾਮਲ ਨਹੀਂ ਸੀ।

ਫੇਰ ਜੇ ਹੁਣ ਸਾਡੇ ਭਾਰਤ ਤੇ ਖਾਸ ਕਰਕੇ ਪੰਜਾਬ ਦੇ ਇਤਿਹਾਸ ਵਿਚ ਖ਼ਾਲਸਾ ਸਿਰਜਣਾ ਦੀ ਥਾਂ ਫਰਾਂਸ ਦੀ ਕ੍ਰਾਂਤੀ ਨੂੰ ਆਧੁਨਿਕ ਸਮੇਂ ਵਿਚ ਲੋਕਤੰਤਰੀ ਸਿਧਾਂਤਾਂ ਨੂੰ ਨਸ਼ਰ ਕਰਨ ਦਾ ਸਿਹਰਾ ਮਿਲ ਰਿਹਾ ਹੈ ਤਾਂ ਬਿਲਾ-ਸ਼ੱਕ ਸਾਡੇ ਮਾਣ-ਸਵੈਮਾਣ ਤੇ ਮਰਿਆਦਾ ਨੂੰ ਇਕ ਵੱਡੀ ਚੋਭ ਲੱਗਣੀ ਜ਼ਰੂਰੀ ਹੈ।

ਇਸ ਤਰ੍ਹਾਂ ਹੀ ਖਾਲਸਾ ਸਿਰਜਣਾ ਸਮੇਂ ਲੋਕਤੰਤਰੀ ਸਿਧਾਂਤ ਅਨੁਸਾਰ ਪੰਚਾਇਤੀ ਪ੍ਰਥਾ ਦੀ ਅਹਿਮੀਅਤ ਨੂੰ ਆਪੇ ਗੁਰ-ਚੇਲਾ ਦੇ ਸਿਧਾਂਤ ਨਾਲ ਉਜਾਗਰ ਕੀਤਾ ਗਿਆ ਸੀ। ਚਮਕੌਰ ਦੀ ਗੜ੍ਹੀ ਖਾਲਸਾ ਪੰਚਾਇਤ ਦੇ ਇਸ 22 ਦਸੰਬਰ 1705 ਦੀ ਰਾਤ ਨੂੰ ਕੀਤੇ ਗਏ ਪਹਿਲੇ ਗੁਰਮਤੇ ਦੀ ਗਵਾਹੀ ਅੱਜ ਵੀ ਦੇ ਰਹੀ ਹੈ। ਪਰ ਸਾਡੇ ਸਵੈਮਾਣ ਤੇ ਖੁਦਦਾਰੀ ਨੂੰ ਪਤਾ ਨਹੀਂ ਉਦੋਂ ਕਿਉਂ ਨਹੀਂ ਸੱਟ ਵੱਜਦੀ ਕਿ ਜਦੋਂ ਅੱਜ ਵੀ ਅਸੀਂ ਪਹਿਲੇ ਲੋਕਤੰਤਰੀ ਰੈਜ਼ੋਲਿਊਸ਼ਨ ਵਜੋਂ ਪ੍ਰਾਈਮ ਮਨਿਸਟਰ ਵਿਲੀਅਮ ਪਿੱਟ ਦੀ ਯੰਗਰ ਦੇ ਸਮੇਂ ਵਿਚ ਬ੍ਰਿਟਿਸ਼ ਪਾਰਲੀਮੈਂਟ ਵਿਚ ਪਾਸ ਹੋਏ ਸੰਨ 1806 ਦੇ ਮਤੇ ਨੂੰ ਆਪਣੇ ਵਿਦਿਅਕ ਕੋਰਸਾਂ ਵਿਚ ਪੜ੍ਹਾ ਰਹੇ ਹਾਂ?

ਸਾਡੇ ਲਈ ਸ਼ਰਮ ਦੀ ਗੱਲ ਹੈ ਕਿ ਅਸੀਂ ਦੁਨੀਆਂ ਨੂੰ ਇਹ ਨਹੀਂ ਦੱਸ ਸਕੇ ਕਿ ਰੈੱਡ ਕਰਾਸ ਦੇ ਬਾਨੀ ਵਜੋਂ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਭਾਈ ਘਨ੍ਹੱਈਆ ਜੀ ਨੇ ਸੰਨ 1701 ਦੀ ਅਨੰਦਪੁਰ ਸਾਹਿਬ ਦੀ ਲੜਾਈ ਵਿਚ ਜ਼ਖਮੀਆਂ ਦੀ ਮਲ੍ਹੱਮ ਪੱਟੀ ਤੇ ਪਾਣੀ-ਧਾਣੀ ਦੀ ਸੇਵਾ ਸ਼ੁਰੂ ਕੀਤੀ ਸੀ। ਪਰ ਅਸੀਂ ਆਪ ਸਾਡੇ ਬੀ. ਏ. ਤੇ ਐੱਮ. ਏ. ਦੇ ਇਮਤਿਹਾਨ ਇਹ ਲਿਖ ਕੇ ਪਾਸ ਕੀਤੇ ਹਨ ਕਿ ਕਰੀਮੀਆਂ ਦੀ ਜੰਗ-ਸਮੇਂ ਰੈੱਡ ਕਰਾਸ ਦੇ ਬਾਨੀ ਹੈਨਰੀ ਡਿਊਨਾ ਤੇ ਫਲੋਰੈਂਸ ਨਾਈਟਇੰਗੇਲ ਬਣੇ। ਅਫਸੋਸ ਵਾਲੀ ਗੱਲ ਇਹ ਹੈ ਕਿ ਹੁਣ 21ਵੀਂ ਸਦੀ ਵਿਚ ਆ ਕੇ ਵੀ ਸਾਡੀ ਅਗਿਆਨਤਾ ਖਤਮ ਨਹੀਂ ਹੋ ਰਹੀ ਅਤੇ ਹੁਣ ਵੀ ਸਾਡੇ ਪੁੱਤ-ਪੋਤਰੇ ਆਪਣੇ ਇਮਤਿਹਾਨਾਂ ਵਿਚ ਪੁੱਛੇ ਗਏ ਸਵਾਲ ਦੇ ਜਵਾਬ ਵਿਚ ਰੈੱਡ ਕਰਾਸ ਦੇ ਬਾਨੀ ਅੰਗਰੇਜ਼ਾਂ ਨੂੰ ਹੀ ਮੰਨ ਰਹੇ ਹਨ।

ਬੇਸ਼ਕ ਫਰਾਂਸ ਦੇ 'ਲੀ ਕੌਬਰਤਿਨ' ਨੇ ਯੂਨਾਨ ਦੀਆਂ ਪ੍ਰਾਚੀਨ ਖੇਡਾਂ ਨੂੰ ਸੰਨ 1896 ਵਿਚ ਮਾਡਰਨ ਓਲੰਪਿਕਸ ਦੇ ਤੌਰ 'ਤੇ ਪੁਨਰ-ਸੁਰਜੀਤ ਕੀਤਾ ਸੀ। ਪਰ ਅਨੰਦਪੁਰ ਸਾਹਿਬ ਦੇ ਹੋਲੇ-ਮੁਹੱਲੇ ਦੇ ਰੂਪ ਵਿਚ ਸੰਨ 1696 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਜਿਹੜੇ ਘੋਲ-ਦੰਗਲ, ਘੋੜ-ਦੌੜਾਂ, ਤਲਵਾਰ-ਗੱਤਕੇਬਾਜ਼ੀ ਤੇ ਤੀਰ-ਅੰਦਾਜ਼ੀ ਦੀ ਸ਼ੁਰੂਆਤ ਕੀਤੀ ਸੀ; ਉਸ ਦਾ ਜ਼ਿਕਰ-ਵਿਸਥਾਰ ਦੁਨੀਆਂ ਦੇ ਇਤਿਹਾਸ ਵਿਚ ਤਾਂ ਕੀ ਹੋਣਾ ਸੀ; ਇਹ ਭਾਰਤ ਦੇ ਇਤਿਹਾਸ ਵਿਚ ਵੀ ਦਰਜ ਨਹੀਂ ਹੈ ਤੇ ਨਾ ਹੀ ਪੰਜਾਬ ਦੇ ਇਤਿਹਾਸ ਵਿਚ ਇਹ ਦਰਜ ਹੈ। ਫਿਰ ਸਾਡੇ ਲਈ ਇਹ ਡੁੱਬ ਮਰਨ ਦੀ ਗੱਲ ਹੈ ਕਿ ਪੰਜਾਬ ਦੇ ਵਿਦਿਅਕ ਕੋਰਸਾਂ ਵਿਚ ਵੀ ਇਸ ਦਾ ਜ਼ਿਕਰ ਮਾਤਰ ਵੀ ਨਹੀਂ ਹੈ। ਸ਼ਾਇਦ ਇਸ ਲਈ ਕਿ ਸਾਡਾ ਅੰਗਰੇਜ਼ੀ ਵੱਲੋਂ ਹੱਥ ਤੰਗ ਹੋਣ ਕਰਕੇ ਅਸੀਂ ਦੁਨੀਆਂ ਨੂੰ ਅੰਗਰੇਜ਼ੀ

ਭਾਸ਼ਾ ਵਿਚ ਇਹ ਨਹੀਂ ਸਮਝਾ ਸਕੇ ਕਿ ਹੋਲੇ-ਮੁਹੱਲੇ ਦੇ ਇਨ੍ਹਾਂ ਘੋਲਾਂ ਤੇ ਦੰਗਲਾਂ ਨੂੰ ਅੰਗਰੇਜ਼ੀ ਵਿਚ ਰੈਸਲਿੰਗ, ਘੋੜ ਦੌੜਾਂ ਨੂੰ 'ਈਕੁਏਸਟ੍ਰੀਅਨ', ਤਲਵਾਰ ਤੇ 'ਗੱਤਕੇਬਾਜ਼ੀ' ਨੂੰ 'ਫੈਨਸਿੰਗ' ਤੇ ਤੀਰ-ਅੰਦਾਜ਼ੀ ਨੂੰ 'ਆਰਚਰੀ' ਕਹਿੰਦੇ ਹਨ।

ਪਰ ਇਹ ਗੱਲ ਸਿਰਫ ਇੰਨੀ ਕੁ ਹੀ ਨਹੀਂ ਹੈ; ਸਗੋਂ ਇਸ ਗੱਲ ਪਿੱਛੇ ਬੜੇ ਭੇਦ ਛੁਪੇ ਹੋਏ ਹਨ। ਕੀ ਵਾਕਿਆ ਹੀ ਇਸ ਦਾ ਕਾਰਨ ਇਹ ਹੈ ਕਿ ਸਾਡਾ ਅੰਗਰੇਜ਼ੀ ਭਾਸ਼ਾ ਦੇ ਗਿਆਨ ਪੱਖੋਂ ਹੱਥ ਤੰਗ ਹੈ? ਪਰ ਇਹ ਮੰਨਣ ਵਾਲੀ ਗੱਲ ਨਹੀਂ ਲਗਦੀ ਕਿਉਂਕਿ ਅੰਗਰੇਜ਼ੀ ਭਾਸ਼ਾ ਤਾਂ ਸਾਡੀ ਮਤਰੇਈ ਭਾਸ਼ਾ ਹੋਣ ਦੇ ਬਾਵਜੂਦ ਵੀ ਸਾਡੀ ਮਾਂ-ਬੋਲੀ ਪੰਜਾਬੀ 'ਤੇ ਹੁਣ ਪੂਰਨ ਤੌਰ 'ਤੇ ਹਾਵੀ ਹੋ ਚੁਕੀ ਹੈ। ਫਿਰ ਆਪਣੀ ਅਮੀਰ ਸਭਿਅਤਾ, ਸੰਸਕ੍ਰਿਤੀ ਤੇ ਸ਼ਾਨਾਮੱਤੇ ਸਭਿਆਚਾਰ ਸਬੰਧੀ ਸਾਡੇ ਵਲੋਂ ਦੁਨੀਆਂ ਨੂੰ ਜਾਣੂੰ ਨਾ ਕਰਵਾਉਣ ਦਾ ਹੋਰ ਕੀ ਕਾਰਨ ਹੋ ਸਕਦਾ ਹੈ?

ਇਕ ਦਿਨ ਪ੍ਰਸਿੱਧ ਕਥਾ ਵਾਚਕ ਸੰਤ ਸਿੰਘ ਮਸਕੀਨ ਜੀ ਕਹਿ ਰਹੇ ਸਨ ਕਿ ਅੱਜ ਸਾਡੇ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਹੀ ਮਾਨਸਿਕ ਰੋਗ ਜ਼ਿਆਦਾਤਰ ਪੈਦਾ ਹੋ ਰਹੇ ਹਨ। ਇਨ੍ਹਾਂ ਵਿਦਿਆਲਿਆ-ਮਹਾਂਵਿਦਿਆਲਿਆਂ ਵਿਚੋਂ ਜਦੋਂ ਵਿਦਿਆਰਥੀ ਨਿਕਲਦੇ ਹਨ ਤਾਂ ਉਹ ਬਹੁਤ ਹੀ ਜ਼ਹੀਨ ਭਾਵ ਤੇਜ਼ ਬੁੱਧੀ ਵਾਲੇ ਹੁੰਦੇ ਹਨ। ਜਦੋਂ ਉਨ੍ਹਾਂ ਨੂੰ ਵਿਦਿਆਰਥੀ ਜੀਵਨ ਤੋਂ ਬਾਅਦ ਸਮਾਜਿਕ ਤੇ ਆਰਥਿਕ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਉਹ ਸਦਾਚਾਰਕ ਤੇ ਸਮਾਜਿਕ ਸਿੱਖਿਆ ਤੋਂ ਰਹਿਤ ਹੋਣ ਕਰਕੇ ਪ੍ਰੇਸ਼ਾਨ ਹੋ ਜਾਂਦੇ ਹਨ। ਜਦੋਂ ਉਨ੍ਹਾਂ ਨੂੰ ਆਪਣੀ ਹੋ ਰਹੀ ਬੇਕਦਰੀ ਤੇ ਬੇਰੁਜ਼ਗਾਰੀ ਦੀ ਅਸਵਥਾ ਦਾ ਕੋਈ ਹੱਲ ਨਹੀਂ ਮਿਲਦਾ ਤਾਂ ਉਹ ਨਿਰਾਸ਼ ਤੇ ਪ੍ਰੇਸ਼ਾਨ ਹੋ ਜਾਂਦੇ ਹਨ ਅਤੇ ਇਥੋਂ ਤੱਕ ਕਿ ਆਤਮਘਾਤੀ ਅਲਾਮਤਾਂ ਦੇ ਸ਼ਿਕਾਰ ਹੋ ਕੇ ਆਪ ਵੀ ਦੁਖੀ ਹੁੰਦੇ ਹਨ ਤੇ ਆਪਣੇ ਘਰ-ਪਰਿਵਾਰ ਤੇ ਆਲੇ-ਦੁਆਲੇ ਦੇ ਸਮਾਜ ਨੂੰ ਤੰਗ ਕਰਦੇ ਹਨ।

ਇਸ ਦਾ ਹੱਲ ਇਹ ਹੈ ਕਿ ਸਾਡੇ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਤੱਕ ਮੌਰਲ ਸਾਇੰਸ ਭਾਵ ਸਦਾਚਾਰਕ ਸਿੱਖਿਆ ਨੂੰ ਸਿਲੇਬਸਾਂ ਵਿਚ ਸ਼ਾਮਲ ਕੀਤਾ ਜਾਵੇ ਤਾਂ ਕਿ ਉਹ ਬੁਨਿਆਦੀ ਤੌਰ 'ਤੇ ਹੀ ਦੇਸ਼ ਦੇ ਚੰਗੇ ਨਾਗਰਿਕ ਬਣ ਸਕਣ। ਅਸੀਂ ਇਸ ਪੱਖ ਨੂੰ ਖਾਸ ਤੌਰ 'ਤੇ ਸਰਕਾਰੀ ਪੱਧਰ 'ਤੇ ਜਾਣੇ ਅਣਜਾਣੇ ਬੇਹੱਦ ਅਣਗੌਲਿਆ ਕੀਤਾ ਹੋਇਆ ਹੈ, ਜਿਸ ਕਰਕੇ ਸਾਡੀਆਂ ਸਮੱਸਿਆਵਾਂ ਵਿਚ ਬੇਹੱਦ ਇਜ਼ਾਫਾ ਭਾਵ ਵਾਧਾ ਹੋਇਆ ਹੈ। ਸਾਨੂੰ ਹੁਣ ਦੀਆਂ ਮੌਜੂਦਾ ਪੀੜ੍ਹੀਆਂ ਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਬਾਬਰ, ਔਰੰਗਜ਼ੇਬ ਤੇ ਕਲਾਈਵ ਜੋ ਸਾਨੂੰ ਪੜ੍ਹਾਏ-ਰਟਾਏ ਗਏ ਸਨ, ਉਹ ਹੀ ਸਾਨੂੰ ਹੁਣ ਤੱਕ ਯਾਦ ਹਨ। ਹੁਣ ਵੀ ਸਾਡੇ ਬੱਚੇ ਇਨ੍ਹਾਂ ਗ਼ੈਰ-ਮੁਲਕੀ ਹੁਕਮਰਾਨਾਂ ਦੇ ਹੀ ਗੁਣ ਗਾ ਰਹੇ ਹਨ ਕਿਉਂਕਿ ਉਨ੍ਹਾਂ ਦੇ ਕੈਰੀਅਰ ਬਣਾਉਣ ਵਾਲੇ ਇਮਤਿਹਾਨਾਂ ਵਿਚ

ਸਾਡੇ ਆਪਣੇ ਮਹਾਂਪੁਰਖਾਂ ਤੇ ਸੰਘਰਸੀ ਯੋਧਿਆਂ ਦੀ ਥਾਂ ਇਨ੍ਹਾਂ ਦੀ ਪੁੱਛ-ਪੜਤਾਲ ਤੇ ਬੋਲਬਾਲਾ ਹੈ।

ਜਿੰਨੀ ਦੇਰ ਅਸੀਂ ਆਪਣਾ ਇਕੋ-ਇਕ ਮਿਸ਼ਨ ਤੇ ਟੀਚਾ ਇਹ ਨਹੀਂ ਬਣਾਉਂਦੇ ਕਿ ਨੈਤਿਕ ਤੇ ਸਦਾਚਾਰ ਕਦਰਾਂ-ਕੀਮਤਾਂ ਬਾਰੇ ਸਿੱਧੇ ਤੌਰ 'ਤੇ ਆਪਣੀਆਂ ਆਉਣ ਵਾਲੀਆਂ ਨੌਜਵਾਨ ਪੀੜ੍ਹੀਆਂ ਨੂੰ ਜਾਣਕਾਰੀ ਦੇਣ ਲਈ ਮੁਖਾਤਿਬ ਹੋਈਏ ਤੇ ਉਨ੍ਹਾਂ ਨੂੰ ਮੁਢ ਤੋਂ ਹੀ ਸਿੱਖਿਆ ਦੇਈਏ। ਓਨੀ ਦੇਰ ਦੇਸ਼-ਪ੍ਰੇਮ ਤੇ ਕੌਮੀ ਭਾਵਨਾ ਵਰਗੀਆਂ ਸਿਫਤਾਂ ਸਾਡੇ ਕੌਮੀ ਆਚਰਣ ਵਿਚ ਨਹੀਂ ਆ ਸਕਣਗੀਆਂ। ਇਸ ਦਾ ਅਸੀਂ ਪਹਿਲਾਂ ਹੀ ਖਮਿਆਜ਼ਾ ਭੁਗਤ ਰਹੇ ਹਾਂ ਅਤੇ ਰੱਬ ਖ਼ੈਰ ਕਰੇ ਕਿ ਇਸ ਪੱਖੋਂ ਪਤਾ ਨਹੀਂ ਦੇਸ਼ ਤੇ ਕੌਮ ਨੂੰ ਹੋਰ ਕਿੰਨਾਂ ਨੁਕਸਾਨ ਭੁਗਤਣਾ ਪਵੇ।

ਬੱਸ ਹੁਣ ਸਮੇਂ ਦੀ ਇਕੋ ਹੀ ਲੋੜ ਜਾਪਦੀ ਹੈ ਕਿ ਸਮਾਜ ਵਿਚ ਸਭਿਆਚਾਰਕ ਜਾਗ੍ਰਿਤੀ ਵਜੋਂ ਚੀਨ ਵਾਂਗੂੰ 'ਕਲਚਰਲ ਇਨਕਲਾਬ' ਲਿਆਂਦਾ ਜਾਵੇ। ਇਸ ਲਈ ਸਭ ਤੋਂ ਪਹਿਲਾਂ ਅਸੀਂ ਆਪਣੇ ਵਿਦਿਆਰਥੀਆਂ ਤੇ ਨੌਜਵਾਨ ਬੱਚਿਆਂ ਨੂੰ ਅਜ਼ਾਦ ਕੌਮਾਂ ਵਾਂਗ ਆਪਣੇ ਸ਼ਾਨਦਾਰ ਵਿਰਸੇ ਤੇ ਵਿਰਾਸਤ ਬਾਰੇ ਘਰਾਂ ਤੋਂ ਸਕੂਲਾਂ ਤੇ ਕਾਲਜਾਂ ਤੱਕ ਅਤੇ ਫਿਰ ਗਲੀਆਂ-ਮਹੱਲਿਆਂ ਤੇ ਚੌਂਕਾਂ ਤੱਕ ਮੁਢਲੀ ਸਿੱਖਿਆ ਦੇ ਰੂਪ ਵਿਚ ਜਾਣੂ ਕਰਵਾਈਏ। ਆਪਣੇ ਮਹਾਨ ਪੁਰਖਿਆਂ ਦੀ ਸ਼ਾਨਾਮੱਤੀ ਵਿਰਾਸਤ ਹਮੇਸ਼ਾਂ ਦੀ ਕੌਮ ਵਾਸਤੇ ਅਮੀਰ ਕਦਰਾਂ-ਕੀਮਤਾਂ 'ਤੇ ਅਧਾਰਿਤ ਸਭਿਆਚਾਰ ਹੁੰਦਾ ਹੈ। ਉਹ ਕੌਮਾਂ ਹੀ ਅੱਗੇ ਵਧਦੀਆਂ ਹਨ, ਜੋ ਆਪਣੇ ਵਡੇਰਿਆਂ ਦੇ ਸੰਸਕਿਤੀ ਤੇ ਨੇਕ ਕਾਰਨਾਮਿਆਂ ਨੂੰ ਸੁਰਜੀਤ ਰੱਖਦੀਆਂ ਹਨ ਤੇ ਕਦਰਾਂ-ਕੀਮਤਾਂ ਨੂੰ ਆਪਣੇ ਸਾਹਾਂ ਵਾਂਗ ਆਪਣੀ ਜੀਵਨ-ਸ਼ੈਲੀ ਦਾ ਅੰਗ ਬਣਾਉਂਦੀਆਂ ਹਨ।

# 9

# ਨਸ਼ਿਆਂ-ਪੱਤਿਆਂ ਦੀ ਇੱਲਤ ਦਾ ਛੇਵਾਂ ਦਰਿਆ

ਮਨੁੱਖੀ ਸਭਿਅਤਾ ਦੇ ਸ਼ੁਰੂਆਤੀ ਦੌਰਾਂ ਤੋਂ ਹੀ ਮਨੁੱਖ ਨੂੰ ਨਸ਼ੇ-ਪੱਤੇ ਦੀ ਇੱਲਤ ਲੱਗੀ ਜਾਪਦੀ ਹੈ। ਇਤਿਹਾਸ ਦੇ ਹਰ ਕਾਲ ਵਿਚ ਰਾਜਿਆਂ, ਮਹਾਰਾਜਿਆਂ ਤੇ ਅਮੀਰਾਂ ਨੇ ਐਸ਼ਪ੍ਰਸਤੀ ਤੇ ਜਸ਼ਨ ਮਨਾਉਣ, ਮੱਧਵਰਤੀ ਸਮਾਜ ਨੇ ਰੀਸੋ-ਰੀਸ ਤੇ ਗੁਰਬਤ-ਗਰੀਬੀ ਦੇ ਮਾਰੇ ਲੋਕਾਂ ਨੇ ਗ਼ਮ -ਗਲਤ ਕਰਨ ਲਈ ਨਸ਼ਿਆਂ ਦੀ ਇੱਲਤ ਦੀ ਗੁਲਾਮੀ ਭੋਗੀ ਹੈ। ਵਿਸ਼ਵ ਜੇਤੂ ਸਿਕੰਦਰ ਵੀ ਨਸ਼ੇ ਦੀ ਗੁਲਾਮੀ ਦੀ ਹੱਦ ਤੱਕ ਸ਼ਰਾਬ ਪੀਣ ਦਾ ਆਦੀ ਸੀ। ਉਹ ਸ਼ਰਾਬ ਪੀ ਕੇ ਇੰਨਾਂ ਤੈਸ਼ ਵਿਚ ਆ ਜਾਂਦਾ ਸੀ ਕਿ ਉਸ ਨੇ ਆਪਣੇ ਬਹੁਤ ਹੀ ਕਰੀਬੀ ਦੋਸਤ ਜਰਨੈਲ ਕਲੀਟੱਸ ਨੂੰ ਸ਼ਰਾਬ ਦੇ ਨਸ਼ੇ ਵਿਚ ਹੀ ਕਿਸੇ ਗੱਲ ਤੋਂ ਖ਼ਫ਼ਾ ਹੋ ਕੇ ਮਾਰ ਦਿੱਤਾ ਸੀ। ਇਸ ਤੋਂ ਪਹਿਲਾਂ ਵੀ ਸਿਕੰਦਰ-ਏ-ਆਜ਼ਮ ਦੀ ਨਸ਼ੇ ਕਰਨ ਦੀ ਆਦਤ ਤੇ ਗੁੱਸੈਖੋਰੀ ਜਰਨੈਲ ਪਾਰਮੈਨੀਓ ਤੇ ਉਸ ਦੇ ਪੁੱਤਰ ਜਰਨੈਲ ਫਿਲੋਟਾਸ ਦੀ ਮੌਤ ਦਾ ਕਾਰਨ ਬਣੀ। ਇਸ ਤੋਂ ਇਲਾਵਾ ਏਸ਼ੀਆ ਤੇ ਹਿੰਦੋਸਤਾਨ ਦੀਆਂ ਜੰਗੀ ਮੁਹਿੰਮਾਂ ਸਮੇਂ ਸਿਕੰਦਰ ਦੇ ਨਾਲ ਚੱਲ ਰਹੇ ਉਸ ਦੇ ਗੁਰੂ ਅਰਿਸਟੌਟਲ ਅਰਥਾਤ ਅਰਸਤੂ ਦੇ ਇਤਿਹਾਸਕਾਰ ਭਤੀਜੇ ਕੈਲਿਸਥਨੀਜ਼ ਨੂੰ ਵੀ ਉਸ ਨੇ ਪਾਰ ਬੁਲਾ ਦਿੱਤਾ ਸੀ।

ਅਖੀਰ ਵਿਚ ਉਸ ਦੀ ਬੇਹੱਦ ਸ਼ਰਾਬ ਪੀਣ ਦੀ ਆਪਣੀ ਕਮਜ਼ੋਰੀ ਹੀ ਉਸ ਦੀ ਮੌਤ ਦਾ ਇਕ ਵੱਡਾ ਕਾਰਨ ਬਣੀ। ਇਸ ਪ੍ਰਸੰਗ ਵਿਚ ਚਲਦੇ-ਚਲਦੇ ਇਹ ਵੀ ਜ਼ਿਕਰ ਕਰਨਾ ਬਣਦਾ ਹੈ ਕਿ ਸਿਕੰਦਰ ਦਾ ਬਚਪਨ ਤੋਂ ਹੀ ਜਾਨ ਤੋਂ ਵੀ ਪਿਆਰਾ ਮਿੱਤਰ ਤੇ ਜਰਨੈਲ ਹੈਫੇਜ਼ੀਸ਼ਨ ਵੀ ਜ਼ਿਆਦਾ ਸ਼ਰਾਬ ਪੀਣ ਕਰਕੇ ਹੀ ਮਰਿਆ ਸੀ। ਹੈਰਾਨੀ ਦੀ ਗੱਲ ਇਹ ਹੈ ਕਿ ਸਿਕੰਦਰ ਸਾਰੀ ਉਮਰ ਆਪਣੇ ਮਿੱਤਰ ਦੀ ਮੌਤ ਦੇ ਗਮ ਨੂੰ ਭੁਲਾ ਨਹੀਂ ਸਕਿਆ, ਪਰ ਉਹ ਆਪ ਕਦੇ ਸ਼ਰਾਬ ਤੋਂ ਤੌਬਾ ਨਹੀਂ ਕਰ ਸਕਿਆ।

ਇਸ ਤਰ੍ਹਾਂ ਹੀ ਸੰਨ 1526 ਦੀ ਪਾਣੀਪਤ ਦੀ ਲੜਾਈ ਜਿੱਤਣ ਤੋਂ ਬਾਅਦ ਜਦੋਂ ਮੁਗਲ ਬਾਦਸ਼ਾਹ ਬਾਬਰ ਦੇ ਹੱਥ ਮੇਵਾੜ ਦੇ ਸ਼ਾਸਕ ਰਾਣਾ ਸਾਂਗਾ ਨਾਲ ਫਤਹਿਪੁਰ ਸੀਕਰੀ ਦੇ ਨਜ਼ਦੀਕ ਕਨਵਾਹਾ ਦੇ ਮੈਦਾਨ ਵਿਚ ਜੁੜੇ ਤਾਂ ਉਸ ਨੂੰ ਆਪਣੀ ਹਾਰ ਸਾਹਮਣੇ ਦਿਸੀ। ਆਪਣੀ ਸਵੈ-ਜੀਵਨੀ 'ਤੁਜ਼ਕ-ਏ-ਬਾਬਰੀ' ਵਿਚ ਉਸ ਨੇ ਲਿਖਿਆ ਹੈ ਕਿ ਖਾਨਵਾ ਦੀ ਜੰਗ ਵਿਚ ਜਦੋਂ ਹਿੰਦੋਸਤਾਨ ਦੀ ਹੋਣੀ ਦਾ ਅਖੀਰ ਨੂੰ ਫੈਸਲਾ ਹੋਇਆ ਤਾਂ ਲੜਾਈ ਤੋਂ ਪਹਿਲਾਂ ਖੁਦ ਸ਼ਰਾਬੀ-ਕਬਾਬੀ ਹੋਣ ਦੇ ਬਾਵਜੂਦ ਵੀ ਉਸ ਨੂੰ ਸ਼ਰਾਬ ਦੇ ਪਿਆਲੇ ਤੇ ਘੜੇ ਭੰਨਣੇ ਪਏ। ਆਪਣੀਆਂ ਫੌਜਾਂ ਨੂੰ ਉਤਸ਼ਾਹਿਤ ਕਰਨ ਲਈ ਉਸ ਨੂੰ ਮੰਨਣਾ ਪਿਆ ਕਿ,"ਕੌਮਾਂ ਤਲਵਾਰ ਦੀ ਧਾਰ ਵਿਚੋਂ ਪੈਦਾ ਹੁੰਦੀਆਂ ਹਨ ਤੇ ਸ਼ਰਾਬ ਦੇ ਪਿਆਲੇ ਵਿਚ ਡੁੱਬ ਜਾਂਦੀਆਂ ਹਨ।"

ਨਤੀਜਾ ਸਾਡੇ ਸਾਹਮਣੇ ਹੈ ਕਿ ਮੁਗਲ ਸੈਨਾ ਦੇ ਮੋਢੀ ਬਾਬਰ ਵਲੋਂ ਆਪਣੀ ਫੌਜ ਵਿਚ ਕੌਮੀ ਭਾਵਨਾ ਪੈਦਾ ਕਰਨ ਵਾਸਤੇ ਆਪ ਖੁਦ ਨਸ਼ਾ ਛੱਡਣ ਕਰਕੇ ਹੀ ਮੁਗਲ ਸਲਤਨਤ ਦਾ ਭਾਰਤ ਵਿਚ ਪੱਕੇ ਤੌਰ 'ਤੇ ਸੱਤ ਪੁਸ਼ਤਾਂ ਤੱਕ ਸਾਮਰਾਜ ਸਥਾਪਿਤ ਹੋਇਆ ਸੀ। ਖੈਰ! ਇਸ ਸੰਦਰਭ ਵਿਚ ਇਹ ਗੱਲ ਵੱਖਰੀ ਹੈ ਕਿ ਬਾਬਰ ਨੇ ਆਪਣਾ ਇਹ ਅਹਿਦ ਬੇਸ਼ੱਕ ਆਪਣੀ ਰਹਿੰਦੀ ਜ਼ਿੰਦਗੀ ਤੱਕ ਨਿਭਾਇਆ, ਪਰ ਉਹ ਆਪਣੀ ਖੁਸ਼ਮਿਜਾਜ਼ ਤਬੀਅਤ ਤੇ ਮਖੌਲੀਆ ਸੁਭਾਅ ਅਨੁਸਾਰ ਅਖੀਰ ਤੱਕ ਕਹਿੰਦਾ ਰਿਹਾ ਕਿ "ਹਰ ਕੋਈ ਸ਼ਰਾਬ ਪੀਣ ਦਾ ਪਛਤਾਵਾ ਕਰਦਾ ਹੈ ਤੇ ਨਾ ਪੀਣ ਦੀ ਸੌਂਹ ਖਾਂਦਾ ਹੈ, ਪਰ ਮੈਂ ਸ਼ਰਾਬ ਨਾ ਪੀਣ ਦੀ ਸੌਂਹ ਪਾ ਕੇ ਪਛਤਾਉਂਦਾ ਹਾਂ।" ਉਸ ਤੋਂ ਬਾਅਦ ਉਸ ਦਾ ਪੁੱਤਰ ਹਮਾਂਯੂੰ ਹੋਇਆ, ਜੋ ਕਿ ਬਹੁਤ ਵਿਦਵਾਨ ਹੋਣ ਦੇ ਬਾਵਜੂਦ ਵੀ ਅਫ਼ੀਮ ਦਾ ਇੰਨਾਂ ਘੋਰੀ ਗੁਲਾਮ ਸੀ ਕਿ ਉਸ ਨੂੰ ਉਦੋਂ ਹੀ ਪਤਾ ਲੱਗਾ ਕਿ ਜਦੋਂ ਸ਼ੇਰਸ਼ਾਹ ਸੂਰੀ ਨੇ ਉਸ ਨੂੰ ਲੜਾਈ ਦੇ ਮੈਦਾਨ ਵਿਚੋਂ ਵਾਪਸ ਅਫਗਾਨਿਸਤਾਨ ਨੂੰ ਭੱਜਣ ਲਈ ਮਜਬੂਰ ਕਰ ਦਿੱਤਾ।

ਹਮਾਂਯੂੰ ਦੀ ਬਾਦਸ਼ਾਹਤ ਬਾਰੇ ਮਸ਼ਹੂਰ ਹੈ ਕਿ ਪਹਿਲਾਂ ਉਹ ਨਸ਼ਿਆਂ ਤੇ ਜਸ਼ਨਾਂ ਵਿਚ ਗਲਤਾਨ ਰਹਿੰਦਾ ਸੀ ਤੇ ਜਦੋਂ ਪਾਣੀ ਸਿਰੋਂ ਲੰਘ ਜਾਂਦਾ ਸੀ ਤਾਂ ਉਸ ਨੂੰ ਜੰਗ ਦਾ ਖਿਆਲ ਆਉਂਦਾ ਸੀ। ਉਸ ਦੇ ਜੀਵਨ ਵਿਚ 'ਜਸ਼ਨ ਹੋ' ਤੇ ਉਪਰੰਤ 'ਯਲਗਾਰ' ਹੋ ਜਿਹੇ ਦੋ ਵੱਡੇ ਫੁਰਮਾਨ ਹੀ ਪ੍ਰਚੱਲਿਤ ਰਹੇ। ਇਸ ਤਰ੍ਹਾਂ ਹਮਾਂਯੂੰ ਦੀ ਸਾਰੀ ਜ਼ਿੰਦਗੀ ਜਸ਼ਨਾਂ ਤੇ ਯਲਗਾਰਾਂ ਵਿਚ ਹੀ ਸਿਮਟੀ ਰਹੀ। ਹਮਾਂਯੂੰ ਤੋਂ ਬਾਅਦ ਉਸ ਦੇ ਬੇਟੇ ਮਹਾਨ ਅਕਬਰ ਦਾ ਬੇਟਾ ਤੇ ਮੁਗਲ ਸਾਮਰਾਜ ਦੇ ਮੋਢੀ ਬਾਬਰ ਦਾ ਪੜਪੋਤਾ ਜਹਾਂਗੀਰ ਸ਼ਰਾਬ ਤੇ ਸ਼ਬਾਬ ਵਿਚ ਇੰਨਾਂ ਗਲਤਾਨ ਹੋਇਆ ਕਿ ਬਾਅਦ ਵਿਚ ਛੇਤੀ ਹੀ ਉਸ ਦੇ ਪੋਤਰੇ ਔਰੰਗਜ਼ੇਬ ਪਿੱਛੋਂ ਮਹਾਨ ਮੁਗਲ ਸਾਮਰਾਜ ਤਾਸ਼ ਦੇ ਪੱਤਿਆਂ ਵਾਂਗੂੰ ਢਹਿ ਢੇਰੀ ਹੋ ਗਿਆ।

ਸਾਡੇ ਪੁਰਾਤਨ ਗ੍ਰੰਥਾਂ ਵਿਚ ਸੋਮ ਰਸ ਤੇ ਹੋਰ ਕਈ ਨਸ਼ਿਆਂ ਦਾ ਜ਼ਿਕਰ ਆਉਂਦਾ ਹੈ। ਦੱਸਿਆ ਜਾਂਦਾ ਹੈ ਕਿ ਉਦੋਂ ਅਕਸਰ ਹੀ ਲੋਕ ਸਮਾਧੀ ਸਥਿਤ ਹੋ ਕੇ ਰੱਬ ਨੂੰ ਪ੍ਰਾਪਤ ਕਰਨ ਲਈ ਭਗਤੀ ਕਰਦੇ ਸਨ, ਇਸ ਵਾਸਤੇ ਉਹ ਨਸ਼ਿਆਂ ਦਾ ਪ੍ਰਯੋਗ ਕਰਦੇ ਸਨ। ਮਨੁੱਖ ਦੀ ਸ਼ੁਰੂ ਤੋਂ ਹੀ ਕਮਜ਼ੋਰੀ ਰਹੀ ਹੈ ਕਿ ਇਹ ਜ਼ਿੰਦਗੀ ਦੇ ਕਠਿਨ ਮਾਰਗਾਂ ਦੀ ਥਾਂ ਹਮੇਸ਼ਾਂ ਸੁੱਖ ਸਾਧਨਾਂ ਨੂੰ ਹੀ ਤਰਜੀਹ ਦਿੰਦਾ ਰਿਹਾ ਹੈ। ਭੰਗ ਤੇ ਸ਼ਰਾਬ ਮੁੱਢ-ਕਦੀਮੀ ਨਸ਼ੇ ਹਨ, ਪਰ ਬਾਕੀ ਨਸ਼ੇ ਮਨੁੱਖੀ ਸਭਿਅਤਾ ਦੀ ਸਮਾਜਿਕ ਤੇ ਆਰਥਿਕ ਉੱਨਤੀ ਤੇ ਪ੍ਰਗਤੀ ਦੇ ਨਾਲ-ਨਾਲ ਕੋਹੜ ਵਾਂਗੂੰ ਸਮੇਂ-ਸਮੇ ਨਸ਼ਰ ਹੁੰਦੇ ਰਹੇ ਹਨ। ਸਾਡੇ ਅਜੋਕੇ ਸਮਾਜ ਵਿਚ ਨਸ਼ੇਖੋਰੀ ਦਾ ਇਹ ਕੋਝਾ ਪਰਿਚਲਣ ਹੋਰ ਵੀ ਪ੍ਰਤੱਖ ਤੌਰ 'ਤੇ ਦ੍ਰਿਸ਼ਟਮਾਨ ਹੈ।

20ਵੀਂ ਸਦੀ ਵਿਚ ਸਾਡਾ ਗੁਆਂਢੀ ਦੇਸ਼ ਚੀਨ ਉਨ੍ਹਾਂ ਦੀ ਭਾਸ਼ਾ ਵਿਚ 'ਪੂੰਗੀ' ਭਾਵ ਅਫੀਮ ਦੀ ਲਤ ਵਿਚ ਇੰਨਾਂ ਫਸ ਗਿਆ ਕਿ 'ਪੂੰਗੀ-ਪੂੰਗੀ' ਹੀ ਚੀਨ ਦੇਸ਼ ਦੇ ਨਾਮ ਦਾ ਪਰਾਇਵਾਚੀ ਬਣ ਗਿਆ। ਇਸ ਤਰ੍ਹਾਂ ਹੀ ਰੂਸ ਦੇ ਲੋਕ ਤੇ ਖਾਸ ਤੌਰ 'ਤੇ ਨੌਜਵਾਨ 1986 ਤੱਕ ਸ਼ਰਾਬ ਦੇ ਇੰਨੇ ਆਦੀ ਹੋ ਗਏ ਸਨ ਕਿ ਸ਼ਰਾਬ ਦੇਸ਼ ਲਈ ਚਿੰਤਾ ਤੇ ਲਾਚਾਰੀ ਦਾ ਵਿਸ਼ਾ ਬਣ ਗਈ ਸੀ। ਇਸ ਵਾਸਤੇ ਰਾਸ਼ਟਰਪਤੀ ਗਰਬਾਚੌਵ ਨੇ ਰੂਸ ਵਿਚ ਸ਼ਰਾਬ ਦੀ ਲਾਹਨਤ ਨੂੰ ਖਤਮ ਕਰਨ ਲਈ ਦੇਸ਼ ਦੇ ਖ਼ਜ਼ਾਨੇ ਵਿਚ 100 ਬਿਲੀਅਨ ਰੂਬਲ ਦਾ ਨੁਕਸਾਨ ਵੀ ਝੱਲਿਆ। ਪਰ ਹੁਣ ਇਹ ਸੱਚਾਈ ਸੰਸਾਰ ਦੇ ਸਾਹਮਣੇ ਹੈ ਕਿ ਦੁਨੀਆਂ ਦੀ ਇਕ ਨੰਬਰ ਦੀ ਤਾਕਤ ਬਣਨ ਦੇ ਸੁਪਨੇ ਲੈਣ ਵਾਲਾ ਦੇਸ਼ ਰੂਸ ਅੱਜ ਹੋਰਨਾਂ ਕਾਰਨਾਂ ਤੋਂ ਇਲਾਵਾ ਨਸ਼ੇ-ਪੱਤੇ ਦੀ ਬੇਕਾਬੂ ਆਦਤ ਦੇ ਕਾਰਨ ਟੁਕੜੇ-ਟੁਕੜੇ ਹੋ ਚੁਕਾ ਹੈ।

ਹੁਣ ਹੈਰਾਨੀ ਹੁੰਦੀ ਹੈ ਕਿ ਉਥੋਂ ਦੀਆਂ ਲੜਕੀਆਂ ਦੇਹ ਵਪਾਰ ਵਿਚ ਫਸ ਕੇ ਦੁਨੀਆਂ ਭਰ ਵਿਚ ਬਦਨਾਮ ਹੋ ਚੁਕੀਆਂ ਹਨ। ਰੂਸ ਸਾਡਾ ਗੂੜ੍ਹਾ ਮਿੱਤਰ ਰਿਹਾ ਹੈ, ਇਸ ਲਈ ਸਾਨੂੰ ਹੋਰ ਵੀ ਸ਼ਰਮਸਾਰੀ ਹੁੰਦੀ ਹੈ ਕਿ ਭਾਰਤ ਦੀ ਰਾਜਧਾਨੀ ਦਿੱਲੀ ਵਿਚ ਤਾਂ ਰੂਸੀਆਂ ਦੇ ਦੇਹ ਵਪਾਰ ਦੇ ਬਦਨਾਮ ਅੱਡੇ ਤਾਂ ਕਈ ਸਾਲਾਂ ਤੋਂ ਹੀ ਚੱਲ ਰਹੇ ਹਨ। ਰੂਸ ਦੀ ਇਸ ਮਾੜੀ ਹੋਣੀ ਦੇ ਮੰਜ਼ਰ ਤੋਂ ਕਿਸੇ ਵੀ ਦੇਸ਼ ਤੇ ਸੂਬੇ ਅਤੇ ਖਾਸ ਤੌਰ 'ਤੇ ਪੰਜਾਬ ਵਰਗੇ ਹੱਸਦੇ-ਵਸਦੇ ਸਿਰਮੌਰ ਤੇ ਖੁਸ਼ਹਾਲ ਪ੍ਰਾਂਤ ਨੂੰ ਸਬਕ ਲੈਣ ਦੀ ਲੋੜ ਹੈ।

ਇਸ ਪ੍ਰਸੰਗ ਵਿਚ ਇਹ ਵੀ ਸਮਝਣ ਦੀ ਲੋੜ ਹੈ ਕਿ ਮਿਹਨਤਕਸ਼ ਤੇ ਜੁਝਾਰੂ ਕੌਮਾਂ ਪਹਿਲਾਂ ਆਪਣੇ ਲਈ ਰਾਜਭਾਗ ਸਿਰਜਦੀਆਂ ਹਨ। ਫਿਰ ਜਦੋਂ ਉਹ ਕੌਮਾਂ ਰਾਜਭਾਗ ਦੀਆਂ ਰੰਗ-ਤਰੰਗਾਂ ਦੇ ਸਦਕਾ ਸ਼ਰਾਬ ਤੇ ਸ਼ਬਾਬ ਦੀਆਂ ਮਹਿਫਲਾਂ ਵਿਚ ਮੌਜ ਮੇਲੇ ਤੇ ਮਸਤੀਆਂ ਕਰਦੀਆਂ ਹਨ ਤਾਂ ਉਨ੍ਹਾਂ ਦਾ ਉਜਾੜਾ ਸ਼ੁਰੂ ਹੁੰਦਾ ਹੈ। ਭਾਰਤ ਦਾ ਇਤਿਹਾਸ ਤਕਰੀਬਨ ਪਿਛਲੇ ਇਕ ਹਜ਼ਾਰ ਸਾਲ ਤੋਂ ਲੋਕਾਂ ਦੀ ਇਸ ਹੋਣੀ-ਅਣਹੋਣੀ ਦਾ ਚਸ਼ਮਦੀਦ ਗਵਾਹ ਬਣਿਆ ਹੈ। ਮੁਹੰਮਦ ਇਕਬਾਲ ਨੇ ਮਹਾਨ ਕੌਮਾਂ ਦੇ ਇਸ ਸਾਰੇ ਰਵੱਈਏ-ਵਤੀਰੇ ਨੂੰ ਇਕ ਸ਼ਿਅਰ ਨਾਲ ਕਲਮਬੰਦ ਕਰ ਦਿੱਤਾ ਹੈ, ਜਦੋਂ ਉਹ ਕਹਿੰਦਾ ਹੈ:-

*ਮੈਂ ਤੁਝ ਕੋ ਬਤਾਤਾ ਹੂੰ, ਤਕਦੀਰੇ ਉਮਮ ਕਯਾ ਹੈ*
*ਸ਼ਮਸ਼ੀਰੋ ਸਿਨਾਂ ਅਵਲ, ਤਾਊਸੋ ਰਬਾਬ ਆਖ਼ਿਰ*

ਇਸ ਦਾ ਭਾਵ ਇਹ ਹੈ ਕਿ ਪਹਿਲਾਂ ਕੌਮਾਂ ਦੀ ਤਕਦੀਰ ਤਲਵਾਰਾਂ ਤੇ ਖ਼ੰਜਰਾਂ ਦੀ ਜੰਗ ਵਿਚੋਂ ਉਭਰਦੀ ਹੈ ਤੇ ਅਖੀਰ ਨਾਚ-ਗਾਣਿਆਂ ਦੀਆਂ ਸ਼ਬਾਬੀ ਮਹਿਫਲਾਂ ਵਿਚ ਗਰਕ ਹੋ ਜਾਂਦੀ ਹੈ। ਇਥੇ ਬਹੁਤ ਹੀ ਸ਼ਰਧਾ ਪੂਰਵਕ ਜ਼ਿਕਰ ਕਰਨਾ ਬਣਦਾ ਹੈ ਕਿ ਮੱਧ-ਕਾਲ ਦੇ ਪੰਜਾਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਤੱਕ ਗੁਰੂ ਸਾਹਿਬਾਨਾਂ ਤੇ ਸੰਤਾਂ ਮਹਾਤਮਾ ਨੇ ਪੰਜਾਬੀਆਂ ਦੀ ਮੁਗਲ ਰਜਵਾੜਿਆਂ ਦੀ ਤਰਜ਼ 'ਤੇ ਵਿਗੜ ਚੁਕੀ ਜੀਵਨ-ਸ਼ੈਲੀ ਨੂੰ ਆਪਣੇ ਸੰਘਰਸ਼ਮਈ ਜੀਵਨਾਂ ਤੇ ਕੁਰਬਾਨੀਆਂ ਦੇ ਸਦਕਾ ਇਕ ਨਵੀਂ ਸੇਧ ਦਿੱਤੀ।

ਪਰ ਅਫਸੋਸ ਕਿ ਚਲਦੇ-ਚਲਦੇ ਅਸੀਂ ਹੁਣ ਫਿਰ ਗੁਰੂ ਸਾਹਿਬਾਨ ਵਲੋਂ ਦਿੱਤੀ ਸੰਥਾ ਨੂੰ ਭੁਲਾ ਵਿਸਾਰ ਦਿੱਤਾ ਹੈ। ਹੁਣ ਸਾਡੇ ਵਿਚ ਆਪਣੇ ਪੁਰਖਿਆਂ ਦੀ ਜੀਵਨ-ਸ਼ੈਲੀ ਵਾਲਾ ਸਬਰ-ਸੰਤੋਖ ਖਤਮ ਹੋ ਚੁਕਾ ਹੈ। ਜੇ ਪੈਸੇ ਦੀ ਗੱਲ ਲਈਏ ਤਾਂ ਤਿੰਨ-ਚਾਰ ਹਜ਼ਾਰ ਕਰੋੜ ਦੀ ਜਮ੍ਹਾਖੋਰੀ ਤੋਂ ਬਾਅਦ ਵੀ ਸਾਡਾ ਦਿਲ ਨਹੀਂ ਭਰ ਰਿਹਾ। ਇਸ ਵਾਸਤੇ ਅਸੀਂ ਜਿਹੜੇ ਨਸ਼ੇ ਪਹਿਲਾਂ ਹੀ ਜ਼ਹਿਰ ਹਨ, ਉਨ੍ਹਾਂ ਵਿੱਚ ਹੋਰ ਵੀ ਤੇਜ਼ਾਬੀ ਮਾਦੇ ਤੇ ਸੜ੍ਹਾਂਦ ਮਾਰਦੇ ਜ਼ਹਿਰੀਲੇ ਲਾਹਣ ਪਾ ਕੇ ਆਪਣੇ ਹੀ ਸਮਾਜ ਦੇ ਪਿਆਕੜਾਂ ਦਾ ਘਾਣ ਕਰਦੇ ਹਾਂ। ਲੋਕ ਭਾਵੇਂ ਮਰਨ ਤੇ ਭਾਵੇਂ ਜਿਉਣ ਪਰ ਸਾਨੂੰ ਸਵੇਰੇ-ਸ਼ਾਮ ਮਾਇਆ ਦੀ ਰੱਟ ਲੱਗੀ ਰਹਿੰਦੀ ਹੈ।

ਪੰਜ ਦਰਿਆਵਾਂ ਦੇ ਪੰਜ-ਆਬਾਂ ਦੇ ਨਾਮ ਨਾਲ ਜਾਣੀ ਜਾਂਦੀ ਪੰਜਾਬ ਦੀ ਧਰਤੀ 'ਤੇ ਕੁਝ ਕੁ ਚਿਰ ਪਹਿਲਾਂ ਇਥੇ ਖੇਤੀਬਾੜੀ ਦੀ ਹਰੀ ਕ੍ਰਾਂਤੀ ਤੇ ਉਸ ਦੇ ਹੀ ਇਕ ਹਿੱਸੇ ਵਜੋਂ ਦੁੱਧ-ਦਹੀਂ ਦੀਆਂ ਲਹਿਰਾਂ-ਬਹਿਰਾਂ ਦੇ ਰੂਪ ਵਿਚ 'ਚਿੱਟੀ ਕ੍ਰਾਂਤੀ' ਦਾ ਛੇਵਾਂ ਦਰਿਆ ਵੀ ਵਗਿਆ ਸੀ। ਇਹ ਗੱਲ ਵੱਖਰੀ ਹੈ ਕਿ ਪਹਿਲਾਂ ਸਾਥੋਂ ਕਾਦਰ ਦੀ ਬਖਸ਼ਿਸ਼ ਪੰਜ ਦਰਿਆਵਾਂ ਦੇ ਪਾਣੀ ਨਹੀਂ ਸਾਂਭੇ ਗਏ। ਫੇਰ ਛੇਵੇਂ ਦਰਿਆ ਵਜੋਂ ਚਿੱਟੀ ਕ੍ਰਾਂਤੀ ਦੇ ਦੁੱਧ ਦੇ ਦਰਿਆ ਨੂੰ ਵੀ ਅਸੀਂ ਸੰਭ੍ਹਾਲ ਨਹੀਂ ਸਕੇ। ਇਹ ਵੀ ਹੁਣ ਤਕਰੀਬਨ ਸੁੱਕ-ਮੁੱਕ ਗਿਆ ਹੈ ਤੇ ਇਸ ਦੀ ਥਾਂ 'ਤੇ ਨਸ਼ੇ-ਪੱਤੇ ਦਾ ਛੇਵਾਂ ਦਰਿਆ ਠਾਠਾਂ ਮਾਰ ਰਿਹਾ ਹੈ।

ਇਸ ਦੇ ਨਾਲ ਹੀ ਦੂਜੇ ਪਾਸੇ ਨਸ਼ੇਖੋਰੀ ਦੀ ਆਦਤ ਸਮਾਜ ਨੂੰ ਭੂਤ ਬਣ ਕੇ ਚਿੰਬੜ ਗਈ ਹੈ। ਇਕ-ਇਕ ਬੰਦਾ ਪੂਰੀ-ਪੂਰੀ ਸ਼ਰਾਬ ਦੀ ਬੋਤਲ ਨੂੰ ਡਕਾਰ ਕੇ ਫੂਕ ਮਾਰ ਰਿਹਾ ਹੈ ਕਿ ਫੂਕ ਮਾਰਨ ਨਾਲ ਕੱਲ੍ਹ ਨੂੰ ਫੇਰ ਸ਼ਰਾਬ ਦੀ ਬੋਤਲ ਦੀ ਕ੍ਰਿਪਾ ਦ੍ਰਿਸ਼ਟੀ ਹੋਵੇਗੀ। ਪਰ ਬੰਦਾ ਇਹ ਨਹੀਂ ਸਮਝਦਾ ਕਿ ਬੰਦਾ ਸ਼ਰਾਬ ਦੀ ਬੋਤਲ ਨਹੀਂ ਪੀ ਰਿਹਾ, ਸਗੋਂ ਬੋਤਲ ਬੰਦੇ ਨੂੰ ਪੀ ਰਹੀ ਹੈ। ਪੰਜਾਬ ਵਿਚ ਹਰ ਰੋਜ਼ ਸਾਢੇ 6 ਲੱਖ ਬੋਤਲ ਦੇਸੀ ਦਾਰੂ ਤੇ ਡੇਢ ਲੱਖ ਬੋਤਲ ਅੰਗਰੇਜ਼ੀ ਸ਼ਰਾਬ ਦੀ ਖਪਤ ਹੈ।

ਇਸ ਤਰ੍ਹਾਂ ਇਸ ਅੰਗੂਰ ਦੀ ਬੇਟੀ ਦੀਆਂ 8 ਲੱਖ ਬੋਤਲਾਂ ਹਰ ਰੋਜ਼ ਪੰਜਾਬੀਆਂ ਦੇ ਸੰਘੋਂ ਉੱਤਰ ਜਾਂਦੀਆਂ ਹਨ। ਫਿਰ ਇਸ ਸੂਰਤ ਵਿੱਚ ਸ਼ਰਾਬ ਆਪਣੇ ਸ਼ੌਕੀਨ ਤੇ ਮੁਰੀਦ ਬੰਦਿਆਂ ਨੂੰ ਛੱਡਣ ਦਾ ਨਾਂ ਹੀ ਨਹੀਂ ਲੈ ਰਹੀ। ਸਗੋਂ ਹੁਣ ਤਾਂ ਇਕੱਲੇ ਸ਼ਰਾਬੀਆਂ ਨੂੰ ਹੀ ਨਹੀਂ ਬਲਕਿ ਸ਼ਰਾਬ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਘੁਟਾ-ਵਾਟੀ ਪੀ ਰਹੀ ਹੈ। **ਉਸਤਾਦ ਜ਼ੌਕ** ਨੇ ਇਸ ਕੌੜੀ ਸੱਚਾਈ ਨੂੰ ਇਸ ਤਰ੍ਹਾਂ ਸਚੋ-ਸੱਚ

ਬਿਆਨਿਆ ਹੈ ਕਿ:-

*ਐ ਜ਼ੌਕ ਦੇਖ ਇਸ ਦੁਖਤਰੇ-ਰਜ਼ ਕੋ ਨਾ ਮੂੰਹ ਲਗਾ*
*ਛੁਟਤੀ ਨਹੀਂ ਹੈ ਮੂੰਹ ਸੇ ਯੇ ਕਾਫਿਰ ਲਗੀ ਹੁਈ*

ਫਿਰ ਕਿਸੇ ਸ਼ਾਇਰ ਨੇ ਅੱਲਾ ਮੀਆਂ ਦਾ ਸ਼ੁਕਰ ਕੀਤਾ ਹੈ ਕਿ ਅੰਗੂਰਾਂ ਦੇ ਘਰ ਉਨ੍ਹਾਂ ਦੀ ਬੇਟੀ ਦੇ ਰੂਪ ਵਿਚ ਸ਼ਰਾਬ ਨੇ ਜਨਮ ਲਿਆ ਹੈ। ਵਰਨਾ, ਜੇ ਕਿਤੇ ਅੰਗੂਰਾਂ ਦੇ ਘਰ ਦਾਰੂ ਦੇ ਨਸ਼ੇ ਦੇ ਰੂਪ ਵਿਚ ਬੇਟਾ ਜੰਮ ਪੈਂਦਾ ਤਾਂ ਉਸ ਨੇ ਤਾਂ ਸਾਰੀ ਦੁਨੀਆਂ ਵਿਚ ਹੀ ਖ਼ਰੂਦ ਪਾ ਦੇਣਾ ਸੀ। ਇਸ ਪ੍ਰਥਾਇ ਸ਼ਾਇਰ **ਅਕਬਰ ਇਲਾਹਾਬਾਦੀ** ਦਾ ਕਹਿਣਾ ਹੈ ਕਿ:-

*ਦੁਖ਼ਤਰੇ ਰਜ਼ ਨੇ ਉਠਾ ਰਖੀ ਹੈ ਆਫ਼ਤ ਸਰ ਪਰ*
*ਖ਼ੈਰੀਅਤ ਗੁਜ਼ਰੀ ਕੇ ਅੰਗੂਰ ਕੇ ਬੇਟਾ ਨਾ ਹੂਆ*

ਇਸ ਤਰ੍ਹਾਂ ਸ਼ਰਾਬੀਆਂ ਨੂੰ ਖਿਆਲੀ ਪੁਲਾਓ ਪਕਾਉਣ ਦੀ ਵੀ ਪੱਕੀ ਆਦਤ ਹੁੰਦੀ ਹੈ। ਸ਼ਰਾਬੀਆਂ ਦੇ ਖ਼ਵਾਬੀ ਤੇ ਮਨਘੜਤ ਖਿਆਲਾਂ ਦੀ ਕਿਸੇ ਨੂੰ ਕੋਈ ਸਮਝ ਨਹੀਂ ਆਉਂਦੀ। ਸ਼ਰਾਬੀਆਂ ਦੀ ਗੱਲਬਾਤ ਦਾ ਸ਼ਰਾਬ ਦੀ ਲੋਰ ਵਿਚ ਨਾ ਕੋਈ ਉੱਘ ਹੁੰਦਾ ਹੈ ਤੇ ਨਾ ਕੋਈ ਪਤਾਲ; ਇਸ ਵਾਸਤੇ ਹੀ ਕਿਸੇ ਕਵੀ ਨੇ ਇਨ੍ਹਾਂ ਦੀਆਂ ਦਲੀਲਾਂ-ਸਬੀਲਾਂ ਬਾਰੇ 'ਸ਼ਰਾਬੀਆਂ ਦੇ ਮਛਰੇ ਪੂਰਦਾ, ਊਈਂ ਮੱਛੀ ਦੇ ਸੁਪਨਿਆਂ ਵਿਚ, ਸਰ ਕੀਤਾ ਦਿੱਲੀ ਦਾ ਲਾਲ ਕਿਲਾ' ਜਿਹਾ ਕਥਨ ਕੀਤਾ ਹੈ। ਇਸ ਦਾ ਮਤਲਬ ਇਹ ਹੈ ਕਿ ਜਦੋਂ ਇਹ ਨਸ਼ੇੜੀ ਤੇ ਖਾਸ ਕਰਕੇ ਸ਼ਰਾਬੀ ਸ਼ਰਾਬ ਦੇ ਨਸ਼ੇ ਵਿਚ ਟੂੰਨ ਤੇ ਟੱਲੀ ਹੁੰਦੇ ਹਨ ਤਾਂ ਉਹ ਉੱਘ-ਪਤਾਲ ਦੀਆਂ ਮਾਰਦੇ ਰਹਿੰਦੇ ਹਨ। ਇਸ ਪ੍ਰਥਾਇ ਮੈਨੂੰ ਇਕ ਹੈਰਾਨੀਜਨਕ ਜਾਣਕਾਰੀ ਹੋਈ ਹੈ ਕਿ ਅੰਗਰੇਜ਼ੀ ਭਾਸ਼ਾ ਦਾ ਇਕ ਐਸਟਲੀ ਵੀ ਹੁੰਦਾ ਹੈ, ਮੈਂ ਸਮਝਦਾ ਹਾਂ ਕਿ ਇਹ ਸ਼ਬਦ ਅਪਭ੍ਰੰਸ਼ ਹੋ ਕੇ ਟੱਲੀ ਬਣ ਗਿਆ ਹੋਵੇਗਾ।

ਇਸ ਤਰ੍ਹਾਂ ਹੁਣ ਫਿਰ ਤੋਂ ਸਾਡੀ ਜੀਵਨ-ਸ਼ੈਲੀ 'ਮੁੜ-ਘੁੜ ਖੋਤੀ ਬੋਹੜ ਥੱਲੇ' ਦੇ ਅਖਾਣ ਅਨੁਸਾਰ ਸਦਾਚਾਰ ਤੇ ਨੇਕੀ ਦੀ ਰਾਹ ਤੋਂ ਭਟਕ ਕੇ ਕੁਰਾਹੇ ਪੈ ਗਈ ਹੈ। ਸਾਡੀ ਜੀਵਨ-ਜਾਚ ਨੈਤਿਕ ਕਦਰਾਂ-ਕੀਮਤਾਂ ਤੋਂ ਆਕੀ ਹੋ ਕੇ ਪੂਰਨ ਤੌਰ 'ਤੇ ਮਾਇਆ ਮਦਮਾਤੀ ਹੋ ਗਈ ਹੈ। ਇਸ ਤਰ੍ਹਾਂ ਹੁਣ ਸਾਨੂੰ ਆਪਣੇ ਪੁਰਖਿਆਂ ਵਲੋਂ ਪਾਏ ਜੀਵਨ ਦੇ ਨੇਕ ਪੂਰਨਿਆਂ ਦੀ ਕੋਈ ਸਾਰ ਨਹੀਂ ਰਹੀ। ਬੱਸ ਝੂਠੀ ਫੰਨੇਖਾਈ ਤੇ ਚੌਧਰ ਦੀ ਖਾਤਰ ਅਸੀਂ ਨਸ਼ਿਆਂ ਦੀ ਗੱਲ ਤਾਂ ਛੱਡੋ ਸਗੋਂ ਹਰ ਤਰ੍ਹਾਂ ਦੇ ਨੈਤਿਕ, ਬੌਧਿਕ, ਸਮਾਜਿਕ ਤੇ ਆਰਥਿਕ ਭ੍ਰਿਸ਼ਟਾਚਾਰਾਂ ਦੇ ਜਨਮਦਾਤੇ ਬਣ ਗਏ ਹਾਂ।

ਅੱਜ ਦਾ ਸਮਾਜ ਤਕਰੀਬਨ ਪੂਰਨ ਤੌਰ 'ਤੇ ਹੀ ਨਸ਼ੇਖੋਰੀ ਤੇ ਭ੍ਰਿਸ਼ਟਾਚਾਰ ਨੇ ਪੱਟ ਦਿੱਤਾ ਹੈ। ਅੱਜ ਦੇ ਸਮਾਜ ਦੀ ਜੇ ਕੋਈ ਸਭ ਤੋਂ ਵਡੀ ਕਮਜ਼ੋਰੀ ਹੈ ਤਾਂ ਉਹ ਨਸ਼ਾਖੋਰੀ

ਤੇ ਨੰਗੇਜ ਹੈ। ਖੈਰ! ਸਮੇਂ-ਸਮੇਂ ਦੀਆਂ ਸਰਕਾਰਾਂ ਦਾ ਵੀ ਭਲਾ ਹੋਵੇ ਜਿਨ੍ਹਾਂ ਨੇ ਕਿ ਸਮਾਜ ਦੀਆਂ ਇਨ੍ਹਾਂ ਲਾਹਨਤਾਂ ਵਲੋਂ ਪਾਸਾ ਹੀ ਵੱਟ ਲਿਆ ਹੈ। ਕਰੋੜਾਂ-ਅਰਬਾਂ ਰੁਪਇਆਂ ਦੇ ਨਸ਼ਿਆਂ ਦੀ ਸ਼ਰੇਆਮ ਤਸਕਰੀ ਹੋ ਰਹੀ ਹੈ।

ਪੰਜਾਬ ਦੇ ਰਾਜਸਥਾਨ ਨਾਲ ਲਗਦੇ ਬਾਰਡਰ ਉਤੇ ਫਿਰੋਜ਼ਪੁਰ ਤੋਂ ਲੈ ਕੇ ਪਿੰਡ ਖੁੱਬਣ ਤੱਕ ਤਕਰੀਬਨ ਡੇਢ ਸੌ ਕਿਲੋਮੀਟਰ ਵਿਚ ਭੁੱਕੀ ਤੇ ਅਫੀਮ ਦੀ ਹਜ਼ਾਰਾਂ ਲੱਖਾਂ ਰੁਪਏ ਦੀ ਤਸਕਰੀ ਤੋਂ ਸ਼ੁਰੂ ਹੋ ਕੇ ਹੁਣ ਚਰਸ ਤੇ ਹੈਰੋਇਨ ਜਿਹੇ ਨਸ਼ੇ-ਪੱਤਿਆਂ ਦਾ ਕਾਰੋਬਾਰ ਕਰੋੜਾਂ ਅਰਬਾਂ ਰੁਪਏ ਤੱਕ ਪਹੁੰਚ ਚੁਕਾ ਹੈ। ਉਧਰ ਪਠਾਣਕੋਟ ਤੋਂ ਲੈ ਕੇ ਅੰਮ੍ਰਿਤਸਰ, ਹਰੀਕੇ ਪੱਤਣ ਤੇ ਫਿਰ ਫਿਰੋਜ਼ਪੁਰ ਤੱਕ ਪਾਕਿਸਤਾਨ ਨਾਲ ਵੀ ਦੋਨਾਂ ਪਾਸਿਆਂ ਦੇ ਤਸਕਰਾਂ ਦਾ ਸਾਂਝਾ ਵਪਾਰ ਚੱਲ ਰਿਹਾ ਹੈ। ਪਰ ਰੱਬ ਜਾਣਦਾ ਹੈ ਕਿ ਸਾਡੀਆਂ ਸਰਕਾਰਾਂ ਤੇ ਮੇਰੇ ਵਰਗੇ ਜ਼ਿਲ੍ਹਿਆਂ ਦੇ ਉੱਚ ਪ੍ਰਸ਼ਾਸਨਿਕ ਅਧਿਕਾਰੀ ਕਿਉਂ ਤੇ ਕਿਹੜੀ ਗੱਲੋਂ ਚੁੱਪ ਹਨ?

ਹੁਣ ਹੋਰ ਵੀ ਦੁਖਦਾਈ ਗੱਲ ਇਹ ਹੈ ਕਿ ਹੋਰ ਗੱਲਾਂ ਤਾਂ ਛੱਡੋ ਸ਼ਹੀਦੀ ਜੋੜ ਮੇਲਿਆਂ ਦੀਆਂ ਸ਼ੋਕ ਸਭਾਵਾਂ 'ਤੇ ਕਦੇ ਦੁੱਖ ਵਿਚ ਚੁੱਲ੍ਹੇ ਅੱਗ ਨਹੀਂ ਸੀ ਪਾਈ ਜਾਂਦੀ। ਪਰ ਹੁਣ ਕੱਲ੍ਹ ਦੀ ਗਮਗੀਨ ਕਹਾਣੀ, ਅੱਜ ਸਾਡੇ ਰੰਗ-ਤਮਾਸ਼ਿਆਂ ਕਰਕੇ ਅਤਿ ਹਾਸੋ-ਹੀਣੀ ਅਤੇ ਜੱਗ ਹਸਾਈ ਵਾਲੀ ਬਾਤ ਬਣ ਗਈ ਹੈ। ਹੁਣ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ 'ਤੇ ਲੰਗਰਾਂ ਵਿਚ 36 ਪ੍ਰਕਾਰ ਦੇ ਪਕਵਾਨ ਪਰੋਸੇ ਜਾ ਰਹੇ ਹਨ। ਬੇਸ਼ੱਕ ਸਾਡੀ ਸ਼ਰਧਾ ਪੱਖੋਂ ਤਾਂ ਇਹ ਠੀਕ ਹੋ ਸਕਦਾ ਹੈ, ਪਰ ਸਰਬੰਸਦਾਨ ਤੇ ਸ਼ਹੀਦੀਆਂ ਨੂੰ ਸਨਮੁੱਖ ਰੱਖ ਕੇ ਮਨਾਏ ਜਾ ਰਹੇ ਇਨ੍ਹਾਂ ਜੋੜ ਮੇਲਿਆਂ ਵਿਚ ਅਗੜਮ-ਬਗੜਮ ਖਾਣਿਆਂ ਦੇ ਪਰੋਸੇ ਕਿਸੇ ਹਾਲਤ ਵਿਚ ਵੀ ਨਹੀਂ ਸੋਭਦੇ।

ਫਿਰ ਸਾਡੀ ਇਸ ਮਾਨਸਿਕਤਾ ਦਾ ਪ੍ਰਤੱਖ ਪ੍ਰਮਾਣ ਵੇਖਣ ਨੂੰ ਮਿਲਦਾ ਹੈ ਕਿ ਸ਼ਹੀਦੀ ਜੋੜ ਮੇਲਿਆਂ 'ਤੇ ਆਏ ਲੋਕਾਂ ਵਾਸਤੇ ਸਮੇਂ-ਸਮੇਂ ਦੀਆਂ ਸਰਕਾਰਾਂ ਨੇ ਦਾਰੂ-ਸਿੱਕੇ ਦੇ ਠੇਕੇ ਠੰਢੇ ਜਲ ਦੀਆਂ ਛਬੀਲਾਂ ਵਾਂਗ ਲਾਏ ਹੁੰਦੇ ਹਨ। ਉਧਰੋਂ ਸੰਗਤਾਂ ਵਲੋਂ ਲਾਏ ਲੰਗਰਾਂ ਵਿਚ ਜੋ ਪਕੌੜੇ ਵਰਤ ਰਹੇ ਹੁੰਦੇ ਹਨ, ਉਹ ਦਾਰੂ ਸਿੱਕੇ ਨਾਲ ਨਮਕੀਨ ਭੋਜ ਦਾ ਬੁੱਤਾ ਸਾਰ ਰਹੇ ਹੁੰਦੇ ਹਨ। ਇਸ ਤਰ੍ਹਾਂ ਦੇ ਕੋਝੇ ਪਰਿਚਲਣ ਵਿਚੋਂ ਸਾਡੀ ਮਾੜੀ ਮਾਨਸਿਕਤਾ ਇਉਂ ਝਾਤੀਆਂ ਮਾਰ ਰਹੀ ਹੁੰਦੀ ਹੈ ਕਿ ਜਿਵੇਂ ਸਰਕਾਰਾਂ ਤੇ ਖਾਸ ਕਰਕੇ ਪੰਥ ਹਿਤੈਸ਼ੀ ਸਰਕਾਰਾਂ ਵੀ ਸ਼ਰਾਬ ਤੇ ਹੋਰ ਅਲੱਮ-ਗਲੱਮ ਨਸ਼ਿਆਂ ਨਾਲ ਮੇਲੇ ਆਏ ਆਪਣੇ ਲੋਕਾਂ ਤੇ ਵੋਟਰਾਂ ਦਾ ਗਮ ਗਲਤ ਕਰਨ ਲਈ ਫਿਕਰਮੰਦ ਹਨ।

ਫਿਰ ਸਿਤਮ ਦੀ ਗੱਲ ਇਹ ਵੀ ਹੈ ਕਿ ਇਤਿਹਾਸਿਕ ਸ਼ਹੀਦੀ ਜੋੜ ਮੇਲਿਆਂ ਦੇ ਸਮੇਂ ਇਨ੍ਹਾਂ ਮੇਲਿਆਂ ਨਾਲ ਸਬੰਧਤ ਇਤਿਹਾਸਿਕ ਨਗਰਾਂ ਵਿਚ ਉਥੋਂ ਦੇ ਡਿਪਟੀ ਕਮਿਸ਼ਨਰਾਂ ਵੱਲੋਂ ਸ਼ਰਾਬ ਤੇ ਹੋਰ ਨਸ਼ੇ ਕਰਨ ਦੀ ਮਨਾਹੀ ਦੇ ਹੁਕਮ ਜਾਰੀ ਕੀਤੇ ਹੁੰਦੇ

ਹਨ। ਪਰ ਦੀਦਾ-ਦਾਨਿਸ਼ਤਾ ਲੋਕ ਇਨ੍ਹਾਂ ਹੁਕਮਾਂ ਦੀਆਂ ਧੱਜੀਆਂ ਉਡਾ ਰਹੇ ਹੁੰਦੇ ਹਨ ਅਤੇ ਸਰਕਾਰ ਤੇ ਪ੍ਰਸ਼ਾਸਨ 'ਚੱਲ ਹੋਊ' ਵਾਲੀ ਘੇਸਲ ਮਾਰਕੇ ਆਨੰਦ-ਮੰਗਲ ਬੈਠੇ ਹੁੰਦੇ ਹਨ। ਅੱਜ-ਕੱਲ੍ਹ ਸ਼ਰਾਬ ਦੇ ਠੇਕੇ ਸਰਕਾਰਾਂ ਦੀ ਪ੍ਰਵਾਨਗੀ ਨਾਲ ਠੰਡੇ ਜਲ ਦੀਆਂ ਛਬੀਲਾਂ ਵਾਂਗ ਖੁਲੇ ਹੋਏ ਹਨ। ਸਰਕਾਰਾਂ ਤੇ ਅਫਸਰਾਂ ਨੂੰ ਚੜ੍ਹਾਏ ਗਏ ਚੰਦਿਆਂ ਦੇ ਕਾਰਨ ਨਸ਼ਿਆਂ ਦੇ ਇਹ ਠੇਕੇਦਾਰ ਤੇ ਸੌਦਾਗਰ ਹੁਣ ਸਰਕਾਰੀ ਨਿਯਮ-ਕਾਨੂੰਨਾਂ ਨੂੰ ਪੈੱਗਾਂ ਵਿਚ ਘੋਲ ਕੇ ਪੀਅ-ਪਿਆ ਰਹੇ ਹਨ। ਕੋਈ ਨਵਾਂ ਸਰਕਾਰੀ ਹੁਕਮ ਆਉਣ 'ਤੇ ਪੀਣ-ਪਿਆਉਣ ਵਾਲਿਆਂ ਨੂੰ ਕੁਝ ਕੁ ਸਮੇਂ ਲਈ ਮਾੜੀ-ਮੋਟੀ ਚਿੰਤਾ ਹੁੰਦੀ ਹੈ ਜਿਵੇਂ ਕਿ ਕਿਸੇ ਸ਼ਾਇਰ ਨੇ ਕਿਹਾ ਹੈ ਕਿ

*ਮੈਯਖਾਨੇ ਕੀ ਬੁਨਿਆਦ ਮੇਂ ਆਯਾ ਹੈ ਤਜ਼ੱਜ਼ੁਲ*
*ਬੈਠੇ ਹੈਂ ਇਸੀ ਫਿਕਰ ਮੇਂ ਪੀਰਾਨੇ ਖ਼ਰਾਬਾਤ*

ਬਸ ਇਸ ਤਰ੍ਹਾਂ ਥੋੜ੍ਹੀ-ਬਹੁਤ ਹਿਲ-ਜੁਲ ਤੋਂ ਬਾਅਦ ਸ਼ਰਾਬੀਆਂ ਦਾ ਸਾਰਾ ਚੀਂਘੜ-ਬੋਟ ਅਮਨ-ਅਮਾਨ ਨਾਲ ਸੋਮ-ਰਸ ਦਾ ਸੇਵਨ ਕਰਨ ਵਿਚ ਮਸਤ ਹੋ ਜਾਂਦਾ ਹੈ। ਮੈਨੂੰ ਯਾਦ ਹੈ ਕਿ ਖ਼ਾਲਸਾ ਸਿਰਜਣਾ ਦੀ ਤ੍ਰੈ-ਸ਼ਤਾਬਦੀ ਮਨਾਉਂਦੇ ਹੋਏ, ਮੈਂ ਜ਼ਿਲ੍ਹੇ ਵਿਚ 7 ਦਿਨ ਲਈ ਸ਼ਰਾਬਬੰਦੀ ਦਾ ਹੁਕਮ ਕਰ ਬੈਠਾ। ਸਰਕਾਰ ਦੇ ਆਬਕਾਰੀ ਵਿਭਾਗ ਨੇ ਇਸ ਹੁਕਮ ਦੇ ਨਾਲ ਮਹਿਕਮੇ ਨੂੰ ਹੋਣ ਵਾਲੇ ਮਾਲੀ ਨੁਕਸਾਨ ਦੀ ਇੰਨੀ ਹਾਲ ਦੁਹਾਈ ਪਾਈ ਕਿ ਮੇਰੇ ਹੁਕਮ ਦੇ ਬਖੀਏ ਹੀ ਉਧੇੜ ਦਿੱਤੇ। ਹੋਰ ਤਾਂ ਹੋਰ ਜ਼ਿਲ੍ਹੇ ਦੇ ਸਿਆਸੀ ਆਗੂਆਂ ਵਲੋਂ ਵੀ ਆਪਣੇ ਵੋਟਰਾਂ ਦੀ ਖਾਹਿਸ਼ ਨੂੰ ਮੁੱਖ ਰੱਖ ਕੇ ਆਬਕਾਰੀ ਮਹਿਕਮੇ ਦੀ ਪੁਸ਼ਤ-ਪਨਾਹੀ 'ਸੂਏ ਮੱਝ ਤੇ ਜ਼ੋਰ ਲਾਵੇ ਕੱਟਾ' ਦੇ ਅਖਾਣ ਮੁਤਾਬਿਕ ਜ਼ੋਰ-ਸ਼ੋਰ ਨਾਲ ਕੀਤੀ ਗਈ।

ਖ਼ੈਰ! ਅਖੀਰ ਸਰਕਾਰ ਦੀ ਹੀ ਦਖਲਅੰਦਾਜ਼ੀ ਦੇ ਕਾਰਨ ਮੈਨੂੰ ਆਪਣਾ ਜ਼ਿਲ੍ਹੇ ਵਿਚ ਨਸ਼ੇਬੰਦੀ ਦਾ ਹੁਕਮ 7 ਦਿਨ ਤੋਂ ਘਟਾ ਕੇ 3 ਦਿਨਾਂ ਵਾਸਤੇ ਕਰਨਾ ਪਿਆ। ਪਰ ਗੁਰੂ ਕਿਰਪਾ ਸਦਕਾ ਇਨ੍ਹਾਂ ਤਿੰਨ ਦਿਨਾਂ ਦੇ ਥੋੜੇ ਸਮੇਂ ਲਈ ਨਸ਼ੇਬੰਦੀ ਦੇ ਹੁਕਮਾਂ ਦੀ ਜ਼ਿਲ੍ਹਾ ਰੋਪੜ ਵਿਚ ਉਲੰਘਣਾ ਕਰਨ ਵਾਲਿਆਂ ਨੂੰ ਐਸਾ ਡੰਡਾ ਫਿਰਿਆ ਕਿ ਮੈਂ ਸਮਝਦਾ ਹਾਂ ਕਿ ਅੱਜ ਵੀ ਜੇ ਕਿਤੇ ਮੈਂ ਉਨ੍ਹਾਂ ਦੇ ਇਕੱਲਾ-ਇਕਹਿਰਾ ਅੜਿੱਕੇ ਚੜ੍ਹ ਜਾਵਾਂ ਤਾਂ ਕੋਈ ਵੱਡੀ ਗੱਲ ਨਹੀਂ ਕਿ ਉਹ ਮੇਰੀ ਭੁਗਤ ਹੀ ਸੰਵਾਰ ਦੇਣ।

ਖੈਰ! ਕਦੇ ਪੰਜਾਬ ਪੰਜ ਦਰਿਆਵਾਂ ਦੀ ਖੁਸ਼ਹਾਲੀ ਕਰਕੇ ਜਾਣਿਆ ਜਾਂਦਾ ਸੀ। ਅੱਜ ਪੰਜਾਬ ਵਿਚ ਨਸ਼ਿਆਂ-ਪੱਤਿਆਂ ਦਾ ਛੇਵਾਂ ਦਰਿਆ ਠਾਠਾਂ ਮਾਰ ਰਿਹਾ ਹੈ। ਇਸ ਐਸ਼ਪ੍ਰਸਤੀ, ਫੈਸ਼ਨਪ੍ਰਸਤੀ ਤੇ ਫੋਕੀ-ਫੰਨੇਖਾਈ ਅਮੀਰੀ ਦੇ ਰੀਸੋ-ਰੀਸ ਵਿਖਾਵੇ ਨੇ ਤਕਰੀਬਨ ਸਾਰੇ ਸਮਾਜ ਨੂੰ ਤੇ ਖਾਸ ਤੌਰ 'ਤੇ ਕਿਰਸਾਣ ਨੂੰ ਹਜ਼ਾਰਾਂ ਕਰੋੜ ਰੁਪਏ ਦੇ ਕਰਜ਼ੇ ਹੇਠ ਦੱਬ ਦਿੱਤਾ ਹੈ। ਇਸ ਤੋਂ ਇਲਾਵਾ ਇਹ ਨਹੀਂ ਕਿ ਪੰਜਾਬੀ ਸਮਾਜ ਵਿਚ

ਨਸ਼ਿਆਂ ਦੀ ਲਾਹਨਤ ਕੋਈ ਨਵੀਂ ਹੈ। ਕੁਝ ਕੁ ਜਗੀਰਦਾਰੀ ਸ਼ੌਕ ਤੇ ਵਹਿਵਤਾਂ ਤਾਂ ਇਉਂ ਜਾਪਦਾ ਹੈ ਕਿ ਜਿਵੇਂ ਪੰਜਾਬੀਆਂ ਨੂੰ ਮਿਲੇ ਵਰਦਾਨਾਂ ਦੇ ਨਾਲ-ਨਾਲ ਸਰਾਪਾਂ ਦੇ ਪਲੇਥਣ ਵਾਂਗੂੰ ਮਿਲੀਆਂ ਹੋਣ। ਅਫੀਮ-ਸ਼ਰਾਬ ਦੇ ਨਸ਼ੇ ਤੇ ਖਾਸ ਤੌਰ 'ਤੇ ਲੜਾਈ-ਝਗੜੇ ਪੰਜਾਬੀਆਂ ਨੂੰ ਸਰਾਪ ਵਾਂਗ ਲੱਗੇ ਹੋਏ ਹਨ। ਇਕ ਪੁਰਾਣੀ ਧਾਰਨਾ ਹੈ ਕਿ:-

*ਜਾਤ-ਗੋਤ ਸਿੰਘਨ ਕੀ ਦੰਗਾ, ਦੰਗਾ ਹੀ ਇਨ ਗੁਰੂ ਤੇ ਮੰਗਾ*
*ਪਚੇ ਨਾ ਅੰਨ ਕੀਏ ਬਿਨ ਦੰਗਾ, ਔਰ ਨਹੀ ਤੋ ਅਪਨੇ ਸੰਗਾ*

ਪੰਜਾਬੀ ਸਮਾਜ ਵਿਚ ਰਾਜਵਾੜਾਸ਼ਾਹੀ ਤੇ ਜਗੀਰਦਾਰੀ ਪ੍ਰਥਾ ਨੇ ਜਨ-ਜੀਵਨ ਵਿਚ ਇਕ ਕੋਹੜ ਵੀ ਪੈਦਾ ਕੀਤਾ ਹੈ। ਉਹ ਇਹ ਕਿ ਰਾਜੇ-ਮਹਾਰਾਜੇ, ਜਗੀਰਦਾਰਾਂ ਤੇ ਵੱਡੇ ਸਰਦਾਰਾਂ ਦੀਆਂ ਰੀਸਾਂ ਕਰਦੇ-ਕਰਦੇ ਤੂੰ-ਮੈਂ ਵੀ ਨਸ਼ਿਆਂ ਵਿਚ ਗਲਤਾਨ ਹੋ ਗਏ ਹਾਂ। ਸ਼ਰਾਬ, ਅਫੀਮ ਤੇ ਤੰਬਾਕੂ ਅਮੀਰਾਂ ਦੇ ਜੀਵਨ ਦਾ ਸ਼ੌਕ ਸੀ। ਸੌ ਕੁ ਸਾਲ ਪਹਿਲਾਂ ਅਫੀਮ ਖਾਣਾ ਤੇ ਹੁੱਕਾ ਪੀਣਾ ਅਮੀਰੀ ਦੀ ਨਿਸ਼ਾਨੀ ਸਮਝਿਆ ਜਾਂਦਾ ਸੀ। ਹੁਣ ਵੀ ਪੰਜਾਬ ਵਿਚ ਅਫੀਮ ਤੇ ਹਰਿਆਣੇ ਵਿਚ ਹੁੱਕਾ ਅਮੀਰਾਂ ਦੇ ਚੋਂਚਲੇ ਬਣੇ ਹੋਏ ਹਨ। ਇਸ ਤੋਂ ਇਲਾਵਾ ਬੰਦੇ-ਬੁੜ੍ਹੀਆਂ ਦਾ ਨਸਵਾਰ ਦੀ ਚੂੰਡੀ ਲੈਣਾ-ਸੁੰਘਣਾ ਇਕ ਸਾਂਝਾ ਰਿਵਾਜ ਸੀ। ਮਗਜ਼-ਦਿਮਾਗ ਨੂੰ ਠੀਕ ਕਰਨ ਵਾਸਤੇ ਨਸਵਾਰ ਦੀ ਨਾਸ ਲੈਣਾ ਜ਼ਰੂਰੀ ਸਮਝਿਆ ਜਾਂਦਾ ਸੀ।

ਇਹ ਸ਼ਰਾਬ, ਅਫੀਮ, ਨਸਵਾਰ, ਬੀੜੀ-ਸਿਗਰਟ, ਚਿਲਮ ਤੇ ਤੰਬਾਕੂ ਦਾ ਬੀੜਾ ਲਾਉਣ ਵਰਗੇ ਹੋਰ ਨਸ਼ੇ-ਪੱਤੇ ਕਰਨ ਦੀ ਜਿਸ ਕਿਸੇ ਜੀਅ ਨੂੰ ਆਦਤ ਪੈ ਜਾਏ ਜਾਂ ਇਹ ਨਸ਼ੇ ਤੇ ਅਮਲ ਜੇ ਕਿਸੇ ਘਰ ਵਿਚ ਵੜ ਜਾਣ ਤਾਂ ਸਮਝੋ ਉਸ ਘਰ ਦੀ ਜ਼ਮੀਨ ਜਾਇਦਾਦ ਤੇ ਬੰਦੇ ਦੇ ਸਰੀਰ ਨੂੰ ਚੱਟ ਕਰਕੇ ਹੀ ਅਮਲੀ ਬੰਦਿਆਂ ਦੇ ਹੱਡਾਂ ਨਾਲ ਹੀ ਘਰੋਂ ਨਿਕਲਦੇ ਹਨ। ਜਿਵੇਂ ਪਿੰਡਾਂ ਵਿਚ ਸ਼ਰੀਕਾਂ ਬਾਰੇ ਇਕ ਬੋਲੀ ਮਸ਼ਹੂਰ ਹੁੰਦੀ ਸੀ ਕਿ 'ਜੱਟ ਦੇ ਘਰੇ ਸ਼ਰੀਕ ਵੜਿਆ ਨਿਕਲੂ ਗੁਜ਼ਾਰਾ ਕਰਕੇ' ਬੱਸ ਉਸ ਅਨੁਸਾਰ ਹੀ ਕਿਸੇ ਘਰੇ ਵੀ ਨਸ਼ੇ ਵੜੇ ਮਾੜੇ ਹੀ ਮਾੜੇ ਹਨ। ਨਸ਼ਾ ਕਰਕੇ ਚੰਗਾ-ਭਲਾ ਬੰਦਾ ਬਦਜ਼ਨ ਤੇ ਬਦਦਿਮਾਗ ਹੋ ਜਾਂਦਾ ਹੈ। ਸ਼ਰਾਬੀ ਅਕਸਰ ਹੀ ਡਿੱਕ-ਡੋਲੇ ਖਾਂਦੇ ਨਾਲੀਆਂ ਵਿਚ ਡਿੱਗਦੇ ਫਿਰਦੇ ਹਨ ਤੇ ਕੁੱਤੇ ਇਨ੍ਹਾਂ ਦਾ ਮੂੰਹ ਲੱਕਦੇ-ਚੱਟਦੇ ਰਹਿੰਦੇ ਹਨ। ਫਿਰ ਇਨ੍ਹਾਂ ਦੀ ਅਕਲ ਨੂੰ ਖੋਤਾ ਚਰ ਜਾਂਦਾ ਹੈ। ਬੱਸ ਬੰਦਾ ਖੁਦ ਖ਼ਰ-ਦਿਮਾਗ ਭਾਵ ਖੋਤਾ ਜਿਹਾ ਬਣ ਕੇ ਆਸੇ-ਪਾਸੇ ਵਾਲਿਆਂ ਨੂੰ ਬਿਨ੍ਹਾਂ ਮਤਲਬ ਦੁਲੱਤੀਆਂ ਝਾੜਦਾ ਫਿਰਦਾ ਹੈ। ਉਦੋਂ ਕਿਸੇ ਵੀ ਧੁੱਤ-ਸ਼ਰਾਬੀ ਦੀ ਹਾਲਤ 'ਜੰਨ ਜਨੌਰਾਂ ਦੀ ਵਿਚ ਗਧਾ ਹਿਣਕਦਾ ਆਵੇ' ਵਾਂਗੂੰ ਹਾਸੋਹੀਣੀ ਬਣੀ ਹੁੰਦੀ ਹੈ।

ਖੈਰ! ਗੱਲ ਚੱਲ ਰਹੀ ਸੀ ਕਿ ਪਹਿਲੇ ਸਮਿਆਂ ਵਿਚ ਜੇ ਕਿਸੇ ਸ਼ਰੀਕ ਨੇ ਕੋਈ ਗੁੱਝਾ-ਮਿੱਠਾ ਬਦਲਾ ਲੈਣਾ ਹੁੰਦਾ ਸੀ ਤਾਂ ਕਿਸੇ ਦੇ ਮੁੰਡੇ ਨੂੰ ਅਫੀਮ ਦੀ ਚੇਟਕ ਲਾ ਦਿੰਦਾ

ਸੀ, ਜੋ ਫਿਰ ਉਸ ਦੇ ਹੱਡਾਂ ਨਾਲ ਹੀ ਨਿਭਦੀ ਸੀ। ਫਿਰ ਇਹ ਵੀ ਕਿਹਾ ਜਾਂਦਾ ਸੀ ਕਿ ਅਮਲੀ ਤਾਂ ਰੱਬ ਦੇ ਲਾਡਲੇ ਪੁੱਤ ਹੁੰਦੇ ਹਨ। ਦੂਜਿਆਂ ਦੇ ਬੱਚਿਆਂ ਨੂੰ ਇਹ ਨਸ਼ੇ ਲਾਉਣ ਦੀ ਚੇਟਕ ਹੁਣ ਅੱਗੇ ਨਾਲੋਂ ਵੀ ਵਿਕਰਾਲ ਰੂਪ ਧਾਰ ਗਈ ਹੈ। ਅੱਜ ਦੇ ਸਮੇਂ ਵਿਚ ਸ਼ਰਾਬ, ਸਮੈਕ, ਕੋਕੀਨ, ਹਸ਼ੀਸ਼ ਤੇ ਹੈਰੋਇਨ ਜਿਹੇ ਘਾਤਕ ਨਸ਼ੇ ਵੱਡੇ ਪੱਧਰ 'ਤੇ ਪਸਾਰਾ ਕਰ ਚੁਕੇ ਹਨ। ਇਨ੍ਹਾਂ ਦੇ ਪਿੱਛੇ ਸ਼ਰੀਕਾਂ ਵਲੋਂ ਸ਼ਰੀਕੇਬਾਜ਼ੀ ਦੇ ਕਾਰਨ ਦੂਜਿਆਂ ਦੇ ਨਿਆਣਿਆਂ ਨੂੰ ਨਸ਼ਿਆਂ ਦਾ ਗ਼ੁਲਾਮ ਬਣਾਉਣ ਦੀ ਪ੍ਰਵਿਰਤੀ ਪ੍ਰਤੱਖ ਮੂਰਤੀਮਾਨ ਹੁੰਦੀ ਹੈ।

ਨਸ਼ੇ ਅੱਜ ਦੇ ਸਮਾਜ ਵਿਚ ਹਰ ਛੋਟੇ-ਵੱਡੇ ਵਰਗ ਦੀ ਕਮਜ਼ੋਰੀ ਬਣ ਗਏ ਹਨ। ਸਿਤਮ ਇਹ ਹੈ ਕਿ ਕਾਮਾ ਤੇ ਗ਼ਰੀਬ ਵਰਗ ਵੀ ਪੋਸਤ-ਭੁੱਕੀ ਤੇ ਤੰਬਾਕੂ ਦੇ ਬੀੜੇ ਵਰਗੇ ਨਸ਼ਿਆਂ ਦਾ ਇੰਨਾ ਗ਼ੁਲਾਮ ਹੋ ਗਿਆ ਹੈ ਕਿ ਉਹ ਰੋਟੀ ਤਾਂ ਛੱਡ ਸਕਦਾ ਹੈ, ਪਰ ਇਹ ਨਸ਼ੇ ਨਹੀਂ ਛੱਡਦਾ। ਸਮੇਂ-ਸਮੇਂ ਦੀਆਂ ਸਰਕਾਰਾਂ ਨੇ ਵੀ ਇਸ ਪੱਖੋਂ ਚੁੱਪ ਦੀ ਲੋਈ ਲਈ ਹੋਈ ਹੈ।

ਇਤਿਹਾਸਿਕ ਪਰਿਪੇਖ ਵਿਚ ਨਸ਼ਿਆਂ ਦੀ ਸ਼ੁਰੂਆਤ ਤਾਂ ਜਨਮ ਸਮੇਂ ਤੋਂ ਹੀ ਬੰਦੇ ਨਾਲ ਸ਼ੁਰੂ ਹੋ ਗਈ ਸੀ, ਪਰ ਨਸ਼ੇ-ਪੱਤੇ ਦਾ ਖੇੜਾ ਰਾਜਿਆਂ-ਰਜਵਾੜਿਆਂ ਦੇ ਸਮੇਂ ਤੋਂ ਹੀ ਆਪਣੇ ਪੂਰੇ ਜਾਹੋ-ਜਲਾਲ ਵਿਚ ਆਇਆ ਹੈ। ਅਜੋਕੇ ਸਮੇਂ ਦੇ ਸ਼ੁਰੂਆਤੀ ਦੌਰ ਵਿਚ ਭਾਵ 20ਵੀਂ ਸਦੀ ਦੇ ਸ਼ੁਰੂ ਵਿਚ ਰਾਜੇ-ਮਹਾਰਾਜਿਆਂ ਦੇ ਦਰਬਾਰਾਂ ਵਿਚ ਨੱਚਣ-ਗਾਉਣ ਵਾਲੀਆਂ ਰਕਾਸਾ ਭਾਵ ਕੰਜਰੀਆਂ ਸ਼ਰਾਬ ਪੀਂਦੀਆਂ ਸੁਣੀਆਂ ਜਾਂਦੀਆਂ ਸਨ ਜਾਂ ਫੇਰ ਵੇਸਵਾਵਾਂ ਦੇ ਅੱਡਿਆਂ 'ਤੇ ਸ਼ਰਾਬ ਦਾ ਪ੍ਰਚੱਲਣ ਆਮ ਸੀ। ਇਸ ਤੋਂ ਇਲਾਵਾ ਸੰਨ 1960ਵਿਆਂ ਵਿਚ ਜਿਥੋਂ ਤੱਕ ਮੈਨੂੰ ਯਾਦ ਹੈ ਕਿ ਮੈਂ ਆਪਣੇ ਖੇਤੀ ਕਾਮਿਆਂ ਦੇ ਨਾਲ ਖੁਦ ਕੰਮ ਕਰਦੇ ਹੋਏ ਵੇਖਦਾ ਸੀ ਕਿ ਕਿਤੇ-ਕਿਤੇ ਬੀੜੀ-ਤੰਬਾਕੂ ਦਾ ਸੇਵਨ ਗਰੀਬ ਔਰਤਾਂ ਕਰ ਲੈਂਦੀਆਂ ਸਨ।

ਪਹਿਲਾਂ ਮੇਰਾ ਖਿਆਲ ਸੀ ਕਿ ਇਹ ਐਵੇਂ ਕਿਸੇ ਨੇਕ ਜ਼ਨਾਨੀ ਨੂੰ ਬਦਨਾਮ ਕਰਨ ਦੀ ਖਾਤਰ ਹੀ ਭੰਡੀ ਪ੍ਰਚਾਰ ਹੁੰਦਾ ਸੀ। ਮੈਨੂੰ ਪਹਿਲੀ ਵਾਰੀ ਸੰਨ 1985 ਵਿਚ ਆਪਣੇ ਇਕ ਸਹਿਯੋਗੀ ਅਫਸਰ ਦੇ ਘਰ ਜਾਣ 'ਤੇ ਪਤਾ ਲੱਗਾ ਕਿ ਸੱਚਮੁੱਚ ਹੀ ਜ਼ਨਾਨੀਆਂ ਵੀ ਸ਼ਰਾਬ ਪੀ ਲੈਂਦੀਆਂ ਹਨ। ਉਹ ਇਸ ਤਰ੍ਹਾਂ ਹੋਇਆ ਕਿ ਮੈਂ ਇਕ ਸ਼ਾਮ ਆਪਣੇ ਮਿੱਤਰ ਅਫਸਰ ਦੇ ਘਰ ਗਿਆ ਤਾਂ ਉਨ੍ਹਾਂ ਨੇ ਮੈਨੂੰ ਪੁੱਛਿਆ ਕਿ ਕੀ ਪੀਓਗੇ? ਮੈਂ ਉਦੋਂ ਤੱਕ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਦੇ ਹੋਸਟਲਾਂ ਤੇ ਫਿਰ ਸਿਵਲ ਸਰਵਿਸ ਦੇ ਅਜ਼ਾਦਾਨਾ ਮਾਹੌਲ ਵਿਚ ਰਹਿਣ ਦੇ ਬਾਵਜੂਦ ਵੀ ਬੀਅਰ ਤੱਕ ਦੀ ਘੁੱਟ ਵੀ ਭਰ ਕੇ ਨਹੀਂ ਵੇਖੀ ਸੀ। ਇਸ ਲਈ ਮੈਂ ਕਿਹਾ ਕਿ ਮੈਂ ਚਾਹ ਪੀਵਾਂਗਾ। ਪਰ ਅੰਦਰੋਂ ਖਾਨਸਾਮਾ ਇਕ ਚਾਹ ਦਾ ਕੱਪ ਤੇ ਦੋ ਵਧੀਆ ਲਾਰਜ ਪੈੱਗ ਲੈ ਕੇ ਹਾਜ਼ਰ

ਹੋਇਆ। ਮਹਿਮਾਨ ਹੋਣ ਵਜੋਂ ਪਹਿਲਾਂ ਮੇਰੇ ਕੋਲ ਆਇਆ।

ਮੇਰੀ ਦਸ਼ਾ ਸੱਪ ਦੇ ਮੂੰਹ ਵਿਚ ਕੋਹੜ ਕਿਰਲੀ ਵਰਗੀ ਹੋ ਗਈ। ਜੇ ਮੈਂ ਚਾਹ ਦੀ ਪਿਆਲੀ ਚੁਕਦਾ ਹਾਂ ਤਾਂ ਘਰ ਦੀ ਮੇਜ਼ਬਾਨ ਸੁਆਣੀ ਦੀ ਅਸਿੱਧੇ ਤੌਰ 'ਤੇ ਹੱਤਕ ਹੁੰਦੀ ਸੀ ਕਿ ਮੈਂ ਸਮਝ ਰਿਹਾ ਸੀ ਕਿ ਸ਼ਰਾਬ ਦਾ ਪਿਆਲਾ ਉਸ ਵਾਸਤੇ ਹੈ। ਮੈਂ ਸ਼ਰਾਬ ਦਾ ਪਿਆਲਾ ਕਿਸੇ ਹਾਲਤ ਵਿਚ ਵੀ ਨਹੀਂ ਚੁਕ ਸਕਦਾ ਸੀ। ਮੈਂ ਅਜੇ ਇਸ ਦੁਚਿੱਤੀ ਵਿਚ ਹੀ ਸੀ ਕਿ ਮੈਨੂੰ ਮੇਰੇ ਸਾਥੀ ਅਫਸਰ ਨੇ ਸਪਸ਼ਟ ਦੱਸ ਦਿੱਤਾ ਸੀ ਕਿ ਤੁਹਾਡੇ ਲਈ ਤਾਂ ਚਾਹ ਦਾ ਪਿਆਲਾ ਹੀ ਆਇਆ ਹੈ; ਬਾਕੀ ਤਾਂ ਸਾਡਾ ਦੋਨਾਂ ਦਾ ਇਹ ਤਕਰੀਬਨ ਰੋਜ਼ਾਨਾ ਦਾ ਹੀ ਦਸਤੂਰ ਹੈ। ਖੈਰ! ਮੈਂ **ਅਕਬਰ ਇਲਾਹਬਾਦੀ** ਦਾ ਸ਼ਿਅਰ ਯਾਦ ਕਰਕੇ ਹੀ ਇਤਮਿਨਾਨ ਭਾਵ ਤਸੱਲੀ ਕਰ ਲਈ ਕਿ ਸ਼ਾਇਰ ਨੇ ਇਸ ਸੂਰਤ ਵਿਚ ਠੀਕ ਹੀ ਕਿਹਾ ਹੈ ਕਿ :-

*ਨਈ ਤਹਿਜ਼ੀਬ ਮੇਂ ਦਿੱਕਤ ਜ਼ਿਆਦਾ ਤੋ ਨਹੀਂ ਹੋਤੀ*
*ਮਜ਼ਾਹਿਬ ਰਹਤੇ ਹੈਂ ਕਾਇਮ, ਫ਼ਕਤ ਇਮਾਨ ਜਾਤਾ ਹੈ*

ਖੈਰ! ਇਸ ਤੋਂ ਬਾਅਦ ਪਿਛਲੇ ਪੰਜ-ਚਾਰ ਸਾਲਾਂ ਵਿਚ ਹੁਣ ਜ਼ਨਾਨੀ-ਮਰਦਾਂ ਦਾ ਸ਼ਰਾਬ ਪੀਣ ਦਾ ਦਸਤੂਰ ਘਰ ਦੀਆਂ ਹੱਦਾਂ ਤੋਂ ਨਿਕਲ ਕੇ ਕਲੱਬਾਂ ਤੇ ਵਿਆਹ-ਸ਼ਾਦੀਆਂ ਤੱਕ ਸ਼ਰੇਆਮ ਨਸ਼ਰ ਹੋ ਰਿਹਾ ਹੈ। ਕੋਈ ਦੋ ਕੁ ਸਾਲ ਦੀ ਗੱਲ ਹੈ ਕਿ ਜ਼ੀਰਕਪੁਰ ਦੇ ਕਿਸੇ ਵੱਡੇ ਮੈਰਿਜ ਪੈਲੇਸ ਵਿਚ ਬਹੁਤ ਵੱਡੇ ਪਰਿਵਾਰਾਂ ਦੇ ਧੀ-ਪੁੱਤ ਦਾ ਵਿਆਹ ਹੋ ਰਿਹਾ ਸੀ। ਅਫਸਰਾਂ ਤੇ ਹੋਰ ਵੱਡੇ ਬੰਦਿਆਂ ਵਾਸਤੇ ਇਕ ਮੇਜ਼ ਮਖਸੂਸ ਸੀ, ਜਿਥੇ ਕਿ ਸ਼ਰਾਬ ਮੀਂਹ ਵਾਂਗੂੰ ਵਰ੍ਹ ਰਹੀ ਸੀ। ਕੋਈ ਅੱਧੇ-ਪੌਣੇ ਘੰਟੇ ਬਾਅਦ ਰਸਤੇ ਵਿਚ ਪੈਂਦੇ ਇਕ ਮੇਜ਼ 'ਤੇ ਬੈਠੀਆਂ ਸੁਆਣੀਆਂ ਨੇ ਵੀ.ਆਈ.ਪੀ. ਮੇਜ਼ 'ਤੇ ਮੇਲ੍ਹਦੀ ਆਉਂਦੀ ਸ਼ਰਾਬ ਦੀ ਸਪਲਾਈ ਨੂੰ ਰਾਹ ਵਿਚ ਹੀ ਹਾਈਜੈਕ ਕਰ ਲਿਆ।

ਖੈਰ! ਹਾਈਜੈਕ ਕਰਨ ਵਾਲੀ ਦਲੇਰ ਔਰਤ ਦਾ ਹੱਕੀ ਰੌਲਾ ਵੀ ਸਾਨੂੰ ਸੁਣਿਆ ਕਿ ਉਹ ਕਹਿ ਰਹੀ ਸੀ ਕਿ ਉਧਰ ਕਿਹੜੇ ਲਾਟ ਸਾਹਿਬ ਬੈਠੇ ਹਨ; ਸਾਡੇ ਵੱਲ ਵੀ ਬਰਾਬਰ ਦਾ ਗੇੜਾ-ਫੇਰਾ ਲਾ। ਪਰ ਵੱਡੇ ਤੁਅਜਬ ਦੀ ਗੱਲ ਇਹ ਸੀ ਕਿ ਇਹ ਸਾਰੀਆਂ ਸੁਆਣੀਆਂ ਜੱਟਾਂ ਦੇ ਵਿਚੇ ਘਾਲੇ-ਮਾਲੇ ਅਨੁਸਾਰ ਸਭ ਦੀ ਨਾਨੀ ਸਾਂਝੀ ਹੋਣ ਦੇ ਇਤਬਾਰ ਨਾਲ ਸਾਡੀਆਂ ਆਪਣੀਆਂ ਹੀ ਭੈਣਾਂ-ਭਰਜਾਈਆਂ ਸਨ। ਬੇਸ਼ੱਕ ਇਸ ਨਿਹੋਰਿਆਂ ਭਰੀ ਮਿੱਠੀ ਜਿਹੀ ਨੋਕ-ਝੋਕ ਨਾਲ ਸਾਡੀ ਸਾਰਿਆਂ ਦੀ ਕੰਡ-ਝਾੜ ਤਾਂ ਹੋਈ, ਪਰ ਇਸ ਪ੍ਰਸੰਗ ਵਿਚ ਸ਼ਾਇਰ **ਅਕਬਰ ਇਲਾਹਾਬਾਦੀ** ਦਾ ਸ਼ਿਅਰ ਸਾਨੂੰ ਅਨੰਦ-ਵਿਭੋਰ ਕਰ ਗਿਆ ਕਿ:-

*ਵਸਲ ਕੀ ਸ਼ਬ ਮੈਨੇਂ ਉਸ ਬੁਤ ਸੇ ਲੜਾਈ ਥੀ ਜ਼ੁਬਾਂ*
*ਯੇ ਅਸਰ ਇਸ ਕਾ ਹੂਆ ਉਰਦੂ ਸੇ ਹਿੰਦੀ ਲੜ ਗਈ*

ਹੋਰ ਤਾਂ ਹੋਰ ਵਿਆਹ-ਸ਼ਾਦੀਆਂ ਨੇ ਅੱਜ-ਕੱਲ੍ਹ ਅਨੰਦ ਕਾਰਜ ਅੰਮ੍ਰਿਤ ਵੇਲੇ ਤਾਂ ਕੀ ਹੋਣਾ ਹੈ, ਸਗੋਂ ਬਰਾਤ ਹੀ ਦੁਪਿਹਰ ਇਕ-ਡੇਢ ਵਜੇ ਢੁੱਕਦੀ ਹੈ। ਫਿਰ ਮੁਸ਼ਕਿਲ ਨਾਲ ਪੰਜ-ਦਸ ਜੀਅ ਨੇੜਲੇ ਰਿਸ਼ਤਿਆਂ ਦੀ ਲਿਹਾਜ਼ ਦੇ ਮਾਰੇ ਅਨੰਦ ਕਾਰਜ 'ਤੇ ਪਹੁੰਚਦੇ ਹਨ। ਬਾਕੀ ਸਾਰੇ ਜਾਂਝੀ-ਜਾਨੀ ਤੇ ਹਮਾਤੜ ਸਾਥੀ ਤਾਂ ਲੇਟ ਕੱਢਣ ਦੇ ਬਹਾਨੇ ਪਹਿਲਾਂ ਹੀ ਦਾਰੂ-ਪਿਆਲੇ ਦੇ ਸਟਾਲਾਂ ਨਾਲ ਜਾ ਖਹਿੰਦੇ ਹਨ। ਫਿਰ ਕੀ ਕਾਕਾ, ਕੀ ਬੁੱਢਾ, ਬੱਸ ਸਣੇ ਜ਼ਨਾਨੀਆਂ ਸਾਰੇ ਹੀ ਡੀ.ਜੇ. ਫਲੋਰਾਂ 'ਤੇ ਮੇਲ੍ਹਦੇ ਦਿਸਦੇ ਹਨ।

ਪਰ ਅਫਸੋਸ ਦੀ ਗੱਲ ਹੈ ਕਿ ਹੁਣ ਤਾਂ ਕੁੱਝ ਕੁ ਬੀਬੀਆਂ ਵਿਆਹ-ਸ਼ਾਦੀਆਂ ਦੇ ਡਾਂਸਿੰਗ ਫਲੋਰਾਂ 'ਤੇ ਨਸ਼ੇ ਦੀ ਲੋਰ ਵਿਚ ਝੂਮਦੀਆਂ ਦਿਸਦੀਆਂ ਹਨ। ਨਾਈਟ ਕਲੱਬ ਪਹਿਲਾਂ ਕਿਤੇ ਵੱਡੇ ਸ਼ਹਿਰਾਂ ਵਿਚ ਇਕੜ-ਦੁੱਕੜ ਹੁੰਦੇ ਸਨ। ਹੁਣ ਤਾਂ ਡਿਸਕੋ ਕਲੱਬ ਅਣਗਿਣਤ ਹੋ ਗਏ ਹਨ, ਜਿਥੇ ਸਾਡੇ ਹੀ ਘਰਾਂ ਦੇ ਨਿਆਣੇ ਮੁੰਡੇ-ਕੁੜੀਆਂ ਤੇ ਸਿਆਣੇ-ਬਿਆਣੇ ਬੇਬੇ-ਬਾਪੂ ਵੀ ਭੰਗੜੇ ਪਾਉਂਦੇ ਫਿਰਦੇ ਹਨ। ਇਹ ਗੱਲ ਵੱਖਰੀ ਹੈ ਕਿ ਕੁੱਝ ਸਮੇਂ ਬਾਅਦ ਇਹੋ ਜਿਹੇ ਕਲੱਬ ਡਾਂਸਰਾਂ 'ਤੇ ਨਸ਼ੇ-ਪੱਤੇ ਇੰਨੇ ਹਾਵੀ ਹੋ ਜਾਂਦੇ ਹਨ ਕਿ ਬਹੁਤਿਆਂ ਦੀ ਤਾਂ ਜੀਵਨ ਦੀ ਡੋਰ ਰਾਹ ਵਿਚ ਹੀ ਛੁੱਟ ਜਾਂਦੀ ਹੈ। ਸਾਡੀ ਇਸ ਸਮਾਜਿਕ ਹਾਲਤ ਬਾਰੇ ਕਿਸੇ ਤਨਜ਼ਕਾਰ ਨੇ ਕਿੰਨਾਂ ਢੁੱਕਵਾਂ ਕਿਹਾ ਹੈ ਕਿ:

*ਭਲਾ ਹੋਇਆ ਲੜ ਨੇੜਿਓਂ*
*ਛੁੱਟਾ ਉਮਰ ਟੱਪੀ ਨਾ ਸਾਰੀ*

ਨਸ਼ਿਆਂ ਦੇ ਨਾਲ-ਨਾਲ ਹੁਣ ਸਾਡੇ ਨੌਜਵਾਨ ਮੁੰਡੇ-ਕੁੜੀਆਂ ਆਪਣੀਆਂ ਬੇਕਾਬੂ ਜਿਨਸੀ ਕਮਜ਼ੋਰੀਆਂ ਦੇ ਕਾਰਨ ਗਰਲ-ਫ੍ਰੈਂਡਜ਼ ਤੇ ਬੁਆਏ-ਫ੍ਰੈਂਡਜ਼ ਨਾਲ ਇਸ਼ਕ ਦੀ ਲੋਰ ਵਿਚ ਸ਼ਰਾਬ, ਚਰਸ ਆਦਿ ਜਿਹੇ ਮਹਿੰਗੇ ਤੇ ਸੱਤਿਆਨਾਸੀ ਨਸ਼ਿਆਂ ਨਾਲ ਮਖਮੂਰ ਹੋ ਕੇ ਜੋ ਸ਼ਬਾਬੀ ਤਮਾਸ਼ੇ ਕਰਦੇ ਹਨ, ਬੱਸ ਰਹੇ ਰੱਬ ਦਾ ਨਾਂਅ। ਫਿਰ ਸ਼ਹਿਰਾਂ ਦੇ ਪਾਰਕਾਂ ਵਿਚ ਇਨ੍ਹਾਂ ਦੀ ਇਸ਼ਕੀਆ ਦੋਸਤੀ ਦੀ ਅਜ਼ਾਦੀ ਦੇ ਆਪਾ-ਮਾਰੂ ਤੇ ਘਾਤਕ ਨਜ਼ਾਰੇ ਬਸ ਦੇਖਣ ਵਾਲੇ ਹੀ ਹੁੰਦੇ ਹਨ। ਅੱਜ ਦੇ ਸਮੇਂ ਦੇ ਇਹ ਭੂੰਡ-ਆਸ਼ਿਕ ਹੀਰ ਤੇ ਰਾਂਝੇ ਹੁਣ ਬੇਲਿਆਂ ਤੇ ਚੂਰੀਆਂ ਦੀ ਗੱਲ ਭੁੱਲ-ਭੁਲਾ ਹੀ ਗਏ ਹਨ। ਇਸ ਪ੍ਰਥਾਇ ਇਨ੍ਹਾਂ ਪ੍ਰੇਮੀਆਂ ਬਾਰੇ ਇਕ ਅਜੋਕੇ ਕਵੀ ਖੋਜੇਪੁਰੀ ਦਾ ਕਹਿਣਾ ਹੈ ਕਿ:-

*ਰਾਂਝੇ ਨੂੰ ਸ਼ੂਗਰ ਲੈ ਬੈਠੀ, ਹੁਣ ਨਾ ਖਾਂਦਾ ਚੂਰੀ*
*ਉਧਰ ਸੋਹਣੀ ਰੋਜ਼ ਢਾਬੇ ਤੋਂ, ਖਾਂਦੀ ਚਿਕਨ ਤੰਦੂਰੀ*
*ਕੈਦੋਂ ਲੰਗੜਾ ਪਾ ਕੇ ਰੱਖਦੈ, ਪਿੰਡ ਵਿਚ ਨਵੀਂ ਭੂਸੜੀ*
*ਖੋਜੇਪੁਰੀ ਅੱਜ ਦਾ ਆਸ਼ਕ, ਖਿੱਚ ਜੇ ਬੋਤਲ ਪੂਰੀ*

ਕਿਸੇ ਵੇਲੇ ਲੰਦਨ ਦੇ ਹਾਈਡ ਪਾਰਕ ਦੀ ਗੱਲ ਸੁਣਦੇ ਸੀ ਤਾਂ ਇਸ ਨੂੰ ਮਖੌਲ-ਮਜ਼ਾਕ ਹੀ ਸਮਝਦੇ ਸੀ ਕਿ ਉਥੇ ਕੋਈ ਪ੍ਰੇਮੀ ਜੋੜੇ ਇਸ਼ਕ ਫਰਮਾਅ ਰਹੇ ਸਨ।

ਉਨ੍ਹਾਂ ਦੇ ਕੋਲੋਂ ਲੰਘਦੇ ਬਜ਼ੁਰਗ ਨੇ ਡਿਊਟੀ 'ਤੇ ਖੜ੍ਹੇ ਪੁਲਿਸ ਦੇ ਸਿਪਾਹੀ ਨੂੰ ਕਿਹਾ ਕਿ ਤੂੰ ਇਥੇ ਖੜ੍ਹਾ ਕੀ ਰਿਹਾਂ ਹੈਂ, ਇਹ ਰੰਡੀ ਬਜ਼ਾਰ ਬੰਦ ਕਰਵਾ। ਪਰ ਉਲਟਾ ਪੁਲਿਸ ਵਾਲਾ ਹੀ ਉਸ ਨੂੰ ਕਹਿਣ ਲੱਗਾ ਕਿ ਮੇਰੀ ਡਿਊਟੀ ਇਹ ਹੈ ਕਿ ਤੇਰੇ ਵਰਗਾ ਕੋਈ ਬੰਦਾ ਇਨ੍ਹਾਂ ਦੀ ਪ੍ਰੇਮ-ਕ੍ਰੀੜਾ ਵਿਚ ਕੋਈ ਖਲਲ ਨਾ ਪਾਵੇ। ਇਸ ਵਾਸਤੇ ਬਾਬਾ ਤੂੰ ਚੁੱਪ ਕਰਕੇ 'ਵੇਖੀ ਜਾ ਪਰ ਛੇੜੀਂ ਨਾਂ' ਦੇ ਅਖਾਣ ਮੁਤਾਬਿਕ ਜੇ ਤੂੰ ਵੀ ਅਖਾਂ ਤੱਤੀਆਂ ਕਰਨੀਆਂ ਹਨ ਤਾਂ ਬੇਸ਼ੱਕ ਕਰੀ ਚਲ।

ਖੈਰ! ਹੁਣ ਵੀ ਇੰਗਲੈਂਡ, ਯੂਰਪ, ਕਨੇਡਾ ਤੇ ਅਮਰੀਕਾ ਵਿਚ ਕੀ ਬੁਢਾ-ਬੁਢੜੀ ਤੇ ਕੀ ਨੱਢਾ-ਨੱਢੜੀ ਬਸ ਸਾਰੇ ਹੀ ਸ਼ਰੇਆਮ ਖੁਲਮ-ਖੁਲ੍ਹਾ ਪਿਆਰ ਤੇ ਚੁੰਮਾ-ਚੱਟੀ ਵਿਚ ਆਤਮ-ਵਿਭੋਰ ਹੋਏ ਹੁੰਦੇ ਹਨ। ਸਾਡੇ ਨਾਲੋਂ ਫਰਕ ਸਿਰਫ ਇੰਨਾਂ ਹੈ ਕਿ ਉਹ ਇਹ ਪੀਲ-ਪਲਾਂਘਾ ਖੇਡਦੇ ਹੱਦ ਬੰਨੇ ਪਾਰ ਨਹੀਂ ਕਰਦੇ।

*ਤਹਿਜ਼ੀਬੇ ਮਗਰਬੀ ਮੇਂ ਹੈ ਬੋਸੇ ਤਲਕ ਮੁਆਫ*
*ਇਸ ਸੇ ਅਗਰ ਬੜ੍ਹੋ ਤੋ ਸ਼ਰਾਰਤ ਕੀ ਬਾਤ ਹੈ*

ਪਰ ਹੁਣ ਤਾਂ ਚੰਡੀਗੜ੍ਹ ਲੇਕ, ਰੋਜ਼ ਗਾਰਡਨ ਤੇ ਕੁੱਝ ਹੋਰ ਪਾਰਕਾਂ ਵਿਚ ਹੂ-ਬ-ਹੂ ਇਹ ਸਥਿਤੀ ਵੀ ਇੰਨੀ ਗੰਭੀਰ ਬਣ ਗਈ ਹੈ ਕਿ ਲੋਕ ਕੰਨਾਂ ਨੂੰ ਹੱਥ ਲਾ ਰਹੇ ਹਨ। ਇਕ ਸੀਨੀਅਰ ਪੁਲਿਸ ਕਪਤਾਨ ਨੇ ਪੰਜ ਕੁ ਸਾਲ ਪਹਿਲਾਂ ਇਸ ਰੰਡੀ-ਰੋਣੇ ਨੂੰ ਬੰਦ ਕਰਨਾ ਚਾਹਿਆ, ਪਰ ਇਨ੍ਹਾਂ ਭੂੰਡ ਆਸ਼ਿਕਾਂ ਦੇ ਹਮਾਇਤੀਆਂ ਨੇ ਉਸ ਦੇ ਹੱਥ ਖੜ੍ਹੇ ਕਰਾ ਦਿੱਤੇ। ਹੁਣ ਜੋ ਵੀ ਐੱਸ.ਐੱਸ.ਪੀ ਆਉਂਦਾ ਹੈ, ਉਹ ਇਸ ਸਮੱਸਿਆ ਨੂੰ ਰੋਕਣ ਤੋਂ ਪਹਿਲਾਂ ਹੀ ਤੌਬਾ-ਤੌਬਾ ਕਰਕੇ ਕੰਨਾਂ ਨੂੰ ਹੱਥ ਲਾ ਲੈਂਦਾ ਹੈ। ਬੱਸ ਹੁਣ ਤਾਂ ਇਹ ਸਮੱਸਿਆ ਇਉਂ ਹੋ ਗਈ ਹੈ ਕਿ ਜਿਉਂ-ਜਿਉਂ ਇਸ ਦੇ ਇਲਾਜ ਦੀ ਕੋਈ ਗੱਲ ਸੋਚੀ ਜਾਂਦੀ ਹੈ ਤਿਉਂ-ਤਿਉਂ ਮਰੀਜ਼ ਦਾ ਹਾਲ ਵਿਗੜਦਾ ਜਾਂਦਾ ਹੈ। ਹੁਣ ਇਹ ਸਮੱਸਿਆ ਕੋਈ ਸਮੱਸਿਆ ਨਹੀਂ ਰਹੀ, ਸਗੋਂ ਨਸ਼ਿਆਂ ਦਾ ਚਸਕਾ ਸਾਡੇ ਹੱਡਾਂ ਵਿਚ ਇੰਨਾਂ ਰਚ-ਮਿਚ ਗਿਆ ਹੈ ਕਿ ਅਸੀਂ ਇਸ ਨੂੰ ਤਿਆਗਣ ਦੇ ਖਿਆਲ ਤੋਂ ਹੀ ਛੁਟਕਾਰਾ ਪਾ ਚੁਕੇ ਹਾਂ।

ਬੱਸ ਪੰਜ ਸਾਲ ਤੱਕ ਸਾਡਾ ਦੇਸ਼ ਕਿਸੇ ਹੋਰ ਪੱਖੋਂ ਦੁਨੀਆਂ ਦੇ ਵਿਕਸਿਤ ਦੇਸ਼ਾਂ ਦਾ ਮੁਕਾਬਲਾ ਭਾਵੇਂ ਨਾ ਕਰ ਸਕੇ, ਪਰ ਨਸ਼ੇ-ਪੱਤੇ ਤੇ ਇਸ਼ਕ-ਮੁਸ਼ਕ ਦੀ ਅਜ਼ਾਦੀ ਦੇ ਪੱਖੋਂ ਤਾਂ ਅਸੀਂ ਅਮਰੀਕਾ, ਇੰਗਲੈਂਡ ਤੇ ਫਰਾਂਸ ਜਿਹੇ ਮੁਲਕਾਂ ਨਾਲ ਮੜਿੱਕਦੇ ਦਿਸਾਂਗੇ। ਉਦੋਂ ਪੂਰੀ ਉਮੀਦ ਹੈ ਕਿ ਸਾਡੇ ਮੁੰਡੇ-ਕੁੜੀਆਂ ਨੂੰ ਇੰਨੀ ਕੁ ਖੁੱਲ੍ਹ ਮਿਲ ਜਾਵੇਗੀ ਕਿ ਉਹ ਭਾਰਤੀ ਹੀ ਨਹੀਂ ਜਾਪਣਗੇ; ਸਗੋਂ ਉਹ ਨੈਤਿਕ ਕਦਰਾਂ-ਕੀਮਤਾਂ ਤੇ ਸਮਾਜਿਕ ਬੰਧਨਾਂ ਤੋਂ ਅਜ਼ਾਦ ਹੋ ਕੇ ਪੱਛਮੀ ਸਭਿਅਤਾ ਦੇ ਹੀ ਜੀਆ-ਜੰਤ ਲੱਗਣਗੇ। ਇਸ ਤਰ੍ਹਾਂ ਜਦੋਂ ਉਨ੍ਹਾਂ ਦੀ ਅੱਜ ਦੇ ਮਾੜੇ ਮੋਟੇ ਸਮਾਜਿਕ ਬੰਧਨਾਂ ਤੋਂ ਬੰਦ ਖਲਾਸੀ ਹੋਵੇਗੀ ਤਾਂ ਕੋਈ

ਵੱਡੀ ਗੱਲ ਨਹੀਂ ਕਿ ਸਾਡੇ ਬੀਤੇ ਸਮਿਆਂ ਦੀਆਂ ਹੀਰਾਂ, ਸੱਸੀਆਂ ਤੇ ਸੋਹਣੀਆਂ ਦੁਬਾਰਾ ਮਾਤ ਲੋਕ ਵਿਚ ਆਉਣ ਲਈ ਰੱਬ ਨੂੰ ਅਰਜ਼ੀ-ਪਰਚਾ ਪਾਉਣ ਲੱਗਣਗੀਆਂ।

ਖੈਰ! ਇਕ ਗੱਲ ਹੋਰ ਹੈ ਕਿ ਸ਼ਰਾਬ ਨਾ ਪੀਣ ਦੇ ਦ੍ਰਿੜ੍ਹ ਇਰਾਦੇ ਤੇ ਸੰਕਲਪ ਵੀ ਹਨ ਅਤੇ ਨਸ਼ੇ ਕਰਨ ਦੇ ਆਨੇ-ਬਹਾਨੇ ਵੀ ਬੇਅੰਤ ਹਨ। ਇਸ ਪ੍ਰਥਾਇ ਬਾਬਾ ਗਾਲਿਬ ਨੇ ਲਿਖਿਆ ਹੈ:-

*ਗਾਲਿਬ ਛੁਟੀ ਸ਼ਰਾਬ, ਪਰ ਅਬ ਭੀ ਕਭੀ-ਕਭੀ*
*ਪੀਤਾ ਹੂੰ ਰੋਜ਼ੇ-ਅਬਰੋ-ਸ਼ਬੇ ਮਹਿਤਾਬ ਮੇਂ*

ਸ਼ਾਇਰ ਦੇ ਸ਼ਬਦਾਂ ਵਿਚ ਇਸ ਦਾ ਮਤਲਬ ਇਹ ਹੈ ਕਿ ਮੈਂ ਬੇਸ਼ੱਕ ਸ਼ਰਾਬ ਛੱਡ ਦਿੱਤੀ ਹੈ, ਪਰ ਹੁਣ ਵੀ ਜਦੋਂ ਬੱਦਲ ਹੁੰਦੇ ਹਨ ਜਾਂ ਅਸਮਾਨ ਸਾਫ਼ ਹੁੰਦਾ ਹੈ ਤਾਂ ਕਦੇ-ਕਦੇ ਘੁੱਟ ਲਾ ਲੈਂਦਾ ਹਾਂ। ਇਸ ਪ੍ਰਸੰਗ ਵਿਚ ਮੈਨੂੰ ਆਪਣੀ ਗੱਲ ਯਾਦ ਆਉਂਦੀ ਹੈ ਕਿ ਸੰਨ 1983 ਵਿਚ ਜਦੋਂ ਮੇਰੇ ਛੋਟੇ ਬੇਟੇ ਦਾ ਜਨਮ ਤਲਵੰਡੀ ਸਾਬੋ ਵਿਖੇ ਹੋਇਆ ਤਾਂ ਮੈਂ ਆਪਣੇ ਸਹਿਯੋਗੀ ਅਫਸਰਾਂ ਨੂੰ ਪ੍ਰੀਤੀ ਭੋਜ 'ਤੇ ਬੁਲਾਇਆ। ਉਥੇ ਉਦੋਂ ਡਿਪਟੀ ਕਮਿਸ਼ਨਰ ਬਠਿੰਡਾ ਨੇ ਹੁਕਮ ਚਾੜ੍ਹ ਦਿੱਤਾ ਕਿ ਜੇ ਮੁੰਡੇ ਦਾ ਪਿਓ ਸ਼ਰਾਬ ਨਹੀਂ ਪੀਂਦਾ ਤਾਂ ਅਸੀਂ ਵੀ ਖਾਣਾ ਨਹੀਂ ਖਾਵਾਂਗੇ।

ਖੈਰ! ਮੈਂ ਸ਼ਰਾਬ ਨਾ ਪੀਣ ਦੇ ਦ੍ਰਿੜ੍ਹ ਇਰਾਦੇ ਤਹਿਤ ਡੀ.ਸੀ. ਸਾਹਿਬ ਨੂੰ ਇਕ ਪਾਸੇ ਲਿਜਾ ਕੇ ਬੇਨਤੀ-ਬੇਨਤਾ ਕੀਤਾ ਕਿ ਜਨਾਬ ਮੇਰੀ ਪੀਣੀ ਬਹੁਤ ਮਾੜੀ ਹੈ। ਇਸ ਵਾਸਤੇ ਹੀ ਮੈਂ ਸਭਾ-ਸੁਸਾਇਟੀ ਵਿਚ ਨਹੀਂ 'ਪੀਂਦਾ' ਕਿ ਕਿਤੇ ਮੈਂ ਕਿਸੇ ਨਾਲ ਗਾਲ੍ਹ-ਮੰਦਾ ਨਾ ਕਰ ਦੇਵਾਂ। ਹੁਣ ਵੀ ਮੈਨੂੰ ਡਰ ਹੈ ਕਿ ਕਿਤੇ ਮੈਂ ਤੁਹਾਨੂੰ ਵੀ ਡੋਕੇ ਨਾ ਦੇ ਦੇਵਾਂ ਤੇ ਬਾਅਦ ਵਿਚ ਭੁਗਤਦਾ ਫਿਰਾਂ। ਬਹਿਰਹਾਲ! ਮੇਰਾ ਇਹ ਜਵਾਬ ਸੁਣ ਕੇ ਡੀ.ਸੀ. ਸਾਹਿਬ ਨੇ ਮੇਰੇ ਹੱਥੋਂ ਜਾਮ ਫੜ ਕੇ ਐਲਾਨ ਕੀਤਾ ਕਿ ਮੈਂ ਇਸ ਦੀ ਮਜਬੂਰੀ ਨੂੰ ਸਮਝ ਲਿਆ ਹੈ ਅਤੇ ਇਸ ਕਰਕੇ ਇਸ ਦੇ ਵੰਡੇ ਦੀ ਦਾਰੂ ਵੀ ਮੈਂ ਹੀ ਪੀਵਾਂਗਾ।

ਇਕ ਸਮੇਂ ਦਰਅਸਲ ਇਹ ਮੇਰੇ ਸ਼ਰਾਬ ਨਾ ਪੀਣ ਦਾ ਇਕ ਮੰਜ਼ਰ ਸੀ। ਪਰ ਇਸ ਦੇ ਉਲਟ ਮੇਰੀ ਜ਼ਿੰਦਗੀ ਵਿਚ ਸੰਨ 1994 ਦੇ ਕਰੀਬ ਸ਼ਰਾਬ ਪੀਣ ਦਾ ਦੂਜਾ ਪਹਿਲੂ ਜਦੋਂ ਨਸ਼ਰ ਹੋਇਆ ਤਾਂ ਉਦੋਂ ਮੈਂ ਅੰਮ੍ਰਿਤਸਰ ਕਾਰਪੋਰੇਸ਼ਨ ਦਾ ਕਮਿਸ਼ਨਰ ਸੀ। ਮੇਰੇ ਪੁਰਾਣੇ ਮਿੱਤਰ ਡਾ. ਚਰਨਜੀਤ ਸਿੰਘ ਸ਼ੇਰਗਿੱਲ ਉਥੇ ਮੈਡੀਕਲ ਕਾਲਜ ਦੇ ਪ੍ਰੋਫੈਸਰ ਸਨ। ਅਸੀਂ 'ਖਵਾਜੇ ਦਾ ਗਵਾਹ ਡੱਡੂ' ਬਣ ਕੇ ਦਾਰੂ ਪੀਣ ਦਾ ਬਹਾਨਾ ਇਹ ਘੜਿਆ ਕਿ ਢਲਦੀ ਉਮਰ ਵਿਚ ਦੋ ਕੁ ਪੈਗ ਲਾ ਲੈਣੇ ਸਿਹਤ ਵਾਸਤੇ ਠੀਕ ਰਹਿੰਦੇ ਹਨ। ਬੇਸ਼ੱਕ ਮੇਰੀ ਧਰਮਪਤਨੀ ਮੇਰੀ ਸ਼ਰਾਬਨੋਸ਼ੀ ਦੇ ਬਹੁਤ ਖ਼ਿਲਾਫ ਰਹੀ ਹੈ, ਪਰ ਫਿਰ ਵੀ ਉਸ ਨੇ ਮੇਰੇ ਡਾਕਟਰ ਮਿੱਤਰ ਦੀ ਸਲਾਹ 'ਤੇ ਸ਼ਾਮ ਨੂੰ ਬਿਲਾ-ਨਾਗਾ ਦਸਤਰਖਾਨ ਸਜਾਉਣਾ ਸ਼ੁਰੂ ਕਰ ਦਿੱਤਾ।

ਇਸ ਤਰ੍ਹਾਂ ਅਸੀਂ ਕਈ ਦਿਨ ਇਹ ਝੂਠ ਤੇ ਬਦਨੀਤੀ ਦੀ ਕੜ੍ਹੀ ਘੋਲਦੇ ਰਹੇ। ਬਹਿਰਹਾਲ! ਇਹ ਗੱਲ ਵੱਖਰੀ ਹੈ ਕਿ ਕਾਠ ਦੀ ਹਾਂਡੀ ਇਕ ਵਾਰ ਹੀ ਚੜ੍ਹਦੀ ਹੈ, ਇਸ ਲਈ ਇਕ ਦਿਨ ਸਾਡਾ ਵੀ ਪਾਜ ਉਘੜ ਗਿਆ ਅਤੇ ਫਿਰ ਜਿਹੜੀ ਬੈਂਗਣੀ ਉੱਘੜੀ; ਚੱਲੋ ਉਸ ਦਾ ਜ਼ਿਕਰ ਇਥੇ ਕੀ ਕਰਨਾ ਹੈ?

ਪਰ ਇਥੇ ਇਹ ਵੀ ਗੌਰਤਲਬ ਹੈ ਕਿ ਜੇ ਵਾਤਾਵਰਣ ਤੇ ਸਮੇਂ ਦੀ ਨਜ਼ਾਕਤ ਮੁਤਾਬਿਕ ਸਮਾਜਿਕ ਮਰਿਆਦਾ ਵਿਚ ਰਹਿੰਦੇ ਹੋਏ ਤੇ ਆਪਣੇ ਵਿਤ ਨੂੰ ਦੇਖਦੇ ਹੋਏ ਸ਼ਰਾਬ ਦਾ ਸੇਵਨ ਕੀਤਾ ਜਾਵੇ ਤਾਂ ਇਹ ਪੀਣਾ-ਪਿਆਉਣਾ ਬਹਿਸਬਾਜ਼ੀ ਅਤੇ ਠੀਕ ਜਾਂ ਗਲਤ ਦੇ ਚੱਕਰ 'ਚੋਂ ਨਿਕਲ ਜਾਂਦਾ ਹੈ। ਖੈਰ! ਅੰਗਰੇਜ਼ਾਂ ਦੀ ਤਰਜ਼ 'ਤੇ ਦਾਰੂ-ਪਿਆਲਾ ਕਰਨ ਦੇ ਪ੍ਰਸੰਗ ਵਿਚ ਕਿਹਾ ਜਾਂਦਾ ਹੈ ਕਿ ਉਹ ਲੋਕ ਸ਼ਰਾਬ ਦਾ ਸੇਵਨ ਜ਼ਿਆਦਾ ਕਰਕੇ ਆਪਣੇ ਮੁਲਕ ਦੀ ਬਹੁਤ ਠੰਡੀ ਆਬੋ-ਹਵਾ ਦੇ ਕਾਰਨ ਕਰਦੇ ਹਨ। ਪਰ ਇਸ ਦੇ ਨਾਲ ਹੀ ਉਨ੍ਹਾਂ ਨੂੰ ਸੱਚੀ-ਮੁੱਚੀਂ ਪੀਣ ਦਾ ਤਰੀਕਾ ਵੀ ਹੈ ਤੇ ਸਲੀਕਾ ਵੀ ਹੈ। ਇਸ ਦਾ ਭਾਵ ਹੈ ਕਿ ਉਹ ਪਹਿਲਾਂ ਤਾਂ ਸਾਡੇ ਵਾਂਗੂੰ ਲਾਹਣ ਨਹੀਂ ਪੀਂਦੇ; ਸਗੋਂ ਆਪਣੇ ਸਰੀਰਿਕ ਵਿੱਤ ਅਨੁਸਾਰ ਬਹੁਤ ਹੀ ਵਧੀਆ ਤਰੀਕੇ ਤੇ ਸਲੀਕੇ ਨਾਲ ਵਧੀਆ ਸ਼ਰਾਬ ਦੇ ਇਕ-ਦੋ ਪੈੱਗ ਪੀਂਦੇ ਹਨ।

ਮੁੱਕਦੀ ਗੱਲ ਇਹ ਹੈ ਕਿ ਉਹ ਸਾਡੇ ਵਾਂਗੂੰ ਨਸ਼ਾ ਖੇੜਨ ਲਈ ਸ਼ਰਾਬ ਦਾ 'ਅਣਮਿਣਿਆ ਠਾਹ-ਗਰਲ੍ਹਾ' ਆਪਣੇ ਅੰਦਰ ਨਹੀਂ ਸੁੱਟਦੇ। ਖੈਰ ਇਹ ਕੋਈ ਇਹ ਹਿੰਦੋਸਤਾਨ ਦੇ ਜਲਵਾਯੂ ਤੇ ਵਾਤਾਵਰਣ ਕਰਕੇ ਅਜਿਹੀ ਢੁਕਵੀਂ ਦਲੀਲ ਨਹੀਂ ਕਿ ਸ਼ਰਾਬ ਪੀਣੀ ਕਿਸੇ ਵੀ ਤਰ੍ਹਾਂ ਵਾਜਬ ਹੈ। ਸਗੋਂ ਗੱਲ ਤਾਂ ਵਿਚੋਂ ਇਹ ਹੈ ਕਿ ਸਾਡੇ ਸਮਾਜ ਵਿਚ ਤਾਂ ਇਹ ਗੱਲ ਹੁਣ ਮਾਨਤਾ ਤੇ ਪ੍ਰਧਾਨਤਾ ਹਾਸਿਲ ਕਰ ਚੁਕੀ ਹੈ ਕਿ 'ਪੀਨੇ ਵਾਲੇ ਕੋ ਤੋ ਪੀਨੇ ਕਾ ਬਹਾਨਾ ਚਾਹੀਏ' ਜੋ ਕਿ ਸਾਡੇ ਸਮਾਜਿਕ ਨਿਘਾਰ ਤੋਂ ਵੱਧ ਹੋਰ ਕੁੱਝ ਵੀ ਨਹੀਂ ਹੈ।

ਹੁਣ ਰਿਟਾਇਰਮੈਂਟ ਤੋਂ ਬਾਅਦ ਪਹਿਲਾਂ ਤਾਂ ਪਿੱਤੇ ਦੀ ਸ਼ਿਕਾਇਤ ਦੇ ਕਾਰਨ ਡਰਦੇ ਮਾਰੇ ਚਾਰ-ਛੇ ਮਹੀਨੇ ਦਾਰੂ ਛੱਡੀ ਰੱਖੀ। ਪਰ ਫਿਰ ਗੁਰੂ ਦੀ ਕਿਰਪਾ ਨਾਲ ਮਨੋ ਹੀ ਖਿਆਲ ਉਠਿਆ ਕਿ ਹੁਣ ਤਾਂ ਸਰਵਿਸ ਵੇਲੇ ਦਾ ਕੋਈ ਗਲਤ ਸਿਆਸੀ ਦਬਾਅ ਜਾਂ ਉਸ ਕਾਰਨ ਕੋਈ ਮਾਨਸਿਕ ਤਣਾਅ ਨਹੀਂ ਹੈ। ਇਸ ਵਾਸਤੇ ਮੈਨੂੰ ਇਹ ਵੀ ਖਿਆਲ ਆਇਆ ਤੇ ਮੈਂ ਸੋਚਿਆ ਕਿ ਕੁਲਬੀਰ ਸਿਆਂ ਹੁਣ ਤੂੰ ਬੰਦਾ ਬਣ ਅਤੇ ਉਹ ਦਿਨ ਯਾਦ ਕਰ ਜਦੋਂ ਤੂੰ ਆਪਣੇ ਦ੍ਰਿੜ੍ਹ ਇਰਾਦੇ ਨਾਲ ਸੀਨੀਅਰ ਅਧਿਕਾਰੀਆਂ ਨੂੰ ਵੀ ਆਪਣੇ ਦਲੀਲ ਭਰਪੂਰ ਬਹਾਨੇ ਨਾਲ ਕਿਵੇਂ ਨਾ ਕਿਵੇਂ ਮਨਾ ਲੈਂਦਾ ਸੀ ਕਿ ਮੈਂ ਸ਼ਰਾਬ ਨਹੀਂ ਪੀਣੀ।

ਜ਼ਿਕਰਯੋਗ ਹੈ ਕਿ ਉਦੋਂ ਮੇਰਾ ਸਭ ਤੋਂ ਕਾਰਗਰ ਬਹਾਨਾ ਇਹ ਹੁੰਦਾ ਸੀ ਕਿ

ਜਨਾਬ! ਮੈਂ ਤੁਹਾਡੇ ਕਹਿਣ 'ਤੇ ਦੋ ਪੈਗ ਲਾ ਤਾਂ ਲਵਾਂਗਾ, ਪਰ ਮੇਰੀ ਪੀਣੀ ਬਹੁਤ ਹੀ ਮਾੜੀ ਹੈ। ਪੀਣ ਤੋਂ ਬਾਅਦ ਮੈਂ ਕਿਸ ਘੜੀ ਮਾਂ-ਭੈਣ ਇਕ ਕਰਾਂਗਾ, ਉਹ ਮੈਨੂੰ ਪਤਾ ਨਹੀਂ। ਇਹ ਸੁਣਨ ਤੋਂ ਬਾਅਦ ਮੈਨੂੰ ਕਦੇ ਕਿਸੇ ਨੇ ਸ਼ਰਾਬ ਪੀਣ ਵਾਸਤੇ ਮਜਬੂਰ ਨਹੀਂ ਕੀਤਾ। ਬੱਸ ਹੁਣ ਮਿਹਰ ਹੈ ਕਿ ਇਸ ਪੱਖੋਂ ਸਥਿਤੀ ਤਕਰੀਬਨ-ਤਕਰੀਬਨ ਸਹੁੰ ਪਾਉਣ ਵਰਗੀ ਬਣੀ ਹੋਈ ਹੈ।

ਬੇਸ਼ੱਕ ਨਸ਼ਿਆਂ ਦੀ ਰੋਕਥਾਮ ਵਾਸਤੇ ਸਮੇਂ-ਸਮੇਂ ਦੀਆਂ ਸਰਕਾਰਾਂ ਵੱਲੋਂ ਨਸ਼ੇਖੋਰੀ ਵਿਰੁੱਧ ਮੁਹਿੰਮ ਰੂਪੀ ਭੱਜ-ਨੱਠ ਹੋ ਰਹੀ ਹੈ। ਪਰ ਇਹ ਸਭ ਕੁੱਝ 'ਚੋਰ ਨੂੰ ਕਹਿਣਾ ਭੱਜ ਤੇ ਕੁੱਤੇ ਨੂੰ ਕਹਿਣਾ ਫੜ' ਵਾਲੀ ਕਾਰਵਾਈ ਹੀ ਬਣ ਰਹੀ ਹੈ। ਸੰਨ **2000** ਵਿਚ ਮੈਂ ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਸੀ। ਉਦੋਂ ਹੁਸੈਨੀਵਾਲਾ ਬਾਰਡਰ ਤੋਂ ਲੈ ਕੇ ਹਿੰਦੂਮੱਲ ਕੋਟ ਤੱਕ ਤਕਰੀਬਨ **120** ਕਿਲੋਮੀਟਰ ਦਾ ਬਾਰਡਰ ਪਾਕਿਸਤਾਨ ਨਾਲ ਲਗਦਾ ਸੀ ਤੇ ਅੱਗੇ ਅਬੋਹਰ-ਰਾਮਪੁਰੇ ਤੱਕ ਪੰਜਾਬ ਦਾ ਬਾਰਡਰ ਰਾਜਸਥਾਨ ਨਾਲ ਲਗਦਾ ਸੀ। ਇਸ ਬਾਰਡਰ ਤੋਂ ਪੋਸਤ-ਭੁੱਕੀ, ਅਫੀਮ, ਚਰਸ, ਗਾਂਜਾ ਤੇ ਹੋਰ ਮਹਿੰਗੇ ਨਸ਼ਿਆਂ ਦੀ ਤਸਕਰੀ ਸ਼ੁਰੂ ਹੋ ਗਈ ਸੀ।

ਮੈਂ ਇਕ ਦਿਨ ਬੜੀ ਸੰਜੀਦਗੀ ਨਾਲ ਆਪਣੇ ਸਹਿਯੋਗੀ ਐੱਸ.ਐੱਸ.ਪੀ. ਸਾਹਿਬ ਨੂੰ ਕਿਹਾ ਕਿ ਜੇ ਆਪਾਂ ਇਨ੍ਹਾਂ ਨਸ਼ਿਆਂ ਨੂੰ ਬਾਰਡਰ ਤੋਂ ਲੰਘਣੋ ਨਾ ਰੋਕਿਆ ਤਾਂ ਇਕ ਦਿਨ ਆਪਣਾ ਨਾਂਅ ਤਸਕਰਾਂ ਦੇ ਸਰਪ੍ਰਸਤਾਂ ਵਜੋਂ ਇਤਿਹਾਸ ਵਿਚ ਆਪਣੇ ਅਨੁਸਾਰ ਤਾਂ ਬੇਸ਼ੱਕ 'ਸੁਨਹਿਰੇ', ਪਰ ਅਸਲ ਵਿਚ ਗੂੜ੍ਹੇ ਕਾਲੇ ਅੱਖਰਾਂ ਵਿਚ ਲਿਖਿਆ ਜਾਵੇਗਾ। ਇਹ ਤਾਂ ਨਹੀਂ ਕਿ ਉਨ੍ਹਾਂ ਨੂੰ ਮੇਰੀ ਗੱਲ ਸਮਝ ਨਹੀਂ ਆਈ, ਪਰ ਉਨ੍ਹਾਂ ਦਾ ਜਵਾਬ ਇਹ ਸੀ ਕਿ ਉਨ੍ਹਾਂ ਦੀ ਰਿਟਾਇਰਮੈਂਟ ਵਿਚ ਕੁੱਝ ਮਹੀਨੇ ਹੀ ਰਹਿ ਗਏ ਹਨ; ਇਸ ਵਾਸਤੇ ਉਹ ਹੁਣ ਆਪਣੀ ਸਰਵਿਸ ਦੇ ਅਖੀਰ ਵਿਚ ਕਾਫ਼ਿਰ ਤੋਂ ਮੋਮਿਨ ਨਹੀਂ ਬਣ ਸਕਦੇ ਅਤੇ ਨਾ ਹੀ ਆਪਣੀ ਨੀਅਤ ਤੇ ਨੀਤੀ ਬਦਲ ਸਕਦੇ ਹਨ।

ਖੈਰ! ਉਸ ਤੋਂ ਬਾਅਦ ਨਸ਼ਿਆਂ ਦੀਆਂ ਇਹ ਗੱਡੀਆਂ ਪੰਜਾਬ ਨੂੰ ਉੱਤਰੀ ਭਾਰਤ ਦਾ ਸਭ ਤੋਂ ਵੱਡਾ ਬਠਿੰਡਾ ਜੰਕਸ਼ਨ ਸਮਝ ਕੇ ਹੋਰ ਵੀ ਵੱਧ ਆਉਣੀਆਂ ਸ਼ੁਰੂ ਹੋ ਗਈਆਂ। ਸੰਨ **1971** ਦੀ ਹਿੰਦ-ਪਾਕਿ ਜੰਗ ਤੋਂ ਪਹਿਲਾਂ ਤਾਂ ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਵਿਚ ਕਿਸਾਨਾਂ ਤੇ ਲੋਕਾਂ ਦੇ ਆਪਸੀ ਮਿਲਣ-ਗਿਲਣ 'ਤੇ ਪਾਬੰਦੀ ਨਹੀਂ ਸੀ, ਇਸ ਤਰ੍ਹਾਂ ਉਧਰੋਂ ਬਦਾਮ, ਇਲਾਇਚੀ, ਛੁਹਾਰੇ ਤੇ ਹੋਰ ਸੁੱਕੇ ਮੇਵਿਆਂ ਦੀ ਨਸ਼ਿਆਂ ਖਾਸ ਕਰਕੇ ਸ਼ਰਾਬ ਦੀ ਵੱਟ-ਸੁਵੱਟ ਹੁੰਦੀ ਸੀ। ਪਰ ਬਾਰਡਰ 'ਤੇ ਕੰਡਿਆਲੀ ਤਾਰ ਲੱਗਣ ਤੋਂ ਬਾਅਦ ਹੁਣ ਰਾਜਸਥਾਨ, ਜੰਮੂ-ਕਸ਼ਮੀਰ, ਮੱਧ ਪ੍ਰਦੇਸ਼ ਤੇ ਦੂਰ-ਦੁਰਾਡੇ ਸੂਬਿਆਂ ਤੋਂ ਵੀ ਨਸ਼ਿਆਂ ਦੀ ਮੰਡੀ ਬਣ ਚੁਕੇ ਪੰਜਾਬ ਵਿਚ ਤਿਜਾਰਤ ਹੋ ਰਹੀ ਹੈ।

ਰਾਜਸਥਾਨ ਵਿਚ ਪੋਸਤ ਬੀਜਣ ਤੇ ਵੇਚਣ ਦਾ ਲਾਇਸੰਸ ਮਿਲਦਾ ਹੈ, ਪਰ

ਪੰਜਾਬ ਦੇ ਵਿਚ ਇਸ ਦੀ ਪਾਬੰਦੀ ਹੈ। ਇਸ ਤਰ੍ਹਾਂ ਚੂਰਾ ਪੋਸਤ ਦੀ ਇਹ ਹੀ ਸਥਿਤੀ ਜੰਮੂ-ਕਸ਼ਮੀਰ ਵਿਚ ਹੈ। ਅਫੀਮ ਤਾਂ ਮੱਧ ਪ੍ਰਦੇਸ਼ ਤੋਂ ਲੈ ਕੇ ਕਰਨਾਟਕ ਤੱਕ ਤੋਂ ਇਥੇ ਆ ਕੇ ਪੰਜਾਬ ਵਿਚ ਪਸਰ ਰਹੀ ਹੈ। ਬਾਹਰਲੇ ਸੂਬਿਆਂ ਵਿਚ 20 ਹਜ਼ਾਰ ਰੁਪਏ ਕਿਲੋ ਵਿਕਣ ਵਾਲੀ ਅਫੀਮ ਪੰਜਾਬ ਵਿਚ ਆ ਕੇ 1 ਲੱਖ ਰੁਪਏ ਕਿਲੋ ਵਿਕ ਜਾਂਦੀ ਹੈ। ਪੰਜਾਬ ਸਰਕਾਰ ਆਬਕਾਰੀ ਦੀ ਵੱਡੀ ਕਮਾਈ ਨਾਲ ਚੱਲ ਰਹੀ ਹੈ, ਬੱਸ ਕਦੇ -ਕਦਾਈਂ ਸੇਲਬਰਾਹ ਪਿੰਡ ਵਾਂਗੂੰ ਜਦੋਂ ਕਿਤੇ ਲੋਕ ਨਸ਼ਿਆਂ ਵਿਰੁੱਧ ਅਵਾਜ਼ ਉਠਾਉਂਦੇ ਹਨ ਤਾਂ ਸਰਕਾਰ ਕਿਤੇ-ਕਤਾਈਂ ਵਿਖਾਵੇ ਮਾਤਰ 'ਗੋਗਲੂਆਂ ਤੋਂ ਮਿੱਟੀ ਝਾੜ' ਦਿੰਦੀ ਹੈ। ਪਰ 'ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ' ਹੀ ਰਹਿੰਦਾ ਹੈ।

ਪੰਜਾਬ ਵਿਚ ਕੋਈ ਠੋਸ 'ਨਸ਼ੇ ਰੋਕੂ ਕਾਨੂੰਨ' ਜਾਂ ਡਰੱਗਜ਼ ਭਾਵ ਨਸ਼ੀਲੀਆਂ ਦਵਾਈਆਂ ਵਿਰੋਧੀ ਕੋਈ ਕਾਰਆਮਦ ਨੀਤੀ ਨਾ ਹੋਣ ਕਰਕੇ ਬੱਸ ਇਥੇ 'ਹਿੱਟ ਐਂਡ ਟ੍ਰਾਇਲ' ਨੀਤੀ ਹੀ ਚੱਲ ਰਹੀ ਹੈ। ਇਸ ਦਾ ਮਤਲਬ ਇਹ ਹੈ ਕਿ ਜਦੋਂ ਲੋਕ ਆਪਣੇ ਨਸ਼ੇੜੀ ਪੁੱਤਾਂ ਤੋਂ ਤੰਗ ਆ ਜਾਂਦੇ ਹਨ ਤਾਂ ਉਹ ਹਾਲ ਪਾਰ੍ਹਿਆ ਮਚਾਉਣ ਲੱਗ ਪੈਂਦੇ ਹਨ। ਕੁੱਝ ਕੁ ਦਿਨ ਲਈ ਸਰਕਾਰ ਅੱਥਰੂ ਪੂੰਝਣ ਵਰਗੀ ਕਾਰਵਾਈ ਕਰਕੇ ਪੁਲਿਸ ਨੂੰ ਇਸ ਪਾਸੇ ਧਿਆਨ ਦੇਣ ਦੇ ਹੁਕਮ ਦਿੰਦੀ ਹੈ। ਪੁਲਿਸ ਦਾ ਧਿਆਨ ਤਾਂ ਪਹਿਲਾਂ ਹੀ ਇਸ ਪਾਸੇ ਬਹੁਤ ਹੈ। ਇਸ ਕਰਕੇ ਜਦੋਂ ਕਿਸੇ ਪੰਦਰਵਾੜੇ ਜਾਂ ਮਹੀਨੇ ਦੀ ਨਸ਼ਾ ਵਿਰੋਧੀ ਮੁਹਿੰਮ ਦਾ ਹੁਕਮ ਹੁੰਦਾ ਹੈ ਤਾਂ ਪੁਲਿਸ ਵਾਲਿਆਂ ਦੀਆਂ ਪੌਂ ਬਾਰਾਂ ਹੋ ਜਾਂਦੀਆਂ ਹਨ।

ਬੱਸ ਫੇਰ ਉਸ ਤੋਂ ਬਾਅਦ 'ਉਹ ਹੀ ਕੁਹਾੜੀ ਤੇ ਉਹ ਹੀ ਪੁਰਾਣਾ ਬਾਂਹਾਂ-ਦਸਤਾ' ਅਨੁਸਾਰ ਸਰਹੱਦੀ ਜ਼ਿਲ੍ਹਿਆਂ ਦੀ ਆਪੋ-ਆਪਣੀ ਨੀਤੀ ਤੇ ਆਪੋ-ਆਪਣਾ ਕਾਰੋਬਾਰ ਚਲਦਾ ਹੈ। ਇਹ ਹੀ ਕਾਰਨ ਹੈ ਕਿ ਫਿਰੋਜ਼ਪੁਰ ਤੇ ਖਾਸ ਕਰ ਅੰਮ੍ਰਿਤਸਰ ਦੇ ਸਰਹੱਦੀ ਪਿੰਡਾਂ ਵਿਚ ਨਸ਼ਿਆਂ ਦੇ ਇਨ੍ਹਾਂ ਤਾਜਰਾਂ ਦੀਆਂ ਚੌਥੀਆਂ-ਪੰਜਵੀਆਂ ਪੀੜ੍ਹੀਆਂ ਹਾਲੇ ਵੀ ਸਮਗਲਿੰਗ ਕਰਕੇ ਪਿਤਾ ਪੁਰਖੀ ਨਿਭਾ ਰਹੀਆਂ ਹਨ।

ਫਿਰ 2005-06 ਵਿਚ ਜਦੋਂ ਮੈਂ ਫਿਰ ਫਿਰੋਜ਼ਪੁਰ ਵਿਖੇ ਡਿਵੀਜ਼ਨਲ ਕਮਿਸ਼ਨਰ ਲੱਗਿਆ ਤਾਂ ਡੀ.ਜੀ.ਪੀ. ਪੱਧਰ ਦੀ ਮੀਟਿੰਗ ਵਿਚ ਮੈਨੂੰ ਇਸ ਗੱਲ ਦਾ ਤਸੱਲੀਬਖਸ਼ ਉੱਤਰ ਨਾ ਮਿਲ ਸਕਿਆ ਕਿ ਫਿਰੋਜ਼ਪੁਰ ਜ਼ਿਲ੍ਹੇ ਦਾ 150 ਕਿਲੋਮੀਟਰ ਦੇ ਕਰੀਬ ਬਾਰਡਰ ਤਾਂ ਪਾਕਿਸਤਾਨ ਤੇ ਰਾਜਸਥਾਨ ਨਾਲ ਲਗਦਾ ਹੈ ਤੇ ਜ਼ਿਲ੍ਹਾ ਮੁਕਤਸਰ ਦਾ ਬਾਰਡਰ ਰਾਜਸਥਾਨ ਨਾਲ ਖੁੱਬਣ ਵਾਲੇ ਪਾਸੇ ਤਕਰੀਬਨ 30-40 ਕਿਲੋਮੀਟਰ ਹੈ। ਪਰ ਜ਼ਿਲ੍ਹਾ ਮੁਕਤਸਰ ਵਿਚ ਨਸ਼ਿਆਂ ਦੀ ਸਮਗਲਿੰਗ ਰੋਕਣ ਲਈ ਜੋ ਕੇਸ ਰਜਿਸਟਰ ਹੋਏ, ਉਹ ਜ਼ਿਲ੍ਹਾ ਫਿਰੋਜ਼ਪੁਰ ਨਾਲੋਂ ਵੱਧ ਸਨ। ਇਸ ਦਾ ਮਤਲਬ ਸਪਸ਼ਟ ਸੀ ਕਿ ਫਿਰੋਜ਼ਪੁਰ ਜ਼ਿਲੇ ਵਿਚ ਉਦੋਂ ਵੀ ਤੇ ਹੁਣ ਵੀ 'ਚੋਰ ਕੁੱਤੀ ਦਾ ਮਿਲਾਪ' ਪੂਰੇ ਜਾਹੋ-ਜਲਾਲ ਵਿਚ ਹੈ।

ਇਸ ਤਰ੍ਹਾਂ ਹੀ ਜਦੋਂ ਪੰਜਾਬ ਦੇ ਅਮਨ-ਚੈਨ ਨੂੰ ਅੱਗ ਲੱਗੀ ਸੀ ਤਾਂ ਅਫਸੋਸ ਦੀ ਗੱਲ ਹੈ ਕਿ ਪੰਜਾਬ ਪੁਲਿਸ ਬਾਰੇ ਮਸ਼ਹੂਰ ਸੀ ਕਿ ਇਹ 'ਚੋਰ-ਚੋਰ ਮਸੇਰੇ ਭਾਈ' ਸਾਰੇ ਹੀ ਲੋਕਾਂ ਦੀ ਸੁੱਖ-ਸ਼ਾਂਤੀ ਨੂੰ ਲਾਂਬੂ ਲਾਉਣ ਲੱਗੇ ਹੋਏ ਸਨ। ਕਿਸੇ ਕਵੀ ਨੇ ਇਸ ਪ੍ਰਥਾਇ ਉਦੋਂ ਠੀਕ ਹੀ ਕਿਹਾ ਸੀ ਕਿ:-

*ਸਾਰੇ ਮੁਲਕ ਵਿਚ ਅਮਨ ਤੇ ਚੈਨ ਹੁੰਦਾ*
*ਵਰਦੀਧਾਰੀ ਨਾ ਜੇ ਪੁਲਿਸ ਹੁੰਦੀ*

ਇਸ ਤਰ੍ਹਾਂ ਹੁਣ ਹੋਰ ਵੀ ਸਿੱਤਮ ਦੀ ਗੱਲ ਇਹ ਹੈ ਕਿ ਸਰਕਾਰਾਂ 'ਉਠਿਆ ਆਪ ਤੋਂ ਨਾ ਜਾਏ ਤੇ ਫਿੱਟੇ ਮੂੰਹ ਗੋਡਿਆਂ ਦੇ' ਪੰਜਾਬੀ ਅਖਾਣ ਮੁਤਾਬਿਕ ਆਪਣੀ ਪੀੜ੍ਹੀ ਥੱਲੇ ਸੋਟਾ ਤਾਂ ਕੀ ਫੇਰਨਾ ਸੀ; ਸਗੋਂ ਲੋੜੀਂਦੀ ਝਾੜੂ-ਬੁਹਾਰੀ ਵੀ ਨਹੀਂ ਕਰ ਰਹੀਆਂ। ਫੇਰ ਇਸ ਦੇ ਉਲਟ ਨਸ਼ਿਆਂ-ਪੱਤਿਆਂ ਤੇ ਭ੍ਰਿਸ਼ਟਾਚਾਰ ਨੂੰ ਪੰਜਾਬ ਵਿਚ ਫੈਲਾਉਣ ਲਈ ਪੰਜਾਬ ਸਰਕਾਰ ਦਿੱਲੀ ਦੀ ਕੇਂਦਰ ਸਰਕਾਰ ਦੇ ਸਿਰ ਠੂਣਾ ਭੰਨ੍ਹ ਕੇ ਉਸ ਨੂੰ ਜ਼ਿੰਮੇਵਾਰ ਠਹਿਰਾ ਰਹੀ ਹੈ। ਬੱਸ 'ਆਪ ਨਾ ਵਸਾਂ ਸਹੁਰਿਆਂ ਲੋਕੀਂ ਮੱਤਾਂ ਦੇਹ' ਵਰਗੀ ਬੜੀ ਬੇਸ਼ਰਮੀ ਵਾਲੀ ਸਥਿਤੀ ਬਣੀ ਹੋਈ ਹੈ ਕਿ ਪਹਿਲਾਂ ਕੇਂਦਰ ਸਰਕਾਰ ਤੇ ਪੰਜਾਬ ਸਰਕਾਰ ਦੇ ਦਰਮਿਆਨ ਅਤੇ ਫਿਰ ਪੰਜਾਬ ਵਿਚ ਰਾਜਸੱਤਾ ਵਾਲੀ ਪਾਰਟੀ ਤੇ ਵਿਰੋਧੀ ਪਾਰਟੀ ਦੇ ਵਿਚਕਾਰ ਨਸ਼ਿਆਂ ਨੂੰ ਰੋਕਣ ਸਬੰਧੀ ਫ੍ਰੈਂਡਲੀ ਮੈਚ ਚੱਲ ਰਿਹਾ ਹੈ। ਇਸ ਤਰ੍ਹਾਂ ਇਹ ਪਾਰਟੀਆਂ ਸਮਾਜਿਕ ਫਿਕਰ ਦੇ ਹੋਰ ਵੀ ਕਈ ਚਿੰਤਾਜਨਕ ਕੌਮੀ ਮੁੱਦਿਆਂ ਉਤੇ ਵੀ ਰਾਜਨੀਤੀ ਕਰ ਰਹੀਆਂ ਹਨ।

ਪੰਜਾਬ ਵਿਚ ਹੁਣ ਨਸ਼ਿਆਂ ਦਾ ਛੇਵਾਂ ਦਰਿਆ ਤਾਂ ਸਮੁੰਦਰ ਦਾ ਹੀ ਰੂਪ ਧਾਰਨ ਕਰ ਗਿਆ ਹੈ। ਹੁਣ ਕੋਈ ਨਹੀਂ ਕਹਿ ਸਕਦਾ ਕਿ ਪੰਜਾਬ ਵਿਚ ਕੋਈ ਸਮੁੰਦਰ ਨਹੀਂ ਹੈ, ਸਗੋਂ ਨਸ਼ਿਆਂ ਦੇ ਇਸ ਸਮੁੰਦਰ ਦੀਆਂ ਸੁਨਾਮੀ ਲਹਿਰਾਂ ਤਾਂ ਪੰਜਾਬ ਦੇ ਗਲੀ-ਮੁਹੱਲਿਆਂ ਤੱਕ ਲਹਿਰਾਂ-ਬਹਿਰਾਂ ਲਾ ਰਹੀਆਂ ਹਨ। ਹੁਣ ਸ਼ਰਾਬ ਦੀਆਂ ਭੱਠੀਆਂ ਲਾਉਣ ਵਾਲਿਆਂ ਨੂੰ 19 ਡਿਸਟਿਲਰੀਆਂ ਹੋਰ ਨਵੀਆਂ ਲਾਉਣ ਦੀ ਮਨਜ਼ੂਰੀ ਦਿੱਤੇ ਜਾਣ ਦੀ ਚਰਚਾ ਮੀਡੀਆ ਰਾਹੀਂ ਅਕਾਸ਼ ਵਿਚ ਹੈ ਅਤੇ ਇਹ ਸੱਤ ਸਮੁੰਦਰੋਂ ਪਾਰ ਵਿਕੀਪੀਡੀਆ ਤੋਂ ਵਿਕੀਲੀਕਸ ਤੱਕ ਨਸ਼ਰ ਹੋ ਰਹੀ ਹੈ।

ਜੇ ਸ਼ਰਾਬ ਦੇ ਠੇਕਿਆਂ ਦੀ ਗੱਲ ਕੀਤੀ ਜਾਵੇ ਤਾਂ ਪਿਛਲੇ ਪੰਜ ਸਾਲਾਂ ਵਿਚ ਇਨ੍ਹਾਂ ਦੀ ਗਿਣਤੀ **4912** ਤੋਂ ਵੱਧ ਕੇ **12188** ਹੋ ਚੁਕੀ ਹੈ। ਇਸ ਤਰ੍ਹਾਂ ਹੀ **2005-06** ਵਿਚ ਸ਼ਰਾਬ ਤੋਂ ਪ੍ਰਾਪਤ ਹੋਣ ਵਾਲੀ ਆਮਦਨ **1570** ਕਰੋੜ ਰੁਪਏ ਤੋਂ ਵੱਧ ਕੇ ਇਸ ਸਾਲ **2011-12** ਵਿਚ **3192** ਕਰੋੜ ਰੁਪਏ ਹੋਣ ਦਾ ਅਨੁਮਾਨ ਹੈ। ਪੰਜਾਬ ਵਿਚ ਪਹਿਲਾਂ ਸ਼ਰਾਬ ਦੀਆਂ **8** ਡਿਸਟਿਲਰੀਆਂ ਸਨ, ਫੇਰ ਸਨ **2000** ਵਿਚ ਇਹ ਵਧ ਕੇ **11** ਹੋ ਗਈਆਂ। ਪਰ ਹੁਣ ਪੰਜਾਬੀਆਂ ਨੂੰ ਇਸ ਸਾਲ ਨਵੇਂ ਤੋਹਫੇ ਦੇ

ਰੂਪ ਵਿਚ 19 ਹੋਰ ਫੈਕਟਰੀਆਂ ਮਿਲਣ ਨਾਲ ਇਨ੍ਹਾਂ ਦੀ ਕੁੱਲ ਗਿਣਤੀ 30 ਹੋ ਜਾਵੇਗੀ। ਇਸ ਤਰ੍ਹਾਂ ਪੰਜਾਬ ਵਿਚ ਰੋਜ਼ਾਨਾ 59 ਲੱਖ 35 ਹਜ਼ਾਰ ਸ਼ਰਾਬ ਦੀਆਂ ਬੋਤਲਾਂ ਦਾ ਉਤਪਾਦਨ ਹੋ ਜਾਵੇਗਾ। ਪੰਜਾਬ ਵਿਚ ਹਰ ਰੋਜ਼ ਸਾਢੇ 6 ਲੱਖ ਬੋਤਲ ਦੇਸੀ ਦਾਰੂ ਤੇ ਡੇਢ ਲੱਖ ਬੋਤਲ ਅੰਗਰੇਜ਼ੀ ਸ਼ਰਾਬ ਦੀ ਖਪਤ ਮੁਤਾਬਿਕ ਪੰਜਾਬ ਦੇ ਲੋਕ 8 ਲੱਖ ਸ਼ਰਾਬ ਦੀਆਂ ਬੋਤਲਾਂ ਡਕਾਰ ਜਾਂਦੇ ਹਨ। ਇਕ ਹੋਰ ਸਰਵੇ ਅਨੁਸਾਰ ਸਿਰਫ ਸਾਡਾ ਇਕੱਲਾ ਕਿਸਾਨ ਵਰਗ ਹੀ ਸ਼ਰਾਬ ਦੀਆਂ 5 ਲੱਖ 20 ਹਜ਼ਾਰ ਬੋਤਲਾਂ ਦੇ ਢੱਕਣ ਖੋਲ੍ਹ ਕੇ ਗ਼ਮ ਗਲਤ ਕਰਨ ਦੇ ਬਹਾਨੇ ਜਾਂ ਕਿਸੇ ਖ਼ੁਸ਼ੀ ਦੇ ਸਬੱਬ ਨਾਲ ਦੇਸੀ ਜਾਂ ਅੰਗਰੇਜ਼ੀ ਜਿਹੜੀ ਵੀ ਦਾਰੂ ਮਿਲੇ, ਉਹ ਹੀ ਚੜ੍ਹਾ ਜਾਂਦਾ ਹੈ।

ਫਿਰ ਸਰਕਾਰ ਨੇ ਵੀ ਪੰਜਾਬੀਆਂ ਦੀ ਸੋਚ ਨੂੰ ਖੁੰਢਾ ਕਰਕੇ ਸਾਲ 2010-11 ਵਿਚ ਸ਼ਰਾਬ ਪੀਣ ਲਈ ਪ੍ਰਵਾਨਿਤ ਅਹਾਤਿਆਂ ਦੀ ਗਿਣਤੀ 325 ਤੋਂ ਵਧਾ ਕੇ 353 ਕਰ ਦਿੱਤੀ ਹੈ। ਇਨ੍ਹਾਂ ਤੋਂ ਇਲਾਵਾ ਸ਼ਰਾਬ ਦੀਆਂ ਖੁੱਲੀਆਂ ਨਾਜਾਇਜ਼ ਦੁਕਾਨਾਂ ਦੀ ਗਿਣਤੀ ਤਾਂ ਕਿਸੇ ਕੀਤੀ ਹੀ ਨਹੀਂ ਹੈ। ਇਨ੍ਹਾਂ ਠੇਕਿਆਂ ਰਾਹੀਂ ਪੰਜਾਬੀਆਂ ਦੀਆਂ ਜੇਬਾਂ ਵਿਚੋਂ ਰੋਜ਼ਾਨਾ 8 ਕਰੋੜ ਰੁਪਿਆ ਨਿਕਲ ਰਿਹਾ ਹੈ। ਇਸ ਤਰ੍ਹਾਂ ਸ਼ਰਾਬ ਦੇ ਠੇਕੇਦਾਰ ਇਹ ਮੌਤ ਦਾ ਸਮਾਨ ਵੰਡਣ ਸਮੇਂ ਕਾਨੂੰਨ ਦੀਆਂ ਧੱਜੀਆਂ ਉਡਾ ਰਹੇ ਹਨ ਅਤੇ ਪ੍ਰਸ਼ਾਸਨਿਕ ਨਿਯਮਾਂ ਨੂੰ ਪੈੱਗਾਂ ਵਿਚ ਘੋਲ ਕੇ ਲੋਕਾਂ ਨੂੰ ਪਿਆ ਰਹੇ ਹਨ।

ਪੰਜਾਬ ਪੰਚਾਇਤੀ ਰਾਜ ਐਕਟ ਦੀ ਧਾਰਾ 40-ਏ ਤੇ 40-ਬੀ ਦੇ ਅਧੀਨ ਸ਼ਰਾਬ ਦੇ ਠੇਕੇ ਬੰਦ ਕਰਵਾਉਣ ਤੇ ਨਸ਼ਿਆਂ ਦੇ ਤਸੱਕਰ ਦੇ ਖਿਲਾਫ ਪੰਚਾਇਤਾਂ ਨੂੰ ਮਤੇ ਪਾਉਣ ਦਾ ਅਧਿਕਾਰ ਹੈ। ਨਤੀਜੇ ਵਜੋਂ ਬਠਿੰਡੇ ਜ਼ਿਲ੍ਹੇ ਦੇ ਪਿੰਡ ਸੇਲਬਰਾਹ ਤੇ ਸੰਗਰੂਰ ਜ਼ਿਲ੍ਹੇ ਦੀਆਂ 40 ਪੰਚਾਇਤਾਂ ਸਮੇਤ ਕੁੱਲ ਪੰਜਾਬ ਦੀਆਂ 42 ਪੰਚਾਇਤਾਂ ਨੇ ਮਤੇ ਪਾ ਕੇ ਭੇਜੇ, ਪਰ 'ਚੋਰ ਨੂੰ ਕਹਿਣਾ ਲੱਗ ਤੇ ਕੁੱਤੇ ਨੂੰ ਕਹਿਣਾ ਭੌਂਕ' ਜਿਹੀ ਕਾਰਵਾਈ ਤੋਂ ਵੱਧ ਕੋਈ ਅਸਰਦਾਇਕ ਕਾਰਗੁਜ਼ਾਰੀ ਨਹੀਂ ਦਿਸੀ। ਇਸ ਪ੍ਰਸੰਗ ਵਿਚ ਸਗੋਂ ਪੰਜਾਬ ਸਰਕਾਰ ਦੀ ਹਾਲਤ ਤਾਂ ਇਹ ਬਣੀ ਹੋਈ ਹੈ ਕਿ ਇਕ ਪਾਸੇ ਇਹ ਆਪਣੇ-ਆਪ ਨੂੰ ਸਮਾਜ ਦੀਆਂ ਨੈਤਿਕ ਕਦਰਾਂ-ਕੀਮਤਾਂ ਦੀ ਰਖਵਾਲੀ ਤੇ ਅਲੰਬਰਦਾਰ ਕਹਾ ਰਹੀ ਹੈ ਅਤੇ ਦੂਜੇ ਪਾਸੇ ਆਬਕਾਰੀ ਵਿਭਾਗ ਦੀ ਆਮਦਨ ਤੋਂ ਬਿਨਾਂ ਸਰਕਾਰ ਚਲ ਹੀ ਨਹੀਂ ਸਕਦੀ। ਪ੍ਰਸਿਧ ਸ਼ਾਇਰ **ਮੀਰ ਤਕੀ ਮੀਰ** ਨੇ ਇਸ ਸਥਿਤੀ ਦੀ ਤਸ਼ਬੀਹ ਆਪਣੇ ਮਸ਼ਹੂਰ ਸੁਖਨ ਦੁਆਰਾ ਇਉਂ ਕੀਤੀ ਹੈ।

*ਮੁਹਤਸਿਬ ਤਸਬੀਹ ਕੇ ਦਾਨੋਂ ਪੇ ਯੇ ਗਿਨਤਾ ਰਹਾ*
*ਕਿਸ ਨੇ ਪੀ, ਕਿਸ ਨੇ ਨ ਪੀ, ਕਿਨ ਕਿਨ ਕੇ ਆਗੇ ਜਾਮ ਥਾ*

ਇਸ ਤਰ੍ਹਾਂ ਹੀ ਸਾਡੀਆਂ ਸਰਕਾਰਾਂ ਇਕ ਪਾਸੇ ਤਾਂ ਡਿਸਟਿਲਰੀਆਂ ਲਾ ਰਹੀਆਂ ਹਨ ਤੇ ਠੇਕੇ ਖੋਲ ਰਹੀਆਂ ਹਨ ਅਤੇ ਦੂਜੇ ਪਾਸੇ ਨਸ਼ੇ ਦੀ ਰੋਕਥਾਮ ਲਈ ਔਹੜ-ਪੌਹੜ

ਕਰ ਰਹੀਆਂ ਹਨ। ਇਹ ਸਥਿਤੀ ਬਿਲਕੁਲ ਉਸ ਮੌਲਵੀ ਵਾਲੀ ਹੈ ਜੋ ਸਿਰਫ ਇਹ ਹੀ ਗਿਣ ਰਿਹਾ ਸੀ ਕਿ ਸ਼ਰਾਬ ਦੇ ਅਹਾਤੇ ਵਿਚ ਰਿੰਦ ਭਾਵ ਪੀਣ ਵਾਲੇ ਕਿੰਨੇ ਹਨ, ਕਿੰਨਿਆਂ ਅੱਗੇ ਜਾਮ ਪਿਆ ਹੈ ਤੇ ਕਿੰਨੇ ਸੋਫੀ ਹਨ। ਸਾਡੀ ਸਰਕਾਰ ਕੋਲ ਜਦੋਂ ਆਬਕਾਰੀ ਵਿਭਾਗ ਦਾ ਰੈਵਿਨਯੂ ਆਉਂਦਾ ਹੈ ਤਾਂ ਸਰਕਾਰ ਦੀਆਂ ਵਾਛਾਂ ਖਿੜ ਜਾਂਦੀਆਂ ਹਨ। ਸਰਕਾਰ ਦੀ ਇਸ ਖੁਸ਼ੀ ਦੀ ਤਰਜਮਾਨੀ **ਕਸਰ ਦੇਹਲਵੀ** ਦਾ ਸ਼ਿਅਰ ਬਾਖ਼ੂਬੀ ਕਰਦਾ ਹੈ।

*ਬੋਤਲ ਖੁੱਲੀ ਜੋ ਹਜ਼ਰਤੇ ਜ਼ਾਹਿਦ ਕੇ ਵਾਸਤੇ*
*ਮਾਰੇ ਖੁਸ਼ੀ ਕੇ ਕਾਗ ਦੋ ਗਜ਼ ਉਛਲ ਗਿਆ*

ਇਸ ਪ੍ਰਸੰਗ ਵਿਚ ਠੇਕੇ-ਹਾਤਿਆਂ ਦੀ ਗੱਲ ਤਾਂ ਇਕ ਪਾਸੇ ਰਹੀ ਅਸੀਂ ਆਪਣੇ ਘਰਾਂ ਵਿਚ ਵੀ ਦੇਖਦੇ ਹਾਂ ਕਿ ਇਕ ਪਾਸੇ ਅਖੰਡ ਪਾਠ ਕਰਵਾਇਆ ਜਾ ਰਿਹਾ ਹੁੰਦਾ ਹੈ ਤੇ ਦੂਜੇ ਪਾਸੇ ਪਾਠ ਦਾ ਭੋਗ ਪਿਛੋਂ ਪੈਂਦਾ ਹੈ ਤੇ ਬੋਤਲਾਂ ਦੇ ਡੱਟ ਪਹਿਲਾਂ ਖੁੱਲ੍ਹ ਜਾਂਦੇ ਹਨ। ਇਸ ਕੋਝੀ ਕੁਰੀਤੀ ਬਾਰੇ ਹੀ ਕਿਸੇ ਨੇ ਕਿਹਾ ਹੈ ਕਿ:

*ਡੱਟ ਬੋਤਲਾਂ ਦੇ ਪਹਿਲਾਂ ਖੁੱਲ ਜਾਂਦੇ*
*ਪਿਆ ਘਰੇ ਨਾ ਪਾਠ ਦਾ ਭੋਗ ਹੁੰਦਾ*

ਖੈਰ! ਹੁਣ ਮੱਛੀ ਦੇ ਪੱਥਰ ਚੱਟ ਕੇ ਮੁੜਨ ਦੀ ਆਦਤ ਵਾਂਗੂੰ ਪੰਜਾਬ ਦੇ ਲੋਕ ਵੀ ਨਸ਼ੇਖੋਰੀ ਨੂੰ ਛੱਡਣ ਦੀ ਕਸਰਤ ਜਿਹੀ ਕਰਨਾ ਚਾਹੁੰਦੇ ਹਨ। ਪਰ ਹਾਲਤ ਇਹ ਬਣੀ ਹੋਈ ਹੈ ਕਿ ਜਿਵੇਂ ਕਿਸੇ ਲਾਲਚੀ ਬੰਦੇ ਨੇ ਪਾਣੀ ਵਿਚ ਰੁੜ੍ਹੇ ਜਾਂਦੇ ਰਿੱਛ ਨੂੰ ਕੰਬਲ ਸਮਝ ਕੇ ਜੱਫਾ ਮਾਰ ਲਿਆ। ਬਾਅਦ ਵਿਚ ਉਹ ਬੰਦਾ ਤਾਂ ਕੰਬਲ ਨੂੰ ਛਡੇ, ਪਰ ਕੰਬਲ ਉਸ ਨੂੰ ਛੱਡਣ ਦਾ ਨਾਮ ਹੀ ਨਾ ਲਵੇ। ਬਸ ਇਸ ਤਰ੍ਹਾਂ ਹੁਣ ਸ਼ਰਾਬ ਦੇ ਵਿਰੁਧ ਜਨਤਾ ਦੀ ਅਵਾਜ਼ ਨੂੰ ਸਰਕਾਰ ਤੱਕ ਪੰਹੁਚਾਉਣ ਦਾ ਕੰਮ ਵੀ ਇੰਨਾਂ ਔਖਾ ਹੈ ਕਿ ਜਿਵੇਂ ਕਿਸੇ ਉਚੀ ਹਵੇਲੀ ਦੇ ਸਿਖਰ ਚੁਬਾਰੇ ਤੇ ਚੜ੍ਹੇ ਕਿਸੇ ਬੋਲ਼ੇ ਨੂੰ ਕੋਈ ਗਲ ਸੁਨਾਉਣੀ ਹੋਵੇ। ਲੋਕਾਂ ਵਲੋਂ ਵੀ ਇਹ ਯਤਨ-ਪ੍ਰਯਤਨ ਇਉਂ ਹੀ ਹਨ ਕਿ ਜਿਵੇਂ ਕਿਸੇ ਮਕਾਨ ਦੀ ਛੱਤ ਚੋਅ ਰਹੀ ਹੋਵੇ ਤੇ ਉਸ ਮਕਾਨ ਵਿਚ ਰਹਿਣ ਵਾਲਾ ਬੰਦਾ ਛੱਤ ਦੀ ਮੁਰੰਮਤ ਕਰਨ ਦੀ ਬਜਾਏ ਸਿਰਫ ਫਰਸ਼ ਹੀ ਸਾਫ ਕਰ ਰਿਹਾ ਹੋਵੇ।

ਇਸ ਦਾ ਮਤਲਬ ਇਹ ਹੈ ਕਿ ਪੰਚਾਇਤੀ ਰਾਜ ਪੰਜਾਬ ਸਰਕਾਰ ਦਾ ਟੁੱਟਾ-ਭੱਜਾ ਜਿਹਾ ਅੱਧ-ਪਚੱਧਾ ਵਿਭਾਗ ਹੀ ਬਣ ਕੇ ਰਹਿ ਗਿਆ ਹੈ। ਇਸ ਲਈ ਜੇ ਇਹ ਚਾਹਵੇ ਵੀ ਤਾਂ ਵੀ ਇਹ ਪੰਜਾਬ ਸਰਕਾਰ ਦੇ ਆਬਕਾਰੀ ਵਰਗੇ ਮਾਇਆ ਦੇ ਅਰਸ਼ਾਂ ਵਿਚ ਸਥਾਪਿਤ ਦਫਤਰ-ਚੁਬਾਰਿਆਂ ਤੱਕ ਆਪਣੀ ਚਿੱਠੀ-ਪੱਤਰੀ ਦੀ ਸੁਣਵਾਈ ਦੀ ਥਾਂ ਆਪਣੀ ਔਕਾਤ ਅਨੁਸਾਰ ਉਥੇ ਸਿਰਫ ਫਰਸ਼ ਦੀ ਝਾੜੂ-ਬੁਹਾਰੀ ਹੀ ਕਰ ਸਕਦਾ ਹੈ।

ਸਮਾਜ ਲਈ ਇਕ ਅਤਿਅੰਤ ਚਿੰਤਾਮਣੀ ਦੀ ਗੱਲ ਹੈ ਕਿ ਪਤਾ ਲਗਾ ਹੈ ਕਿ

ਤਰਨਤਾਰਨ ਦੇ ਪਿੰਡ ਪੰਡੋਰੀ ਵਿਚ ਵਿਦਿਆਰਥੀ ਆਲੇ-ਦੁਆਲੇ ਦੇ ਪਿੰਡਾਂ ਵਿਚ ਰੇਹੜਿਆਂ 'ਤੇ ਸ਼ਰਾਬ ਲੱਦ ਕੇ ਵੇਚਣ ਵਾਸਤੇ ਹੋਕਾ ਦਿੰਦੇ ਫਿਰਦੇ ਹਨ। ਇਕ ਵਾਰੀਂ ਮੇਰੇ ਲਈ ਇਹ ਨਮੋਸ਼ੀ ਭਰੀ ਖਬਰ ਬਣੀ ਕਿ ਮੇਰੀ ਆਪਣੀ ਡੱਬਵਾਲੀ ਮੰਡੀ ਵਿਚ ਬਾਰਵੀਂ ਜਮਾਤ ਦੇ ਦੋ ਮੁੰਡੇ ਸ਼ਰਾਬ ਦੀ ਸਮੱਗਲਿੰਗ ਕਰਦੇ ਫੜੇ ਗਏ। ਇਸ ਤਰ੍ਹਾਂ ਹੀ ਬੁਡਲਾਢੇ ਦਾ ਇਕ ਆਈ.ਟੀ.ਆਈ. ਦਾ ਵਿਦਿਆਰਥੀ ਸਕੂਲਾਂ ਤੇ ਕਾਲਜਾਂ ਵਿਚ ਨਸ਼ਾ ਸਪਲਾਈ ਕਰਦਾ ਫੜਿਆ ਗਿਆ।

ਚਲੋ, ਇਹ ਤਾਂ ਫੜੇ ਗਏ ਚੋਰਾਂ ਦੀ ਗੱਲ ਹੈ; ਪਰ ਜਿਹੜੇ ਅਣਗਿਣਤ ਚੋਰ ਫੜੇ ਹੀ ਨਹੀਂ ਗਏ, ਜੇ ਉਨ੍ਹਾਂ ਦੀ ਗੱਲ ਕਰਨੀ ਹੋਵੇ ਤਾਂ ਸਮਾਜ ਲਈ ਅਤੇ ਖਾਸ ਕਰਕੇ ਪੁਲਿਸ ਤੇ ਪ੍ਰਸ਼ਾਸਨ ਲਈ 'ਚੱਪਣੀ ਵਿਚ ਨੱਕ ਡੁਬੋ ਕੇ ਮਰਨ ਵਾਲੀ ਗੱਲ ਹੈ'। ਇਸ ਵਾਸਤੇ ਹੁਣ ਸਭ ਤੋਂ ਪਹਿਲਾਂ ਮਾਪਿਆਂ ਨੂੰ ਤੇ ਅਧਿਆਪਕਾਂ ਨੂੰ ਸਮਾਜ ਦੇ ਪਾਰਦਰਸ਼ਿਕ ਤੇ ਆਦਰਸ਼ ਨਾਗਰਿਕ ਬਣ ਕੇ ਜਿਉਣ ਦੀ ਜ਼ਰੂਰਤ ਹੈ ਤਾਂ ਕਿ ਸਾਡੇ ਬੱਚੇ ਸਾਥੋਂ ਕੋਈ ਚੰਗੇ ਸੰਸਕਾਰ ਲੈ ਸਕਣ। ਕਦੇ ਥੋੜਾ ਸਮਾਂ ਪਹਿਲਾਂ ਤਕਰੀਬਨ 50-60 ਸਾਲ ਦੀ ਗੱਲ ਹੈ ਕਿ ਸਾਡੇ ਸਮਾਜ ਵਿਚ ਬਹੁਤ ਹੀ ਮਕਬੂਲ ਸਿੱਖਿਆ ਹੁੰਦੀ ਸੀ ਕਿ:-

*ਜੇ ਧਨ ਗੁਆਚ ਜਾਵੇ ਤਾਂ ਸਮਝੋ ਕੁਝ ਵੀ ਨਹੀਂ ਗੁਆਚਿਆ।*
*ਜੇ ਸਿਹਤ ਗੁਆਚ ਜਾਵੇ ਤਾਂ ਸਮਝੋ ਬਹੁਤ ਕੁਝ ਗੁਆਚ ਗਿਆ।*
*ਜੇ ਫਿਰ ਆਚਰਣ ਹੀ ਗੁਆਚ ਜਾਵੇ ਤਾਂ ਸਮਝੋ ਸਭ ਕੁਝ ਹੀ ਗੁਆਚ ਗਿਆ।*

ਇਸ ਵਾਸਤੇ ਹੁਣ ਨੌਜਵਾਨਾਂ ਨੂੰ ਦੋਸ਼ ਦੇਣ ਦੀ ਥਾਂ ਦਿਸ਼ਾ ਤੇ ਦਿਸ਼ਾ-ਨਿਰਦੇਸ਼ ਦੇਣ ਦੀ ਲੋੜ ਹੈ ਕਿ ਨਸ਼ਿਆਂ-ਪਤਿਆਂ ਵਿਚ ਕੁਝ ਵੀ ਨਹੀਂ ਰਖਿਆ, ਸਗੋਂ ਤੰਦਰੁਸਤੀ ਤੇ ਤਾਕਤ ਉਨ੍ਹਾਂ ਦੀ ਜਵਾਨੀ ਦਾ ਸਰਮਾਇਆ ਹੈ। ਨੌਜਵਾਨਾਂ ਨੂੰ ਵੀ ਸਮਝਣ ਦੀ ਲੋੜ ਹੈ ਕਿ ਜੇ ਦੇਹ ਅਰੋਗ ਹੈ ਤਾਂ ਤਵਾਨਾਈ, ਸਫੂਰਤੀ ਤੇ ਸਮਰਥਾ ਸਭ ਕੁਝ ਹੀ ਉਨ੍ਹਾਂ ਦੇ ਪੱਲੇ ਹੈ, ਪਰ ਜੇ ਸਿਹਤ ਹੀ ਨਸ਼ਿਆਂ ਨੇ ਗਾਲ ਦਿਤੀ ਤਾਂ ਉਨ੍ਹਾਂ ਦੇ ਕੋਲ ਕੁਝ ਵੀ ਨਹੀਂ ਬਚਣਾ। ਸਿਆਣਿਆਂ ਦਾ ਕਹਿਣਾ ਹੈ ਕਿ 'ਬੇਹੀ ਕੜ੍ਹੀ' ਵਿਚ ਕਦੇ ਉਬਾਲ ਨਹੀਂ ਆਉਂਦਾ। ਨੌਜਵਾਨਾਂ ਨੂੰ ਖ਼ੁਦ ਹੀ ਸੋਚਣ ਦੀ ਲੋੜ ਹੈ ਕਿ ਨਸ਼ਾ ਪੀ ਕੇ ਜਿਹੜੀ ਵਕਤੀ ਤੌਰ 'ਤੇ ਦਲੇਰੀ ਤੇ ਤਾਬੋ-ਤਾਕਤ ਉਨ੍ਹਾਂ ਨੂੰ ਮਹਿਸੂਸ ਹੁੰਦੀ ਹੈ। ਅਸਲ ਵਿਚ ਉਸ ਨਾਲੋਂ ਉਨ੍ਹਾਂ ਵਿਚ ਜਵਾਨੀ ਦੇ ਜੋਸ਼, ਤਾਕਤ ਤੇ ਹੌਸਲੇ ਦਾ ਕਿਤੇ ਵੱਧ ਨਸ਼ਾ ਹੁੰਦਾ ਹੈ। ਇਹ ਤਾਂ ਇਕ ਸਮਝਣ ਤੇ ਅਹਿਸਾਸ ਕਰਨ ਦੀ ਗੱਲ ਹੈ ਕਿ ਜੇ ਸ਼ਰਾਬ ਵਿਚ ਮਸਤੀ ਹੁੰਦੀ ਤਾਂ ਸ਼ਰਾਬ ਦੀ ਬੋਤਲ ਵੀ ਨੱਚਦੀ ਹੁੰਦੀ। ਇਸ ਸਬੰਧ ਵਿਚ ਕਿਸੇ ਸ਼ਾਇਰ ਨੇ ਕਿਨਾਂ ਸੋਹਣਾ ਕਿਹਾ ਹੈ ਕਿ:-

*ਯੇ ਦਿਲ ਦੀ ਮਸਤੀ ਜਿਸ ਨੇ ਮਚਾਈ ਹੈ ਹਲਚਲ*
*ਨਸ਼ਾ ਸ਼ਰਾਬ ਮੇਂ ਹੋਤਾ ਤੋ ਨਾਚਤੀ ਬੋਤਲ*

ਬੇਸ਼ੱਕ 'ਸਿਆਣੇ ਦਾ ਕਿਹਾ ਤੇ ਔਲੇ ਦਾ ਖਾਧਾ' ਬਾਅਦ ਵਿਚ ਹੀ ਸਮਝ ਆਉਂਦਾ ਹੈ, ਪਰ ਫਿਰ ਵੀ ਨੌਜਵਾਨਾਂ ਨੂੰ ਵੀ ਤੇ ਸਾਡੀ ਪੀੜ੍ਹੀ ਦੇ ਵਡੇਰਿਆਂ ਤੇ ਆਗੂਆਂ ਨੂੰ ਵੀ ਪੰਜਾਬ ਦੀ ਖੁਰਦੀ ਜਾ ਰਹੀ ਜਵਾਨੀ ਬਾਰੇ ਇਹ ਸਮਝਣ ਦੀ ਅਤਿਅੰਤ ਲੋੜ ਹੈ ਕਿ ਜੇ ਸਾਡੇ ਭਵਿਖ ਦੇ ਵਾਰਿਸ ਹੀ ਨਾ ਰਹੇ ਤਾਂ ਸਾਡੀਆਂ ਦੇਸ਼ ਨਿਰਮਾਣ ਦੀਆਂ ਸਕੀਮਾਂ ਤੇ ਸਬੀਲਾਂ ਦਾ ਕੀ ਅਰਥ ਹੈ?

ਖੈਰ! ਜੋ ਅੱਜ ਸਾਡੇ ਸਮਾਜ ਤੇ ਸਰਕਾਰ ਦੀ ਨੌਜਵਾਨਾਂ ਪ੍ਰਤੀ ਸਭ ਤੋਂ ਵੱਡੀ ਜ਼ਿੰਮੇਵਾਰੀ ਹੈ, ਉਸ ਪਾਸੇ ਤਾਂ ਸਾਡਾ ਰੱਤੀ ਭਰ ਵੀ ਧਿਆਨ ਨਹੀਂ ਹੈ। ਉਹ ਜ਼ਰੂਰਤ ਇਹ ਹੈ ਕਿ ਬੱਚਿਆਂ ਨੂੰ ਸਕੂਲਾਂ ਤੇ ਕਾਲਜਾਂ ਦੇ ਕਿਤਾਬੀ ਗਿਆਨ ਦੇ ਨਾਲ-ਨਾਲ ਸਦਾਚਾਰਕ, ਉਸਾਰੂ ਤੇ ਰਚਨਾਤਮਿਕ ਬਿਰਤੀਆਂ ਨਾਲ ਉਨ੍ਹਾਂ ਦਾ ਚਰਿਤਰ ਨਿਰਮਾਣ ਕੀਤਾ ਜਾਵੇ। ਇਸ ਵਾਸਤੇ ਸਾਡੇ ਵਿਦਿਅਕ ਕੋਰਸਾਂ ਵਿਚ ਆਪਣੇ ਗੁਰੂਆਂ, ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਦੀਆਂ ਜੀਵਨੀਆਂ ਤੇ ਉਨ੍ਹਾਂ ਦੇ ਕਾਰਨਾਮੇ ਪਹਿਲ ਦੇ ਅਧਾਰ 'ਤੇ ਸ਼ਾਮਿਲ ਕੀਤੇ ਜਾਣ ਦੀ ਲੋੜ ਹੈ।

ਅਸੀਂ ਸਾਰੇ ਜਾਣਦੇ ਹਾਂ ਕਿ ਮਾਪੇ ਤੇ ਅਧਿਆਪਕ ਦੇਸ਼ ਦੇ ਨਿਰਮਾਤਾ ਹੁੰਦੇ ਹਨ। ਪਰ ਇਸ ਦੇ ਨਾਲ ਹੀ ਸਾਡੀਆਂ ਆਪਣੀਆਂ ਸਰਕਾਰਾਂ ਦਾ ਵੀ ਇਹ ਫਰਜ਼ ਅੱਵਲ ਬਣਦਾ ਹੈ ਕਿ ਉਹ ਸਾਡੇ ਧਰਮ, ਸਭਿਆਚਾਰ ਤੇ ਨੈਤਿਕ ਕਦਰਾਂ ਕੀਮਤਾਂ ਦੀ ਪਹਿਰੇਦਾਰੀ ਕਰਨ। ਇਹ ਸਰਕਾਰਾਂ ਦਾ ਹੀ ਕੰਮ ਹੈ ਕਿ ਉਹ ਸਾਡੇ ਪੁਰਖਿਆਂ ਦੇ ਵਿਰਸੇ-ਵਿਰਾਸਤ ਨੂੰ ਸਾਂਭ-ਸੰਭਾਲ ਕੇ ਆਪਣੀਆਂ ਅਗਲੀਆਂ ਪੀੜ੍ਹੀਆਂ ਤੱਕ ਪੰਹੁਚਾਉਣ। ਫਿਰ ਆਪਣੇ ਕੌਮੀ ਭਵਿੱਖ ਦੇ ਨੌਜਵਾਨਾਂ ਨੂੰ ਕੁੱਲੀ, ਗੁੱਲੀ, ਜੁੱਲੀ, ਭਾਵ ਰੋਟੀ, ਕਪੜੇ ਤੇ ਮਕਾਨ ਵਰਗੀਆਂ ਜੀਵਨ ਦੀਆਂ ਬੁਨਿਆਦੀ ਜ਼ਰੂਰਤਾਂ ਦੇਣ ਲਈ ਉਨ੍ਹਾਂ ਨੂੰ ਰੋਜ਼ਗਾਰ ਦੇ ਮੌਕੇ ਦੇਣਾ ਸਰਕਾਰ ਦਾ ਧਰਮ ਤੇ ਕਰਮ ਹੈ।

ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਕੁਝ ਹੋ ਰਿਹਾ ਹੈ, ਉਹ ਬਿਲਕੁਲ ਇਸ ਦੇ ਉਲਟ ਹੋ ਰਿਹਾ ਹੈ। ਨਸ਼ਿਆਂ ਦੇ ਕਾਰੋਬਾਰ ਵਿਚ ਲੱਗੀ ਢਾਣੀ ਜਿੰਨੀ ਤਾਕਤਵਰ ਹੈ ਉਸ ਦੇ ਸਾਹਮਣੇ ਹਾਲ ਦੀ ਘੜੀ ਨਸ਼ਾ ਮੁਕਤ ਸਮਾਜ ਸਿਰਜਣ ਵਾਲਿਆਂ ਦੀ ਤਾਕਤ ਉਨੀਂ ਹੀ ਨਿਗੁਣੀ ਹੈ। ਸਰਕਾਰਾਂ ਤੇ ਸਰਕਾਰੀ ਅਫਸਰ ਸਿਰਫ ਡੀਐਡਿਕਸ਼ਨ ਸੈਂਟਰ ਦੇ ਕਿਸੇ ਕਲ੍ਹੇ-ਕਾਰ੍ਹੇ ਫੰਕਸ਼ਨ ਤੇ ਮੁਲਾਜ਼ਮਤ ਦੇ ਤਕਵੇ-ਤਕਾਜ਼ਿਆਂ ਦੇ ਮਾਰੇ ਨਸ਼ਾਖੋਰੀ ਤੇ ਨਸ਼ਾ ਰੋਕੂ ਸਰਕਾਰੀ ਗਤੀਵਿਧੀਆਂ ਦਾ ਗੁਣਗਾਨ ਕਰਦੇ ਹਨ। ਇਨ੍ਹਾਂ ਸਮਾਗਮਾਂ ਵਿਚ ਐਕਸਾਈਜ਼ ਵਿਭਾਗ ਦਾ ਮੰਤਰੀ ਜਾਂ ਕੋਈ ਉੱਚ ਅਧਿਕਾਰੀ ਕਦੇ ਦਰਸ਼ਨ ਨਹੀਂ ਦਿੰਦੇ।

ਉਦਾਹਰਣ ਵਜੋਂ ਇਕ ਵਾਰ ਬਠਿੰਡੇ ਵਿਖੇ ਤੇਜਿੰਦਰ ਕੌਰ ਪ੍ਰਿੰਸੀਪਲ ਸੈਕਟਰੀ ਐਜੂਕੇਸ਼ਨ, ਆਈ. ਜੀ. ਰਜਿੰਦਰ ਸਿੰਘ ਤੇ ਮੈਂ ਬਤੌਰ ਕਮਿਸ਼ਨਰ; ਸਕੂਲਾਂ ਵਿਚ ਨਸ਼ਾ

ਰੋਕੂ ਮੁਹਿੰਮ ਦੇ ਇਕ ਸਮਾਗਮ ਵਿਚ ਇਕੱਠੇ ਹੋਏ ਸੀ। ਮੈਂ ਉਦੋਂ ਜ਼ਿਲਾ ਪ੍ਰਸ਼ਾਸਨ ਨੂੰ ਪੁਛਿਆ ਸੀ ਕਿ ਐਕਸਾਈਜ਼ ਵਾਲੇ ਕਿਉਂ ਨਹੀਂ ਬੁਲਾਏ ਗਏ? ਉਨ੍ਹਾਂ ਦਾ ਜੁਆਬ ਸੀ ਕਿ ਜਨਾਬ! ਜੇ ਮੈਡਮ ਜਾਂ ਤੁਸੀਂ ਆਪ ਐਕਸਾਈਜ਼ ਡਿਪਾਰਟਮੈਂਟ ਵਿਚ ਹੁੰਦੇ ਤਾਂ ਤੁਸੀਂ ਵੀ ਫੰਕਸ਼ਨ ਵਿਚ ਨਹੀਂ ਆਉਣਾ ਸੀ। ਇਹ ਸੋਲ੍ਹਾਂ ਆਨੇ ਖਰ੍ਹੀ ਗੱਲ ਸੀ, ਜੋ ਕਲ੍ਹ ਵੀ ਸੱਚ ਸੀ, ਅਜ ਵੀ ਸੱਚ ਤੇ ਭਵਿੱਖ ਵਿਚ ਵੀ ਖਰ੍ਹੀ-ਪੂਰੀ ਸੱਚ ਰਹੇਗੀ। ਇਸ ਦਾ ਅਰਥ-ਮਤਲਬ ਵੀ ਸਪਸ਼ਟ ਹੈ ਕਿ ਸਾਡੀ ਸਿਆਸਤ, ਪ੍ਰਸ਼ਾਸਨ ਤੇ ਅਸੀਂ ਖੁਦ; ਬਸ ਮੁਕਦੀ ਗੱਲ ਕਿ ਸਾਡਾ ਸਾਰਾ ਚਲਣ-ਪਰਿਚਲਣ ਹੁਣ ਕਾਰੋਬਾਰੀ ਧੰਦ-ਪਿਟਣ ਵਰਗਾ ਹੀ ਬਣ ਕੇ ਰਹਿ ਗਿਆ ਹੈ।

ਪੰਜਾਬੀ ਸਦਾਚਾਰ ਦੀ ਥਾਂ ਪੰਜਾਬੀ ਤਹਿਜ਼ੀਬ ਵਿਚ ਹੁਣ ਭ੍ਰਿਸ਼ਟਾਚਾਰ ਦਾ ਜਾਦੂ ਹੀ ਸਿਰ ਚੜ੍ਹ ਕੇ ਬੋਲਦਾ ਸੁਣ ਰਿਹਾ ਹੈ। ਸਿਆਸੀ ਆਗੂ ਕੌਮ ਦੇ ਰਹਿਬਰ ਤੇ ਰਖਿਅਕ ਸਾਬਤ ਹੋਣ ਦੀ ਜਗ੍ਹਾ ਜਾਣ-ਬੁਝ ਕੇ ਜਨਤਾ ਨੂੰ ਗੁਮਰਾਹ ਕਰਕੇ ਸਾਡੀਆਂ ਚੰਗੀਆਂ ਕਦਰਾਂ-ਕੀਮਤਾਂ ਲਈ ਵਡੇ ਭਖਿਅਕ ਸਾਬਤ ਹੋ ਰਹੇ ਹਨ। ਬਸ ਰੱਬ ਹੀ ਜਾਣਦਾ ਹੈ ਕਿ ਸਰਕਾਰਾਂ ਤੇ ਉਨ੍ਹਾਂ ਦੀ ਦਿਸ਼ਾਹੀਣਤਾ ਤੇ ਗਲਤ ਦਿਸ਼ਾ-ਨਿਰਦੇਸ਼ਾ ਦਾ ਇਹ ਅੱਵਲਾ ਜਿਹਾ ਜਗਤ-ਤਮਾਸ਼ਾ ਕਦੋਂ ਤੱਕ ਚਲਦਾ ਰਹਿਣਾ ਹੈ? ਹੁਣ ਮੌਜੂਦਾ ਸਮੇਂ ਦੀ ਗੱਲ ਹੀ ਲੈ ਲਉ ਤਾਂ ਹੋਰ ਵੀ ਮਾੜੀ 'ਬੈਂਗਣੀ ਉਘੜਦੀ' ਹੈ। ਐੱਸ.ਜੀ.ਪੀ.ਸੀ. ਦੀਆਂ ਚੋਣਾਂ ਦੇ ਮਗਰੇ-ਮਗਰ ਹੀ ਵਿਧਾਨ ਸਭਾ ਦੀਆਂ ਚੋਣਾਂ ਆ ਰਹੀਆਂ ਹਨ। ਫਿਰ ਮੁਫਤ ਨਸ਼ਾ ਵੰਡਣ ਦੇ ਕੈਂਪ ਤੇ ਛਬੀਲਾਂ ਲੱਗ ਜਾਣਗੀਆਂ। ਜਿਥੇ ਫਿਰ ਸਰਕਾਰੀ ਨੀਤੀਆਂ ਤੇ ਨਿਯਮਾਂ ਨੂੰ ਸ਼ਰਦਾਈ ਵਾਂਗੂੰ ਘੋਟ ਕੇ ਪੀਤਾ-ਪਿਆਇਆ ਜਾਵੇਗਾ।

ਇਕ ਸਰਵੇਖਣ ਵਿਚ ਇਹ ਗੱਲ ਆਈ ਹੈ ਕਿ ਹੁਣ ਪੁਲਿਸ ਤੇ ਪ੍ਰਸ਼ਾਸਨ ਦਾ ਵੀ ਸਿਆਸੀਕਰਨ ਹੋ ਰਿਹਾ ਹੈ। ਪ੍ਰਸ਼ਾਸਕੀ ਤੇ ਪ੍ਰਬੰਧਕੀ ਅਫਸਰ ਹੁਣ ਜਦੋਂ ਇਲਾਕੇ ਵਿਚ ਤਾਇਨਾਤ ਹੁੰਦੇ ਹਨ ਤਾਂ ਉਹ ਉਥੋਂ ਦੇ ਭਲੇਮਾਣਸ ਬੰਦਿਆਂ ਤੇ ਜਨਤਾ ਨਾਲ ਸੰਪਰਕ ਬਣਾਉਣ ਦੀ ਬਜਾਏ ਇਲਾਕੇ ਦੇ ਸਮਗਲਰਾਂ ਨਾਲ ਸੰਪਰਕ ਬਣਾਉਣਾ ਜ਼ਰੂਰੀ ਸਮਝਦੇ ਹਨ। ਪਰ ਸਮੁੱਚੇ ਪੰਜਾਬ ਤੇ ਖਾਸ ਕਰਕੇ ਸਾਡੀ ਲੀਡਰਸ਼ਿਪ ਦੇ ਸ਼ਰਮ ਨਾਂਅ ਦੀ ਕੋਈ ਚੀਜ਼ ਨੇੜਦੀ ਵੀ ਨਹੀਂ ਲੰਘ ਰਹੀ।

ਇਨ੍ਹਾਂ ਸਭ ਪਾਰਟੀਆਂ ਤੇ ਇਨ੍ਹਾਂ ਦੇ ਆਗੂਆਂ ਦੀ ਇਸ ਸ਼ਾਬਦਿਕ ਜੰਗ 'ਤੇ ਬੇਗੈਰਤ ਬਿਆਨਬਾਜ਼ੀ ਵਿਚ ਜਨਤਾ ਦਾ ਸ਼ਰੇਆਮ ਘਾਣ ਹੋ ਰਿਹਾ ਹੈ। ਬੇਸ਼ੱਕ ਹੁਣ ਸਾਡੇ ਲੋਕ ਸਾਡੇ ਇਨ੍ਹਾਂ ਆਗੂਆਂ ਦਾ ਹੀਜ-ਪਿਆਜ਼ ਸਭ ਕੁੱਝ ਸਮਝਣ ਲੱਗ ਪਏ ਹਨ, ਪਰ ਅਫਸੋਸ ਦੀ ਗੱਲ ਇਹ ਹੈ ਕਿ ਜਦੋਂ ਚੋਣਾਂ ਦੀ ਗੱਲ ਆਉਂਦੀ ਹੈ ਤਾਂ ਉਦੋਂ ਫਿਰ ਆਪਣੀਆਂ ਲੋੜਾਂ-ਥੁੜਾਂ ਤੇ ਗਰਜ਼ਾਂ ਦੇ ਮਾਰੇ ਇਹ ਲੋਕ ਸਿਆਸੀ ਤੇ ਸੁਆਰਥੀ ਬੰਦਿਆਂ ਅੱਗੇ ਗੋਡੇ ਟੇਕ ਦਿੰਦੇ ਹਨ। ਮੁੱਕਦੀ ਗੱਲ ਇਹ ਹੈ ਕਿ ਜਦੋਂ ਪੰਜ ਸਾਲ ਬਾਅਦ

ਚੋਣਾਂ ਦੁਆਰਾ ਚੰਗੇ ਉਮੀਦਵਾਰ ਚੁਣਨ ਦਾ ਵੇਲਾ ਆਉਂਦਾ ਹੈ ਤਾਂ ਉਦੋਂ 'ਸ਼ਿਕਾਰ ਨਿਕਲਿਆ ਤੇ ਕੁੱਤੀ ਮੁਤਾਈ' ਵਰਗਾ ਸਾਡਾ ਚਲਣ ਸਾਡੇ 'ਤੇ ਪੂਰਨ ਤੌਰ 'ਤੇ ਤਾਰੀ ਹੋ ਜਾਂਦਾ ਹੈ।

ਇਸ ਤਰ੍ਹਾਂ ਅਸੀਂ ਫਿਰ ਆਪਣੀਆਂ ਸਰਕਾਰਾਂ ਦੇ ਚੋਣ ਕਰਤਾ ਹੋਣ ਵਜੋਂ ਪਿਛਲੇ **40-50** ਸਾਲ ਤੋਂ ਜੋ ਗਲਤੀਆਂ ਕਰਦੇ ਆ ਰਹੇ ਹਾਂ, ਉਹ ਫੇਰ ਦੁਹਰਾਉਂਦੇ ਹਾਂ ਅਤੇ ਅੰਬੂਜਾ ਸੀਮਿੰਟ ਦੀ ਟੈਲੀਵੀਜ਼ਨ 'ਤੇ ਚਲਦੀ ਮਸ਼ਹੂਰੀ ਵਾਂਗੂੰ ਇਕ-ਦੂਜੇ ਭਾਈ ਨੂੰ ਪੁੱਛਦੇ ਹਾਂ ਕਿ 'ਭਈਆ ਯੇ ਦੀਵਾਰ ਟੂਟਤੀ ਕਿਉਂ ਨਹੀਂ ਹੈ'। ਉਸ ਇਸ਼ਤਿਹਾਰਬਾਜ਼ੀ ਵਿਚ ਕਿਹਾ ਗਿਆ ਹੈ ਕਿ ਦੀਵਾਰ ਇਸ ਲਈ ਨਹੀਂ ਟੁੱਟ ਰਹੀ ਕਿ ਅੰਬੂਜਾ ਸੀਮਿੰਟ ਲੱਗਿਆ ਹੋਇਆ ਹੈ। ਬਿਲਕੁੱਲ ਇਸ ਤਰ੍ਹਾਂ ਹੀ ਮੇਰੀ ਜਾਚੇ ਸਾਡੇ ਪੋਲੀਟੀਕਲ ਤੇ ਪ੍ਰਸ਼ਾਸਨਿਕ ਸਿਸਟਮ ਦਾ ਇਹ ਤਾਣਾ-ਬਾਣਾ ਉਦੋਂ ਤੱਕ ਕਿਵੇਂ ਟੁੱਟ ਸਕਦਾ ਹੈ ਜਦੋਂ ਤੱਕ ਕਿ ਸਾਡੀ ਰਾਜਨੀਤੀ ਦੇ ਵਿਚ ਬਦਨੀਤੀ ਦੇ ਕਾਰਨ ਤਕਰੀਬਨ-ਤਕਰੀਬਨ ਸਾਰੀਆਂ ਪਾਰਟੀਆਂ ਵਿਚ ਮੌਕਾਪ੍ਰਸਤ ਤੇ ਸੁਆਰਥੀ ਗਠਜੋੜ ਬਣੇ ਹੋਏ ਹਨ। ਸਗੋਂ ਅਜਿਹੀ ਖੁਦਪ੍ਰਸਤ ਸਿਆਸਤ ਵਿਚ ਗਰਜ਼ਪ੍ਰਸਤੀ ਦੀ ਗੈਰਜ਼ਰੂਰੀ ਆੜ੍ਹਤ ਦੀ ਤੂਤੀ ਬੋਲਦੀ ਰਹਿੰਦੀ ਹੈ।

ਪੰਜਾਬ ਦੇ ਆਗੂਆਂ ਨੂੰ ਤੇ ਖਾਸ ਕਰਕੇ ਲੋਕਾਂ ਨੂੰ ਹੁਣ ਕੰਧ ਉਤੇ ਲਿਖਿਆ ਪੜ੍ਹ ਲੈਣਾ ਚਾਹੀਦਾ ਹੈ ਕਿ ਗੁਰੂਆਂ-ਪੀਰਾਂ ਦੇਵੀ-ਦੇਵਤਿਆਂ ਦੀ ਧਰਤੀ ਅੱਜ ਨਸ਼ੇੜੀਆਂ ਦੀ ਧਰਤੀ ਬਣ ਚੁਕੀ ਹੈ। ਦੁਨੀਆਂ ਵਿਚ ਪੰਜਾਬੀਆਂ ਦਾ ਸ਼ਰਾਬ ਪੀਣ ਦਾ ਰਿਕਾਰਡ ਤਾਂ ਹਾਲੇ ਤੱਕ ਕੋਈ ਤੋੜ ਨਹੀਂ ਸਕਿਆ। ਸਗੋਂ ਹੁਣ ਤਾਂ ਹੋਰ ਨਸ਼ੇ ਅਫੀਮ, ਭੁੱਕੀ, ਸੁੱਖਾ, ਚਰਸ, ਗਾਂਜਾ, ਜ਼ਰਦਾ, ਫੈਂਸੀ ਡ੍ਰਿਲ, ਕੋਰੈਕਸ, ਆਇਓਡੈਕਸ, ਬੂਟ ਪਾਲਿਸ਼, ਪੈਟਰੋਲ, ਮਾਰਫੀਨ ਦੇ ਟੀਕੇ, **10** ਨੰਬਰ ਦੀਆਂ ਗੋਲੀਆਂ ਤੇ ਕੈਪਸੂਲਾਂ ਤੇ ਕਿਰਲੀਆਂ ਨੂੰ ਭੁੰਨ ਕੇ ਛਕਣ ਤੋਂ ਇਲਾਵਾ ਅੱਤ ਦੇ ਮਹਿੰਗੇ ਨਸ਼ੇ ਹੈਰੋਇਨ, ਕੋਕੀਨ, ਸਮੈਕ, ਹਸ਼ੀਸ਼ ਤੇ ਪਤਾ ਨਹੀਂ ਹੋਰ ਕਿੰਨੇ ਹੀ ਨਸ਼ਿਆਂ ਦਾ ਹੜ੍ਹ ਪੰਜਾਬ ਵਿਚ ਆਇਆ ਹੋਇਆ ਹੈ।

ਹੁਣ ਤਾਂ ਨਸ਼ਿਆਂ ਦੀਆਂ ਗੋਲੀਆਂ ਤੇ ਦਵਾਈਆਂ ਦੀ ਗੱਲ ਤਾਂ ਇਕ ਪਾਸੇ ਰਹੀ, ਸਗੋਂ ਨਸ਼ੇ ਦੇ ਟੀਕੇ ਹੀ ਪ੍ਰਚੱਲਤ ਹੋ ਗਏ ਹਨ। ਹੋਰ ਤਾਂ ਹੋਰ ਹੁਣ ਦੋਧੀ ਲੋਕ ਫੰਡਰ-ਤੋਕੜ ਗਾਈਆਂ ਮੱਝਾਂ ਨੂੰ ਟੀਕੇ ਲਾ ਕੇ ਚੋਅ ਰਹੇ ਹਨ ਤੇ ਦੂਜੇ ਪਾਸੇ ਸਬਜ਼ੀਆਂ ਦੀ ਕਾਸ਼ਤ ਕਰਨ ਵਾਲੇ ਕਿਸਾਨ ਵੀ ਕੱਚੀਆਂ ਵੇਲਾਂ-ਅੱਲਾਂ ਨੂੰ ਟੀਕੇ ਲਾ ਕੇ ਕੱਦੂ-ਖਰਬੂਜ਼ੇ ਬਣਾ ਰਹੇ ਹਨ। ਫਿਰ ਪੋਲੀਟੀਸ਼ੀਅਨ ਜਨ ਸਮੂਹ ਨੂੰ ਟੀਕਾਕਰਨ ਦੀ ਵਿਧੀ ਨਾਲ ਸਿਆਸਤ ਦੇ ਨਾਂਅ 'ਤੇ ਟੀਕੇ ਲਾ ਕੇ ਰਾਤੋ-ਰਾਤ ਜ਼ਮੀਨ-ਜਾਇਦਾਦ ਤੇ ਪੈਸਾ ਬਣਾ ਰਹੇ ਹਨ। ਕਲੋਨੀਆਂ ਉਸਾਰਨ ਵਾਲੇ, ਭਵਨ-ਨਿਰਮਾਣ ਤੇ ਸੜਕਾਂ ਬਣਾਉਣ ਵਾਲੇ

ਬਜਰੀ, ਸਰੀਏ ਤੇ ਸੀਮੈਂਟ ਦੀ ਮਿਕਦਾਰ ਵਿਚ ਕਮੀ ਕਰਕੇ ਹੇਰਾ-ਫੇਰੀ ਕਰ ਰਹੇ ਹਨ। ਸੜਕਾਂ ਬਣਾਉਣ ਵਾਲੇ ਲੁੱਕ ਵਿਚ ਡੀਜ਼ਲ ਤੇ ਗੰਦਾ ਬਰੋਜ਼ਾ ਮਿਲਾ ਕੇ ਇਮਾਰਤਾਂ ਤੇ ਸੜਕਾਂ ਦਾ ਵਿਕਾਸ ਨਹੀਂ, ਸਗੋਂ ਵਿਕਾਸ ਦੇ ਨਾਂਅ ਤੇ ਭਵਨ-ਨਿਰਮਾਣ ਕਲਾ ਦਾ ਵਿਨਾਸ਼ ਕਰ ਰਹੇ ਹਨ ਤੇ ਆਪਣੇ-ਆਪ ਨੂੰ ਅਮੀਰੀ ਦੇ ਨਾਮ ਤੇ ਖੋਟੀ ਕਮਾਈ ਦੇ ਧਨ ਨਾਲ ਬਦਨਾਮ ਕਰ ਰਹੇ ਹਨ।

ਫਿਰ ਹੁਣ ਦੇਸ਼ ਵਿਚ ਤੇ ਖਾਸ ਕਰਕੇ ਪੰਜਾਬ ਵਿਚ ਮਿਲਾਵਟਖੋਰੀ ਇੰਨੀ ਜ਼ਿਆਦਾ ਹੋ ਗਈ ਹੈ ਕਿ ਖਾਣ-ਪੀਣ ਦੇ ਮਸਾਲਿਆਂ ਵਿਚ ਲਿੱਦ ਤੇ ਇਥੋਂ ਤੱਕ ਕਿ ਦੁੱਧ ਤੇ ਖੋਏ ਦੀਆਂ ਵਸਤਾਂ ਵਿਚ ਵੀ ਹਲਵਾਈਆਂ ਵਲੋਂ ਪਤਾ ਨਹੀਂ ਕੀ ਗੰਦ-ਮੰਦ ਮਿਲਾਇਆ ਜਾਂਦਾ ਹੈ। ਦੋਧੀ ਦੁੱਧ ਵਿਚ ਪਹਿਲਾਂ ਸਪਰੇਟਾ ਤੇ ਫਿਰ ਪਾਣੀ ਪਾਉਂਦੇ ਹੀ ਹਨ। ਸ਼ਰਾਬ ਵਿਚ ਗੰਦਾ ਲਾਹਣ ਮਿਲਾਉਣਾ ਆਮ ਜਿਹੀ ਗੱਲ ਹੋ ਗਈ ਹੈ। ਸ਼ਰਾਬ ਦੇ ਠੇਕੇਦਾਰ ਪਹਿਲਾਂ ਹੀ ਜ਼ਹਿਰ ਵਰਗੀ ਸ਼ਰਾਬ ਵਿਚ ਹੋਰ ਗੰਦੇ ਲਾਹਣ, ਸਪਿਰਟ ਤੇ ਨਸ਼ੇ ਦੇ ਕੈਪਸੂਲ ਵਰਗੇ ਨਿਰੇ ਜ਼ਹਿਰ ਹੀ ਮਿਲਾ ਕੇ ਪਿਆ-ਵਰਤਾ ਰਹੇ ਹਨ। ਇਸ ਸਭ ਕਾਸੇ ਦਾ ਇਕੋ ਹੀ ਮਾੜਾ ਮਨੋਰਥ ਪੈਸਾ ਬਣਾਉਣਾ ਹੈ। ਸ਼ਰਾਬ ਪੀ ਕੇ ਨਿੱਤ ਬੰਦਿਆਂ ਦੀਆਂ ਧਾੜਾਂ ਧੜਾ-ਧੜ ਮਰ ਰਹੀਆਂ ਹਨ। ਪੁਲਿਸ ਬਸ ਪਰਚੇ ਦਰਜ ਕਰ ਰਹੀ ਹੈ ਤੇ ਸਰਕਾਰਾਂ ਦਰਜ ਹੋਏ ਪਰਚਿਆਂ ਦੇ ਵਧਦੇ ਹੋਏ ਅੰਕੜੇ ਦੇਖ ਕੇ ਸਰਕਾਰੀ ਕਾਰਵਾਈ ਤੋਂ ਪੂਰਨ ਤੌਰ ਤੇ ਸੰਤੁਸ਼ਟ ਹਨ।

'ਜਨਰੇਸ਼ਨ ਸੇਵੀਅਰ ਐਸੋਸੀਏਸ਼ਨ' ਨਾਂਅ ਦੀ ਸੰਸਥਾ ਵਲੋਂ ਕੀਤੇ ਸਰਵੇ ਦੇ ਮੁਤਾਬਿਕ ਤੀਜੀ ਤੋਂ ਅੱਠਵੀਂ ਜਮਾਤ ਤੱਕ ਦੇ 44 ਫੀਸਦੀ ਬੱਚੇ ਤੰਬਾਕੂ ਦਾ ਸੇਵਨ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਕਰਵਾਏ ਗਏ 2009 ਦੇ ਸਰਵੇ ਅਨੁਸਾਰ ਪੰਜਾਬ ਦੀ 45 ਫੀਸਦੀ ਨੌਜਵਾਨਾਂ ਦੀ ਜਵਾਨੀ ਨਸ਼ਿਆਂ ਵਿਚ ਗਲਤਾਨ ਹੈ। ਨਸ਼ਿਆਂ ਦੀ ਤਾਂ ਹੁਣ ਹੋਮ ਡਿਲਵਰੀ ਵੀ ਹੋ ਰਹੀ ਹੈ। ਨਸ਼ੇੜੀਆਂ ਨੇ ਆਪਣੇ ਹੀ ਕੋਡ ਵਰਡ ਬਣਾ ਰੱਖੇ ਹਨ। ਉਹ ਕੈਪਸੂਲਾਂ ਨੂੰ ਘੋਗੇ, ਸ਼ੀਸ਼ੀਆਂ ਨੂੰ ਘਰੀਟਾ, ਬੀੜੀ-ਸਿਗਰਟ ਨੂੰ ਭੱਠਾ ਲਾਉਣਾ, ਭੁੱਕੀ ਵਗੈਰਾ ਨੂੰ ਕਾਰਡ ਲਾਉਣਾ ਕਹਿੰਦੇ ਹਨ। ਪੁਰਾਣੇ ਅਮਲੀ ਜਿਹੜੇ ਭੁੱਕੀ, ਪੋਸਤ ਨੂੰ ਛਤਰ-ਧਾਰਾ ਤੇ ਅਫੀਮ ਨੂੰ ਕਾਲੀ ਨਾਗਣੀ ਕਿਹਾ ਕਰਦੇ ਸਨ, ਉਨ੍ਹਾਂ ਦੀ ਤਾਂ ਹੁਣ ਨਸ਼ੇੜੀਆਂ ਵਿਚ ਕੋਈ ਬਿਸਾਤ ਹੀ ਨਹੀਂ ਹੈ ਕਿਉਂ ਕਿ ਉਹ ਹੁਣ ਬੜੇ ਨੀਵੇਂ ਪੱਧਰ ਦੇ ਨਸ਼ੱਈ ਗਿਣੇ ਜਾਂਦੇ ਹਨ।

ਖਾਸ ਤੌਰ 'ਤੇ ਚੰਡੀਗੜ੍ਹ ਤੇ ਮੋਹਾਲੀ ਦੇ ਇਲਾਕਿਆਂ ਵਿਚ ਗ਼ੈਰ-ਆਬਾਦ ਜ਼ਮੀਨਾਂ ਮਹਿੰਗੇ ਭਾਅ ਵਿਕਣ ਕਰਕੇ ਲੋਕਾਂ ਨੂੰ ਨਵੀਂ-ਨਵੀਂ ਅਮੀਰੀ ਦੀ ਬਹਾਰ ਵੇਖਣ ਨੂੰ ਮਿਲੀ ਹੈ। ਪਰ 20-25 ਫੀਸਦੀ ਲੰਮੀ ਸੋਚ ਵਾਲਿਆਂ ਨੂੰ ਛੱਡ ਕੇ ਇਥੋਂ ਦੇ ਲੋਕਾਂ ਨੇ ਕਿਤੇ ਬਾਹਰ ਜ਼ਮੀਨ-ਜਾਇਦਾਦ ਨਹੀਂ ਬਣਾਈ। ਆਪਣੇ ਬੈਂਕਾਂ ਦੇ ਖਾਤਿਆਂ ਵਿਚ

ਪਈ ਵੱਡੀ ਰਕਮ ਨੇ ਇਨ੍ਹਾਂ ਦੇ ਬੱਚਿਆਂ ਨੂੰ ਪੱਛਮੀ ਸਭਿਅਤਾ ਦੀਆਂ ਸਾਰੀਆਂ ਮੁਲ੍ਹਾਮਤਾਂ ਦੀਆਂ ਛੱਕਾਂ ਲਾਹੁਣ ਦਾ ਮੌਕਾ ਦਿੱਤਾ ਹੈ।

ਇਸ ਲਈ ਬਹੁਤੇ ਮਾਪੇ ਹੁਣ ਆਪਣੇ ਨਿਆਣਿਆਂ ਦੇ ਨਸ਼ੇੜੀ ਲੱਛਣ ਤੇ ਸ਼ਹਿਰੀ ਰੰਗ-ਢੰਗ ਵੇਖ ਕੇ ਪ੍ਰੇਸ਼ਾਨ ਤੇ ਬੇਚੈਨ ਹਨ। ਇਕ ਵਾਰ ਮੈਂ ਆਪਣੇ ਦੋਧੀ ਨੂੰ ਪੁੱਛਿਆ ਕਿ ਉਹ ਆਪਣੀ ਜ਼ਮੀਨ ਦਾ ਲੱਖਾਂ ਰੁਪਏ ਮੁਆਵਜ਼ਾ ਮਿਲਣ ਉਪਰੰਤ ਵੀ ਕਿਉਂ ਦੁੱਧ ਦੇ ਢੋਲ ਢੋਂਦਾ ਫਿਰਦਾ ਹੈ? ਉਸ ਦਾ ਰੋਣ-ਹਾਕਾ ਜਵਾਬ ਇਹ ਸੀ ਕਿ ਸਰਦਾਰ ਜੀ! ਕੀ ਕਰੀਏ ਸਾਡੇ ਪੁੱਤ-ਪੋਤਿਆਂ ਦੀਆਂ ਦੋ ਪੀੜ੍ਹੀਆਂ ਤਾਂ ਸਾਡੇ ਸਾਹਮਣੇ ਹੀ ਘਰਾਂ ਦੇ ਉਜਾੜੇ 'ਤੇ ਲੱਗੀਆਂ ਹੋਈਆਂ ਹਨ। ਇਸ ਵਾਸਤੇ ਹੀ 'ਪੰਜ ਪੁੱਤ ਤੇ ਪੰਜਾਹ ਪੋਤੇ, ਬਾਬਾ ਅਜੇ ਵੀ ਘਾਹ ਖੋਤੇ' ਦੀ ਲੋਕ-ਕਹਾਣੀ ਸਹੀ ਸਾਬਿਤ ਹੋ ਰਹੀ ਹੈ।

ਖੈਰ! ਬੇਹੱਦ ਅਫਸੋਸ ਦੀ ਗੱਲ ਹੈ ਕਿ ਹੁਣ ਕੋਈ ਘਰ ਨਹੀਂ ਬਚਿਆ ਤੇ ਕੋਈ ਸਕੂਲ-ਕਾਲਜ ਨਹੀਂ ਬਚਿਆ, ਪਰ ਸਰਕਾਰ ਸਰਹਾਣੇ ਬਾਂਹ ਦੇ ਕੇ ਘੂਕ ਸੁੱਤੀ ਪਈ ਹੈ। ਕੀ ਸਰਕਾਰ ਨੂੰ ਇਸ ਦਾ ਪਤਾ ਨਹੀਂ ਕਿ ਕਿਤੇ ਨਾ ਕਿਤੇ ਇਹ ਸਿਆਸੀ ਸਰਪ੍ਰਸਤੀ ਤੇ ਪੁਲਸੀਆਂ ਦੀ ਮਿਲੀਭੁਗਤ ਕਰਕੇ ਨਸ਼ਿਆਂ ਦੀ ਤਸਕਰੀ ਦੇ ਕਾਰਨ ਪੰਜਾਬ ਵਿਚ ਨਸ਼ਾਖੋਰੀ ਕਾਬੂ ਤੋਂ ਬਾਹਰ ਹੋ ਰਹੀ ਹੈ। ਫਿਰ ਹੋਰ ਵੀ ਦੁੱਖ ਦੀ ਗੱਲ ਇਹ ਹੈ ਕਿ ਕਿਸੇ ਨੂੰ ਵੀ ਪਤਾ ਹੀ ਨਹੀਂ ਕਿ ਸਾਡੀ ਇਹ ਕੁੰਭਕਰਨੀ ਨੀਂਦ ਕਦੋਂ ਟੁੱਟੇਗੀ? ਇਸ ਸਬੰਧ ਵਿਚ ਕਵੀ ਆਪਣਾ ਫ਼ਿਕਰ ਜ਼ਾਹਿਰ ਕਰਦਾ ਹੈ ਕਿ:

*ਦਹੀਂ ਨਾਲ ਪਰੌਂਠੇ ਖਾ ਦੋ ਦਰਜਨ, ਲੇਟ ਪਲੰਗ ਤੇ ਮੋਟੀ ਜਿਉਂ ਨਾਰ ਸੌਂਦੀ*
*ਪਤਾ ਨਹੀਂ ਕੀ ਕੈਲਵੀ ਰੋਗ ਚੰਦਰਾ, ਸੰਕਟ ਵੇਲੇ ਹੈ ਸਾਡੀ ਸਰਕਾਰ ਸੌਂਦੀ*

ਇਕ ਸਕੂਲ ਵਿਚ ਕੁੜੀਆਂ ਦੇ ਬੈਗਾਂ ਦੀ ਤਲਾਸ਼ੀ ਦੌਰਾਨ ਕਿੰਨੇ ਹੀ ਨਸ਼ੇ ਦੀਆਂ ਗੋਲੀਆਂ ਦੇ ਪੱਤੇ ਨਿਕਲੇ। ਮੁੰਡਿਆਂ ਦੀ ਗੱਲ ਤਾਂ ਛੱਡੋ, ਉਹ ਤਾਂ ਸਾਡੇ ਸਮਾਜ ਵਿਚ ਬਸ ਚੰਗਾ ਖਾਣ-ਪੀਣ, ਵਧੀਆ ਹੰਢਾਉਣ ਤੇ ਮੰਦਾ ਬੋਲਣ-ਸੁਣਨ ਨੂੰ ਹੀ ਸਾਡੇ ਸਮਾਜ ਵਿਚ ਜੰਮਦੇ ਹਨ। ਫਿਰ ਇਖ਼ਲਾਕ ਦੇ ਪੱਖੋਂ ਉਹ ਨਹਾਤੇ ਘੋੜੇ ਸਮਝੇ ਜਾਂਦੇ ਹਨ ਕਿ ਜਿਨ੍ਹਾਂ ਦੇ ਪਿੰਡੇ 'ਤੇ ਕੋਈ ਮਲ-ਮੈਲ ਨਹੀਂ ਲਗਦੀ। ਇਸ ਤਰ੍ਹਾਂ ਹੀ ਪਿੱਛੇ ਜਿਹੇ ਟ੍ਰੈਫਿਕ ਚੈਕਿੰਗ ਵੇਲੇ ਸ਼ਰਾਬ ਪੀ ਕੇ ਗੱਡੀਆਂ ਚਲਾਉਣ ਵਾਲੀਆਂ ਫੜੀਆਂ ਗਈਆਂ ਕੁੜੀਆਂ ਦੀ ਗਿਣਤੀ ਮੁੰਡਿਆਂ ਨਾਲੋਂ ਵੱਧ ਨਿਕਲੀ। ਫਿਰ ਇਹ ਵੀ ਸਾਹਮਣੇ ਆਇਆ ਕਿ ਉਨ੍ਹਾਂ ਨੇ ਮੁੰਡਿਆਂ ਨਾਲੋਂ ਵੱਧ ਸ਼ਰਾਬ ਚੜ੍ਹਾਈ ਹੋਈ ਸੀ। ਇਹ ਸਾਰੇ ਅਨੈਤਿਕ ਰੰਗ-ਤਮਾਸ਼ੇ ਸਾਡੇ ਸਾਹਮਣੇ ਆ ਰਹੇ ਹਨ ਅਤੇ ਸਾਡੇ ਰਾਜਨੀਤਿਕ, ਧਾਰਮਿਕ ਤੇ ਸਮਾਜਿਕ ਲੀਡਰ ਤਮਾਸ਼ਾ ਦੇਖ ਰਹੇ ਹਨ।

ਹੁਣ ਤਾਂ ਕਿਹਾ ਜਾਂਦਾ ਹੈ ਕਿ ਪੰਚਾਇਤ ਚੋਣਾਂ ਤੋਂ ਲੈ ਕੇ ਮਿਊਂਸਿਪਲ ਕਮੇਟੀਆਂ, ਵਿਧਾਨ-ਸਭਾ ਤੇ ਲੋਕ-ਸਭਾ ਤੇ ਹੋਰ ਤਾਂ ਹੋਰ ਸਗੋਂ ਐੱਸ.ਜੀ.ਪੀ.ਸੀ. ਦੀਆਂ ਚੋਣਾਂ ਵਿਚ

ਵੀ ਪੈਸੇ ਤੇ ਨਸ਼ੇ-ਪੱਤੇ ਰਿਉੜੀਆਂ ਵਾਂਗੂੰ ਵੰਡੇ ਜਾਂਦੇ ਹਨ। ਮਤਲਬ ਸਾਫ਼ ਹੈ ਕਿ ਜਿਥੇ ਕਿਤੇ ਚੋਣ ਪ੍ਰਚਾਰ ਭਖੇਗਾ, ਉਥੇ ਚੋਣ ਦਫਤਰਾਂ ਵਿਚ ਨਸ਼ੇ ਦੇ ਪਰਮਿਟ ਮਿਲਣਗੇ ਅਤੇ ਫਿਰ ਸ਼ਰਾਬ-ਭੁੱਕੀ ਦੀਆਂ ਬੋਰੀਆਂ ਖੁੱਲ੍ਹਣਗੀਆਂ। ਅੰਤਿਤਾ ਇਉਂ ਚੋਣਾਂ ਜਿੱਤਣ ਤੋਂ ਬਾਅਦ ਸਾਡੇ ਚੁਣੇ ਹੋਏ ਨੁਮਾਇੰਦੇ ਫਿਰ ਭ੍ਰਿਸ਼ਟਾਚਾਰ ਤੇ ਨਸ਼ੇ ਵਿਰੋਧੀ ਮੁਹਿੰਮਾਂ ਵਿਚ ਵੱਧ ਤੋਂ ਵੱਧ ਐਲਾਨਨਾਮੇ ਜਾਰੀ ਕਰਕੇ ਤੇ ਨਾਅਰੇ ਮਾਰ ਕੇ ਦੁਨੀਆਂ-ਜਹਾਨ ਦੀ ਵਾਹ-ਵਾਹ ਖੱਟਣਗੇ। ਬੱਸ ਸਾਡਾ ਰੱਬ ਹੀ ਰਾਖਾ ਹੈ।

ਪੰਜਾਬ ਨਸ਼ੇ ਵਿਚ ਗਰਕਦਾ ਜਾ ਰਿਹਾ ਹੈ ਤੇ ਸਾਡੇ ਆਗੂ ਅਨੰਦ-ਪ੍ਰਸੰਨ ਆਪਣੀ ਤੂਤੀ ਵਜਾ ਰਹੇ ਹਨ। ਇਹ ਸਥਿਤੀ ਬਿਲਕੁੱਲ ਉਸ ਤਰ੍ਹਾਂ ਹੈ ਜਿਵੇਂ ਕਿ ਰੋਮ ਜਲ ਰਿਹਾ ਸੀ ਤੇ ਰੋਮ ਦਾ ਬਾਦਸ਼ਾਹ ਨੀਰੋ ਬੰਸਰੀ ਵਜਾ ਰਿਹਾ ਸੀ। ਪਰ ਇਕ ਇਤਿਹਾਸਿਕ ਸੱਚਾਈ ਇਹ ਵੀ ਹੈ ਕਿ ਨੀਰੋ ਤਾਂ ਵਧਦੀ ਅਬਾਦੀ ਦੇ ਪੱਖੋਂ ਭੀੜੇ ਤੇ ਸੌੜੇ ਹੋ ਚੁਕੇ ਰੋਮ ਨੂੰ ਵੱਡਾ ਕਰਨਾ ਚਾਹੁੰਦਾ ਸੀ। ਦੇਵਨੇਤ ਜਦੋਂ ਉਥੇ ਅੱਗ ਲੱਗੀ ਤਾਂ ਉਹ ਦਿਲੋ-ਦਿਲੀ ਖੁਸ਼ ਹੋ ਕੇ ਬੰਸਰੀ ਵਜਾ ਰਿਹਾ ਸੀ ਕਿ ਚੱਲੋ ਹੁਣ ਰੋਮ ਸ਼ਹਿਰ ਦਾ ਦੁਬਾਰਾ ਨਿਰਮਾਣ ਕੀਤਾ ਜਾ ਸਕੇਗਾ, ਪਰ ਸਾਡੇ ਕੌਮੀ ਆਗੂ ਨਸ਼ਿਆਂ ਵਿਚ ਜਲ ਰਹੀ ਨੌਜਵਾਨੀ ਦੀ ਕਿਹੜੀ ਉਸਾਰੀ ਕਰਨਗੇ ਇਹ ਤਾਂ ਅੱਲਾ ਮੀਆਂ ਹੀ ਜਾਣੇ।

ਇਸ ਗੌਰ-ਓ-ਖਾਸ ਭਾਵ ਖਾਸ ਵਿਚਾਰ ਅਧੀਨ ਲੜੀ ਵਿਚ ਮੈਨੂੰ ਬਤੌਰ ਡੀ.ਸੀ. ਫਿਰੋਜ਼ਪੁਰ ਸੰਨ **2000-01** ਵਿਚ ਪਹਿਲੀ ਵਾਰ ਅਬੋਹਰ ਦੀ ਕਿਸੇ ਸੰਸਥਾ ਵਿਚ ਕੁੜੀਆਂ ਵਲੋਂ ਸਿਗਰਟ ਤੇ ਸ਼ਰਾਬ ਦੇ ਸੇਵਨ ਕਰਨ ਦਾ ਪਤਾ ਲੱਗਾ। ਫਿਰ ਇਹ ਵੀ ਪਤਾ ਲੱਗਾ ਕਿ ਦਿੱਲੀ ਤੋਂ ਬਾਅਦ ਪੰਜਾਬ ਵਿਚ ਸਭ ਤੋਂ ਪਹਿਲਾਂ ਅਬੋਹਰ ਤੋਂ ਫੈਸ਼ਨ ਸ਼ੁਰੂ ਹੁੰਦਾ ਹੈ। ਮੈਨੂੰ ਇਸ ਉਪਰੋਕਤ ਮਾੜੇ ਪ੍ਰਚੱਲਣ ਦਾ ਮੁੱਖ ਕਾਰਨ ਇਸ ਇਲਾਕੇ ਦੀ ਅਮੀਰੀ ਦੱਸਿਆ ਗਿਆ। ਪਰ ਵਿਚਾਰਨ ਵਾਲੀ ਗੱਲ ਹੈ ਕਿ 'ਭੱਠ ਪਏ ਸੋਨਾ ਜਿਹੜਾ ਕੰਨ ਪਾੜੇ' ਇਸ ਅਨੁਸਾਰ ਅਜਿਹੀ ਅਮੀਰੀ ਤੇ ਐਸ਼ੋ-ਇਸ਼ਰਤ ਦਾ ਕੀ ਕੋਈ ਲਾਭ ਹੈ, ਜਿਹੜੀ ਕਿ ਸਾਡੀ ਸਭਿਅਤਾ ਤੇ ਸਭਿਆਚਾਰਿਕ ਪ੍ਰੰਪਰਾਵਾਂ ਤੇ ਨੈਤਿਕ ਕਦਰਾਂ-ਕੀਮਤਾਂ ਦੀਆਂ ਨੀਹਾਂ ਨੂੰ ਹੀ ਹਿਲਾ ਦੇਵੇ।

ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਸ ਮਹਾਂਮਾਰੀ ਦਾ ਇਲਾਜ ਕੌਣ ਤੇ ਕਿਵੇਂ ਕਰੇ? ਬੇਸ਼ੱਕ ਇਸ ਮਾਰੂ ਰੋਗ ਦੀ ਸ਼ੁਰੂਆਤ ਵੀ ਸਾਡੇ ਘਰ-ਪਰਿਵਾਰਾਂ ਦੀ ਇਕਾਈ ਤੋਂ ਹੋਈ ਹੈ, ਇਸ ਵਾਸਤੇ ਨਸ਼ੇ ਦੇ ਕੋਹੜ ਦਾ ਹੱਲ ਸਿਰਫ ਸਰਕਾਰਾਂ ਤੋਂ ਲੱਭਣ ਦੀ ਥਾਂ ਸਾਨੂੰ ਆਪਣੇ ਘਰਾਂ ਤੋਂ ਹੀ ਕਰਨਾ ਪਵੇਗਾ। ਨਿਰਸੰਦੇਹ ਸਭ ਤੋਂ ਵੱਧ ਜ਼ਿੰਮੇਵਾਰੀ ਸਾਡੇ ਰਾਜਨੀਤਿਕ ਲੋਕਾਂ ਤੇ ਖਾਸ ਕਰਕੇ ਸਰਕਾਰਾਂ ਦੀ ਹੈ, ਜੋ ਕਿ ਖੁਦ ਨਸ਼ਿਆਂ ਦੇ ਤਾਜਰ ਬਣੇ ਜਾਪਦੇ ਹਨ। ਇਸ ਦੇ ਨਾਲ ਹੀ ਧਾਰਮਿਕ ਤੇ ਸਮਾਜਿਕ

ਅਦਾਰਿਆਂ ਤੇ ਸੰਸਥਾਵਾਂ ਨਾਲ ਜੁੜੇ ਲੋਕਾਂ ਦੀ ਵੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਸਮਾਜ ਦੀਆਂ ਨੈਤਿਕ ਕਦਰਾਂ-ਕੀਮਤਾਂ ਦੀ ਬਹਾਲੀ ਵਾਸਤੇ ਲੋਕਾਂ ਦੀ ਅਗਵਾਈ ਕਰਨ, ਪਰ ਇਹ ਅਦਾਰੇ ਵੀ ਕਦੇ-ਕਦਾਈਂ ਸਰਕਾਰਾਂ ਨਾਲ ਲਿਹਾਜ਼-ਮੁਲਾਹਜ਼ੇ ਪੂਰਦੇ ਹੋਏ ਸਰਕਾਰ ਦੀ ਬੋਲੀ ਹੀ ਬੋਲ ਜਾਂਦੇ ਹਨ।

ਸੱਤਾਧਾਰੀ ਰਾਜਨੀਤਿਕ ਨੇਤਾਵਾਂ, ਧਾਰਮਿਕ ਆਗੂਆਂ ਤੇ ਫਿਰ ਪੁਲਿਸ ਫੋਰਸ ਨੂੰ ਕੌਮੀ ਤੇ ਇਖ਼ਲਾਕੀ ਫਰਜ਼ ਸਮਝ ਕੇ ਮਜ਼ਬੂਤ ਇੱਛਾ ਸ਼ਕਤੀ ਤੇ ਦ੍ਰਿੜ੍ਹ ਇਰਾਦੇ ਨਾਲ ਇਸ ਮਹਾਂਮਾਰੀ ਦੇ ਖਿਲਾਫ ਜੰਗ ਦਾ ਐਲਾਨ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਸਾਡੇ ਧਾਰਮਿਕ ਅਦਾਰਿਆਂ ਤੇ ਸਮਾਜਿਕ ਸੰਸਥਾਵਾਂ ਨੂੰ ਆਪ-ਮੁਹਾਰੇ ਹੀ ਨਸ਼ਿਆਂ ਵਿਰੁੱਧ ਕਿਸੇ ਵੀ ਕਾਰਵਾਈ ਨੂੰ ਰੱਬੀ ਹੁਕਮ ਸਮਝ ਕੇ ਇਸ ਮੁਹਿੰਮ ਵਿਚ ਅਗਵਾਈ ਕਰਨੀ ਚਾਹੀਦੀ ਹੈ। ਇਸ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਸੰਤ ਸਮਾਜ ਤੇ ਹਿੰਦੂ-ਮੁਸਲਿਮ ਸੰਸਥਾਵਾਂ ਵੀ ਆਪੋ-ਆਪਣਾ ਬਹੁਤ ਵਧੀਆ ਯੋਗਦਾਨ ਪਾ ਸਕਦੀਆਂ ਹਨ। ਬਸ਼ਰਤੇ ਕਿ ਇਹ ਸੰਸਥਾਵਾਂ ਆਪੋ-ਆਪਣੇ ਕੱਟੇ-ਵੱਛੇ ਬੰਨ੍ਹਣ ਤੇ ਚਿੱਟੇ ਹਾਥੀ ਪਾਲਣ ਦੇ ਸ਼ੌਕ ਤੋਂ ਉਪਰ ਉੱਠ ਕੇ ਕੌਮੀ ਮਸਲਿਆਂ ਨੂੰ ਤਰਜੀਹ ਦੇ ਸਕਣ।

ਪਰ ਇਹ ਵੀ ਜੱਗ-ਜ਼ਾਹਿਰਾ ਸੱਚਾਈ ਹੈ ਕਿ ਨਸ਼ਾਖੋਰੀ ਦੀ ਵਿਆਪਕਤਾ ਤੇ ਵਿਕਰਾਲਤਾ ਦੇ ਸਾਹਮਣੇ ਸਾਡੇ ਹੁਣ ਤੱਕ ਦੇ ਸਾਰੇ ਅਖੌਤੀ ਯਤਨ-ਪ੍ਰਯਤਨ ਨਾ ਮਾਤਰ ਹੀ ਸਾਬਿਤ ਹੋ ਰਹੇ ਹਨ। ਸਗੋਂ ਇਸ ਦੇ ਉਲਟ ਰੋਗ ਦਾ ਫਸਤਾ ਵੱਢਣ ਦੀ ਬਜਾਏ ਅਸੀਂ ਆਪਣੀਆਂ ਨੌਜਵਾਨ ਰੋਗੀ ਪੀੜ੍ਹੀਆਂ ਦਾ ਹੀ ਕੰਮ ਤਮਾਮ ਕਰਨ ਵਿਚ ਲੱਗੇ ਹੋਏ ਹਾਂ। ਇਸ ਦਾ ਸਪਸ਼ਟ ਮਤਲਬ ਇਹ ਹੈ ਕਿ ਸਾਨੂੰ ਕਿਸੇ ਵੀ ਕੀਮਤ 'ਤੇ ਆਪਣੇ ਸਮਾਜਿਕ ਮਾਣ-ਮੁਰਾਤਬੇ ਤੇ ਆਪਣੀਆਂ ਗੱਦੀਆਂ ਕਾਇਮ ਰੱਖਣ ਦੀ ਲੋੜ-ਲਾਲਸਾ ਹੈ। ਇਸ ਲਈ ਸਰਕਾਰ ਨੂੰ ਆਬਕਾਰੀ ਤੇ ਨਸ਼ਿਆਂ ਤੋਂ ਹੋਣ ਵਾਲੀ 'ਖੱਟੀ-ਕਮਾਈ' ਦੀ ਚਿੰਤਾ ਜ਼ਿਆਦਾ ਹੈ ਤੇ ਸਾਡੀ ਅਜੋਕੀ ਪੀੜ੍ਹੀ ਤੇ ਖਾਸ ਕਰਕੇ ਸਾਡੇ ਨੌਜਵਾਨਾਂ ਦਾ ਫ਼ਿਕਰ ਬਹੁਤ ਘੱਟ ਹੈ।

ਬੇਸ਼ੱਕ ਪਿਛਲੇ ਸਮਿਆਂ ਵਿਚ ਸਾਡੇ ਦੇਸ਼ ਤੇ ਕੌਮ ਦੇ ਭਵਿੱਖ ਦੇ ਵਾਰਿਸ ਸਮਝੇ ਜਾਂਦੇ ਸਾਡੇ ਨੌਜਵਾਨਾਂ ਵਾਸਤੇ ਪਤਾ ਨਹੀਂ ਸਰਕਾਰਾਂ ਕਿੰਨੇ ਵਾਅਦੇ ਭਰਪੂਰ ਐਲਾਨ ਕਰਦੀਆਂ ਆ ਰਹੀਆਂ ਹਨ। ਪਰ ਇਨ੍ਹਾਂ ਦਰਬਾਰੀਆਂ ਤੇ ਸਰਕਾਰੀਆਂ ਦੇ ਐਲਾਨਨਾਮੇ ਬੱਸ ਲਾਰੇ-ਲੱਪੇ ਤੇ ਝੂਠੇ ਅੱਡੀ ਟੱਪੇ ਵਰਗੇ ਹੀ ਸਾਬਿਤ ਹੋ ਰਹੇ ਹਨ। ਇਨ੍ਹਾਂ ਦੇ ਦੇਸ਼-ਪ੍ਰੇਮ ਤੇ ਦੇਸ਼-ਭਗਤੀ ਦੇ ਵਾਅਦੇ ਸ਼ਰਾਬੀ ਦੀ ਸਹੁੰ ਵਰਗੇ ਹਨ, ਜਿਹੜਾ ਕਿ ਰਾਤ ਨੂੰ ਸ਼ਰਾਬ ਨਾਲ ਡੱਕ ਕੇ ਇਸ ਤੋਂ ਤੋਬਾ ਕਰਦਾ ਹੈ ਤੇ ਫਿਰ ਅਗਲੀ ਸ਼ਾਮ ਬੋਤਲ ਦਾ ਡੱਟ ਪੱਟ ਲੈਂਦਾ ਹੈ। ਇਸ ਤਰ੍ਹਾਂ ਉਸ ਸ਼ਰਾਬੀ ਵਾਂਗ ਸਾਡੀ ਕੌਮ ਦੇ ਅਲੰਬਰਦਾਰ ਨਿੱਤ ਵਾਅਦੇ

ਕਰਦੇ ਤੇ ਤੋੜਦੇ ਹਨ।

ਬਹਿਰਹਾਲ ਇਸ ਸੰਦਰਭ ਵਿਚ **ਸ਼ਾਇਰ ਜਲਾਲ** ਦਾ ਸੁਖਨ ਸਾਡੀ ਸਭ ਦੀ ਮਾਨਸਿਕ ਸਥਿਤੀ 'ਤੇ ਕਿੰਨਾ ਫੱਬਦਾ ਹੈ।

*ਸ਼ਬ ਕੋ ਮੈਯ ਖ਼ੂਬ ਸੀ ਪੀ ਸੁਬਹ ਕੋ ਕਰ ਲੀ ਤੌਬਾ*
*ਰਿੰਦ ਕੇ ਰਿੰਦ ਰਹੇ ਹਾਥ ਸੇ ਜਨਤ ਨਾ ਗਈ*

ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਭ੍ਰਿਸ਼ਟਾਚਾਰ ਤੇ ਨਸ਼ਿਆਂ ਵਿਰੋਧੀ ਸਾਰੇ ਫਰੰਟਾਂ ਉਤੇ ਸਾਨੂੰ ਸਾਂਝੀ ਜੰਗ ਦਾ ਐਲਾਨ ਕਰਨਾ ਚਾਹੀਦਾ ਹੈ। ਵੈਸੇ ਤਾਂ ਪੰਜਾਬ ਸਰਕਾਰ ਦਾ ਖ਼ਜ਼ਾਨਾ ਸ਼ਰਾਬ ਦੇ ਠੇਕਿਆਂ 'ਤੇ ਹੀ ਚਲਦਾ ਹੈ। ਵਰਤਮਾਨ ਅਕਾਲੀ-ਭਾਜਪਾ ਸਰਕਾਰ ਤਾਂ ਇਸ ਗੱਲ ਦਾ ਸਿਹਰਾ ਵੀ ਲੈਂਦੀ ਹੈ ਕਿ ਅਸੀਂ ਠੇਕਿਆਂ ਦੀ ਆਮਦਨ ਦੁੱਗਣੀ ਕਰ ਦਿੱਤੀ ਹੈ। ਇਸ ਦੇ ਸਿਰ 'ਤੇ ਇਹ ਵੀ ਪ੍ਰਚਾਰ ਕਰ ਰਹੀ ਹੈ ਕਿ ਅਸੀਂ ਵਿਕਾਸ ਦੀ ਹਨ੍ਹੇਰੀ ਲਿਆ ਦਿੱਤੀ ਹੈ। ਸੱਤਾਧਾਰੀ ਵੀਰੋ! ਜ਼ਰਾ ਸੋਚੋ, ਜੇ ਪੰਜਾਬ ਦੀ ਜਵਾਨੀ ਨੂੰ ਹੀ ਬਰਬਾਦ ਕਰਕੇ ਵਿਕਾਸ ਕੀਤਾ ਤਾਂ ਪੰਜਾਬ ਦੇ ਵਿਕਾਸ ਦੇ ਅਰਥ ਕੀ ਰਹਿ ਜਾਂਦੇ ਹਨ?

ਜੇ ਲੋਕ ਕਿਤੇ ਠੇਕਿਆਂ ਦਾ ਵਿਰੋਧ ਕਰਨ ਤਾਂ ਉਨ੍ਹਾਂ ਦੀ ਸੇਲਬਰਾਹ ਬਠਿੰਡਾ ਵਾਲੀ ਦੁਰਦਸ਼ਾ ਕਰ ਦਿੱਤੀ ਜਾਂਦੀ ਹੈ। ਇਸ ਗੱਲ ਦੀ ਵੀ ਬੜੀ ਚਰਚਾ ਹੈ ਕਿ ਨਸ਼ੇ ਦੇ ਵਪਾਰ ਵਿਚ ਸਿਆਸੀ ਨੇਤਾਵਾਂ ਦੀ ਵੀ ਮਿਲੀਭੁਗਤ ਹੁੰਦੀ ਹੈ। ਪੁਲਿਸ ਫੋਰਸ ਨਸ਼ੇ ਦੀ ਸਮਗਲਿੰਗ ਖਤਮ ਕਰਨ ਲਈ ਪੂਰੀ ਤਰ੍ਹਾਂ ਸਮਰਥ ਹੈ, ਪਰ ਜੇ ਉਨ੍ਹਾਂ ਦਾ ਮੰਤਵ ਆਪਣੇ ਸਿਆਸੀ ਆਗੂਆਂ ਨੂੰ ਖੁਸ਼ ਕਰਨਾ ਤੇ ਆਪਣੀਆਂ ਜੇਬਾਂ ਭਰਨਾ ਹੋਵੇ ਤਾਂ ਪੰਜਾਬ ਦੀ ਆਪੇ ਫਾਥੜੀ ਕੌਮ ਨੂੰ ਕੌਣ ਬਚਾਵੇ?

ਮੇਰੀ ਇਕ ਨਿਗੂਣੀ ਜਿਹੀ ਰਾਇ ਅਨੁਸਾਰ ਕਿੰਨਾ ਹੀ ਚੰਗਾ ਹੋਵੇ ਕਿ ਜੇ ਕਿਤੇ ਅਸੀਂ ਆਪਣੇ ਬੱਚਿਆਂ ਵਾਸਤੇ ਸਰਕਾਰਾਂ ਤੋਂ ਕੁੱਝ ਮੰਗਣ ਦੀ ਬਜਾਏ ਖੁਦ ਹੀ ਸਦਾਚਾਰਿਕ ਪਰਿਵਾਰਾਂ ਵਜੋਂ ਉਨ੍ਹਾਂ ਦੀ ਛੋਟੀ ਉਮਰ ਤੋਂ ਹੀ ਸਦਾਚਾਰੀ ਤੇ ਇਖਲਾਕੀ ਰਚਨਾ ਕਰੀਏ। ਇਸ ਲਈ ਆਪਣੀ ਕੌਮ ਦੀ ਨੇਕ ਉਸਾਰੀ ਆਪਣੇ ਹੀ ਘਰ ਪਰਿਵਾਰਾਂ ਤੋਂ ਸ਼ੁਰੂ ਕਰਨ ਦੀ ਲੋੜ ਹੈ। ਇਸ ਵਾਸਤੇ ਖੱਬੇ ਨੂੰ ਸੱਜੇ ਤੋਂ ਪੁੱਛਣ ਦੀ ਵੀ ਲੋੜ ਨਹੀਂ ਹੈ ਕਿਉਂਕਿ ਸਰਕਾਰਾਂ ਤੋਂ ਉਨ੍ਹਾਂ ਦੀ ਹੁਣ ਤੱਕ ਦੀ ਕਾਰਗੁਜ਼ਾਰੀ ਦੇਖਦੇ ਹੋਏ ਇਨ੍ਹਾਂ ਤੋਂ ਬਹੁਤੀ ਉਮੀਦ ਕਰਨੀ ਫਜ਼ੂਲ ਹੀ ਹੈ। ਬਕੌਲ ਕਿਸੇ ਸ਼ਾਇਰ ਇਹ ਬਾਜ਼ੂ ਆਵਾਮ ਨੇ ਪਹਿਲਾਂ ਹੀ ਅਜ਼ਮਾਏ ਹੋਏ ਹਨ। ਅਜਿਹੀ ਹੀ ਸਥਿਤੀ ਵਿਚ **ਗਾਲਿਬ** ਕਹਿੰਦਾ ਹੈ ਕਿ

*ਹਮ ਕੋ ਉਨ ਸੇ ਵਫ਼ਾ ਕੀ ਉਮੀਦ, ਜੋ ਨਹੀਂ ਜਾਨਤੇ ਵਫ਼ਾ ਕਿਆ ਹੈ*

ਸਾਡੀ ਰਾਜਨੀਤਿਕ ਤੇ ਰਾਜਸੀ ਪ੍ਰਣਾਲੀ ਦੇ ਨੁਮਾਇੰਦੇ ਤੇ ਅਫਸਰ ਤਾਂ ਆਪਣੀ ਭੁੱਖ ਦੀਆਂ ਹੀ ਛੱਕਾਂ ਲਾਹੁਣ 'ਤੇ ਲੱਗੇ ਹੋਏ ਹਨ। ਅਜ਼ਾਦੀ ਦੇ 64 ਸਾਲ ਬੀਤਣ ਦੇ ਬਾਅਦ ਵੀ ਦੇਸ਼ ਦੇ ਅਵਾਮ ਲਈ ਕੋਈ ਵਧੀਆ ਕੌਮੀ ਨਵ-ਨਿਰਮਾਣ ਤੇ ਕੌਮੀ ਆਚਰਣ ਦੀ ਬਕਾਇਮੀ ਲਈ ਇਕ ਵੀ ਯੋਜਨਾ ਨਾ ਬਣੀ ਹੈ ਤੇ ਨਾ ਸਿਰੇ ਚੜ੍ਹੀ ਹੈ। ਇਸ ਤੋਂ ਸਰਕਾਰਾਂ ਦੀ ਇਸ ਪੱਖੋਂ ਕਾਰਗੁਜ਼ਾਰੀ ਜ਼ਾਹਿਰ ਹੁੰਦੀ ਹੈ ਕਿ:-

*ਉਮਰ ਸਾਰੀ ਤੋ ਕਟੀ ਇਸ਼ਕੇ-ਬੁਤਾਂ ਮੇਂ 'ਮੋਮਿਨ'*
*ਆਖਰੀ ਵਕਤ ਮੇਂ ਕਿਆ ਖ਼ਾਕ ਮੁਸਲਮਾਂ ਹੋਂਗੇ*

ਇਸ ਵਾਸਤੇ ਨੌਜਵਾਨਾਂ ਨੂੰ ਚੰਗੀ ਜੀਵਨ ਸੇਧ ਦੇਣ ਦਾ ਪਹਿਲਾ ਫਰਜ਼ ਤਾਂ ਮਾਪਿਆਂ ਤੇ ਅਧਿਆਪਕਾਂ ਦਾ ਹੁੰਦਾ ਹੈ ਅਤੇ ਫਿਰ ਸਰਕਾਰਾਂ ਦਾ ਰੋਲ ਹੁੰਦਾ ਹੈ; ਜਦੋਂ ਕਿ ਨਾਲੋ-ਨਾਲ ਘਤਿਤਾਂ ਸਿਖਾਉਣ ਦਾ ਕੰਮ ਸਮਾਜ ਦੇ ਮਾੜੇ ਅਨਸਰ ਤੇ ਸ਼ਰੀਕ ਕਰਦੇ ਹਨ। ਜਦੋਂ ਇਹ ਤਿੰਨੋ ਵਰਗ ਬੱਚਿਆਂ ਨੂੰ ਵਧੀਆ ਜੀਵਨ-ਜਾਂਚ ਦੇਣ ਤੇ ਆਦਰਸ਼ ਨਾਗਰਿਕ ਬਣਾਉਣ ਵਿਚ ਉਦਾਸੀਨ ਹੀ ਹੋ ਜਾਂਦੇ ਹਨ ਤਾਂ ਸਮਾਜ ਵਿਚ ਸਰਵ-ਵਿਆਪਕ ਮਾੜੀਆਂ ਪ੍ਰਵਿਰਤੀਆਂ ਵਾਲੇ ਲੋਕਾਂ ਦੀ ਸੋਹਬਤ ਜਵਾਨੀ 'ਤੇ ਹਾਵੀ ਹੋ ਜਾਂਦੀ ਹੈ। ਇਸ ਪ੍ਰਸੰਗ ਵਿਚ ਇਹ ਜ਼ਿਕਰਯੋਗ ਹੈ ਕਿ ਅੱਜ ਬਹੁਤ ਘੱਟ ਪਰਿਵਾਰ ਹੋਣਗੇ ਜੋ ਕਿ ਸਿੱਖ-ਮੱਤ ਦੇ ਫਲਸਫੇ ਤੇ ਪੰਜਾਬ ਦੇ ਸ਼ਾਨਾਮੱਤੇ ਇਤਿਹਾਸ ਤੇ ਸਾਹਿਤ ਤੇ ਖੁਦ ਜਾਣੂੰ ਹੋਣਗੇ। ਇਸ ਲਈ ਸਾਡੇ ਘਰ ਪਰਿਵਾਰਾਂ ਵਿਚ ਬੱਚਿਆਂ ਦੀ ਪਾਲਣਾ ਤੇ ਤਰਬੀਅਤ ਹੀ ਸਹੀ ਢੰਗ ਨਾਲ ਨਹੀਂ ਹੋ ਰਹੀ।

ਇਸ ਤੋਂ ਅੱਗੇ ਹੋਰ ਵੀ ਗੌਰਤਲਬ ਹੈ ਕਿ ਸਿੱਖਿਆ ਦੇ ਖੇਤਰ ਵਿਚ ਅਧਿਆਪਕ ਵੀ ਆਪਣਾ ਬਣਦਾ ਫਰਜ਼ ਨਹੀਂ ਨਿਭਾ ਰਹੇ। ਇਹ ਗੱਲ ਕਿਸੇ ਤੋਂ ਲੁਕੀ-ਛੁਪੀ ਨਹੀਂ ਕਿ ਹੁਣ ਤਾਂ ਅਧਿਆਪਨ ਦੇ ਮਹਾਂਪੌੜਾਂ ਨੂੰ ਅਨਪੜ੍ਹ ਤਾਂ ਨਾ ਸਹੀ, ਪਰ ਅੱਧਪੜ੍ਹ ਜਿਹੇ ਸੱਜਣ ਹੀ ਨਿਯੁਕਤੀਆਂ ਦੇ ਰਹੇ ਹਨ। ਬੜੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਜੇ ਅਧਿਆਪਨ ਦਾ ਇੱਲੋਂ-ਕੁੱਕੜ ਨਾ ਜਾਨਣ ਵਾਲੇ ਮਹਾਂਪੁਰਖਾਂ ਨੇ ਉੱਚ ਪੱਧਰ ਦੇ ਸਿੱਖਿਆ ਸ਼ਾਸਤਰੀਆਂ ਦੀ ਨਿਯੁਕਤੀ ਤੇ ਮੁਲਾਂਕਣ ਕਰਨਾ ਹੈ ਤਾਂ 'ਕੀ ਬਣੂੰ ਦੁਨੀਆਂ ਦਾ, ਸੱਚੇ ਪਾਤਿਸ਼ਾਹ ਵਾਹਿਗੁਰੂ ਜਾਣੇ?'

ਬੇਸ਼ੱਕ ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਸਮਾਜ ਦੇ ਇਹ ਤਿੰਨੋ ਵਰਗ ਸਾਡੇ ਨੌਜਵਾਨਾਂ ਨੂੰ ਸਿਰਫ ਮਾੜੀਆਂ ਘਤਿਤਾਂ ਹੀ ਸਿਖਾ ਰਹੇ ਹਨ, ਪਰ ਇੰਨਾਂ ਜ਼ਰੂਰ ਹੈ ਕਿ ਇਹ ਸਾਰੇ ਉਸਾਰੂ ਵਰਗ ਬੱਚਿਆਂ ਨੂੰ ਵਧੀਆ ਸਿੱਖਿਆ ਤੇ ਵਧੀਆ ਜੀਵਨ-ਸ਼ੈਲੀ ਵੀ ਨਹੀਂ ਦੇ ਰਹੇ। ਖਾਸ ਤੌਰ 'ਤੇ ਸਰਕਾਰਾਂ ਨੌਜਵਾਨਾਂ ਨੂੰ ਜੀਵਨ ਨਿਰਬਾਹ ਦੇ ਵਧੀਆ ਮੌਕੇ ਮੁਹੱਈਆ ਕਰਨ ਵਿਚ ਪੂਰਨ ਤੌਰ 'ਤੇ ਅਸਫਲ ਹੋ ਰਹੀਆਂ ਹਨ ਅਤੇ ਇਸ ਤਰ੍ਹਾਂ ਸਾਡੀਆਂ ਨੌਜਵਾਨ ਪੀੜ੍ਹੀਆਂ ਨੂੰ ਰੁਜ਼ਗਾਰ ਨਾ ਦੇ ਕੇ ਬੁਰਿਆਂ ਦੇ ਲੜ ਲਾ

ਰਹੀਆਂ ਹਨ।

ਨੌਜਵਾਨਾਂ ਦੇ ਭਵਿੱਖ ਦੀਆਂ ਮਰਾਸੀ ਦੀ ਮੰਜੀ ਵਾਂਗੂੰ ਚਾਰੇ ਚੂਲ੍ਹਾਂ ਹਿੱਲੀਆਂ ਪਈਆਂ ਹਨ। ਇਕ ਵਾਰੀ ਕਿਸੇ ਆਲਸੀ ਮਰਾਸੀ ਦੀ ਮੰਜੀ ਮੀਂਹ ਵਿਚ ਭਿੱਜ ਗਈ। ਮੰਜੀ ਦੇ ਵਾਣ ਤੇ 'ਸੇਰੂ' ਦੀ ਖਿੱਚ ਨੇ ਮੰਜੀ ਨੂੰ 'ਆਂਢੀ' ਕਰ ਦਿੱਤਾ। ਮਰਾਸੀ ਮੰਜੀ ਦਾ ਕਾਣ ਕੱਢਣ ਦੀ ਗਰਜ਼ ਨਾਲ ਜਦੋਂ ਇਕ ਪਾਵੇ ਨੂੰ ਦੱਬੇ ਤਾਂ ਦੂਜਾ ਪਾਵਾ ਉਤਾਂਹ ਨੂੰ ਛੜੱਪਾ ਮਾਰ ਜਾਵੇ।

ਬਿਲਕੁਲ ਇਸ ਤਰ੍ਹਾਂ ਹੀ ਸਾਡੇ ਪਿਆਰੇ ਪੰਜਾਬ ਵਿਚ ਨੌਜਵਾਨੀ ਦੀਆਂ ਚਾਰੇ ਚੂਲ੍ਹਾਂ ਹਿੱਲੀਆਂ ਪਈਆਂ ਹਨ, ਉਹ ਇਹ ਕਿ ਨੌਜਵਾਨਾਂ ਨੂੰ ਪਹਿਲਾਂ ਘਰ-ਪਰਿਵਾਰ ਤੇ ਸਕੂਲਾਂ ਤੋਂ ਚੰਗੀ ਸਿੱਖਿਆ ਨਹੀਂ ਦਿੱਤੀ ਜਾਂਦੀ। ਫਿਰ ਜਦੋਂ ਉਹ ਸਿੱਖਿਆ ਪ੍ਰਾਪਤ ਕਰ ਹੀ ਲੈਂਦੇ ਹਨ ਤਾਂ ਉਨ੍ਹਾਂ ਦੇ ਰੁਜ਼ਗਾਰ ਵਾਸਤੇ ਕੋਈ ਚੰਗੇ ਮੌਕੇ ਮੁਹੱਈਆ ਨਹੀਂ ਕਰਵਾਏ ਜਾਂਦੇ। ਜੇ ਕਿਤੇ ਕਿਸੇ ਕਿਸਮਤ ਦੇ ਧਨੀ ਨੂੰ ਸਿਫਾਰਿਸ਼ ਜਾਂ ਰਿਸ਼ਵਤ ਦੇ ਜ਼ੋਰ 'ਤੇ ਰੁਜ਼ਗਾਰ ਮਿਲ ਵੀ ਜਾਂਦਾ ਹੈ ਤਾਂ ਉਸ ਨੂੰ ਉਸ ਦੀ ਮਿਹਨਤ ਦਾ ਪੂਰਾ ਮੁੱਲ ਨਹੀਂ ਮਿਲਦਾ। ਜਿਸ ਕਰਕੇ ਉਸ ਨੂੰ ਖੁਦ ਰਿਸ਼ਵਤਖੋਰੀ ਤੇ ਦੋ ਨੰਬਰ ਦੇ ਪੈਸੇ ਦੀ ਮੁਲਾਮਤ ਘੇਰ ਲੈਂਦੀ ਹੈ। ਦੂਜੇ ਪਾਸੇ ਬੇਰੁਜ਼ਗਾਰੀ ਦੀ ਪ੍ਰੇਸ਼ਾਨੀ ਨੌਜਵਾਨਾਂ ਨੂੰ ਜ਼ਿੰਦਗੀ ਤੋਂ ਨਿਰ-ਉਤਸਾਹਿਤ ਕਰਦੀ ਹੈ ਤੇ ਉਨ੍ਹਾਂ ਦਾ ਰੁਝਾਨ ਹਰ ਪ੍ਰਕਾਰ ਦੇ ਨਸ਼ੇ ਵੱਲ ਹੋ ਜਾਂਦਾ ਹੈ।

ਫਿਰ ਸਿਤਮ ਇਹ ਹੈ ਕਿ ਸਰਕਾਰਾਂ ਆਪਣੀ ਆਬਕਾਰੀ ਆਮਦਨ ਵਧਾਉਣ ਲਈ ਤੇ ਤਸਕਰਾਂ ਨਾਲ ਭਾਈਵਾਲੀ ਨਿਭਾਉਣ ਲਈ ਪੰਜਾਬ ਦੀ ਜਵਾਨੀ ਦਾ ਸਿੱਧਾ-ਅਸਿੱਧਾ ਘਾਣ ਕਰ ਰਹੀਆਂ ਹਨ। ਫਿਰ ਇਸ ਸਭ ਕਾਸੇ ਦੇ ਉਪਰੰਤ ਨੌਜਵਾਨਾਂ ਵਾਸਤੇ ਅਖੀਰਲਾ ਕਿੱਤਾ ਸਿਆਸਤ ਹੀ ਰਹਿ ਜਾਂਦਾ ਹੈ। ਫਿਰ ਸਿਆਸੀ ਮੈਦਾਨ ਵਿਚ ਉਨ੍ਹਾਂ ਦੀ ਮੁੱਢਲੀ ਸਿਖਲਾਈ ਵਜੋਂ ਉਨ੍ਹਾਂ ਨੂੰ ਪਰਸੁਆਰਥ ਤੋਂ ਸੁਆਰਥ ਅਤੇ ਲੋਕ ਸੇਵਾ ਤੋਂ ਜੇਬ ਸੇਵਾ ਤੱਕ ਦੇ ਸਾਰੇ ਸਬਕ ਪੜ੍ਹਾ ਕੇ ਉਨ੍ਹਾਂ ਨੂੰ ਆਦਰਸ਼ ਸਮਾਜ ਤੇ ਆਦਰਸ਼ਵਾਦ ਦੇ ਪਾਠ ਭੁਲਾਏ ਜਾਂਦੇ ਹਨ।

ਇਸ ਤਰ੍ਹਾਂ ਪੰਜਾਬ ਦੇ ਚੱਲ ਰਹੇ ਮੌਜੂਦਾ ਦੌਰੇ-ਦੌਰਾਂ ਵਿਚ ਅਸੀਂ ਆਪਣੇ ਨੌਜਵਾਨਾਂ ਨੂੰ ਬੇਰੁਜ਼ਗਾਰੀ ਤੇ ਰਿਸ਼ਵਤਖੋਰੀ ਦੇ ਰਾਹ ਪਾ ਕੇ ਪੰਜਾਬ ਦੀ ਜਵਾਨੀ ਨੂੰ ਅਤਿਵਾਦ ਤੇ ਨਕਸਲਵਾਦ ਦੇ ਬੂਥ ਦੇ ਰਹੇ ਹਾਂ। ਜਦੋਂ ਦੇਸ਼ ਵਿਚ ਨੌਜਵਾਨਾਂ ਦੀ ਇਉਂ ਬੇਕਦਰੀ ਹੁੰਦੀ ਹੈ ਤੇ ਜਵਾਨੀ ਕੱਖਾਂ ਤੋਂ ਵੀ ਹੌਲੀ ਹੋ ਕੇ ਗਲੀ ਬਜ਼ਾਰਾਂ ਵਿਚ ਰੁਲਦੀ ਹੈ ਤਾਂ ਪਹਿਲਾਂ ਅਤਿਵਾਦ ਤੇ ਫਿਰ ਖੂਨੀ ਇਨਕਲਾਬ ਆਉਂਦੇ ਹਨ। ਇਹ ਸਭ ਕੁੱਝ ਜਾਣਦੇ ਹੋਏ ਵੀ ਅਸੀਂ ਘੋਗਲਕੰਨੇ ਬਣੇ ਹੋਏ ਹਾਂ। ਇਸ ਸੰਦਰਭ ਵਿਚ ਅਸੀਂ ਇਸ ਖੂਨੀ ਵਰਤਾਰੇ ਦੀ ਝਲਕ ਦੇ ਨਜ਼ਾਰੇ ਤਾਂ ਅਸੀਂ ਕੁੱਝ ਸਮਾਂ ਪਹਿਲਾਂ ਦੇਖ ਹੀ ਚੁਕੇ ਹਾਂ। ਪਰ ਜੇ ਕੌਮ ਦੇ ਆਗੂਆਂ ਨੇ ਹੁਣ ਵੀ ਕੋਈ ਚਾਰਾਜੋਈ ਨਹੀਂ ਕਰਨੀ ਤਾਂ ਮਿਸਰ ਵਾਂਗੂੰ ਇਸ ਦਾਵਾਨਲ

ਦੀ ਪੂਰੀ ਫਿਲਮ ਦੇਸ਼ ਤੇ ਸਮਾਜ ਦੇ ਪਰਦਾ-ਸਕਰੀਨ 'ਤੇ ਜਲਦੀ ਹੀ ਹੋਵੇਗੀ।

ਇਸ ਤਰ੍ਹਾਂ ਮੁੱਕਦੀ ਗੱਲ ਇਹ ਹੈ ਕਿ ਹੁਣ ਸਾਡੇ ਭਵਿੱਖ ਦੇ ਵਾਰਿਸਾਂ ਨੂੰ ਕੋਈ ਦੇਸ਼-ਪ੍ਰੇਮ, ਸਭਿਆਚਾਰ ਤੇ ਨੈਤਿਕ ਕਦਰਾਂ-ਕੀਮਤਾਂ ਦੇ ਚੰਗੇ ਪਾਠ ਪੜ੍ਹਾਉਣ ਦੀ ਥਾਂ ਪਦਾਰਥਵਾਦੀ ਤੇ ਮਾਦਾਪ੍ਰਸਤੀ ਦੇ ਮਾੜੇ ਸਬਕ ਪੜ੍ਹਾਏ ਜਾਂਦੇ ਹਨ। ਅੱਜ ਦੀ ਰਾਜਨੀਤੀ ਲੋਕ-ਸੇਵਾ ਨਹੀਂ, ਸਗੋਂ ਰਾਜ ਭਾਗ ਦੇ ਤੌਰ-ਤਰੀਕਿਆਂ ਦੇ ਸਿਆਸੀ ਮੈਦਾਨ ਵਿਚ ਤਬਦੀਲ ਹੋ ਗਈ ਹੈ। ਸਮਾਜ ਦੇ ਆਦਰਸ਼ ਮਿਸ਼ਨ ਹੁਣ ਕਮਿਸ਼ਨ ਵਿਚ ਬਦਲ ਗਏ ਹਨ। ਸਿਆਸੀ ਬੰਦਿਆਂ ਵਿਚ ਸੇਵਾ ਭਾਵਨਾ ਦੇ ਮਿਸ਼ਨ ਦੀ ਥਾਂ 'ਤੇ ਹਰ ਗਲੀ-ਨਾਲੀ ਵਿਚੋਂ ਕਮਿਸ਼ਨ ਤੇ ਰਿਸ਼ਵਤ ਲੈਣ ਦੀ ਭਾਵਨਾ ਪ੍ਰਬਲ ਹੋ ਚੁਕੀ ਹੈ। ਬੱਸ ਸਮਾਜ ਦਾ ਸਾਰਾ ਦਾਰੋਮਦਾਰ ਲੈਣ-ਦੇਣ ਦੀ ਸੁਆਰਥੀ ਨੀਤੀ ਨਾਲ ਚੱਲ ਰਿਹਾ ਹੈ। ਪਹਿਲਾਂ ਫੰਡ ਇਕੱਠੇ ਕਰਨ ਲਈ ਪਖੰਡ ਕਰਨੇ ਪੈਂਦੇ ਹਨ ਤੇ ਫਿਰ ਫੰਡਾਂ ਨੂੰ ਹਜ਼ਮ-ਚਟਮ ਕਰਨ ਲਈ ਹੋਰ ਵੀ ਜਲੇਬੀ ਵਰਗੇ ਵਲਵਲੇਵਿਆਂ ਭਰਪੂਰ ਪਖੰਡ ਕਰਨੇ ਪੈਂਦੇ ਹਨ।

ਬੇਸ਼ੱਕ ਬਾਬਾ ਨਾਨਕ ਨੇ ਤਾਂ ਸਾਨੂੰ ਸਿਰਫ ਦੋ ਸ਼ਬਦਾਂ ਦਾ ਇਕ ਸੰਦੇਸ਼ 'ਛੋਡੀਲੇ ਪਾਖੰਡਾ' ਹੀ ਸਮਝਾਇਆ ਸੀ। ਪਰ ਅਫਸੋਸ ਅਸੀਂ ਬਾਬੇ ਦਾ ਉਪਦੇਸ਼ ਤਾਂ ਕੀ; ਸਗੋਂ ਬਾਬਾ ਵੀ ਭੁੱਲਾ-ਵਿਸਾਰ ਦਿੱਤਾ ਹੈ। ਅਸੀਂ ਹੁਣ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਦੀਦਾ-ਦਾਨਿਸ਼ਤਾ ਸਿਆਸੀ ਜੀਵਨ ਦੇ ਮਾਇਆ ਤੇ ਵਿਸ਼ੇ ਭੋਗਾਂ ਦਾ ਸੁੱਖ-ਅਰਾਮ ਮਾਨਣ ਲਈ ਸਿਆਸਤ ਦੇ ਝੂਟੇ-ਮਾਟੇ ਦੇ ਰਹੇ ਹਾਂ। ਪੰਜਾਬ ਦੇ ਲੱਖਾਂ ਬੇਰੁਜ਼ਗਾਰ ਤੇ ਦਿਸ਼ਾਹੀਣ ਨੌਜਵਾਨ ਰਾਜਨੀਤਿਕ ਪਾਰਟੀਆਂ ਦੇ ਯੂਥ ਵਿੰਗਾਂ ਦੇ ਨਾਂਅ 'ਤੇ ਜੋ ਆਪਣਾ ਤੇ ਸਮਾਜ ਦਾ ਕਲਿਆਣ ਕਰ ਰਹੇ ਹਨ, ਉਹ ਸਾਡੇ ਸਭ ਦੇ ਸਾਹਮਣੇ ਹੀ ਹੈ।

ਸੰਸਾਰ ਪ੍ਰਸਿੱਧ ਮੰਨੀ-ਪ੍ਰਮੰਨੀ ਮਾਨਤਾ ਇਹ ਹੈ ਕਿ ਨੌਜਵਾਨ ਕਿਸੇ ਵੀ ਦੇਸ਼ ਤੇ ਕੌਮ ਦਾ ਭਵਿੱਖ ਹੁੰਦੇ ਹਨ। ਉਨ੍ਹਾਂ ਨੇ ਹੀ ਸਾਡਾ ਸੁਨਿਹਰਾ ਭਵਿੱਖ ਚਿਤਵਣਾ ਤੇ ਬਣਾਉਣਾ ਹੁੰਦਾ ਹੈ। ਇਸ ਲਈ ਸਮਝਣ ਵਾਲੀ ਗੱਲ ਇਹ ਹੈ ਕਿ ਜਿਥੇ ਨੌਜਵਾਨਾਂ ਵਿਚ ਬੁਨਿਆਦੀ ਆਚਰਣ ਤੇ ਮੁੱਢਲੀ ਸਿਖਲਾਈ ਦੀ ਚੂਲ੍ਹ ਹੀ ਖਚਕੀ ਪਈ ਹੋਵੇ; ਉਹ ਦੇਸ਼ ਤੇ ਕੌਮ ਦੇ ਭਵਿੱਖ ਦੇ ਚੰਗੇ ਉਸਰੀਏ ਕਿਸ ਤਰ੍ਹਾਂ ਬਣ ਸਕਣਗੇ? ਇਸ ਸਾਰੀ ਸੂਰਤੇ ਹਾਲ ਵਿਚ ਬੱਸ ਪ੍ਰੇਸ਼ਾਨੀ ਤੇ ਬੇ-ਉਮੀਦੀ ਦੇ ਮਾਰੇ ਇਨ੍ਹਾਂ ਨੌਜਵਾਨਾਂ ਦਾ ਇਕੋ ਇਕ ਇਹ ਹੀ ਮਿਸ਼ਨ ਹੋਵੇਗਾ ਕਿ ਹੁਣ ਚੱਲ ਰਹੀ ਲੁੱਟ-ਖਸੁੱਟ ਤੇ ਮਾਰ-ਧਾੜ ਦੀ ਮੰਡੀ ਦੇ ਇਹ ਵੱਡੇ ਤਾਜਰ ਤੇ ਵਪਾਰੀ ਬਣ ਜਾਣ।

ਇਸ ਵਾਸਤੇ ਬੇਚੈਨ ਰੂਹ ਨੌਜਵਾਨ ਹਮੇਸ਼ਾਂ ਯਤਨਸ਼ੀਲ ਰਹਿਣਗੇ ਕਿ ਜਾਂ ਤਾਂ ਪੁਰਾਣੀ ਪੀੜ੍ਹੀ ਰਾਜਨੀਤੀ ਨੂੰ ਅਲਵਿਦਾ ਕਹਿ ਕੇ ਰਾਜਭਾਗ ਉਨ੍ਹਾਂ ਦੇ ਹਵਾਲੇ ਕਰ ਦੇਵੇ ਅਤੇ ਜਾਂ ਆਪਣੇ-ਆਪ ਹੀ ਇਹ ਬੁੱਢੇ-ਠੇਰੇ ਸਿਆਸੀ ਜਰਨੈਲ ਇਸ ਜਹਾਨ ਤੋਂ ਰੁੱਖਸਤ ਹੋ ਜਾਣ ਤਾਂ ਠੀਕ ਹੈ। ਵਗਰਨਾ, ਇਹ ਬੇਲਗਾਮ ਜੋਸ਼ੀਲੇ ਨੌਜਵਾਨ ਪੁਰਾਣੇ

ਰਜਵਾੜਾਸ਼ਾਹੀ ਦੇ ਪੁਰਾਣੇ ਤੌਰ ਤਰੀਕਿਆਂ ਵਾਂਗੂੰ ਆਪਣੀਆਂ ਵਡੇਰੀਆਂ ਪੀੜ੍ਹੀਆਂ ਦੇ ਗਲ ਅੰਗੂਠਾ ਦੇਣ ਦੀ ਪੁਰਾਣੀ ਪ੍ਰੰਪਰਾ ਨੂੰ ਪੁਨਰ ਸੁਰਜੀਤ ਕਰਨ ਬਾਰੇ ਸੋਚ ਸਕਦੇ ਹਨ। ਸੋ ਇਸ ਵਾਸਤੇ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਸਾਡੇ ਸਮਾਜ, ਸਭਿਆਚਾਰ ਤੇ ਰਾਜਨੀਤੀ ਦਾ ਘੋਰਫ਼ੂ ਵੱਜ ਰਿਹਾ ਹੈ। ਸਮੇਂ ਦੇ ਇਸ ਘਾਤਕ ਵਾਰ ਤੋਂ ਸੰਭਲਣ ਦੀ ਬੇਹੱਦ ਲੋੜ ਹੈ।

ਪੰਜਾਬ ਵਿਚ ਨਸ਼ਿਆਂ-ਪੱਤਿਆਂ ਦੇ ਵਗਦੇ ਛੇਵੇਂ ਦਰਿਆ ਦੇ ਸੰਦਰਭ ਵਿਚ ਬੜੀ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ ਕਿ ਹੁਣ ਧਾੜਵੀਆਂ ਦੇ ਹਮਲਿਆਂ ਤੋਂ ਕਿਤੇ ਵੱਧ ਭ੍ਰਿਸ਼ਟਾਚਾਰ ਤੇ ਨਸ਼ਿਆਂ ਦੇ ਤਸੱਕਰੀ ਹਮਲੇ ਸਮਾਜ ਤੇ ਕੌਮ ਲਈ ਘਾਤਕ ਹਨ। ਇਸ ਲਈ ਹੁਣ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਠੱਲ੍ਹ ਪਾਉਣ ਦੀ ਸਖਤ ਲੋੜ ਹੈ। ਬੇਸ਼ੱਕ ਜਿਵੇਂ ਇਹ ਸਮੱਸਿਆ ਜੁਲਾਹੇ ਦੀ ਤਾਣੀ ਵਾਂਗੂੰ ਉਲਝੀ ਪਈ ਹੈ, ਉਸ ਅਨੁਸਾਰ ਇਹ ਕੋਈ ਸੌਖਾ ਕੰਮ ਵੀ ਨਹੀਂ ਹੈ। ਜਿਵੇਂ ਉਲਝੀ ਤਾਣੀ ਵਿਚੋਂ ਕੋਈ ਸਹੀ ਤੰਦ ਫੜਨਾ ਔਖਾ ਹੁੰਦਾ ਹੈ, ਉਸ ਤਰ੍ਹਾਂ ਹੀ ਹੁਣ ਨਸ਼ਾ ਰੋਕੂ ਮੁਹਿੰਮ ਦੀ ਹਾਲਤ ਬਣੀ ਹੋਈ ਹੈ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਸਰਕਾਰਾਂ ਪੈਸੇ ਬਿਨਾਂ ਨਹੀਂ ਚਲ ਸਕਦੀਆਂ ਤੇ ਆਬਕਾਰੀ ਮਹਿਕਮਾ ਰੈਵੇਨਿਊ ਦਾ ਬਹੁਤ ਵੱਡਾ ਸਾਧਨ ਹੈ। ਇਸ ਤਰ੍ਹਾਂ ਦੂਜੇ ਪਾਸੇ ਇਸ ਤੋਂ ਉਲਟ ਇਸ ਦਾ ਕੋਝਾ ਪੱਖ ਇਹ ਹੈ ਕਿ ਜੇ ਪੰਜਾਬ ਵਿਚ ਸ਼ਰਾਬ ਦੀ ਬਹੁਤਾਤ ਹੋ ਜਾਂਦੀ ਹੈ ਤਾਂ ਨਸ਼ਾ ਰੋਕੂ ਕਾਰਵਾਈ ਆਪਣੇ ਆਪ ਵਿਚ ਹੀ ਨਿਹਫਲ ਹੋ ਜਾਂਦੀ ਹੈ।

ਇਸ ਵਾਸਤੇ ਸਰਕਾਰ ਨੂੰ ਬੜਾ ਸੋਚ ਸਮਝ ਕੇ ਦੂਰਗਾਮੀ ਤੇ ਦ੍ਰਿੜ੍ਹ ਫੈਸਲੇ ਲੈਣ ਦੀ ਲੋੜ ਹੈ ਕਿਉਂਕਿ ਹੁਣ ਪੰਜਾਬ ਦੀ ਜਵਾਨੀ ਦਾ 'ਸੱਤਰੰਗੀਆ ਕਬੂਤਰ' ਵਡੇਰੀ ਪੀੜ੍ਹੀ ਦੇ ਬਾਬਲਾਂ ਨੂੰ ਕੂਕ-ਕੂਕ ਕੇ ਕਹਿ ਰਿਹਾ ਹੈ ਕਿ ਬਾਬਲ ਤੇਰੇ ਮਹਿਲਾਂ ਵਿਚੋਂ ਸੱਤਰੰਗੀਆ ਕਬੂਤਰ ਬੋਲੇ, ਜਿਸ ਨਾਲ ਤੇਰੇ ਮਹਿਲਾਂ ਦੀਆਂ ਚਾਰੇ ਚੂਲ੍ਹਾਂ ਨੇ ਹਿੱਲੀਆਂ। ਬਾਪੂ-ਬਾਬਿਓ! ਇਸ ਵਾਸਤੇ ਹੁਣ ਹੀ ਨਸ਼ਿਆਂ-ਪੱਤਿਆਂ ਦੇ ਸੁਨਾਮੀ-ਦਰਿਆ ਨੂੰ ਠੱਲ੍ਹਣ ਤੇ ਰੁੜ੍ਹਦੀ ਜਾ ਰਹੀ ਜਵਾਨੀ ਨੂੰ ਸੰਭਾਲਣ ਦੀ ਅਹਿਮੀਅਤ ਨੂੰ ਸਮਝਣ ਦੀ ਖੇਚਲ ਕਰੋ। ਰੱਬ ਖੈਰ ਕਰੇ!

# 10

# ਭ੍ਰਿਸ਼ਟਾਚਾਰ ਦੇ ਕੌਮੀ ਮੁੱਦੇ 'ਤੇ ਖ਼ਾਹਮਖ਼ਾਹ ਦੀ ਲੜਾਈ

ਇਥੇ ਇਹ ਗੱਲ ਬਹੁਤ ਹੀ ਸੰਜੀਦਗੀ ਨਾਲ ਵਿਚਾਰਨਯੋਗ ਹੈ ਕਿ ਸਾਰੇ ਸੰਸਾਰ ਦੀਆਂ ਨਜ਼ਰਾਂ ਸਾਡੇ ਦੇਸ਼ ਦੇ ਲੋਕਤੰਤਰ 'ਤੇ ਲੱਗੀਆਂ ਹਨ ਕਿ ਅਸੀਂ ਦੇਸ਼ ਨੂੰ ਕਿੰਨਾ ਕੁ ਲੋਕਤੰਤਰੀ ਅਸੂਲਾਂ ਤੇ ਆਦਰਸ਼ਾਂ ਮੁਤਾਬਿਕ ਚਲਾ ਰਹੇ ਹਾਂ? ਮੌਜੂਦਾ ਦੌਰ ਵਿਚ ਅਸੀਂ ਤਕਰੀਬਨ-ਤਕਰੀਬਨ ਲੋਕਤੰਤਰੀ ਪ੍ਰਣਾਲੀ ਨੂੰ ਆਪਣੀ ਸੁਵਿਧਾ ਅਨੁਸਾਰ ਰਾਜਤੰਤਰ ਵਿਚ ਹੀ ਤਬਦੀਲ ਕਰ ਲਿਆ ਹੈ। ਸਰਕਾਰ ਦੀ ਪ੍ਰਸ਼ਾਸ਼ਨਿਕ ਵਿਵਸੱਥਾ ਦਾ ਜੋ ਹੁਣ ਮੌਜੂਦਾ ਰੂਪ ਹੈ, ਉਸ ਬਾਰੇ ਆਮ ਰਾਏ ਇਹ ਹੈ ਕਿ ਇਹ ਗਰਮ ਖਿਆਲੀਆਂ ਅੱਗੇ ਝੁਕਦੀ ਹੈ ਤੇ ਅਮਨ-ਪਸੰਦ ਰਾਸ਼ਟਰਵਾਦੀਆਂ ਨੂੰ ਝੁਕਾਉਂਦੀ ਹੈ। ਇਸ ਵਾਸਤੇ ਹੁਣ ਸਰਕਾਰ ਨੂੰ ਆਪਣਾ ਰੰਗ-ਰੂਪ ਤੇ ਕੰਮ-ਕਾਜ ਦਾ ਤਰੀਕਾ ਬਿਲਕੁਲ ਹੀ ਬਦਲਣਾ ਪਵੇਗਾ। ਹੁਣ ਨੇਤਾਵਾਂ ਨੂੰ ਨਿੱਜੀ ਹਿੱਤਾਂ ਨੂੰ ਤਿਆਗ ਕੇ ਜਨਤਕ ਹਿੱਤਾਂ ਨੂੰ ਪਹਿਲੀ ਤਰਜੀਹ ਦੇਣੀ ਪਵੇਗੀ। f

ਇਸ ਪ੍ਰਥਾਇ ਵਿਦਵਾਨਾਂ ਦਾ ਕਥਨ ਹੈ ਕਿ ਜਿੰਨਾ ਕੋਈ ਆਦਮੀ ਵਡੇਰਾ ਤੇ ਵਿਦਵਾਨ ਹੁੰਦਾ ਹੈ, ਉਸ ਵਿਚ ਉਨਾ ਹੀ ਠਰ੍ਹੰਮਾ ਹੋਣਾ ਚਾਹੀਦਾ ਹੈ। ਇਸ ਪ੍ਰਥਾਇ ਮਹਾਨ **ਸ਼ਾਇਰ ਜ਼ਫ਼ਰ** ਨੇ ਕਿਹਾ ਹੈ ਕਿ:-

*ਜ਼ਫ਼ਰ, ਆਦਮੀ ਉਸ ਕੋ ਨ ਮਾਨੀਏਗਾ, ਖ਼੍ਵਾਹ ਹੋ ਕਿਤਨਾ ਹੀ ਸਾਹਿਬਿ ਫ਼ਹਮੋ ਜ਼ਕਾ*
*ਜਿਸ ਕੋ ਐਸ਼ ਮੇਂ ਯਾਦਿ-ਖ਼ੁਦਾ ਨ ਰਹੀ, ਜਿਸ ਕੋ ਤੈਸ਼ ਮੇਂ ਖ਼ੌਫ਼ਿ-ਖ਼ੁਦਾ ਨ ਰਹਾ*

ਇਸ ਪ੍ਰਸੰਗ ਵਿਚ ਹੀ ਮੁਹੰਮਦ ਇਕਬਾਲ ਨੇ ਜਮਹੂਰੀ ਸਰਕਾਰਾਂ ਨੂੰ ਤਾਕਤ ਦੇ ਨਸ਼ੇ ਵਿਚ ਅੰਨ੍ਹੇ ਹੋਣ ਦੀ ਪ੍ਰਵਿਰਤੀ ਤੋਂ ਬਚਣ ਲਈ ਇਸ ਤਰ੍ਹਾਂ ਨਸੀਅਤ ਦਿੱਤੀ ਸੀ ਕਿ

*ਜਲਾਲਿ ਪਾਤਸ਼ਾਹੀ ਹੋ, ਯਾ ਜਮਹੂਰੀ ਤਮਾਸ਼ਾ ਹੋ*
*ਜੁਦਾ ਹੋ ਦੀਨ ਸਿਆਸਤ ਸੇ, ਤੋ ਰਹਿ ਜਾਤੀ ਹੈ ਚੰਗੇਜ਼ੀ*

ਇਸ ਲਈ ਸਰਕਾਰ ਨੂੰ ਸਿਧਾਂਤਕ ਤੌਰ 'ਤੇ ਕਬੂਲ ਕਰ ਲੈਣਾ ਚਾਹੀਦਾ ਹੈ ਕਿ ਸਮੇ ਦੀ ਮੰਗ ਅਨੁਸਾਰ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਦੇ ਵਿਰੁੱਧ ਆਵਾਜ਼ ਉਠਾਉਣ ਵਾਲੇ ਪੁਰ-ਅਮਨ ਅੰਦੋਲਨਕਾਰੀਆਂ ਦੀ ਕੁੱਟ-ਮਾਰ ਵਿਚੋਂ ਕੋਈ ਚੰਗੇਜ਼ੀ ਤੇ ਨਾਦਰਸ਼ਾਹੀ ਨਜ਼ਾਰਾ ਹੀ ਨਸ਼ਰ ਹੋ ਰਿਹਾ ਹੈ। ਬੇਸ਼ੱਕ ਸਤਿਆਗ੍ਰਹੀਆਂ ਦੇ ਦੋ-ਚਾਰ ਸਮਾਜ ਸੁਧਾਰਕ ਆਗੂ ਪ੍ਰਸ਼ਾਸਨ ਦੇ ਨਜ਼ਰੀਏ ਤੋਂ ਭਾਵੇਂ ਗਲਤ ਤਾਂ ਕਹੇ ਜਾ ਸਕਦੇ ਹਨ। ਪਰ ਇਸ ਸੰਦਰਭ ਵਿਚ ਸਾਰਾ ਦੇਸ਼ ਤੇ ਖਾਸ ਤੌਰ 'ਤੇ ਇਕ ਅਰਬ ਤੋਂ ਵੱਧ ਬੰਦੇ ਜੋ ਭ੍ਰਿਸ਼ਟਾਚਾਰ ਤੇ ਮਹਿੰਗਾਈ ਦੀ ਚੱਕੀ ਵਿਚ ਪਿਸ ਰਹੇ ਹਨ, ਉਨ੍ਹਾਂ ਨੂੰ ਗਲਤ ਨਹੀਂ ਕਿਹਾ ਜਾ ਸਕਦਾ।

ਇਸ ਲਈ ਸਰਕਾਰ ਨੂੰ ਅਜਿਹੇ ਕੌਮੀ ਮਸਲਿਆਂ ਦੇ ਸਨਮੁੱਖ ਕਿਸੇ ਤਰ੍ਹਾਂ ਦੀ ਬੌਖਲਾਹਟ ਦੀ ਬਜਾਏ ਬਹੁਤ ਹੀ ਠਰ੍ਹੰਮੇ ਤੇ ਤਹੱਮਲ ਤੋਂ ਕੰਮ ਲੈਣ ਦੀ ਲੋੜ ਹੈ ਕਿਉਂਕਿ ਸਰਕਾਰ ਨੂੰ ਪਤਾ ਹੈ ਕਿ ਭ੍ਰਿਸ਼ਟਾਚਾਰ ਨੂੰ ਕੋਈ ਵੀ ਸਰਕਾਰ ਸਹੀ ਨਹੀਂ ਕਹਿ ਸਕਦੀ। ਸਰਕਾਰ ਨੂੰ ਇਹ ਤਾਂ ਮੰਨਣਾ ਪੈਣਾ ਹੈ ਕਿ ਭ੍ਰਿਸ਼ਟਾਚਾਰ ਨੂੰ ਠੱਲ੍ਹ ਪਾਉਣ ਦੀ ਬੇਹੱਦ ਲੋੜ ਹੈ, ਪਰ ਹੁਣ ਸਰਕਾਰ ਆਪਣਾ ਕੰਨ ਸਿੱਧਾ ਫੜਨ ਦੀ ਬਜਾਏ ਸਿਰ ਤੋਂ ਦੀ ਹੱਥ ਘੁੰਮਾ ਕੇ ਫੜਨ ਦੀ ਕੋਸ਼ਿਸ਼ ਕਰ ਰਹੀ ਹੈ। ਇਹ ਮਹਿਜ਼ ਇਸ ਲਈ ਹੈ ਕਿ ਕੌਮੀ ਹਿੱਤ ਵਿਚ ਕੀਤੀ ਗਈ ਇਸ ਕਾਰਵਾਈ ਦਾ ਕ੍ਰੈਡਿਟ ਕੋਈ ਹੋਰ ਪਾਰਟੀ ਨਾ ਲੈ ਜਾਵੇ।

ਇਹ ਸਥਿਤੀ ਬਿਲਕੁਲ ਸਾਡੀ ਇਕ ਪੁਰਾਣੀ ਧਾਰਨਾ ਅਨੁਸਾਰ ਇਉਂ ਹੈ ਕਿ ਮੁਸਲਮਾਨ ਜੋ ਕਰਦਾ ਹੈ, ਹਿੰਦੂ ਉਸ ਤੋਂ ਉਲਟ ਕਰਦਾ ਹੈ। ਮਿਸਾਲ ਵਜੋਂ ਮੁਸਲਮਾਨ ਆਪਣੇ ਹੱਥ ਕੂਹਣੀਆਂ ਵੱਲ ਨੂੰ ਪਾਣੀ ਵਗਾ ਕੇ ਧੋਂਦੇ ਹਨ ਤੇ ਹਿੰਦੂ ਆਪਣੇ ਹੱਥ ਹੇਠਾਂ ਨੂੰ ਪਾਣੀ ਡੋਲ ਕੇ ਧੋਂਦੇ ਹਨ। ਪਰ ਦੇਸ਼ ਦੇ ਹਿੱਤ ਵਿਚ ਅਜਿਹੀ ਬੇਤੁਕੀ ਹਉਮੈ ਬਿਲਕੁਲ ਬੇਕਾਰ ਤੇ ਬੇਅਰਥ ਹੈ। ਉਧਰ ਦੂਜੇ ਪਾਸੇ ਅੰਨਾ ਹਜ਼ਾਰੇ ਤੇ ਬਾਬਾ ਰਾਮ ਦੇਵ ਨੂੰ ਵੀ ਇਕ ਲੰਬੀ ਦੌੜ ਦੇ ਘੋੜਿਆਂ ਵਾਂਗ ਸਮਝ ਲੈਣਾ ਚਾਹੀਦਾ ਹੈ ਕਿ ਕੋਈ ਵੀ ਮਹਾਨ ਸੰਗਰਾਮ ਸ਼ੁਰ ਵਿਚ ਦੁਸ਼ਵਾਰੀਆਂ ਭਰਪੂਰ ਹੁੰਦਾ ਹੈ। ਜਵਾਹਰ ਲਾਲ ਨਹਿਰੂ ਦੇ ਸ਼ਬਦਾਂ ਵਿਚ ਇਹ ਸਾਰੀ ਡਿਗਣ, ਉਠਣ ਤੇ ਫਿਰ ਉਠ ਕੇ ਚਲਣ ਦੀ ਪ੍ਰੰਪਰਾਵਾਦੀ ਕਵਾਇਦ ਯਾਤ-ਯਾਤਨਾ ਬਣਦੀ ਹੈ। ਇਸ ਪ੍ਰਥਾਇ **ਮੀਰ ਤਕੀ ਮੀਰ** ਤੋਂ ਦਿਲਬਰੀ ਲੈਣ ਦੀ ਲੋੜ ਹੈ ਕਿ:-

*ਸ਼ਾਹਸਵਾਰ ਅਪਨੇ ਜ਼ੋਰ ਮੇਂ ਗਿਰਤਾ ਹੈ ਮਿਸਲਿ ਬਰਕ*
*ਵੁਹ ਤਿਫ਼ਲ ਕਿਆ ਗਿਰੇ ਜੋ ਘੁਟਨੋਂ ਕੇ ਬਲ ਚਲੇ*

ਬੇਸ਼ੱਕ ਇਸ ਲੰਬੀ ਲੜਾਈ ਵਿਚ 'ਹਾਲੇ ਦਿੱਲੀ ਦੂਰ ਹੈ' ਦੀ ਲਕੋਕਤੀ ਅਨੁਸਾਰ ਜਿੱਤ ਜਾਂ ਹਾਰ ਹਾਲ ਦੀ ਘੜੀ ਦੂਰ ਹੈ। ਪਰ ਇਸ ਵਾਸਤੇ **ਰੌਬਰਟ ਬਰੂਸ** ਦੀ ਜੀਵਨੀ 'ਚੋਂ 'ਵਾਰ-ਵਾਰ ਕੋਸ਼ਿਸ਼ ਕਰਕੇ ਫਤਹਿ ਹਾਸਲ ਕਰਨ' ਦੀ ਨਸੀਹਤ ਵੀ ਲੈਣ ਦੀ ਲੋੜ ਹੈ।

ਇਸ ਤੋਂ ਇਲਾਵਾ ਹੁਣ ਤੱਕ ਵੱਡੀਆਂ-ਛੋਟੀਆਂ ਸਾਰੀਆਂ ਸਿਆਸੀ ਪਾਰਟੀਆਂ ਨੂੰ ਬੜੇ ਸਪਸ਼ਟ ਤੌਰ 'ਤੇ ਸਮਝ ਲੈਣਾ ਚਾਹੀਦਾ ਹੈ ਕਿ ਹੁਣ ਦੇਸ਼ ਦੀ ਜਨਤਾ ਸਮਝ ਚੁਕੀ ਹੈ ਕਿ ਹੁਣ ਤੱਕ ਸਿਆਸੀ ਪਾਰਟੀਆਂ ਦੇ ਦੋ ਗਰੁੱਪ ਹੀ ਵਾਰੋ-ਵਾਰੀ ਕੁੱਝ ਆਪਸੀ ਸਹਿਮਤੀ ਜਿਹੀ ਨਾਲ ਰਾਜਸੱਤਾ ਵਿਚ ਆ ਰਹੇ ਹਨ। ਪਬਲਿਕ ਇਹ ਵੀ ਜਾਣਦੀ ਹੈ ਕਿ ਜਦੋਂ ਇਕ ਪਾਰਟੀ ਰਾਜਸੱਤਾ ਵਿਚ ਆਉਂਦੀ ਹੈ ਤਾਂ ਦੂਜੀ ਪਾਰਟੀ ਵਿਰੋਧੀ ਧਿਰ ਬਣ ਕੇ ਆਪਣੀ ਹੋਂਦ ਤੇ ਹਸਤੀ ਕਾਇਮ ਰੱਖਣ ਲਈ ਰਾਜਸੱਤਾ ਵਾਲੀ ਪਾਰਟੀ

ਨਾਲ ਬਹਿਸ-ਮੁਬਾਹਿਸੇ ਦਾ ਮਿੱਠਾ ਜਿਹਾ ਘੋਲ ਵਿੱਢ ਕੇ ਕੋਈ ਨਾ ਕੋਈ ਇੱਟ-ਖੜਿੱਕਾ ਛੇੜੀ ਰੱਖਦੀ ਹੈ। ਅਜਿਹੇ ਪ੍ਰਚੱਲਣ ਦਾ ਖੇਡ ਤਮਾਸ਼ਾ ਪਿਛਲੇ ਕੁੱਝ ਦਹਾਕਿਆਂ ਤੋਂ ਹੁਣ ਤੱਕ ਮਤਵਾਤਰ ਚੱਲ ਰਿਹਾ ਹੈ।

ਪਰ ਪਿਛਲੇ ਕੁੱਝ ਕੁ ਸਮੇਂ ਵਿਚ ਜਨਤਾ ਵਿਚ ਪ੍ਰੇਸ਼ਾਨੀ ਦੇ ਕਾਰਨ 'ਸਿਵਲ ਸੁਸਾਇਟੀ' ਦੇ ਰੂਪ ਵਿਚ ਸਰਕਾਰਾਂ ਦਾ ਮਖੌਟਾ ਲਾਹੁਣ ਦਾ ਪ੍ਰਚੱਲਣ ਹੋਇਆ ਹੈ। ਉਸ ਤੋਂ ਸਿਆਸੀ ਆਗੂਆਂ ਤੇ ਪਾਰਟੀਆਂ ਨੂੰ 'ਕੰਧ 'ਤੇ ਵਿਧ-ਮਾਤਾ ਦੇ ਲਿਖੇ ਅੱਖਰਾਂ' ਨੂੰ ਸਾਫ ਤੇ ਸਪਸ਼ਟ ਤੌਰ 'ਤੇ ਪੜ੍ਹ ਤੇ ਸਮਝ ਲੈਣਾ ਚਾਹੀਦਾ ਹੈ ਕਿ ਹੁਣ ਦੇਸ਼ ਵਿਚ ਜਨਤਾ ਨੇ ਚੋਰੀ-ਚਕਾਰੀ ਤੇ ਲੁੱਟ-ਖਸੁੱਟ ਕਰਨ ਵਾਲਿਆਂ ਦੇ ਨਕਾਬ ਉਤਾਰ ਕੇ ਉਨ੍ਹਾਂ ਦਾ ਅਸਲੀ ਚਿਹਰਾ ਦੁਨੀਆਂ ਦੇ ਸਾਹਮਣੇ ਲਿਆਉਣਾ ਹੀ ਹੈ। ਸਾਡੇ ਦੇਸ਼ ਦੇ ਸਾਰੇ ਮੋਹਰੀਆਂ ਤੇ ਆਗੂਆਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਦੇਸ਼ ਦੀ ਜਨਤਾ ਦੇ ਮਨਾਂ ਵਿਚ ਹੁਣ ਉਹ ਆਪਣਾ ਅਕਸ ਤੇ ਵਿਸ਼ਵਾਸ ਗੁਆ ਚੁਕੇ ਹਨ।

ਇਸ ਵਾਸਤੇ ਹੁਣ ਸਾਡੇ ਆਕਾ ਇਹ ਸਮਝ ਲੈਣ ਕਿ 'ਸਿਵਲ ਸੁਸਾਇਟੀ' ਦੇ ਹਾਲ ਦੀ ਘੜੀ ਪੁਰ-ਅਮਨ ਪਰ ਅੰਦਰੋਂ-ਅੰਦਰੀ ਰੋਹ ਭਰੇ ਅੰਦੋਲਨ ਮੌਜੂਦਾ ਰਾਜ ਪ੍ਰਣਾਲੀ ਨੂੰ ਬਦਲਣ ਵਾਸਤੇ ਇਕ ਨਵੇਂ ਹੀ ਰੂਪ ਵਿਚ ਆ ਰਹੇ ਹਨ। ਇਸ ਲਈ ਜੇ ਰਾਜਸੀ ਲੋਕ ਹਾਲੇ ਵੀ ਜਨਤਾ ਦਾ ਬੁੱਧੂ ਬਣਾਉਣੋਂ ਬਾਜ਼ ਨਾ ਆਏ ਤਾਂ ਉਨ੍ਹਾਂ ਨੂੰ ਸਾਫ ਸਮਝ ਲੈਣਾ ਚਾਹੀਦਾ ਹੈ ਕਿ ਹੁਣ ਉਹ ਦਿਨ ਦੂਰ ਨਹੀਂ; ਜਦੋਂ ਕਿ ਪ੍ਰੇਸ਼ਾਨ ਤੇ ਦੁਖੀ ਜਨਤਾ ਰੋਹ ਵਿੱਚ ਸੜਕਾਂ 'ਤੇ ਉਤਰ ਆਵੇਗੀ।

ਬਹਿਰਹਾਲ 'ਸਿਵਲ ਸੁਸਾਇਟੀ' ਨੂੰ ਵੀ ਹੁਣ ਸਬਰ, ਸੰਤੋਖ ਤੇ ਤਹੱਮਲ ਤੋਂ ਕੰਮ ਲੈਣ ਦੀ ਬਹੁਤ ਲੋੜ ਹੈ ਕਿਉਂਕਿ ਸਮਾਜ ਵਿਰੋਧੀ ਅਨਸਰਾਂ ਨੇ ਉਨ੍ਹਾਂ ਦੇ ਵਿਰੁੱਧ ਝੂਠ-ਤੂਫਾਨ ਖੜ੍ਹੇ ਕਰਕੇ ਇਨ੍ਹਾਂ ਨੂੰ ਪ੍ਰੇਸ਼ਾਨ ਕਰਨ ਦੀ ਹਰ ਵਾਹ ਲਾਉਣੀ ਹੈ। ਇਸ ਵਿਚਾਰ ਦੀ ਲੜੀ ਤੇ ਕੜੀ ਵਿਚ ਦਰਅਸਲ ਹੁਣ ਸਿਵਲ ਸੁਸਾਇਟੀ ਦੇ ਅਗਾਂਹਵਧੂ ਆਗੂਆਂ ਤੇ ਪੈਰੋਕਾਰਾਂ ਨੂੰ ਸਿਵਲ ਸੁਸਾਇਟੀ ਕਹਿਣ ਦੀ ਬਜਾਏ ਦੰਗਾ ਪੀੜਤ ਜਾਂ ਸਮਾਜ ਪੀੜਤ ਦਲੀਤਾਂ ਦੇ ਵਾਂਗੂੰ 'ਸਰਕਾਰ ਪੀੜਤ ਸੁਸਾਇਟੀ' ਜਾਂ 'ਸਰਕਾਰੀ ਦੰਭ-ਦਵੰਧ ਪੀੜਤ ਸਮਾਜ' ਕਹਿਣਾ ਚਾਹੀਦਾ ਹੈ। ਸਮਾਜ ਵਿਚ ਦਿਆਨਤਦਾਰੀ ਤੇ ਇਮਾਨਦਾਰੀ ਦੇ ਉਲਟ ਅਤੇ ਸਿਵਲ ਸੁਸਾਇਟੀ ਦੇ ਵਿਰੋਧੀ ਲੋਕ ਇਸ ਸਮਾਜ ਸੁਧਾਰਕ ਸੰਸਥਾ ਦੇ ਆਗੂਆਂ ਤੇ ਖਾਸ ਕਰਕੇ ਇਮਾਨਦਾਰ ਅਫਸਰਾਂ ਨੂੰ 'ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ' ਦੀ ਮੁਹਾਵਰਾਵਲੀ ਨਾਲ ਨਿਵਾਜਦੇ ਹਨ।

ਇਹ ਗੱਲ ਠੀਕ ਹੋ ਸਕਦੀ ਹੈ ਕਿ 100 ਫੀਸਦੀ ਇਮਾਨਦਾਰ ਅਫਸਰ ਤੇ ਲੋਕ ਤਾਂ ਸਾਡੇ ਸਮਾਜ ਤੇ ਨਿਜ਼ਾਮ ਵਿਚ ਲੱਭ ਹੀ ਨਹੀਂ ਸਕਦੇ। ਪਰ ਨਿਰਸੰਦੇਹ ਇੰਨੀ ਕੁ ਸੱਚਾਈ ਜ਼ਰੂਰ ਹੈ ਕਿ ਇਮਾਨਦਾਰ ਅਫਸਰਾਂ ਨੇ ਨੌਂ ਸੌ ਚੂਹੇ ਖਾਣ ਦੀ ਬਜਾਏ ਨੌਂ ਕੁ

ਚੂਹਿਆਂ ਨਾਲ ਹੀ ਡੰਗ ਟਪਾਈ ਕੀਤੀ ਹੁੰਦੀ ਹੈ। ਇਸ ਲਈ ਉਨ੍ਹਾਂ ਵਾਸਤੇ ਨੌ ਸੌ ਖਾਣ ਦੀ ਤੋਹਮਤ ਲਾਈ ਜਾਣੀ ਠੀਕ ਨਹੀਂ। ਪਰ ਸਾਡੇ ਸਮਾਜ ਦਾ ਇਕ ਕੋਝਾ ਚਲਣ ਇਹ ਵੀ ਹੈ ਕਿ ਕੋਈ ਵੀ ਆਦਮੀ ਜਦੋਂ ਸਮਾਜਿਕ ਖੇਤਰ ਵਿਚ ਆਪਣੇ ਕਾਰ-ਵਿਹਾਰ ਸਦਕਾ ਥੋੜਾ ਜਿਹਾ ਵੀ ਸਿਰਕੱਢ ਬਣਨ ਲਗਦਾ ਹੈ ਤਾਂ ਲੋਕ ਉਸ ਦੀਆਂ ਲੱਤਾਂ-ਬਾਂਹਾਂ ਖਿੱਚਣ ਲੱਗ ਪੈਂਦੇ ਹਨ। ਇਸ ਤਰ੍ਹਾਂ ਬੇਮਤਲਬ ਤੇ ਫਜ਼ੂਲ ਜਿਹੇ ਭੰਡੀ ਪ੍ਰਚਾਰ ਰਾਹੀਂ ਚੰਗੇ ਮਾਰਗ 'ਤੇ ਚਲਣ ਵਾਲਿਆਂ ਨੂੰ ਵੀ ਮੁਸ਼ਕਿਲਾਂ ਖੜ੍ਹੀਆਂ ਕੀਤੀਆਂ ਜਾਂਦੀਆਂ ਹਨ।

ਇਸ ਸੰਦਰਭ ਵਿਚ ਮੈਨੂੰ ਯਾਦ ਹੈ ਕਿ ਮੇਰੇ ਵਿਰੋਧੀ ਕਦੇ-ਕਦਾਈ ਮਹਿਜ਼ ਵਿਰੋਧਤਾ ਵਜੋਂ ਮੇਰੇ 'ਤੇ ਜਦੋਂ ਸ਼ਰਾਬ ਤੇ ਪੈਸੇ ਖਾਣ-ਪੀਣ ਦੀ ਬੇਬੁਨਿਆਦ ਤੋਹਮਤ ਲਾਉਂਦੇ ਸਨ ਤਾਂ ਮੈਂ ਬੜੀ ਸਾਦਗੀ ਤੇ ਸੰਜੀਦਗੀ ਨਾਲ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾ ਦਿੰਦਾ ਸੀ। ਇਸ ਦਾ ਸਪਸ਼ਟ ਕਾਰਨ ਇਹ ਸੀ ਕਿ ਮੈਨੂੰ ਸਰਵਿਸ ਦੇ ਅਖੀਰਲੇ ਸਾਲਾਂ ਵਿਚ ਗੁਰਬਾਣੀ ਦੇ ਮਹਾਂਵਾਕ "**ਮੂਰਖੈ ਨਾਲਿ ਨ ਲੂਝੀਐ**" ਦੀ ਕਾਫੀ ਸਮਝ ਆ ਗਈ ਸੀ ਅਤੇ ਇਹ ਸਬਕ ਅਕਸਰ ਹੀ ਮੈਨੂੰ ਭੰਡੀ-ਪ੍ਰਚਾਰ ਦੇ ਸਨਮੁੱਖ ਸਹਿਣ-ਸ਼ਕਤੀ ਪ੍ਰਦਾਨ ਕਰਦਾ ਸੀ। ਦੂਜਾ ਮੈਂ ਸਮਝਦਾ ਸੀ ਕਿ ਚੰਗਿਆਂ ਨੂੰ ਬੁਰਾ ਸਾਬਿਤ ਕਰਨਾ ਦੁਨੀਆਂ ਦੀ ਕੋਈ ਨਵੀਂ ਰੀਤ ਨਹੀਂ ਹੈ ਸਗੋਂ ਇਹ ਤਾਂ ਲੋਕਾਂ ਦੀ ਪੁਰਾਣੀ ਪ੍ਰਥਾ ਹੀ ਹੈ। ਤੀਜਾ ਮੇਰਾ ਇਹ ਵੀ ਮੰਨਣਾ ਸੀ ਕਿ ਜਿੰਨਾਂ ਤੁਸੀਂ ਅਗੇ ਨੂੰ ਵਧਦੇ ਹੋ, ਉਨਾਂ ਹੀ ਲੋਕ ਤੁਹਾਡੇ ਲਈ ਬੇਮਤਲਬ ਦੀਆਂ ਮੁਸ਼ਕਿਲਾਂ ਖੜ੍ਹੀਆਂ ਕਰਦੇ ਰਹਿੰਦੇ ਹਨ। ਇਸ ਲਈ ਮੈਂ ਦੁਨੀਆਂ ਤੇ ਖਾਸ ਕਰਕੇ ਆਪਣੇ ਸ਼ਰੀਕਾਂ ਨਾਲ 'ਹਾਂ ਭਾਈ ਮੈਂ ਸ਼ਰਾਬੀ ਹਾਂ' ਜਾਂ 'ਮੈਂ ਵੀ ਇੱਕੀ-ਦੁੱਕੀ ਛਕ-ਛਕਾਅ ਲੈਂਦਾ ਹਾਂ' ਕਹਿ ਕੇ ਲੋਕਾਚਾਰੀ ਦੇ ਫਜ਼ੂਲ ਜਿਹੇ ਜਾਭਾਂ ਦੇ ਭੇੜ ਵਿਚੋਂ ਆਪਣੇ-ਆਪ ਨੂੰ ਕੱਢ ਲੈਂਦਾ ਸੀ।

ਨਿਰਸੰਦੇਹ ਇਸ ਪ੍ਰਥਾਇ ਹੁਣ ਜਨਤਾ ਨੂੰ ਵੀ ਦੇਸ਼ ਤੇ ਕੌਮ ਦੇ ਹਿੱਤਾਂ ਵਿਚ ਪੂਰਨ ਤੌਰ 'ਤੇ ਜਾਗਰੂਕ ਹੋਣ ਦੀ ਜ਼ਰੂਰਤ ਹੈ ਅਤੇ ਸਹੀ ਤੇ ਗ਼ਲਤ ਬੰਦਿਆਂ ਦੀ ਪਛਾਣ ਕਰਨ ਦੀ ਲੋੜ ਹੈ। ਹੁਣ ਇਸ ਬਦਲ ਰਹੇ ਦੌਰ ਵਿਚ ਪਬਲਿਕ ਨੂੰ ਆਪਣੇ ਅਧਿਕਾਰਾਂ ਤੇ ਹੱਕਾਂ ਤੋਂ ਵੱਧ ਦੇਸ਼ ਤੇ ਸਮਾਜ ਪ੍ਰਤੀ ਆਪਣੇ ਫਰਜ਼ਾਂ ਤੇ ਜ਼ਿੰਮੇਵਾਰੀਆਂ ਨੂੰ ਸਮਝਣ ਦੀ ਜ਼ਰੂਰਤ ਹੈ। ਜਨਤਾ ਨੂੰ ਹੁਣ ਸਹੀ ਰੂਪ ਵਿਚ ਦੇਸ਼ ਪ੍ਰੇਮ ਤੇ ਸਵੈਮਾਣ ਦੀਆਂ ਭਾਵਨਾਵਾਂ ਨੂੰ ਆਪਣੇ-ਆਪ ਵਿਚ ਜਾਗ੍ਰਿਤ ਕਰਕੇ ਆਪਣੇ ਇਕ ਨਵੇਂ ਅਵਤਾਰ ਵਜੋਂ ਸੰਸਾਰ ਦੇ ਸਾਹਮਣੇ ਆਉਣਾ ਪਵੇਗਾ।

ਕਦੇ ਮੈਨੂੰ ਇਹ ਵੀ ਖਿਆਲ ਆਉਂਦਾ ਹੈ ਕਿ ਮੈਂ ਸਰਕਾਰਾਂ ਦੀ ਮੁਲਾਜ਼ਮਤ ਵਿਚ ਰਿਹਾ ਹਾਂ। ਇਸ ਲਈ ਮੇਰੀ ਇੰਨੀ ਔਕਾਤ ਕਿਥੇ ਕਿ ਸਰਕਾਰਾਂ ਜਾਂ ਉਨ੍ਹਾਂ ਦੇ ਵਡੇ-ਵਡੇ ਸਿਰਾਂ ਵਾਲੇ ਵਿਦਵਾਨਾਂ ਤੇ ਸੁਘੜ ਅਫਸਰਾਂ ਨੂੰ ਕੋਈ ਰਾਇ-ਮਸ਼ਵਰਾ ਦੇ ਸਕਾਂ ਕਿਉਂਕਿ ਇਹ ਤਾਂ 'ਕਿਆ ਪੀਦੀ ਤੇ ਕਿਆ ਪੀਦੀ ਦਾ ਸ਼ੋਰਬਾ' ਵਾਲੀ ਗੱਲ

ਹੋਵੇਗੀ। ਫੇਰ ਮੇਰੇ ਵਰਗਿਆਂ ਦੀ ਗੱਲ ਤਾਂ ਛਡੋ; ਸਗੋਂ ਬਾਬਾ ਰਾਮਦੇਵ ਤੇ ਬਾਬਾ ਅੰਨਾ ਹਜ਼ਾਰੇ ਵਰਗਿਆਂ ਦੀ ਵੀ ਕਿਥੇ ਬਿਸਾਤ ਹੈ ਕਿ ਉਹ ਸ਼ਾਸਨ ਪ੍ਰਣਾਲੀ ਦੀਆਂ ਗੁੰਝਲਦਾਰ ਪੇਚੀਦਗੀਆਂ ਨੂੰ ਸਮਝ ਸਕਣ। ਹੁਣ ਤਾਂ ਹੋਰ ਵੀ ਹੈਰਾਨੀ ਦੀ ਗੱਲ ਇਹ ਹੈ ਕਿ ਭਾਰਤ ਸਰਕਾਰ ਦੀ ਆਰਥਿਕ ਮਸਲਿਆਂ ਦੀ ਮਾਹਿਰ ਦੀ ਸੰਸਾਰ ਪ੍ਰਸਿਧ ਟੀਮ ਵੀ ਆਪਣੇ ਹੱਥਾਂ ਨਾਲ ਹੀ ਪਾਈਆਂ ਤੇ ਪੀਚੀਆਂ ਗੰਢਾਂ ਨੂੰ ਦੰਦਾਂ ਨਾਲ ਵੀ ਖੋਲ੍ਹਣ ਤੋਂ ਅਸਮਰਥ ਦਿਸ ਰਹੀ ਹੈ।

ਅੱਲ੍ਹਾ-ਮੀਆਂ ਹੀ ਜਾਣੇ ਕਿ ਸਰਕਾਰ ਦੀ ਪਤਾ ਨਹੀਂ ਕਿਹੜੀ ਮਜਬੂਰੀ ਹੈ ਕਿ ਇਹ ਦੁਨੀਆਂ ਦੇ ਸਾਹਮਣੇ ਸ਼ਰਮਸਾਰ ਹੁੰਦੇ ਹੋਏ ਵੀ ਕਿਸੇ ਧਨ ਦੇ ਪੁਜਾਰੀ ਤੇ ਜੰਤਾ ਭਖਿਅਕ ਮਗਰਮੱਛਾਂ ਨੂੰ ਕੁੱਝ ਨਹੀਂ ਕਹਿ ਰਹੇ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸਾਡੀ ਸਰਕਾਰ ਸਭ ਕੁਝ ਜਾਣ ਕੇ ਵੀ ਇਸ ਲਈ ਅਣਜਾਣ ਹੈ ਕਿ ਇਨ੍ਹਾਂ ਦੇ ਆਪਣੇ ਅਨੇਕਾਂ ਲਾਭ ਤੇ ਰਾਜ਼ ਇੰਨਾ ਗੜਬੜ ਘੋਟਾਲਿਆਂ ਦੇ ਪਿਛੇ ਛੁਪੇ ਹੋਏ ਹਨ। ਨਹੀਂ ਤਾਂ, ਜੇ ਸਰਕਾਰ ਦੀ ਦਿਆਨਤਦਾਰੀ ਦੀ ਨੀਤੀ ਹੋਵੇ ਤਾਂ ਕਿਸੇ ਦੀ ਵੀ ਕੀ ਤਾਕਤ ਹੈ ਕਿ ਸਰਕਾਰ ਨਾਲ ਸਿੰਗ ਫਸਾ ਸਕੇ।

ਸਰਕਾਰ ਆਪਣੀ ਵਿਧਾਨਕਾਰੀ, ਪ੍ਰਸ਼ਾਸਕੀ ਤੇ ਸੰਚਾਲਣ ਪ੍ਰਣਾਲੀ ਦੀ ਵਿਧਾ ਦੀ ਪੂਰਨ ਤੌਰ 'ਤੇ ਗਿਆਨਵਾਨ ਤੇ ਬਹੁਤ ਹੀ ਸਮਰਥ ਸ਼ਕਤੀ ਹੁੰਦੀ ਹੈ। ਇਸ ਵਾਸਤੇ ਸਰਕਾਰ ਨੂੰ ਖੁਦ ਹੀ ਫੌਰੀ ਤੌਰ 'ਤੇ ਡੈਮੇਜ ਕੰਟਰੋਲ ਭਾਵ ਨੁਕਸਾਨ ਰੋਕੂ ਕਾਰਵਾਈ ਸਬੰਧੀ ਲੋੜੀਦੇ ਕਾਨੂੰਨ-ਵਿਧਾਨ ਤੁਰੰਤ ਹੀ ਕਿਰਿਆਵੰਤ ਕਰ ਦੇਣੇ ਚਾਹੀਦੇ ਹਨ। ਇਸ ਤੋਂ ਇਲਾਵਾ ਸਰਕਾਰ ਨੂੰ ਆਪਣੀ ਢਿੱਲੀ-ਮੱਠੀ ਅਫਸਰਸ਼ਾਹੀ ਦੀਆਂ ਤਣਾਵਾਂ ਕਸ ਕੇ ਉਨ੍ਹਾਂ ਨੂੰ ਦਿਨ-ਰਾਤ ਦੇ ਅਧਾਰ 'ਤੇ ਕਿਰਿਆਸ਼ੀਲ ਹੋਣ ਦੇ ਫੁਰਮਾਨ ਚਾੜ੍ਹ ਦੇਣੇ ਚਾਹੀਦੇ ਹਨ। ਇਸ ਨਾਲ ਸਿਰਫ 'ਮਾਂ ਨਾਲੋਂ ਹੇਜਲੀਆਂ ਫੱਫੇਕੁੱਟ ਸਿਆਸੀ ਪਾਰਟੀਆਂ ਤੇ ਨਵੇਂ ਉਗੇ-ਪੁੰਗਰੇ ਸਮਾਜ ਸੁਧਾਰਕਾਂ ਦੀ ਕੇਵਲ ਫੂਕ ਹੀ ਨਹੀਂ ਨਿਕਲੇਗੀ; ਸਗੋਂ ਸਾਡੀ ਅਫਸਰਸ਼ਾਹੀ ਦੀਆਂ ਸੁੱਤੀਆਂ-ਕਲਾਂ ਵੀ ਜਾਗਰੂਕ ਹੋਣਗੀਆਂ।

ਫਿਰ ਸਰਕਾਰ ਦੀ ਛਤਰ-ਛਾਇਆ ਤੇ ਛਿੱਤਰ-ਛਾਇਆ ਦੀ ਧੱਮਕ ਕਸ਼ਮੀਰ ਤੋਂ ਕੰਨਿਆ ਕੁਮਾਰੀ ਤੱਕ ਬਾਰਾਸਤਾ ਪੰਜਾਬ; ਦੇਸ਼ ਦੇ ਕੋਨੇ-ਕੋਨੇ ਤਕ ਹਰ-ਦਿਲ ਤੇ ਹਰ-ਦਿਮਾਗ ਸੁਣੇਗਾ। ਫਿਰ ਕਿਸੇ ਦੀ ਕੀ ਮਜਾਲ ਕਿ ਦੇਸ਼ ਵਿਰੋਧੀ ਮਾੜੇ ਅਨਸਰ ਸਰਕਾਰ ਨੂੰ 'ਟੁੱਕ ਉਤੇ ਡੇਲਾ' ਸਮਝਣ, ਸਗੋਂ ਸਰਕਾਰ ਦਾ ਘੁੰਗਰੂਆਂ ਨਾਲ ਸ਼ਿੰਗਾਰਿਆ ਛਿੱਤਰ ਜਦੋਂ ਹਰਕਤ ਵਿਚ ਆਇਆ ਤਾਂ ਸਾਡੇ ਆਲੇ-ਦੁਆਲੇ ਦੀ ਦੁਨੀਆਂ ਵੀ ਜੇ ਅੱਬਾ-ਅੱਬਾ ਨਾ ਕਰ ਉਠੇ ਤਾਂ ਮੇਰਾ ਨਾਮ ਵਟਾ ਦੇਣਾ।

ਪਰ ਇਹ ਵੀ ਸੱਚ ਹੈ ਕਿ ਅੰਦਰੋ-ਅੰਦਰੀ ਸਾਡੀਆਂ ਸਾਰੀਆਂ ਸਿਆਸੀ ਪਾਰਟੀਆਂ ਨੂੰ ਚਾਨਣਾ ਹੈ ਕਿ ਉਨ੍ਹਾਂ ਦੇ ਹਮਸਾਏ ਯਾਰ-ਬੇਲੀਆਂ ਦੇ ਆਪਣੇ ਵੀ ਚੌਲ

ਚਿੱਟੇ ਹਨ ਅਤੇ ਇਹ ਚੌੜ-ਚਾਨਣ ਵੱਡੀ ਗਿਣਤੀ ਵਿਚ ਕਾਲੇ ਧਨ ਤੇ ਜ਼ਖੀਰਾਬਾਜ਼ੀ ਵਰਗੀਆਂ ਮਾੜੀਆਂ ਕਰਤੂਤਾਂ ਦੇ ਹੀ ਪੱਟੇ ਹੋਏ ਹਨ। ਇਹ ਸਿਰੇ ਦੇ ਧਨਾਢ, ਸਰਮਾਏ ਦਾਰ ਤੇ ਜ਼ਖੀਰਾਬਾਜ਼ ਲੋਕ ਦੇਸ਼-ਵਿਦੇਸ਼ ਵਿਚ ਕਾਲੇ ਧਨ ਦੇ ਵੱਡੇ ਮਾਲਕ ਹਨ। ਸਾਰਾ ਮੁਲਕ ਹੀ ਇਨ੍ਹਾਂ ਧਨ-ਕੁਬੇਰਾਂ ਵਲੋਂ ਬਣਾਏ ਭੈੜੇ ਤੇ ਮਾੜੇ ਆਰਥਿਕ ਹਾਲਾਤਾਂ ਦੇ ਚੱਕਰਵਿਊ ਵਿਚੋਂ ਗੁਜ਼ਰ ਰਿਹਾ ਹੈ। ਇਸ ਸਥਿਤੀ ਵਿਚ ਜਦੋਂ ਅਸੀਂ ਤਕਰੀਬਨ ਸਾਰੇ ਹੀ ਹਮਾਮ ਵਿਚ ਨੰਗੇ ਹਾਂ ਤਾਂ ਇਸ ਸੂਰਤੇ ਵਿਚ 'ਰਾਣੀਏ ਅੱਗਾ ਢਕ' ਵਾਲੀ ਗੱਲ ਕੌਣ ਕਿਸ ਨੂੰ ਆਖੇ ਤੇ ਫਿਰ ਆਖੇ ਵੀ ਤਾਂ ਕਿਵੇਂ ਆਖੇ?

ਬਹਿਰਹਾਲ, ਹੁਣ ਕੀ ਮਿੱਤਰ, ਕੀ ਦੁਸ਼ਮਣ ਤੇ ਕੀ ਵਿਰੋਧੀ ਸਭ ਨੂੰ ਹੀ ਬੱਸ ਧੁੜਕੂ ਜਿਹਾ ਲੱਗਾ ਹੋਇਆ ਹੈ ਕਿ ਪਤਾ ਨਹੀਂ ਕਦੋਂ ਧਰਪਕੜ ਦੀ ਖੇਡ ਸ਼ੁਰੂ ਹੋ ਜਾਵੇਗੀ। ਫਿਰ ਹੋਰ ਤਾਂ ਹੋਰ ਕਈ ਭਲੇ-ਪੁਰਸ਼ਾਂ ਤੇ ਭਲੇਮਾਣਸਾਂ ਨੂੰ ਵੀ ਹੌਊ-ਵੜਿੱਕੇ ਆ ਰਹੇ ਹਨ ਕਿ ਕਿਤੇ ਕੋਈ ਨਾਮੀ ਚੋਰਾਂ ਦੀ ਪੈੜ ਜਾਂ ਚੋਰੀ ਦੇ ਮਾਲ ਦਾ ਖੁਰਾ ਖੋਜ ਕਿਤੇ ਉਨ੍ਹਾਂ ਦੇ ਘਰ ਦੀ ਦਹਿਲੀਜ ਹੀ ਨਾ ਟੱਪ ਆਵੇ। ਪਰ ਰਾਮ ਦੀਆਂ ਰਾਮ ਹੀ ਜਾਣੇ ਕਿ ਇਹ ਕੀ ਹੋ ਰਿਹਾ ਹੈ? ਇਕ ਪਾਸੇ ਸਾਡੇ ਸਾਹਮਣੇ ਪ੍ਰਧਾਨ ਮੰਤਰੀ ਦਾ ਵਧੀਆ ਕਿਰਦਾਰ ਤੇ ਸ਼ੋਹਰਤ ਅਤੇ ਦੂਜੇ ਪਾਸੇ ਸਰਕਾਰ ਦੇ ਸਹਿਯੋਗੀ ਕਲਮਾਡੀ, ਏ. ਰਾਜਾ ਤੇ ਕਨੀਮੋਝੀ ਵਰਗਿਆਂ ਦੀਆਂ ਕਾਲੀਆਂ ਕਰਤੂਤ ਹਨ। ਖ਼ੈਰ! ਰੱਬ ਹੀ ਜਾਣਦਾ ਹੈ ਕਿ ਜਦੋਂ ਮਾੜੇ ਦਿਨ ਆਉਂਦੇ ਹਨ ਤਾਂ ਬਦਨਾਮੀ ਦੇ ਢੋਲਕੀ-ਛੈਣੇ ਬਿਨ ਵਜਾਏ ਹੀ ਵੱਜਦੇ ਹਨ।

ਮੁੱਕਦੀ ਗੱਲ ਇਹ ਹੈ ਕਿ ਦੇਸ਼ ਦੇ ਵੱਡੇ-ਵੱਡੇ ਲੱਖਾਂ-ਕਰੋੜਾਂ ਰੁਪਏ ਦੇ ਘਾਲੇ-ਮਾਲਿਆਂ ਵਿਚ ਕੀ ਰਾਜਾ ਤੇ ਕੀ ਅਧਿਕਾਰੀ, ਸਭ ਇਕੋ ਹੀ ਰੱਸੇ ਵਿਚ ਬੱਝ ਰਹੇ ਹਨ। ਜਨਤਾ-ਜਨਾਰਦਨ ਤਾਂ ਹੈਰਾਨ-ਪ੍ਰੇਸ਼ਾਨ ਖੜ੍ਹੀ ਹੈ ਤੇ ਬੱਸ ਹਾਲੇ ਵੀ ਆਪਣੀ ਸਮੂਹਿਕ ਹੋਣੀ ਦੇ ਪੰਚਾਂਗ ਪਾਂਧਿਆਂ-ਪੰਡਤਾਂ ਨੂੰ ਦੇਖ-ਦਿਖਾ ਰਹੀ ਹੈ।

ਖ਼ੈਰ! ਸਰਕਾਰ, ਅੰਨਾ ਹਜ਼ਾਰੇ ਤੇ ਬਾਬਾ ਰਾਮਦੇਵ ਦੇ ਵਿਚਕਾਰ ਖੜ੍ਹੀ ਦੇਸ਼ ਵਿਚ ਭ੍ਰਿਸ਼ਟਾਚਾਰ ਤੇ ਕਾਲੇ ਧਨ ਸਬੰਧੀ ਤਿਕੋਣੀ ਸ਼ਤਰੰਜੀ ਖੇਡ ਚੱਲ ਰਹੀ ਹੈ। ਰਾਜਨੀਤੀ ਦੀ ਰਣਨੀਤੀ ਦੀਆਂ ਨਰਦਾਂ-ਗੋਟੀਆਂ ਖੇਡੀਆਂ ਜਾ ਰਹੀਆਂ ਹਨ। ਦੇਸ਼ਵਾਸੀਆਂ ਨੂੰ ਦਰਪੇਸ਼ ਮਸਲੇ ਤੇ ਮੁੱਦੇ ਹਮੇਸ਼ਾ ਵਾਂਗ ਬੜੇ ਹੀ ਅੜੀਅਲ ਜਿਹੇ ਸਰਕਾਰੀ ਅੰਦਾਜ਼ ਨਾਲ ਅੱਖੋਂ-ਪ੍ਰੋਖੇ ਕੀਤੇ ਜਾ ਰਹੇ ਹਨ। ਇਸ ਸੰਦਰਭ ਵਿਚ ਸੂਰਤੇ ਹਾਲ ਇਹ ਹੈ ਕਿ ਸਾਡੀਆਂ ਸਭਿਆਚਾਰਕ ਬੋਲੀਆਂ ਕੌਮ ਨੂੰ ਦਰਪੇਸ਼ ਮਸਲਿਆਂ ਦੀ ਬੜੀ ਸਹੀ ਤਰਜਮਾਨੀ ਕਰਦੀਆਂ ਹਨ ਜਿਵੇਂ 'ਇੱਲ੍ਹਾਂ ਵਾਂਗੂੰ ਖੜ੍ਹੇ ਨੀ, ਆ ਤੈਨੂੰ ਛੜੇ ਵਿਖਾਵਾਂ' ਜਾਂ ਫਿਰ 'ਖੇਤ ਉਜਾੜ ਪਿਆ, ਮੈਂ ਕਿਵੇਂ ਗਿੱਧੇ ਵਿਚ ਜਾਵਾਂ'।

ਖ਼ੈਰ! ਸਮਾਜ ਸੁਧਾਰਕ ਇਨ੍ਹਾਂ ਬਾਬਿਆਂ ਨੂੰ ਇਹ ਤਾਂ ਮੰਨਣਾ ਹੀ ਪਵੇਗਾ ਕਿ

ਉਨ੍ਹਾਂ ਦਾ ਰਾਜਨੀਤੀ ਦੇ ਜਿਨ੍ਹਾਂ ਮਹਾਂਰਥੀਆਂ ਨਾਲ ਵਾਹ-ਵਾਸਤਾ ਪਿਆ ਹੈ; ਉਨ੍ਹਾਂ ਦੇ ਮੁਕਾਬਲੇ ਵਿਚ ਬਾਬੇ ਤੇ ਉਨ੍ਹਾਂ ਦੇ ਸਾਰੇ ਚੇਲੇ-ਚਾਟੜੇ ਕੁੱਲ ਮਿਲਾ ਕੇ ਵੀ ਸਰਕਾਰ ਦੇ ਪਾਸਿੰਗ ਵੀ ਨਹੀਂ ਹਨ। ਇਨ੍ਹਾਂ ਬਾਬੇ ਹੁਰਾਂ ਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਸਰਕਾਰੀ ਮਸ਼ੀਨਰੀ ਅਕਸਰ ਹੀ 'ਨਮਾਜ਼ ਬਖਸ਼ਵਾਉਣ ਗਿਆਂ ਨੂੰ ਰੋਜ਼ੇ ਵੀ ਗਲ ਪਾ ਦਿੰਦੀ ਹੈ'। ਫਿਰ 'ਅਛੋਂ ਕੋ ਬੁਰਾ ਸਾਬਿਤ ਕਰਨਾ, ਦੁਨੀਆਂ ਕੀ ਪੁਰਾਨੀ ਆਦਤ ਹੈ' ਅਨੁਸਾਰ ਇਨ੍ਹਾਂ ਦੀ ਇਕ ਵਿਉਂਤਬੰਦੀ ਹੈ, ਜਿਸ ਦੇ ਚਕਰਵਿਊ ਵਿਚ ਇਹ ਕਹਿੰਦੇ-ਕਹਾਉਂਦਿਆਂ ਨੂੰ ਵੀ ਫਸਾ ਲੈਂਦੇ ਹਨ। ਪਰ ਖ਼ੁਦਾ ਨਾ ਖ਼ਾਸਤਾ ਜੇ ਅਸੀਂ ਆਪ ਹੀ ਮਾੜੇ ਹੋਈਏ ਤਾਂ ਰੱਬ ਹੀ ਸਾਨੂੰ ਬਚਾ ਸਕਦਾ ਹੈ।

ਹੁਣ ਤੱਕ ਦੇ ਬਣੇ ਹਾਲਾਤਾਂ ਅਨੁਸਾਰ ਸਮੇਂ ਦੀ ਮੰਗ ਹੈ ਕਿ ਸਾਡੀ ਸਰਕਾਰ ਜੋ ਕਿ ਲੋਕਾਂ ਵਲੋਂ ਚੁਣੀ ਹੋਈ ਹੈ ਤੇ ਲੋਕਾਂ ਦੀ ਆਪਣੀ ਹੀ ਹੈ; ਇਹ ਸਰਕਾਰ ਆਪਣੇ ਹੀ ਲੋਕਾਂ ਦੇ ਵਾਸਤੇ ਨਿਰਸੰਕੋਚ ਸਮੇਂ ਵਿਚ ਫੈਲੇ ਭ੍ਰਿਸ਼ਟਾਚਾਰੀ ਦਾਵਾਨਲ ਨੂੰ ਸਮੇਂ ਦੀ ਨਜ਼ਾਕਤ ਦੇਖਦੇ ਹੋਏ ਦੇਸ਼ ਤਕੜੇ ਹੱਥੀਂ ਲਵੇ। ਬੇਸ਼ੱਕ ਹੁਣ ਤਕ ਦੇਸ਼ਵਾਸੀਆਂ ਦੀ ਹੋਣੀ ਵਿਚ ਇਸ ਪੱਖੋਂ ਬਹੁਤ ਕੁਝ ਮੰਦਾ-ਮਾੜਾ ਵਾਪਰ ਚੁੱਕਾ ਹੈ, ਪਰ ਹਾਲੇ ਵੀ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਇਸ ਪ੍ਰਥਾਇ ਸਦੀਆਂ ਤੋਂ ਚਲੀ ਆ ਰਹੀ ਲੋਕ ਸਿਆਣਪ 'ਹਥਾਂ ਬਾਝ ਕਰਾਇਆ ਵੈਰੀ ਮਿੱਤ ਨਾ ਹੋਏ' ਅਨੁਸਾਰ ਸਮਾਜ ਵਿਚ ਵਧ ਰਹੇ ਸਮਾਜਿਕ, ਆਰਥਿਕ ਤੇ ਸਦਾਚਾਰਿਕ ਗਿਰਾਵਟ ਦੇ ਭੂਤਾਂ-ਪ੍ਰੇਤਾਂ ਦੇ ਬਰਖਿਲਾਫ਼ ਯਲਗ਼ਾਰ ਭਾਵ ਵੱਡੀ ਮੁਹਿੰਮ ਵਿੱਢਣ ਦੀ ਅਤਿਅੰਤ ਲੋੜ ਹੈ।

ਇਕ ਹੋਰ ਵੀ ਬੇਹਦ ਹੈਰਾਨੀ ਦੀ ਗੱਲ ਹੈ ਜੋ ਕਿ ਸਮਝੋਂ ਵੀ ਬਾਹਰ ਜਾਪਦੀ ਹੈ ਕਿ ਸਾਡੀਆਂ ਸਰਕਾਰਾਂ ਧਰਮ-ਨਿਰਪਖ ਤੇ ਪਖਪਾਤ ਤੋਂ ਰਹਿਤ ਹੋਣ ਦਾ ਦਮ ਭਰਦੀਆਂ ਹਨ। ਫਿਰ ਸਾਡੇ ਸਾਰੇ ਆਗੂ ਭਾਵੇਂ ਉਹ ਕਿਸੇ ਵੀ ਪਾਰਟੀ ਦੇ ਹਨ, ਪਰ ਸਭ ਹੀ ਮੰਨਦੇ ਹਨ ਕਿ ਹੁਣ ਤਾਂ ਬਹੁਤ ਕੁੱਝ ਮਾੜਾ ਵਾਪਰ ਚੁਕਾ ਹੈ ਇਸ ਲਈ ਹੁਣ ਹੋਰ ਦੁਖ ਨਹੀਂ ਸਹਿਆ ਜਾਂਦਾ; ਇਸ ਲਈ ਭ੍ਰਿਸ਼ਟਾਚਾਰ, ਜ਼ਖ਼ੀਰਾਬਾਜ਼ੀ ਤੇ ਰਿਸ਼ਵਤਖੋਰੀ ਨੂੰ ਸਮਾਜ ਵਿਚੋਂ ਖਤਮ ਕਰਨ ਦੀ ਅਜ਼ਹੱਦ ਲੋੜ ਹੈ। ਪਰ ਜਦੋਂ ਸਰਕਾਰ ਕਹਿੰਦੀ ਹੈ ਕਿ ਅੰਨਾ ਹਜ਼ਾਰੇ ਤੇ ਬਾਬਾ ਰਾਮਦੇਵ ਦੇ ਪਿਛੇ ਆਰ.ਐੱਸ.ਐੱਸ. ਜਾਂ ਬੀ.ਜੇ.ਪੀ. ਦਾ ਹੱਥ ਹੈ ਤਾਂ ਸਮਝ ਨਹੀਂ ਆਉਂਦੀ ਕਿ ਇਸ ਵਿਚ ਇਤਰਾਜ਼ ਵਾਲੀ ਵੀ ਕਿਹੜੀ ਗੱਲ ਹੈ? ਫਿਰ ਇਹ ਵੀ ਸੋਚਣ ਦੀ ਗੱਲ ਹੈ ਕਿ ਦੇਸ਼ ਦੇ ਕੌਮੀ ਮੁੱਦਿਆਂ ਤੇ ਖਾਸ ਕਰਕੇ ਦੇਸ਼ ਤੇ ਕੌਮ ਮਾਰੂ ਭ੍ਰਿਸ਼ਟਾਚਾਰ, ਕਾਲੇ ਧਨ ਤੇ ਮਹਿੰਗਾਈ ਜਿਹੇ ਮਸਲਿਆਂ 'ਤੇ ਕੀ ਕਾਂਗਰਸ ਪਾਰਟੀ ਤੋਂ ਸਿਵਾਏ ਦੇਸ਼ ਤੇ ਲੋਕ ਹਿੱਤ ਵਿਚ ਕੋਈ ਹੋਰ ਪਾਰਟੀ ਜਾਂ ਸੰਗਠਨ ਗੱਲ ਨਹੀਂ ਕਰ ਸਕਦਾ?

ਮੰਨਿਆ ਕਿ ਵਿਰੋਧੀ ਸਿਆਸੀ ਪਾਰਟੀਆਂ ਵੀ ਆਪਣੇ ਸਿਆਸੀ ਮੁਫਾਦਾਂ ਤੇ

ਰਾਜਸੱਤਾ ਦੀ ਪ੍ਰਾਪਤੀ ਲਈ ਹੀ ਸ਼ੋਰ-ਗੁਲ ਕਰਦੀਆਂ ਹਨ। ਇਸ ਵਾਸਤੇ ਹੁਣ ਵਿਰੋਧੀ ਪਾਰਟੀਆਂ ਨੂੰ ਵੀ ਆਪਣੇ ਦੇਸ਼ ਪ੍ਰਤੀ ਆਪਣੀਆਂ ਜ਼ਿੰਮੇਵਾਰੀਆਂ ਨੂੰ ਸਮਝਦੇ ਹੋਏ ਪਾਰਟੀ ਲਾਈਨਾਂ ਤੋਂ ਕਿਤੇ ਉਪਰ ਉਠ ਕੇ ਭ੍ਰਿਸ਼ਟਾਚਾਰ ਦੇ ਵਿਰੁੱਧ ਇਸ ਕੌਮੀ ਜੱਦੋ-ਜਹਿਦ ਵਿਚ ਪੂਰੀ ਨਿਸ਼ਠਾ ਤੇ ਕ੍ਰਮਬੱਧਤਾ ਨਾਲ ਰਾਜਸੱਤਾ ਵਾਲੀ ਪਾਰਟੀ ਨੂੰ ਸਹਿਯੋਗ ਦੇਣਾ ਚਾਹੀਦਾ ਹੈ।

ਸਾਨੂੰ ਸੋਚਣਾ ਚਾਹੀਦਾ ਹੈ ਕਿ ਜੇ ਹਾਲੇ ਵੀ ਸਾਡਾ ਸੁਆਰਥ ਤੇ ਸਾਡੀ ਮਤਲਬ ਪ੍ਰਸਤੀ ਹੀ ਸਾਡੇ ਕੌਮੀ ਆਚਰਣ 'ਤੇ ਹਾਵੀ ਹੈ ਤਾਂ ਇਹ ਪ੍ਰਵਿਰਤੀ ਦੇਸ਼ ਤੇ ਕੌਮ ਲਈ ਬਹੁਤ ਹੀ ਘਾਤਕ ਤੇ ਮਾਰੂ ਹੈ। ਇਸ ਲਈ ਇਹ ਦੇਸ਼ ਦੇ ਨੇਤਾਵਾਂ ਨੂੰ ਸੋਭਦਾ ਹੀ ਨਹੀਂ ਕਿ ਉਹ ਆਪਣੀ ਸੌੜੀ ਸੋਚ ਦੇ ਕਾਰਨ ਆਪਣੇ ਹੀ ਪੈਰ ਕੁਹਾੜੀ ਮਾਰਨ ਵਰਗੀਆਂ ਗਲਤੀਆਂ ਕਰਨ। ਸਗੋਂ ਹੁਣ ਤਾਂ ਸਮੁਚੇ ਦੇਸ਼ ਦੇ ਹਿਤ ਵਿਚ ਅਜਿਹੀ ਕਟੱੜਪੰਥੀ ਨਿਜਵਾਦ ਤੇ ਪਖਪਾਤੀ ਘਾਤਕ ਸੋਚ ਦਾ ਲੜ ਛਡਣ ਦੀ ਲੋੜ ਹੈ।

ਇਸ ਵਾਸਤੇ ਦੇਸ਼ ਵਾਸੀਆਂ ਵਿਚ ਜਾਣ-ਬੁਝ ਕੇ ਵਿਸਾਰੀਆਂ ਤੇ ਵਿਸਰੀਆਂ ਦੇਸ਼-ਪ੍ਰੇਮ, ਸਵੈਮਾਣ, ਕੌਮੀ ਆਚਰਣ ਤੇ ਅਨੁਸ਼ਾਸਨ ਦੀ ਭਾਵਨਾਵਾਂ ਨੂੰ ਪੁਨਰ-ਸੁਰਜੀਤ ਕਰਕੇ ਹੀ ਸਰਕਾਰ ਇਹ ਜੰਗ ਜਿੱਤ ਸਕਦੀ ਹੈ। ਇਸ ਪ੍ਰਸੰਗ ਵਿਚ ਰੱਬ ਨੂੰ ਵੀ ਇਹ ਭਾਉਂਦਾ ਹੈ ਕਿ ਹੁਣ ਜਦੋਂ ਸਮੂਹਿਕ ਰੂਪ ਵਿਚ ਜਨਸ਼ਕਤੀ ਦਾ ਲੋਹਾ ਗਰਮ ਹੈ ਤਾਂ ਸਮੁੱਚੇ ਦੇਸ਼ ਵਿਚ ਸਿਆਸੀ ਪੱਧਰ 'ਤੇ ਵੀ ਰਾਜਨੀਤਿਕ ਇੱਛਾ ਸ਼ਕਤੀ ਦੇ ਵਧਾਣੀ ਹਥੌੜੇ ਦੀ ਕਰਾਰੀ ਤੇ ਕਾਰੀ ਸੱਟ ਨਾਲ ਭ੍ਰਿਸ਼ਟਾਚਾਰੀ ਤੇ ਕਾਲਾਬਜ਼ਾਰੀ ਦੇ ਅਨਸਰਾਂ ਨੂੰ ਖਤਮ ਕੀਤਾ ਜਾਵੇ।

ਇਸ ਸਾਰੇ ਸੰਦਰਭ ਤੇ ਵਿਸਥਾਰ ਵਿਚ ਸਭ ਤੋਂ ਵੱਧ ਅਹਿਮ ਗੱਲ ਇਹ ਹੈ ਕਿ ਹੁਣ ਸਰਕਾਰ ਨੂੰ ਵੀ ਸਮਝ ਲੈਣਾ ਚਾਹੀਦਾ ਹੈ ਕਿ ਇਸ ਲੜਾਈ ਵਿਚ ਹਾਰ ਵੀ ਜਿੱਤ ਬਣ ਸਕਦੀ ਹੈ ਅਤੇ ਦੂਜੇ ਪਾਸੇ ਜਿੱਤ ਵੀ ਹਾਰ ਬਣ ਸਕਦੀ ਹੈ। ਇਸ ਦਾ ਸਪਸ਼ਟ ਮਤਲਬ ਇਹ ਹੈ ਕਿ ਜੇ ਅਸੀਂ ਇਹ ਵੀ ਮੰਨ ਲਈਏ ਕਿ ਜੇ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਦੇ ਖਿਲਾਫ ਰਾਮਦੇਵ, ਅੰਨੇ ਜਾਂ ਲੋਕਾਂ ਦੀ ਆਵਾਜ਼ ਨੂੰ ਦਬਾਉਣ ਵਿਚ ਸਰਕਾਰ ਸਫਲ ਹੋ ਵੀ ਜਾਂਦੀ ਹੈ ਤਾਂ ਵੀ ਸਰਕਾਰ ਦੀ ਅਜਿਹੀ ਜਿੱਤ ਆਖਿਰ ਵਿਚ ਉਸ ਦੀ ਹਾਰ ਹੀ ਹੋਵੇਗੀ। ਨਿਰਣੇ ਮਾਤਰ ਗੱਲ ਇਹ ਕਿ ਜੇ ਸਰਕਾਰ ਦੇਸ਼ ਵਿਆਪੀ ਭ੍ਰਿਸ਼ਟਾਚਾਰ ਨੂੰ ਨੱਥ-ਨਕੇਲ ਨਹੀਂ ਪਾਉਂਦੀ ਤਾਂ ਇਤਿਹਾਸ ਦੇ ਪੰਨਿਆਂ ਵਿਚ ਇਹ ਸਰਕਾਰ ਦੀ ਭ੍ਰਿਸ਼ਟਾਚਾਰ ਦੇ ਖਿਲਾਫ਼ ਕੌਮੀ ਜੰਗ ਵਿਚ ਹਾਰ ਬਣ ਕੇ ਹੀ ਦਰਜ ਹੋਵੇਗੀ।

*ਜੈ ਜਨਤਾ, ਜੈ ਭਾਰਤ*

# 11

# ਹਾਲੇ ਦਿੱਲੀ ਦੂਰ ਹੈ

ਦੇਸ਼ ਵਿਚ ਸਰਵਵਿਆਪੀ ਭ੍ਰਿਸ਼ਟਾਚਾਰ ਦੀ ਸੁਨਾਮੀ ਲਹਿਰ ਵਿਰੁੱਧ ਉੱਠੀ ਲੋਕਪਾਲ ਬਿੱਲ ਦੀ ਮੰਗ ਵਾਸਤੇ ਲੋਕ-ਲਹਿਰ ਨੂੰ ਦੇਖ ਕੇ ਯਕੀਨ ਹੀ ਨਹੀਂ ਆਉਂਦਾ ਕਿ ਸਦੀਆਂ ਤੋਂ ਚੱਲੀ ਆ ਰਹੀ ਸਾਡੀ ਗੁਲਾਮ ਜ਼ਹਿਨੀਅਤ ਦੇ ਬਾਵਜੂਦ ਵੀ ਅੰਦਰੋ-ਅੰਦਰੀ ਸਾਡੇ ਵਿਚ ਕੋਈ ਇਨਕਲਾਬ ਪੈਦਾ ਹੋ ਰਿਹਾ ਹੈ। ਇਹ ਵੀ ਲਗਦਾ ਹੈ ਕਿ ਇਸ ਉੱਭਰ ਰਹੀ ਜਨਸ਼ਕਤੀ ਵਿਚ ਇਨਕਲਾਬੀ ਚੇਤਨਾ ਤਾਂ ਸ਼ਾਇਦ ਇੰਨੀ ਨਾ ਹੋਵੇ, ਪਰ ਘੱਟੋ-ਘੱਟ ਭ੍ਰਿਸ਼ਟਾਚਾਰ ਤੇ ਭ੍ਰਿਸ਼ਟਾਚਾਰੀਆਂ ਦੀ ਮਾਰ ਦੇ ਖਿਲਾਫ ਦੇਸ਼ ਦੇ ਲੋਕਾਂ ਵਿਚ ਕੁਰਲਾਹਟ ਜ਼ਰੂਰ ਦੇਖਣ ਨੂੰ ਮਿਲੀ ਹੈ।

ਦਰਅਸਲ ਗਰੀਬੀ ਰੇਖਾ ਤੋਂ ਵੀ ਥੱਲੇ ਰਹਿ ਰਹੇ ਗਰੀਬਾਂ ਤੋਂ ਲੈ ਕੇ ਮੱਧਮ ਵਰਗ ਦੇ ਲੋਕਾਂ ਨੇ ਤਾਂ ਹਾਲ ਪਾਰ੍ਹਿਆ ਕਰਨੀ ਹੀ ਸੀ, ਪਰ ਹੈਰਾਨੀ ਹੁੰਦੀ ਹੈ ਕਿ ਅਮੀਰ ਵਰਗ ਤੇ ਮਹਾਂ ਅਮੀਰ ਵਰਗ ਦੇ ਐਸ਼ਪ੍ਰਸਤ ਲੋਕ ਵੀ ਪਤਾ ਨਹੀਂ ਕਿਉਂ ਤੇ ਕਿਸ ਗਲੋਂ ਭ੍ਰਿਸ਼ਟਾਚਾਰ ਦੇ ਹੱਥੋਂ ਇੰਨੇ ਤੰਗ ਹਨ ਕਿ ਉਹ ਵੀ ਸ਼ਰ੍ਹੇਆਮ 'ਭ੍ਰਿਸ਼ਟਾਚਾਰ ਦੇ ਭੂਤ' ਨਾਲ ਜੱਫੋ-ਜੱਫੀ ਹੋਣ ਨੂੰ ਤਿਆਰ ਹੋ ਗਏ ਹਨ। ਇਸ ਦਾ ਇਕ ਕਾਰਨ ਤਾਂ ਇਹ ਜਾਪਦਾ ਹੈ ਕਿ ਭ੍ਰਿਸ਼ਟਾਚਾਰ ਦਾ ਜਿੰਨ-ਭੂਤ ਹੁਣ ਬੋਤਲ ਤੋਂ ਬਾਹਰ ਆ ਕੇ ਹਰ ਕਿਸੇ ਨੂੰ 'ਆਦਮ-ਬੋ-ਆਦਮ-ਬੋ' ਕਹਿਕੇ ਨਿਗਲ ਜਾਣ ਦਾ ਡਰਾਵਾ ਦੇ ਰਿਹਾ ਹੈ।

ਹੁਣ ਸਾਨੂੰ ਸਭ ਨੂੰ ਕਾਬੂ ਕਰਨ ਦੀ ਲੋੜ ਸਮਝ ਆਈ ਹੈ। ਪਰ ਇਥੇ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਨੂੰ ਨੱਥ-ਨਕੇਲ ਪਾਉਣ ਵਾਸਤੇ ਸਭ ਤੋਂ ਜਿਹੜੀ ਜ਼ਰੂਰੀ ਗੱਲ ਸਮਝਣ ਦੀ ਲੋੜ ਹੈ, ਉਹ ਸਾਡੀ ਇਕ ਪੁਰਾਣੀ ਲੋਕ ਸਿਆਣਪ ਮੁਤਾਬਿਕ ਇਹ ਹੈ ਕਿ ਆਪਣੀ ਜੇ ਕੋਈ ਸ਼ਖਸੀਅਤੀ ਕਮਜ਼ੋਰੀ ਦੂਰ ਕਰਨੀ ਹੋਵੇ ਤਾਂ ਉਸ ਕਮਜ਼ੋਰੀ ਨੂੰ ਜੜ੍ਹੋਂ ਹੀ ਪੁੱਟ ਦਿਓ। ਫਿਰ ਜੇ ਚੋਰੀ ਖਤਮ ਕਰਨੀ ਹੋਵੇ ਤਾਂ ਚੋਰ ਨੂੰ ਮਾਰਨ ਦੀ ਬਜਾਏ ਚੋਰ ਦੀ ਮਾਂ ਨੂੰ ਮਾਰੋ। ਇਸ ਦਾ ਭਾਵ ਇਹ ਹੈ ਕਿ ਭ੍ਰਿਸ਼ਟਾਚਾਰ ਵਰਗੀ ਜਾਂ ਕਿਸੇ ਹੋਰ ਸਮਾਜਿਕ ਕਮਜ਼ੋਰੀ ਨੂੰ ਜੇ ਖਤਮ ਕਰਨਾ ਹੈ ਤਾਂ ਸਭ ਤੋਂ ਪਹਿਲਾਂ ਜਿਥੋਂ ਉਸ ਕਮਜ਼ੋਰੀ ਦਾ ਮੁੱਢ ਬੱਝਦਾ ਹੈ ਉਸ ਨੂੰ ਹੀ ਸਖਤੀ ਨਾਲ ਨਜਿਠਿਆ ਜਾਵੇ।

ਖ਼ੈਰ! ਹੁਣ ਦੇਸ਼ ਵਿਚ ਚੱਲ ਰਹੇ ਇਸ ਸਾਰੇ ਵਰਤਾਰੇ ਤੋਂ ਤਾਂ ਇਹ ਲਗਦਾ ਹੈ ਕਿ ਅਰਥਚਾਰੇ ਦੇ ਵਿਦਵਾਨਾਂ ਦੇ 'ਹੈਵਜ਼ ਐਂਡ ਹੈਵ ਨੌਟਸ' ਵਾਲੇ ਕਥਨ ਸਾਡੇ ਸਮਾਜ ਵਿਚ ਸੱਚੇ ਸਾਬਿਤ ਹੋ ਚੁੱਕੇ ਹਨ। ਨਹੀਂ ਤਾਂ, ਇੰਨੀ ਵੱਡੀ ਲੋਕ ਲਹਿਰ ਦਾ ਭਾਰਤ ਵਿਚ ਉੱਠਣਾ ਇਕ ਅਲੋਕਾਰੀ ਵਾਲੀ ਗੱਲ ਹੀ ਹੈ। ਸਦੀਆਂ ਤੋਂ ਗੈਰ-ਮੁਲਕੀ ਜਾਬਰ ਤੇ ਨਾਬਰ ਹੁਕਮਰਾਨਾਂ ਦੀ ਗੁਲਾਮੀ ਭੋਗਦੇ-ਭੋਗਦੇ ਅਸੀਂ ਇੰਨੇ ਸਹਿੰਦੜ ਹੋ ਚੁਕੇ ਹਾਂ ਕਿ ਵੱਡੇ ਤੋਂ ਵੱਡੇ ਜਬਰ ਨੂੰ ਵੀ ਅਸੀਂ ਰੱਬੀ ਭਾਣੇ ਵਾਂਗੂੰ ਹੀ ਮੰਨਣ ਦੇ ਆਦੀ ਹੋ ਗਏ

ਹਾਂ। ਆਪਣੇ ਹੁਕਮਰਾਨਾਂ ਦੇ ਭੈੜੇ ਤੋਂ ਭੈੜੇ ਚਲਣਾਂ ਨੂੰ ਵੀ ਅਸੀਂ ਉਨ੍ਹਾਂ ਦੇ ਦੈਵੀ ਅਧਿਕਾਰ ਸਮਝਿਆ ਹੈ। ਫੇਰ ਉਨ੍ਹਾਂ ਦੀ ਖੁਸ਼ੀ ਹਾਸਲ ਕਰਨ ਲਈ ਮਾਇਆ ਅਸੀਂ ਤੇ ਇਜ਼ਤ-ਆਬਰੂ ਤਕ ਦੇ ਨਜ਼ਰਾਨੇ ਦੇ ਕੇ ਚਾਪਲੂਸੀ ਤੇ ਖੁਸ਼ਾਮਦ ਦੇ ਵੱਡੇ-ਵੱਡੇ ਮਾਅਰਕੇ ਮਾਰੇ ਹਨ।

ਇਸ ਤਰ੍ਹਾਂ ਸਾਡੇ ਦੇਸ਼ ਦੀ ਲੰਮੀ ਗੁਲਾਮੀ ਨੇ 'ਗੁਲਾਮ ਜ਼ਹਿਨੀਅਤ' ਦੀ ਮਾੜੀ ਸੁਗਾਤ ਇਕ ਵਿਰਾਸਤ ਵਾਂਗੂੰ ਸਾਡੀ ਝੋਲੀ ਪਾਈ ਹੈ। ਇਥੋਂ ਤੱਕ ਕਿ ਸੰਨ 1000 ਵਿਚ ਮਹਿਮੂਦ ਗਜ਼ਨਵੀ ਤੋਂ ਮਤਵਾਤਰ ਸ਼ੁਰੂ ਹੋਈਆਂ ਗ਼ੈਰ-ਮੁਲਕੀ ਧਾੜਾਂ ਤੇ ਫਿਰ ਮੱਧ ਕਾਲ ਤੋਂ ਚੱਲੀ ਆਈ ਗੁਲਾਮੀ ਦਾ ਇਤਿਹਾਸ ਸਾਨੂੰ ਦੱਸਦਾ ਹੈ ਕਿ ਜਦੋਂ ਜਦੋਂ ਗ਼ੈਰ-ਮੁਲਕੀ ਧਾੜਵੀਆਂ ਤੇ ਹੁਕਮਰਾਨਾਂ ਨੇ ਭਾਰਤ ਵੱਲ ਨੂੰ ਮੂੰਹ ਕੀਤਾ ਤਾਂ ਕੋਈ ਨਾ ਕੋਈ ਕੌਮ ਦਾ ਚਾਪਲੂਸ ਗੱਦਾਰ ਉਨ੍ਹਾਂ ਕੋਲੇ ਪਹਿਲਾਂ ਜੀ ਆਇਆਂ ਨੂੰ ਕਹਿਣ ਲਈ ਪਹੁੰਚਿਆ।

ਨਿਰਸੰਦੇਹ ਇਥੇ ਇਹ ਵੀ ਬੇਹੱਦ ਜ਼ਿਕਰਯੋਗ ਹੈ ਕਿ ਮਹਾਰਾਣਾ ਪ੍ਰਤਾਪ, ਸ਼ਿਵਾਜੀ ਮਰਹੱਟਾ ਤੇ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਰਗੇ ਤਪੀ-ਤਿਆਗੀ ਦੇਸ਼ ਭਗਤ ਵੀ ਹੋਏ; ਜਿਹੜੇ ਕਿ ਆਪਣਾ ਸਭ ਕੁੱਝ ਦੇਸ਼ ਤੇ ਕੌਮ ਤੋਂ ਨਿਛਾਵਰ ਕਰ ਗਏ। ਫਿਰ ਮਹਾਨ ਗੁਰੂ ਦਾ ਮਹਾਨ ਬੰਦਾ; ਬਾਬਾ ਬੰਦਾ ਸਿੰਘ ਬਹਾਦਾਰ, ਸਿੱਖ ਮਿਸਲਾਂ ਦੇ ਜਥੇਦਾਰ, ਮਹਾਰਾਜਾ ਰਣਜੀਤ ਸਿੰਘ ਤੇ ਹਰੀ ਸਿੰਘ ਨਲੂਆ ਵਰਗੇ ਜਾਂਬਾਜ਼ ਬਹਾਦਰ ਵੀ ਹੋਏ। ਫਿਰ ਪੰਜਾਬ ਵਿਚ ਆਜ਼ਾਦੀ ਬਰਕਰਾਰ ਰੱਖਣ ਦੀ ਐਂਗਲੋ-ਸਿੱਖ ਜੰਗ 1845-46 ਵਿਚ ਸ਼ਹੀਦ ਸ੍ਰ. ਸ਼ਾਮ ਸਿੰਘ ਅਟਾਰੀਵਾਲਾ ਵਰਗੇ ਮਰਜੀਵੜੇ ਸਾਹਮਣੇ ਆਏ। ਪਰ ਨਾਲ ਹੀ ਦੇਸ਼ ਦੇ ਗੱਦਾਰ ਤੇ ਤਾਜਰ ਉਦੋਂ ਵੀ ਸਨ; ਜਿੰਨ੍ਹਾਂ ਗੱਦਾਰਾਂ ਦੀ ਸੌਦੇਬਾਜ਼ੀ ਨੇ ਸਾਡੀ ਆਜ਼ਾਦ ਕੌਮ ਦੇ ਗਲਾਂ ਵਿਚ ਗੁਲਾਮੀ ਦੇ ਸੰਗਲ ਪਾਏ।

ਇਸ ਲਈ ਹੁਣ ਦੇਸ਼ ਦੀ ਅਜ਼ਾਦੀ ਤੇ ਅਖੰਡਤਾ ਨੂੰ ਬਰਕਰਾਰ ਰੱਖਣ ਲਈ ਦੇਸ਼ ਭਗਤਾਂ ਦੇ ਜੀਵਨਾਂ ਤੋਂ ਦੇਸ਼ ਪ੍ਰੇਮ ਤੇ ਕੁਰਬਾਨੀ ਦਾ ਜਜ਼ਬਾ ਗ੍ਰਹਿਣ ਕਰਨ ਦੀ ਲੋੜ ਹੈ ਤੇ ਇਸ ਦੇ ਨਾਲ ਹੀ ਦੇਸ਼ ਦੇ ਗੱਦਾਰਾਂ ਦੇ ਜੀਵਨਾਂ ਤੋਂ ਇਸ ਪ੍ਰਸੰਗ ਵਿਚ ਸਬਕ ਲੈ ਕੇ ਕੌਮ ਨੂੰ ਨਕਸ਼ਣ ਪਾਉਣ ਦੀ ਲੋੜ ਹੈ ਕਿ ਅਸੀਂ ਕਦੇ ਕਿਸੇ ਵੀ ਦੇਸ਼ ਵਿਰੋਧੀ ਕਾਰਵਾਈ ਦਾ ਭੁੱਲ ਕੇ ਵੀ ਹਿੱਸਾ ਨਾ ਬਣੀਏ।

ਇਸ ਪ੍ਰਥਾਇ ਫਿਰ ਦੇਸ਼ ਦੀ ਜੰਗੇ-ਅਜ਼ਾਦੀ ਲਈ ਪਹਿਲਾਂ 1798-99 ਦੇ ਕਰੀਬ ਟੀਪੂ ਸੁਲਤਾਨ ਤੇ ਸੰਨ 1857 ਵਿਚ ਮਹਾਰਾਣੀ ਝਾਂਸੀ, ਨਾਨਾ ਫਰਨਵੀਸ, ਤਾਂਤਿਆ ਟੋਪੇ ਤੇ ਮੰਗਲ ਪਾਂਡੇ ਅਤੇ ਖਾਸ ਕਰਕੇ ਪੰਜਾਬ ਵਿਚ ਭਾਈ ਮਾਹਰਾਜ ਸਿੰਘ ਤੇ ਕੂਕਾ ਲਹਿਰ ਦੇ ਮੁਖੀ ਬਾਬਾ ਰਾਮ ਸਿੰਘ ਵਰਗੇ ਅਨੇਕਾਂ ਦੇਸ਼-ਭਗਤਾਂ ਨੇ ਜਿਹੜਾ ਸੰਘਰਸ਼ ਸ਼ੁਰੂ ਕੀਤਾ, ਉਹ ਅੱਗੇ ਕਈ ਕ੍ਰਾਂਤੀਕਾਰੀ ਲੋਕ-ਲਹਿਰਾਂ ਦੇ ਸ਼ਹੀਦੇ-ਆਜ਼ਮ

ਸ੍ਰ. ਭਗਤ ਸਿੰਘ, ਨੇਤਾ ਜੀ ਸੁਭਾਸ਼ ਚੰਦਰ ਬੋਸ ਤੇ ਸ਼ਹੀਦ ਊਧਮ ਸਿੰਘ ਵਰਗੇ ਸੰਗਰਾਮੀਆਂ ਤੇ ਸ਼ਹੀਦਾਂ ਤੋਂ ਬਾਅਦ ਅਜ਼ਾਦੀ ਤੱਕ ਜਾਰੀ ਰਿਹਾ। ਅਜ਼ਾਦੀ ਪ੍ਰਾਪਤੀ ਦੇ ਇਸ ਲੰਮੇ ਸੰਘਰਸ਼ ਵਿਚ ਗਦਰ ਪਾਰਟੀ, ਬੱਬਰ ਅਕਾਲੀ, ਬਾਬਾ ਰਾਮ ਸਿੰਘ ਜੀ ਦੀ ਕੂਕਾ ਲਹਿਰ ਤੇ ਸਿਆਸੀ ਪਾਰਟੀਆਂ ਦੇ ਅਨੇਕਾਂ ਹੀ ਸੰਘਰਸ਼ੀ ਯੋਧਿਆਂ ਨੇ ਹੁਕਮਰਾਨਾਂ ਵਲੋਂ ਦਿੱਤੇ ਗਏ ਅਕਹਿ ਤੇ ਅਸਹਿ ਮਾਨਸਿਕ ਤੇ ਸਰੀਰਿਕ ਕਸ਼ਟਾਂ ਨੂੰ ਸਹਾਰਿਆ। ਪਰ ਕੁੱਲ ਮਿਲਾ ਕੇ ਮੱਧ ਕਾਲ ਤੋਂ ਸ਼ੁਰੂ ਹੋਈ ਗੁਲਾਮੀ ਤੋਂ ਲੈ ਕੇ ਭਾਰਤ ਦੀ ਅਜ਼ਾਦੀ ਦੀ ਜੰਗ ਤੱਕ ਕਦੇ ਵੀ ਗ਼ੈਰ-ਮੁਲਕੀ ਭ੍ਰਿਸ਼ਟਾਚਾਰੀ ਜਾਬਰਾਂ ਤੇ ਨਾਬਰਾਂ ਦੇ ਵਿਰੁੱਧ ਸਮੁੱਚੇ ਤੌਰ 'ਤੇ ਭਾਰਤ ਵਾਸੀਆਂ ਵਲੋਂ ਇਕਮੁੱਠ ਹੋ ਕੇ ਕਦੇ ਵੀ ਕੋਈ ਵੱਡੀ ਇਨਕਲਾਬੀ ਚੂੰ-ਚਿਰਾਂ ਨਹੀਂ ਹੋਈ।

ਪਰ ਹੁਣ ਅਜ਼ਾਦੀ ਤੋਂ ਬਾਅਦ ਸਮਾਜਿਕ ਤੇ ਆਰਥਿਕ ਸੋਸ਼ਣ ਤੇ ਭ੍ਰਿਸ਼ਟਾਚਾਰ ਵਿਰੁੱਧ ਜੋ ਕੌਮੀ ਲਹਿਰ ਉਠੀ ਹੈ, ਇਸ ਤੋਂ ਜਾਪਦਾ ਹੈ ਕਿ ਸ਼ਹੀਦ ਭਗਤ ਸਿੰਘ ਦੀ ਭਵਿੱਖਬਾਣੀ "ਮੈਨੂੰ ਕੋਈ ਸ਼ੱਕ ਨਹੀਂ ਕਿ ਭਾਰਤ ਇਕ ਦਿਨ ਜ਼ਰੂਰ ਅਜ਼ਾਦ ਹੋ ਜਾਏਗਾ, ਪਰ ਮੈਨੂੰ ਖਦਸ਼ਾ ਹੈ ਕਿ ਗੋਰੇ ਸਾਹਿਬਾਂ ਦੀ ਥਾਂ ਬਰਾਊਨ ਸਾਹਿਬ ਆ ਜਾਣਗੇ ਅਤੇ ਦੇਸ਼ ਦੇ ਲੋਕਾਂ ਤੇ ਖਾਸ ਕਰਕੇ ਫੈਕਟਰੀਆਂ ਵਿਚ ਕੰਮ ਕਰਦੇ ਮਜ਼ਦੂਰਾਂ ਤੇ ਖੇਤਾਂ ਵਿਚ ਕੰਮ ਕਰਦੇ ਕਿਸਾਨਾਂ ਤੇ ਕਾਮਿਆਂ ਦਾ ਸ਼ੋਸ਼ਣ ਬੰਦ ਨਹੀਂ ਹੋਵੇਗਾ" ਅੱਜ ਸ੍ਰ. ਭਗਤ ਸਿੰਘ ਦੀ ਇਹ 80 ਸਾਲ ਪਹਿਲਾਂ ਕੀਤੀ ਭਵਿੱਖਬਾਣੀ ਪ੍ਰਤੱਖ ਤੌਰ 'ਤੇ ਸੱਚ ਸਾਬਤ ਹੋ ਰਹੀ ਹੈ।

ਅੱਜ ਅਜ਼ਾਦੀ ਦੇ 65 ਸਾਲ ਬਾਅਦ ਇਕ ਦਮ ਸਾਡੇ ਸਾਰੇ ਰਾਜਸੀ ਆਗੂ ਬੇਸ਼ਕ ਭਗਤ ਸਿੰਘ ਦਾ ਨਾਂਅ ਅਲਾਪ ਰਹੇ ਹਨ ਪਰ ਉਹ ਭਗਤ ਸਿੰਘ ਤੇ ਅਨੇਕਾਂ ਦੇਸ਼ ਭਗਤਾਂ ਦੇ ਦੇਸ਼ ਭਗਤੀ ਤੇ ਸਮਾਜਵਾਦ ਫਲਸਫੇ ਨੂੰ ਅਜੇ ਵੀ ਅੱਖ-ਪਰੋਖੇ ਕਰਦੇ ਜਾਪਦੇ ਹਨ। ਇਸ ਦਾ ਕਾਰਨ ਵੀ ਬੜਾ ਸਪਸ਼ਟ ਜਿਹਾ ਹੀ ਹੈ ਕਿ ਸਾਡੇ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦਾ ਰਸਤਾ ਤਪ-ਤਿਆਗ ਤੇ ਪਰਸੁਆਰਥ ਦਾ ਸੀ। ਜਦੋਂ ਕਿ ਹੁਣ ਸਾਡਾ ਰਸਤਾ ਮਾਇਆਧਾਰੀ ਲੋਭੀਆਂ ਵਾਂਗੂੰ ਨਿੱਜ-ਸੁਆਰਥ ਤੇ ਭ੍ਰਿਸ਼ਟਾਚਾਰ ਵਾਲਾ ਬਣ ਚੁਕਾ ਹੈ। ਇਸ ਲਈ ਇਹ ਸਪਸ਼ਟ ਹੀ ਹੈ ਕਿ ਅਜ਼ਾਦੀ ਤੋਂ ਬਾਅਦ ਲੋਕਤੰਤਰ ਦੀ ਪਗਡੰਡੀ ਬਦਲ ਕੇ ਹੁਣ ਰਾਜਤੰਤਰ ਦੀ ਸ਼ਾਹਰਾਹ ਬਣ ਚੁਕਾ ਹੈ।

ਸੰਨ 1975 ਵਿਚ ਇਕ ਵਾਰ ਪਹਿਲਾਂ ਵੀ ਸਾਡੀ ਲੋਕ ਚੇਤਨਾ ਵਿਚ ਘੰਟੀਆਂ ਵੱਜੀਆਂ ਸਨ, ਜੋ ਕਿ 1977 ਤੱਕ ਘੜਿਆਲ ਬਣ ਕੇ ਸਾਨੂੰ ਦੱਸ ਗਈਆਂ ਕਿ ਅਜ਼ਾਦੀ ਤੋਂ ਬਾਅਦ ਸਭ ਕੁੱਝ ਅੱਛਾ ਨਹੀਂ ਸੀ ਹੋ ਰਿਹਾ। ਕੁੱਝ ਦੇਰ ਅਸੀਂ ਸੰਭਲੇ ਤੇ ਸਮਝੇ, ਪਰ ਫਿਰ ਸਾਡੀ ਗਵਰਨੈਂਸ ਦੀ ਢੀਚਕ-ਚਾਲ ਵਾਲੀ ਖੋਤੀ ਮੁੜ-ਘਿੜ ਕੇ ਬੋਹੜ ਥੱਲੇ ਆ ਗਈ। ਕਿੱਸਾ ਮੁਖਤਸਰ ਇਹ ਹੈ ਕਿ ਇਕ ਪੰਜਾਬੀ ਅਖਾਣ 'ਹੱਥ

ਪੁਰਾਣੇ ਖੋਸੜੇ ਬਸੰਤੇ ਹੋਰੀਂ ਆਏ' ਅਨੁਸਾਰ ਸਾਡੇ ਸਿਆਸੀ ਰਹਿਬਰ-ਰਹਿਨੁਮਾ ਤੇ ਜਨਤਾ ਜਨਾਰਧਨ ਅਰਾਮ ਨਾਲ ਪ੍ਰੀ-ਐਮਰਜੈਂਸੀ ਦੇ ਸੁੱਖ-ਆਨੰਦਾਂ ਵਿਚ ਗਲਤਾਨ ਹੋ ਗਏ। ਫਿਰ ਬੇਰੋਕ-ਟੋਕ ਅਬਾਦੀ ਵਧਦੀ ਗਈ। ਜਿਸ ਨਾਲ ਦੇਸ਼ ਦੇ ਵਧੇ ਹੋਏ ਅੰਨ ਭੰਡਾਰ ਵੀ ਥੋੜੇ ਪੈ ਗਏ।

ਇਸ ਸਾਰੇ ਵਰਤਾਰੇ 'ਚੋਂ 'ਗ਼ਰੀਬੀ ਹਟਾਓ' ਦਾ ਸਾਡਾ ਸੰਕਲਪ ਬੇਅਰਥ ਹੋ ਕੇ ਮਨਫੀ ਹੋ ਗਿਆ। ਫਿਰ ਇਕ ਨਵੀਂ ਹੀ ਸਨੱਅਤ ਦੇ ਰੂਪ ਵਿਚ ਭ੍ਰਿਸ਼ਟਾਚਾਰ ਨੇ ਜਨਮ ਲਿਆ। ਭ੍ਰਿਸ਼ਟਾਚਾਰ ਦੇ ਨਾਮ ਦੀ ਇਸ ਸਨੱਅਤ ਦੀ ਇਕ ਵਿਲੱਖਣ ਜਿਹੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਨਿਵੇਸ਼ ਵਜੋਂ ਕੋਈ ਧੰਨ, ਸੰਪਤੀ ਲਾਉਣ ਦੀ ਲੋੜ ਨਹੀਂ, ਬੱਸ ਕੋਈ ਨਾ ਕੋਈ ਛੋਟਾ-ਵੱਡਾ ਰੁਤਬਾ, ਅਹੁਦਾ ਪ੍ਰਾਪਤ ਕਰ ਲਵੋ ਤੇ ਜਦੋਂ ਤੱਕ ਤੁਸੀਂ ਰਿਟਾਇਰ ਨਹੀਂ ਹੁੰਦੇ ਅਤੇ ਫਿਰ ਜੇ ਤੁਸੀਂ ਸਿਆਸਤ ਵਿਚ ਹੋ ਤਾਂ ਜਿੰਨੀ ਦੇਰ ਤੁਸੀਂ 'ਖੁੱਡੇ ਲਾਈਨ' ਖੂੰਜੇ ਨਹੀਂ ਲਗਦੇ ਜਾਂ ਅੰਤਿਮ ਸਵਾਸ ਨਹੀਂ ਲੈਂਦੇ ਤਾਂ ਉਦੋਂ ਤੱਕ ਤੁਹਾਡੇ ਖ਼ਜ਼ਾਨੇ ਭਰਪੂਰ ਰਹਿੰਦੇ ਹਨ।

ਸੰਨ 1975 ਦੇ ਕਰੀਬ ਸਿਆਸੀ ਲੋਕਾਂ ਤੇ ਅਫਸਰਾਂ ਦੀ ਮਿਲੀਭੁਗਤ ਕਰਕੇ ਉਨ੍ਹਾਂ ਦੀ ਸਾਂਝੀਵਾਲਤਾ ਦੀ ਉਦਯੋਗ ਰੂਪੀ ਇਸ ਸਰਮਾਏਦਾਰੀ ਦੇ ਕਾਰੇ ਜਦੋਂ ਸਾਹਮਣੇ ਆਉਣ ਲੱਗੇ ਤਾਂ ਉਦੋਂ ਪ੍ਰਧਾਨ ਮੰਤਰੀ ਨੇ ਇਹ ਕਹਿ ਕੇ ਦੇਸ਼ ਨੂੰ ਸੁਆ ਦਿੱਤਾ ਕਿ ਫਿਕਰ ਨਾ ਕਰੋ; ਭ੍ਰਿਸ਼ਟਾਚਾਰ ਤਾਂ ਗਲੋਬਲ ਹੈ। ਪਰ ਸਮਝਣ ਵਾਲੀ ਗਲ ਤਾਂ ਇਹ ਹੈ ਕਿ ਅਗ ਦਾ ਸੇਕ ਗਲੋਬਲ ਹੋਵੇ ਜਾਂ ਘਰੇਲੂ ਹੋਵੇ ਸੇਕ ਤਾਂ ਪਿੰਡੇ ਨੂੰ ਲੂਹਣ ਵਾਲਾ ਹੀ ਹੁੰਦਾ ਹੈ।

ਖ਼ੈਰ! ਸਾਡੇ ਦੇਸ਼ ਵਿਚੋਂ ਇਹ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਤਾਂ ਹਰ ਹਾਲ ਖਤਮ ਹੋਣੀ ਚਾਹੀਦੀ ਹੈ। ਪਰ ਫਿਰ ਵਿਚਾਰਣ ਵਾਲੀ ਗੱਲ ਇਹ ਹੈ ਕਿ ਸਾਡੇ ਦੇਸ਼ ਵਿਚ 'ਭ੍ਰਿਸ਼ਟਾਚਾਰ ਦੇ ਨਾਮ 'ਤੇ ਚੱਲ ਰਹੀ ਇਸ ਤੇਜ਼ ਰਫਤਾਰ ਗੱਡੀ' ਦੇ ਪਹੀਆਂ ਨੂੰ ਜੇ ਇਕ-ਦਮ ਬਰੇਕ ਲੱਗ ਗਈ ਤਾਂ ਹੋ ਸਕਦਾ ਹੈ ਕਿ ਦੇਸ਼ ਦੀ ਗੱਡੀ ਹੀ ਪਟੜੀ ਤੋਂ ਲਹਿ ਜਾਵੇ। ਜੇ ਇਹ ਇਸ ਤਰ੍ਹਾਂ ਹੋ ਗਿਆ ਤਾਂ ਇਸ ਗੱਡੀ 'ਤੇ ਸਵਾਰ ਅਵਾਮ ਤੇ ਨਿਜ਼ਾਮ ਦਾ ਕੀ ਬਣੇਗਾ?

ਦੇਸ਼ ਦੀ ਅਜ਼ਾਦੀ ਤੋਂ ਬਾਅਦ ਦੇਸ਼ ਦੇ ਨਵਨਿਰਮਾਣ ਦੀ ਬੇਹੱਦ ਲੋੜ ਵਜੋਂ ਸ਼ਹੀਦ ਸ੍ਰ. ਭਗਤ ਸਿੰਘ, ਨੇਤਾ ਜੀ ਸੁਭਾਸ਼ ਚੰਦਰ ਬੋਸ ਤੇ ਅਲਾਮਾ ਇਕਬਾਲ ਵਰਗੇ ਅਨੇਕ ਵਿਚਾਰਵਾਨ ਲੋਕਾਂ ਨੇ ਸਾਡੇ ਸਿਆਸੀ ਲੀਡਰਾਂ ਦਾ ਧਿਆਨ ਅਵਾਮ ਦੇ ਮੁੱਢਲੇ ਮਸਲਿਆਂ ਵੱਲ ਦਿਵਾਇਆ ਸੀ। ਨੇਤਾ ਜੀ ਸੁਭਾਸ਼ ਚੰਦਰ ਨੇ ਅਜ਼ਾਦੀ ਦੀ ਪ੍ਰਾਪਤੀ ਤੋਂ ਬਾਅਦ ਆਉਣ ਵਾਲੀ ਭਵਿੱਖ ਦੀ ਸਿਆਸੀ ਪਾਰਟੀ ਨੂੰ ਚਿਤਾਵਨੀ ਦਿੰਦੇ ਹੋਏ ਕਿਹਾ ਸੀ "ਇਸ ਪਾਰਟੀ ਨੂੰ, ਪਹਿਲਾਂ ਰਹਿ ਚੁਕੇ ਸਿਆਸੀ ਆਗੂਆਂ ਨਾਲੋਂ ਨਾਤਾ ਤੋੜਣਾ

ਪਵੇਗਾ। ਨੇਤਾ ਜੀ ਦਾ ਮੰਨਣਾ ਸੀ ਕਿ ਅਜ਼ਾਦੀ ਦੇ ਦੌਰ ਦੇ ਪਹਿਲਾਂ ਰਹਿ ਚੁੱਕੇ ਸਿਆਸੀ ਆਗੂਆਂ ਲਈ ਸ਼ਾਇਦ ਨਵੀਂ ਪਾਰਟੀ ਦੇ ਸਿਧਾਂਤਾਂ, ਪ੍ਰੋਗਰਾਮਾਂ ਤੇ ਤਰੀਕਿਆਂ ਨੂੰ ਆਉਣ ਵਾਲੇ ਸੰਘਰਸ਼ੀ ਸਮੇਂ ਵਿਚ ਸ਼ਾਇਦ ਅਪਣਾਉਣਾ ਸੰਭਵ ਨਹੀਂ ਹੋਵੇਗਾ।

ਨੇਤਾ ਜੀ ਨੇ ਇਹ ਵੀ ਕਿਹਾ ਸੀ ਕਿ ਇਤਿਹਾਸ ਵਿਚ ਜੇ ਕਿਤੇ ਦਿਸਦਾ ਵੀ ਹੈ ਤਾਂ ਉਹ ਇਕੜ-ਦੁਕੜ ਕੇਸਾਂ ਵਿਚ ਹੀ ਹੋਇਆ ਹੈ ਕਿ ਇਕ ਦੌਰ ਦੇ ਨੇਤਾ ਲੋਕ ਕਦੇ ਬਦਲੇ ਹੋਏ ਦੂਜੇ ਦੌਰ ਦੇ ਵੀ ਪ੍ਰਮੁੱਖ ਬਣੇ ਰਹੇ ਹੋਣ। ਇਸ ਪਰਿਕਰਮ ਵਿਚ ਪਹਿਲੇ ਯੁੱਗ ਦੇ ਨੇਤਾਵਾਂ ਨੂੰ ਵੀ ਆਪਣੀ ਕੋਈ ਅਸਫਲਤਾ ਜਾਂ ਹਾਰ ਨਹੀਂ ਸਮਝਣੀ ਚਾਹੀਦੀ ਕਿਉਂਕਿ ਸਮਾਂ ਹਮੇਸ਼ਾਂ ਆਪਣੀ ਲੋੜ ਮੁਤਾਬਿਕ ਨਵੇਂ ਆਗੂ ਪੈਦਾ ਕਰਦਾ ਹੈ। ਇਸ ਲਈ ਇਹ ਹਿੰਦੋਸਤਾਨ ਵਿਚ ਵੀ ਅਵੱਸ਼ ਹੋਵੇਗਾ।''

ਪਰ ਇਥੇ ਤਾਂ ਦੇਖਣ ਵਾਲੀ ਗੱਲ ਇਹ ਹੈ ਕਿ ਸਾਡੇ ਮੁਲਕ ਵਿਚ ਤਾਂ ਸਾਡੇ ਨੇਤਾਗਣਾਂ ਤੇ ਉਨ੍ਹਾਂ ਦੀਆਂ ਪਾਰਟੀਆਂ ਨੇ ਪੀੜ੍ਹੀ-ਦਰ-ਪੀੜ੍ਹੀ ਰਹੀ ਰਜਵਾੜਾਸ਼ਾਹੀ ਦੇ ਤੌਰ-ਤਰੀਕਿਆਂ ਨੂੰ ਹੀ ਅਪਣਾ ਕੇ ਲੋਕ-ਸੇਵਾ ਦੇ ਬਹਾਨੇ ਰਾਜਸੱਤਾ ਹਥਿਆਉਣ ਦੇ ਨਵੇਂ-ਨਵੇਂ ਢੰਗ ਤਰੀਕੇ ਬਣਾ ਲਏ ਹਨ। ਫਿਰ ਇਸ ਤੋਂ ਅਗੇ ਅਸੀਂ ਦੇਸ਼ ਭਗਤੀ ਤੇ ਲੋਕ-ਸੇਵਾ ਦੇ ਨਾਂਅ 'ਤੇ ਜੇਬ ਭਗਤੀ ਤੇ ਜੇਬ ਸੇਵਾ ਨੂੰ ਹੀ ਆਪਣੀ ਅਜਾਰੇਦਾਰੀ ਬਣਾ ਰਖਿਆ ਹੈ। ਹੋਰ ਤਾਂ ਹੋਰ ਸਾਡੇ ਧਾਰਮਿਕ ਤੇ ਸਮਾਜਿਕ ਆਗੂ ਵੀ ਸਿਆਸੀ ਲੋਕਾਂ ਦੀ ਰੀਸੋ-ਰੀਸ ਧਰਮ, ਨੈਤਿਕ ਕਦਰਾਂ-ਕੀਮਤਾਂ ਜਾਂ ਸਦਾਚਾਰ ਤੇ ਆਚਰਣ ਦੇ ਸੁਧਾਰ ਦੀ ਗੱਲ ਛੱਡ ਕੇ ਹੁਣ ਸਿਆਸੀ ਸੋਚ-ਵਿਚਾਰ ਤਹਿਤ ਸਿਆਸਤ ਦੇ ਮੈਦਾਨ ਵਿਚ ਆ ਗਏ ਹਨ।

ਸੁਭਾਸ਼ ਚੰਦਰ ਬੋਸ ਨੇ ਕਿਹਾ ਸੀ ਕਿ ਸਾਨੂੰ ਜੋ ਇਹ ਸੰਕਟ ਦਰਪੇਸ਼ ਆਇਆ ਹੈ, ਹੋ ਸਕਦਾ ਹੈ ਕਿ ਹਿੰਦੋਸਤਾਨ ਦੇ ਇਤਿਹਾਸ ਵਿਚ ਇਹ ਨਵਾਂ ਲੱਗੇ, ਪਰ ਦੁਨੀਆਂ ਦੇ ਇਤਿਹਾਸ ਵਿਚ ਇਹ ਕੋਈ ਨਵੀਂ ਗੱਲ ਨਹੀਂ ਹੈ। ਹਿੰਦੋਸਤਾਨ ਵਿਚ ਅਸੀਂ ਜਿਸ ਯੁੱਗ ਦੀ ਹੁਣ ਸਮਾਪਤੀ ਵੱਲ ਨੂੰ ਜਾ ਰਹੇ ਹਾਂ; ਇਹ ਹੁਣ ਆਪਣੇ-ਆਪ ਹੀ ਖਤਮ ਹੋ ਜਾਵੇਗਾ। ਸਾਮਰਾਜਵਾਦ ਖਤਮ ਹੋ ਰਿਹਾ ਹੈ ਤੇ ਅਸੀਂ ਅਜ਼ਾਦੀ, ਲੋਕਤੰਤਰ ਤੇ ਸਮਾਜਵਾਦ ਵੱਲ ਵਧ ਰਹੇ ਹਾਂ। ਸੋ ਜੇ ਅਸੀਂ ਚਾਹੁੰਦੇ ਹਾਂ ਕਿ ਅਸੀਂ ਆਪਣੀ ਇਸ ਨਾਯਾਬ ਵਿਰਾਸਤ ਨੂੰ ਸੰਭਾਲੀਏ ਤਾਂ ਇਸ ਵਿਚ ਕੋਈ ਮੁਸ਼ਕਿਲ ਸਾਡੇ ਸਾਹਮਣੇ ਨਹੀਂ ਆ ਸਕਦੀ। ਉਨ੍ਹਾਂ ਨੇ ਅਗੇ ਕਿਹਾ ਸੀ ਕਿ ਸਾਨੂੰ ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਜਦੋਂ ਕੋਈ ਪੁਰਾਣੀਆਂ ਇਮਾਰਤਾਂ ਆਪਣੇ ਹੀ ਭਾਰ ਥੱਲੇ ਦਬ ਕੇ ਢਹਿ-ਢੇਰੀ ਹੁੰਦੀਆਂ ਹਨ ਤਾਂ ਨਵ-ਨਿਰਮਾਣ ਨੇ ਆਪਣੇ-ਆਪ ਨੂੰ ਖੁਦ ਹੀ ਸਥਾਪਿਤ ਕਰਨਾ ਹੁੰਦਾ ਹੈ ਅਤੇ ਅਜਿਹਾ ਕੁਝ ਸਹਿਵਨ ਹੀ ਹੁੰਦਾ ਹੈ। ਇਸ ਲਈ ਅਜਿਹੀ ਅਨਿਸ਼ਚਿਤਤਾ ਤੇ ਦੁਚਿੱਤੀ ਵਿਚ ਸਾਨੂੰ ਆਪਣਾ ਆਤਮ ਵਿਸ਼ਵਾਸ ਨਹੀਂ ਗਵਾਉਣਾ ਚਾਹੀਦਾ। ਜੇ ਅਸੀਂ ਵਿਸ਼ਵਾਸ

ਗਵਾ ਲਿਆ ਤਾਂ ਇਹ ਸਾਡੇ ਲਈ ਬਹੁਤ ਵੱਡੀ ਆਫਤ ਹੋਵੇਗੀ।

ਫਿਰ ਬੋਸ ਦਾ ਕਹਿਣਾ ਸੀ ਕਿ ਜਦੋਂ ਮੈਂ ਕੌਮ ਦੀ ਜ਼ਿੰਮੇਵਾਰੀ ਦੀ ਗੱਲ ਕਰਦਾ ਹਾਂ ਤਾਂ ਉਸ ਦੇ ਨਾਲ ਹੀ ਮੈਂ ਨੌਜਵਾਨਾਂ ਦੀ ਜ਼ਿੰਮੇਵਾਰੀ ਦੇ ਅਹਿਮ ਪਹਿਲੂ 'ਤੇ ਵੀ ਜ਼ੋਰ ਦਿੰਦਾ ਹਾਂ। ਸਾਡੇ ਅੱਜ ਦੇ ਨੌਜਵਾਨ ਸਾਡੇ ਆਉਣ ਵਾਲੇ ਕੱਲ੍ਹ ਵਿਚ ਸਾਡਾ ਕੌਮੀ ਭਵਿੱਖ ਅਤੇ ਸਾਡੀ ਕੌਮ ਦੇ ਨੇਤਾ ਹੋਣਗੇ। ਇਸ ਵਿਚਾਰ ਨੂੰ ਸਾਰੀ ਕੌਮ ਹੀ ਮੰਨਦੀ ਹੈ ਤੇ ਜੀ ਆਇਆਂ ਆਖਦੀ ਹੈ।

ਇਸ ਲਈ ਸਾਡੇ ਅੱਜ ਦੇ ਇਸ ਸੰਕਲਪ ਦੀ ਜਿੱਤ ਇਕ ਵੱਡੇ ਰੂਪ ਵਿਚ ਸਾਡੇ ਨੌਜਵਾਨਾਂ 'ਤੇ ਨਿਰਭਰ ਕਰਦੀ ਹੈ। ਇਹ ਸੰਕਲਪ ਸਿਰਫ ਸਾਡੇ ਨੇਤਾਗਣਾਂ ਤੇ ਸਿਆਸੀ ਲੋਕਾਂ ਦਾ ਹੀ ਨਹੀਂ ਹੋਣਾ ਚਾਹੀਦਾ ਸਗੋਂ ਸਮੁੱਚੇ ਰੂਪ ਵਿਚ ਸਾਰੀ ਕੌਮ ਦਾ ਇਹ ਸੰਕਲਪ ਹੋਣਾ ਚਾਹੀਦਾ ਹੈ। ਇਸ ਵਿਚ ਸਾਡੇ ਨੌਜਵਾਨ ਤੇ ਖਾਸ ਤੌਰ 'ਤੇ ਦੇਸ਼ ਦੇ ਵਿਦਿਆਰਥੀ ਬੇਹੱਦ ਸਹਾਈ ਹੋ ਸਕਦੇ ਹਨ।

ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਪਵਿੱਤਰ ਪ੍ਰਤਿਗਿਆ ਕਰਦੇ ਹੋਏ ਇਹ ਵੀ ਕਿਹਾ ਸੀ ਕਿ 'ਮੈਂ ਰੱਬ ਦੇ ਨਾਂ 'ਤੇ, ਬੀਤ ਚੁੱਕੀਆਂ ਪੀੜ੍ਹੀਆਂ, ਜਿਨ੍ਹਾਂ ਨੇ ਕਿ ਹਿੰਦੋਸਤਾਨੀਆਂ ਨੂੰ ਇਕ ਕੌਮੀ ਸਵਰੂਪ ਦਿੱਤਾ ਅਤੇ ਆਪਣੇ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ, ਜਿਨ੍ਹਾਂ ਨੇ ਸਾਨੂੰ ਸੂਰਬੀਰਤਾ, ਆਤਮ ਬਲੀਦਾਨ ਦੀ ਪ੍ਰੰਪਰਾ ਦਿੱਤੀ; ਉਨ੍ਹਾਂ ਸਭ ਦੇ ਨਾਮ 'ਤੇ ਦੇਸ਼ ਵਾਸੀਆਂ ਨੂੰ ਪ੍ਰਣ ਦਿਵਾ ਕੇ ਵੰਗਾਰਦਾ ਹਾਂ ਕਿ ਬ੍ਰਿਟਿਸ਼ ਸਾਮਰਾਜ ਦੇ ਖਿਲਾਫ ਸੰਘਰਸ਼ ਸ਼ੁਰੂ ਕਰੋ ਅਤੇ ਇਹ ਸੰਘਰਸ਼ ਉਦੋਂ ਤੱਕ ਹੋਣਾ ਚਾਹੀਦਾ ਹੈ, ਜਦੋਂ ਤੱਕ ਤੁਸੀਂ ਅੰਗਰੇਜ਼ ਸਾਮਰਾਜ ਨੂੰ ਹਿੰਦੋਸਤਾਨ ਦੀ ਧਰਤੀ ਤੋਂ ਖਤਮ ਨਾ ਕਰ ਦਿਓ।

ਇਸ ਤਰ੍ਹਾਂ ਹੀ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਨੇ ਵੀ ਜਸਟਿਸ ਮਿਡਲਟਨ ਦੇ ਸਾਹਮਣੇ ਬਿਆਨ ਵਿਚ ਇਨਕਲਾਬ ਦਾ ਮਤਲਬ ਦੱਸਦੇ ਹੋਏ ਕੌਮ ਨੂੰ ਸਮਝਾਇਆ ਸੀ ਕਿ ਇਨਕਲਾਬ ਦਾ ਪਹਿਲਾ ਮੰਤਵ ਤਾਂ ਅੰਗਰੇਜ਼ ਸਾਮਰਾਜ ਦੇ ਗੁਲਾਮੀ ਦੇ ਜੂਲੇ ਤੋਂ ਭਾਰਤ ਨੂੰ ਅਜ਼ਾਦ ਕਰਵਾਉਣਾ ਹੈ। ਫਿਰ ਅਜ਼ਾਦ ਭਾਰਤ ਲਈ ਇਨਕਲਾਬ ਦਾ ਅਰਥ ਇਹ ਹੋਵੇਗਾ ਕਿ ਸਮਾਜ ਵਿਚ ਵੱਧ ਤੋਂ ਵੱਧ ਸਮਾਜਿਕ ਤੇ ਆਰਥਿਕ ਬਰਾਬਰੀ ਹੋਵੇ, ਜਿਥੇ ਇਕ ਮਨੁੱਖ ਵਲੋਂ ਦੂਜੇ ਮਨੁੱਖ ਦੇ ਸ਼ੋਸ਼ਣ ਦੀ ਗੁੰਜਾਇਸ਼ ਹੀ ਨਾ ਰਹੇ।

ਸ੍ਰ. ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦਾ ਸੰਕਲਪ ਦੇਸ਼ ਦੇ ਪੁਨਰ-ਨਿਰਮਾਣ ਲਈ ਅਜਿਹੇ ਮਿਹਨਤਕਸ਼ ਸਮਾਜ ਦੀ ਸਿਰਜਣਾ ਸੀ, ਜਿਸ ਵਿਚ ਖਾਸ ਕਰਕੇ ਮਜ਼ਦੂਰ ਤੇ ਕਾਮੇ ਵਰਗਾਂ ਨੂੰ ਉਨ੍ਹਾਂ ਦੀ ਮਿਹਨਤ ਤੇ ਸੱਚੀ-ਸੁੱਚੀ ਕਮਾਈ ਦਾ ਯੋਗ ਇਵਜ਼ਾਨਾ ਮਿਲ ਸਕੇ। ਅਫਸੋਸ ਹੈ ਕਿ ਹੁਣ ਅਜਿਹੇ ਸਮਾਜ ਦਾ ਸੰਕਲਪ ਸ਼ਹੀਦੀ ਦਿਹਾੜਿਆਂ 'ਤੇ ਸ਼ਹੀਦਾਂ ਪ੍ਰਤੀ ਝੂਠੀ-ਮੂਠੀ ਸ਼ਰਧਾ ਦੇ ਕੁੱਝ ਕੁ ਸ਼ਿਅਰਾਂ ਤੱਕ ਹੀ ਸੀਮਿਤ ਹੋ ਕੇ ਹੋਈ-ਬੀਤੀ ਕਹਾਣੀ ਬਣ ਚੁਕਾ ਹੈ।

ਸਾਡੀ ਇਸ ਕੋਝੀ ਪ੍ਰਕਿਰਿਆ ਪ੍ਰਤੀ **ਉਸਤਾਦ ਸ਼ਾਇਰ ਮੀਰ** ਵਲੋਂ ਕੀਤਾ ਵਿਅੰਗਾਤਮਕ ਸੁਖਨ ਇਥੇ ਬਿਲਕੁਲ ਢੁਕਦਾ ਹੈ।

*ਰਖੇ ਰਹਿਤੇ ਹੈਂ ਹਾਥ ਦਿਲ ਪਰ ਐ ਮੀਰ*
*ਯਹੀਂ ਸ਼ਾਇਦ ਕਿ ਹੈ ਸਭ ਗਮ ਹਮਾਰਾ*

ਫਿਰ ਸਿਤਮ ਤਾਂ ਇਹ ਹੈ ਕਿ ਸਾਡੇ ਆਪਣੇ ਵਲੋਂ ਹੀ ਆਪਣੇ ਸਮਾਜ ਦੀ ਦੁਰਗਤੀ ਹੋ ਰਹੀ ਹੈ ਅਤੇ ਪੈਸੇ ਦੇ ਭ੍ਰਿਸ਼ਟਾਚਾਰ ਨਾਲੋਂ ਸਾਡਾ ਮਾਨਸਿਕ ਬਦਦਿਆਨਤੀ ਕੌਮ ਲਈ ਕਿਤੇ ਵੱਧ ਘਾਤਕ ਸਾਬਿਤ ਹੋ ਰਹੀ ਹੈ। ਉਰਦੂ ਦੇ **ਸ਼ਾਇਰ ਸੌਦਾ** ਨੇ ਇਸ ਦੇ ਪ੍ਰਥਾਇ ਕਿਹਾ ਹੈ ਕਿ:-

*ਦਿਲ ਕੇ ਫ਼ਫੋਲੇ ਜਲ ਉਠੇ ਜਿਗਰ ਕੀ ਆਗ ਸੇ*
*ਇਸ ਘਰ ਕੋ ਆਗ ਲਗ ਗਈ, ਘਰ ਕੇ ਚਿਰਾਗ ਸੇ*

ਇਸ ਤਰ੍ਹਾਂ ਹੀ **ਅਲਾਮਾ ਇਕਬਾਲ** ਨੇ ਅਜ਼ਾਦੀ ਤੋਂ ਬਾਅਦ ਦੇਸ਼ ਦੇ ਨਵ-ਨਿਰਮਾਣ ਸਬੰਧੀ ਆਪਣਾ ਇਕ ਖਦਸ਼ਾ ਜ਼ਾਹਿਰ ਕੀਤਾ ਸੀ ਕਿ:-

*ਪਹਿਲੇ ਤੋ ਗੁਲਾਮੀ ਕਾ ਗਮ ਥਾ, ਅਜ਼ਾਦ ਹੂਏ ਤੋ ਯੇ ਗਮ ਹੈ*
*ਹਰ ਸ਼ਾਖ ਪੇ ਉਲੂ ਕਾਬਜ਼ ਹੈ, ਅੰਜਾਮੇ ਗੁਲਿਸਤਾਂ ਕਯਾ ਹੋਗਾ*

ਇਸ ਦਾ ਕਾਰਨ ਇਹ ਸੀ ਕਿ ਜਦੋਂ ਉਸ ਵਰਗੇ ਸਮਾਜ ਚਿੰਤਕ ਨੂੰ ਇਹ ਸ਼ਕ ਹੋਣਾ ਸ਼ੁਰੂ ਹੋਇਆ ਕਿ ਸਾਡੇ ਆਪਣੇ ਹੀ ਲੋਕ ਨਵੀਂ-ਨਵੀਂ ਮਿਲੀ ਅਜ਼ਾਦੀ ਦਾ ਮਤਲਬ ਇਹ ਸਮਝਣ ਲੱਗੇ ਹਨ ਕਿ ਹੁਣ ਉਨ੍ਹਾਂ ਨੂੰ ਕੋਈ ਚੰਗਾ-ਮਾੜਾ ਕਰਨ ਦੇ ਸਾਰੇ ਹੱਕ-ਹਕੂਕ ਮਿਲ ਗਏ ਹਨ, ਪਰ ਉਨ੍ਹਾਂ ਦਾ ਨਾ ਤਾਂ ਕੋਈ ਕੌਮੀ ਤੇ ਨਾ ਹੀ ਕੋਈ ਇਖਲਾਕੀ ਫਰਜ਼ ਹੈ। ਸਗੋਂ ਜਿਥੋਂ ਤੱਕ ਦੇਸ਼ ਤੇ ਕੌਮ ਪ੍ਰਤੀ ਫਰਜ਼ਾਂ ਦਾ ਸਵਾਲ ਹੈ। ਇਹ ਦੇਖ ਕੇ ਕਿ ਹੁਣ ਅੱਲਾ-ਅੱਲਾ ਖ਼ੈਰ-ਸੱਲਾ ਵਾਲੀ ਗੱਲ ਹੀ ਬਣੀ ਹੋਈ ਹੈ ਤਾਂ 'ਅਲਾਮਾ' ਦੇ ਤੋਤੇ ਉਡ ਗਏ ਤੇ ਫਿਰ ਉਸ ਨੇ ਕਿਹਾ ਕਿ:-

*ਵਤਨ ਕੀ ਫ਼ਿਕਰ ਕਰ ਨਾਦਾਂ ਮੁਸੀਬਤ ਆਨੇ ਵਾਲੀ ਹੈ*
*ਤੇਰੀ ਬਰਬਾਦੀਓਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ*

ਬਹਿਰਹਾਲ! ਹੁਣ ਤਾਂ ਇਕਬਾਲ ਵਰਗੇ ਵਿਚਾਰਕ ਦੀ ਨਸੀਹਤ ਨੂੰ ਦਰਗੁਜ਼ਰ ਕਰਦਿਆਂ ਸਾਨੂੰ 64 ਸਾਲ ਹੋ ਗਏ ਹਨ। ਹੁਣ ਸਾਡੇ ਕੌਮੀ ਬਗੀਚੇ ਦੀ ਹਰ ਸ਼ਾਖ 'ਤੇ ਉੱਲੂ ਸਿਰਫ ਬੈਠਾ ਹੀ ਨਹੀਂ ਹੈ, ਸਗੋਂ ਉਹ ਬਾਗ ਦੇ ਫਲ ਵੀ ਖਰਾਬ ਕਰ ਰਿਹਾ ਹੈ। ਇਹ ਦੇਖ ਕੇ ਜਨਤਾ ਦੀ ਹੋਸ਼ ਦੇ ਤੋਤੇ ਤਾਂ ਉਡਦੇ ਹਨ, ਪਰ ਉਹ ਉੱਲੂ ਦਾ ਕੁੱਝ ਨਹੀਂ ਵਿਗਾੜ ਸਕਦੀ। ਸਗੋਂ ਲੋਕਾਂ ਦਾ ਜਦੋਂ ਚੋਣਾਂ ਵੇਲੇ ਨਦੀਨਾਂ ਤੇ ਫਸਲ ਦੇ ਘਾਤਕ ਪਰਿੰਦੇ

-ਪੰਛੀਆਂ ਤੋਂ ਕੋਈ ਆਪਣਾ ਕੌਮੀ ਤੇ ਸਮਾਜਿਕ ਬਾਗ-ਬਗੀਚਾ ਬਚਾਉਣ ਦਾ ਵੇਲਾ ਹੁੰਦਾ ਹੈ ਤਾਂ ਉਦੋਂ ਲੋਕ ਲੰਮੀਆਂ ਤਾਣ ਕੇ ਸੌਂ ਜਾਂਦੇ ਹਨ। ਫਿਰ ਜਦੋਂ ਕਿਤੇ ਸਮਾਜਿਕ ਤੇ ਆਰਥਿਕ ਖੇਤਰ ਵਿਚ ਜਾਤ-ਪਾਤ, ਨਾਬਰਾਬਰੀ ਤੇ ਆਰਥਿਕ ਪਾੜੇ ਲੋਕਾਂ ਨੂੰ ਦਰਪੇਸ਼ ਆਉਂਦੇ ਹਨ ਤਾਂ ਸਾਡੇ ਲੋਕ ਮਾੜਾ-ਮੋਟਾ ਹੋਸ਼ ਵਿਚ ਆਉਂਦੇ ਹਨ। ਪਰ ਜਦੋਂ ਚਿੜੀਆਂ ਖੇਤ ਚੁਗ ਜਾਣ ਤਾਂ ਪਿਛੋਂ ਪਛਤਾਉਣ ਦਾ ਕੀ ਲਾਭ ਹੈ। ਦੀਪਕ ਜੈਤੋਈ ਵੀ ਇਸ ਸੂਰਤੇ ਹਾਲ ਨੂੰ ਹੋਰ ਵੀ ਯਥਾਰਥਵਾਦੀ ਨਜ਼ਰੀਏ ਨਾਲ ਦੇਖਦਾ ਹੋਇਆ ਕਹਿੰਦਾ ਹੈ ਕਿ:-

*ਇਹ ਰੱਬ ਜਾਣੇ; ਮਿਰੇ ਗੁਲਸ਼ਨ ਚੋਂ ਬੁਲਬੁਲ ਉੱਡ ਗਏ ਕਿੱਥੇ*
*ਮਿਰੇ ਗੁਲਸ਼ਨ 'ਚ ਰਹਿ ਉੱਲੂਆਂ ਦੀਆਂ ਸਰਦਾਰੀਆਂ ਗਈਆਂ*
*ਇਨ੍ਹਾਂ ਫੁੱਲ-ਚੋਣਿਆਂ ਨੇ ਮਹਿਕ ਲੱਦੇ ਫਲ ਬਹੁਤ ਤੋੜੇ*
*ਹਰਿੱਕ ਪੰਛੀ ਦੇ ਚੁਣ-ਚੁਣ ਕੇ ਗੁਲੇਲਾਂ ਮਾਰੀਆਂ ਗਈਆਂ।*

ਬਸ ਜਨਤਾ ਪਿਛਲੇ 5-4 ਦਹਾਕਿਆਂ ਤੋਂ ਆਪਣੀ ਹੀ ਕੁਤਾਹੀ ਤੇ ਗਲਤੀ ਦੇ ਖਮਿਆਜ਼ੇ ਵਜੋਂ ਊਲ-ਜਲੂਲ ਨੀਤੀਆਂ ਦਾ ਹਨ੍ਹੇਰਾ ਢੋਅ ਕੇ ਜੀਵਨ ਨਿਰਬਾਹ ਕਰਨ ਵਿਚ ਹੀ ਆਪਣਾ ਫਾਇਦਾ ਸਮਝਦੀ ਰਹੀ ਹੈ। ਫਿਰ ਇਸ ਤੋਂ ਇਲਾਵਾ ਇਕ ਹੋਰ ਵੀ ਦੁਖਦਾਈ ਗੱਲ ਇਹ ਹੈ ਕਿ ਅਜ਼ਾਦੀ ਤੋਂ 64 ਸਾਲ ਬਾਅਦ ਵਿਦਿਆ ਦਾ ਚਾਨਣ ਦੇਣ ਦੇ ਪੱਖੋਂ ਵੀ ਅਸੀਂ ਜਾਣ-ਬੁਝ ਕੇ ਅੰਗਰੇਜ਼ਾਂ ਦੀ ਵਾਹੀ ਲਕੀਰ ਦੇ ਫਕੀਰ ਬਣੇ ਹੋਏ ਹਾਂ।

ਸਾਡੀ ਅਜ਼ਾਦ ਹੋਂਦ ਤੇ ਖੁਦਮੁਖਤਿਆਰੀ ਦੀ ਝਲਕ ਮਾਤਰ ਵੀ ਸਾਡੀ ਵਿਦਿਅਕ ਪ੍ਰਣਾਲੀ ਵਿਚ ਨਹੀਂ ਦਿਸਦੀ। ਸਾਡੇ ਸਿਲੇਬਸਾਂ ਵਿਚ ਹਾਲੇ ਨੌਜਵਾਨਾਂ ਨੂੰ ਸਾਡੇ ਅਮੀਰ ਵਿਰਸੇ ਦੀਆਂ ਕਦਰਾਂ-ਕੀਮਤਾਂ ਤੋਂ ਜਾਣੂੰ ਕਰਾਉਣ ਲਈ ਅਸੀਂ ਸੇਰ ਰੂੰ ਵਿਚੋਂ ਇਕ ਪੂਣੀ ਵੀ ਨਹੀਂ ਕੱਤੀ। ਕੌਮ ਪ੍ਰਤੀ ਇਹ ਸਾਡੀ ਨੀਅਤ ਹੈ ਜਾਂ ਬਦਨੀਅਤ ਹੈ। ਇਸ ਦਾ ਫੈਸਲਾ ਕਰਨਾ ਕੋਈ ਔਖੀ ਗੱਲ ਨਹੀਂ ਹੈ ਕਿਉਂਕਿ ਅਸੀਂ ਪ੍ਰਤੱਖ ਦੇਖ ਰਹੇ ਹਾਂ ਕਿ ਸਾਡੇ ਘਰਾਂ ਤੋਂ ਲੈ ਕੇ ਸਾਡੇ ਦੇਸ਼ ਤੱਕ ਅਸੀਂ ਕਹਿੰਦੇ ਕੁੱਝ ਹਾਂ ਤੇ ਕਰਦੇ ਕੁੱਝ ਹੋਰ ਹਾਂ।

ਖਾਸ ਤੌਰ 'ਤੇ ਇਸ ਦੇਸ਼ ਵਿਚ ਬਾਬੇ ਨਾਨਕ ਦੇ ਫਲਸਫੇ ਮੁਤਾਬਿਕ ਹੱਥੀਂ ਕਿਰਤ ਕਰਦੇ ਅਨੇਕਾਂ ਕਿਰਤੀਆਂ ਦੀ ਹੱਕ-ਸੱਚ ਦੀ ਕਮਾਈ ਦਾ ਸ਼ੋਸ਼ਣ ਕਰ ਰਹੇ ਹਾਂ। ਸਾਡੇ ਅੱਜ ਦੇ ਨੇਤਾਗਣਾਂ ਦੀ ਇਸ ਪ੍ਰਵਿਰਤੀ ਬਾਰੇ ਪਾਕਿਸਤਾਨ ਦੇ **ਸ਼ਾਇਰ ਜਮੀਲ ਅਜ਼ੀਮਾਬਾਦੀ** ਦਾ ਸ਼ਿਅਰ ਹੈ ਕਿ:-

*ਰੂਪ ਨਿਰਾਲਾ ਦੇਸ਼-ਕਥਾ ਕਾ, ਕਿਸ ਪਰ ਕਿਸ ਕਾ ਕਾਬੂ*
*ਭੈਂਸ ਕਾ ਮਾਲਿਕ ਉਪਲੇ ਥਾਪੇ, ਮਾਖਨ ਖਾਏ ਬਾਬੂ*

ਨਿਰਸੰਦੇਹ ਸਾਡੀਆਂ ਨੌਜਵਾਨ ਪੀੜ੍ਹੀਆਂ ਪ੍ਰਗਤੀ ਤੇ ਤਰੱਕੀ ਦੇ ਨਾਂ 'ਤੇ ਸਾਥੋਂ ਕਿਤੇ ਅੱਗੇ ਜਾ ਰਹੀਆਂ ਹਨ। ਪਰ ਕੀ ਇਹ ਅਫਸੋਸ ਦੀ ਗੱਲ ਨਹੀਂ ਹੈ ਕਿ ਉਨ੍ਹਾਂ

ਦੀ ਵਿਦਵਤਾ ਤੇ ਸਮਰਥਾ ਨੂੰ ਦੇਸ਼ ਦੀਆਂ ਹੱਦਾਂ ਦੇ ਅੰਦਰ ਕੋਈ ਠਾਹਰ ਹੀ ਨਹੀਂ ਹੈ। ਇਸ ਲਈ ਉਹ ਮਾਦਾਪ੍ਰਸਤੀ ਤੇ ਮਾਇਆ ਦੀ ਦੌੜ ਵਿਚ ਆਪਣੀ ਕਾਬਲੀਅਤ ਨੂੰ ਵਿਕਾਊ ਕਰਕੇ ਵਿਦੇਸ਼ਾਂ ਨੂੰ ਵਹੀਰਾਂ ਘੱਤ ਰਹੇ ਹਨ। ਗੁਲਾਮੀ ਕੇਵਲ ਰਾਜ ਸੱਤਾ ਹੀ ਨਹੀਂ ਦਿੰਦੀ, ਸਗੋਂ ਸਮਾਜਿਕ ਤੇ ਆਰਥਿਕ ਵਿਵਸਥਾ ਵਿਚ ਰੋਟੀ-ਰੋਜ਼ੀ ਦੇ ਵਸੀਲਿਆਂ ਦੀ ਘਾਟ ਵੀ ਗੁਲਾਮੀ ਤੇ ਮੁਥਾਜੀ ਦੀ ਮਾਨਸਿਕਤਾ ਨੂੰ ਜਨਮ ਦਿੰਦੀ ਹੈ।

19ਵੀਂ ਸਦੀ ਤੋਂ ਹੀ ਰੋਟੀ-ਰੋਜ਼ੀ ਦੇ ਵਸੀਲਿਆਂ ਦੀ ਘਾਟ ਕਰਕੇ ਪੰਜਾਬੀਆਂ ਨੇ ਆਪਣਾ ਵਤਨ ਛੱਡਣ ਤੇ ਪ੍ਰਦੇਸਾਂ ਵਿਚ ਵਸੇਬਾ ਕਰਨ ਦੀਆਂ ਸਬੀਲਾਂ ਬਣਾਈਆਂ। ਪੰਜਾਬੀਆਂ ਨੇ ਆਰਥਿਕ ਤੇ ਸਮਾਜਿਕ ਗੁਲਾਮੀ ਤੋਂ ਨਿਜਾਤ ਪਾਉਣ ਲਈ 7 ਸਮੁੰਦਰਾਂ ਦੀ ਦੂਰੀ ਨੂੰ ਵੀ ਨੇੜੇ ਕਰ ਵਿਖਾਇਆ। ਪੰਜਾਬੀ ਦਰਅਸਲ ਜ਼ਿੰਦਗੀ ਦੇ ਆਸ਼ਿਕ ਹਨ। ਇਹ ਜਿਥੇ ਵੀ ਗਏ ਹਨ, ਉਥੇ ਇਨ੍ਹਾਂ ਨੇ ਆਪਣਾ ਇਕ ਵੱਖਰਾ ਹੀ ਸਵਰਗ ਸਿਰਜਿਆ ਹੈ।

ਬੇਸ਼ੱਕ ਇਥੇ ਇਹ ਜ਼ਿਕਰਯੋਗ ਹੈ ਕਿ ਬਾਵਜੂਦ ਇਸ ਦੇ ਕਿ ਪੰਜਾਬੀ ਗਲੋਬਲ ਸਭਿਅਤਾ ਦੇ ਨਾਗਰਿਕ ਬਣੇ ਹਨ, ਪਰ ਇਹ ਆਪਣੇ ਵਿਲੱਖਣ ਪੰਜਾਬੀ ਸੁਭਾਅ ਤੇ ਸਭਿਆਚਾਰ ਦੇ ਕਾਰਨ 'ਕਬੀਲੇ ਤੇ ਪਰਵਾਰਿਕ ਸਭਿਆਚਾਰ' ਤੋਂ ਪੱਲਾ ਨਹੀਂ ਛੁਡਾ ਸਕੇ। ਕਬੀਲਾ ਸਭਿਆਚਾਰ ਵਾਂਗੂੰ ਧੜੇਬੰਦੀ ਵਿਚ ਜਿਊਣਾ, ਧੜੇ ਦੀ ਚੜ੍ਹਤ ਅਤੇ ਨਿੱਜੀ ਤਰੱਕੀ ਪੰਜਾਬੀਆਂ ਦੀ ਇਕੋ ਹੀ ਸਮੇਂ ਤਾਕਤ ਵੀ ਹੈ ਤੇ ਕਮਜ਼ੋਰੀ ਵੀ ਹੈ। ਇਨ੍ਹਾਂ ਵਿਚ ਇਹ ਕਮਜ਼ੋਰੀ ਇਸ ਲਈ ਹੈ ਕਿ ਇਹ ਲੋਕ ਕੌਮੀ ਤੇ ਕੌਮਾਂਤਰੀ ਪੱਧਰਾਂ 'ਤੇ ਜਾ ਕੇ ਵੀ ਜਦੋਂ ਕਿਤੇ ਭਾਰਤੀ ਵਿਚਾਰਧਾਰਾ ਜਾਂ ਕੌਮੀ ਮੁੱਦਿਆਂ ਦੀ ਗੱਲ ਆਉਂਦੀ ਹੈ ਤਾਂ ਇਹ ਇਸ ਸਬੰਧੀ ਅਣਭਿੱਜੇ ਜਿਹੇ 'ਮਸਤ-ਮੌਲਾ' ਬਣੇ ਰਹਿੰਦੇ ਹਨ ਤੇ ਕੌਮੀ ਤਰੱਕੀ ਤੇ ਖੁਸ਼ਹਾਲੀ ਦੇ ਮਸਲਿਆਂ ਸਬੰਧੀ ਗਿਆਨ-ਵਿਚਾਰ ਇਨ੍ਹਾਂ ਦੇ ਪਿੜ੍ਹ ਪੱਲੇ ਨਹੀਂ ਪੈਂਦਾ।

ਇਸ ਸੰਦਰਭ ਵਿਚ ਅਸੀਂ ਆਪਣੇ ਆਪ ਨੂੰ ਉੱਚੀ-ਸੁੱਚੀ ਜੀਵਨ ਸੇਧ ਤੇ ਆਪਣੇ ਬੱਚਿਆਂ ਨੂੰ ਚੰਗੀ ਦਿਸ਼ਾ-ਦਸ਼ਾ ਤਾਂ ਕੀ ਦੇਣੀ ਸੀ, ਸਗੋਂ ਅਸੀਂ ਤਾਂ ਉਨ੍ਹਾਂ ਦਾ ਦੁਨਿਆਵੀ ਪੱਧਰ 'ਤੇ ਵੀ ਮਾਰਗ ਦਰਸ਼ਨ ਕਰਨ ਜੋਗੇ ਨਹੀਂ ਰਹੇ। ਇਨ੍ਹਾਂ ਹਾਲਾਤਾਂ ਵਿਚ ਅੱਜ ਨੌਜਵਾਨ ਪੀੜ੍ਹੀ ਸਾਨੂੰ ਅੰਮ੍ਰਿਤਾ ਪ੍ਰੀਤਮ ਦੇ ਸ਼ਬਦਾਂ ਵਿਚ 'ਸੂਰਜ ਦੇਵਤਾ ਬੂਹੇ 'ਤੇ ਆਣ ਢੁਕਾ, ਕਿਸੇ ਕਿਰਨ ਨੇ ਨਾ ਉੱਠ ਕੇ ਤੇਲ ਚੋਇਆ, ਸਾਡੇ ਇਸ਼ਕ ਨੇ ਇਕ ਸਵਾਲ ਪਾਇਆ, ਉੱਤਰ ਨਾ ਕਿਸੇ ਰੱਬ ਤੋਂ ਦੇਣ ਹੋਇਆ' ਵਰਗਾ ਸਵਾਲ ਪੁੱਛਦੀਆਂ ਹਨ।

ਇਸ ਪ੍ਰਸਥਿਤੀ ਵਿਚ ਸਾਡੇ ਆਗੂਆਂ ਦੇ ਰੂਪ ਵਿਚ ਕੋਈ ਰਾਜਸੀ ਤੇ ਸਮਾਜਿਕ ਰਹਿਬਰ ਜਾਂ ਸਾਹਿਤ ਤੇ ਵਿਦਿਆ ਦੇ ਖੇਤਰ ਵਿਚ ਰਹਿਨੁਮਾ ਦੇ ਰੂਪ ਵਿਚ ਕੋਈ ਸਾਹਿਤ ਤੇ ਅਧਿਆਪਨ ਦੇ ਮਹਾਂਅਚਾਰੀਆ ਨਹੀਂ ਦਿਸਦੇ। ਜਿਸ ਕਰਕੇ ਸਾਡੇ

ਮਹਾਂਵਿਦਿਆਲਿਆਂ ਤੋਂ ਲੈ ਕੇ ਸਕੂਲ ਪੱਧਰ ਤੱਕ ਵਿਦਿਆਰਥੀਆਂ ਤੇ ਨੌਜਵਾਨਾਂ ਦੀ ਯੋਗ ਅਗਵਾਈ ਲਈ ਜਦੋਂ ਕੋਈ ਲੋੜੀਂਦੀ ਹਿੱਲ-ਜੁੱਲ ਨਹੀਂ ਦਿਸਦੀ ਤਾਂ ਫਿਰ ਸਾਡੇ ਬੱਚਿਆਂ ਦੀਆਂ ਪੀੜ੍ਹੀਆਂ 'ਅੱਜ ਆਖਾਂ ਵਾਰਿਸ ਸ਼ਾਹ ਨੂੰ ਕਿਤੋਂ ਕਬਰਾਂ ਵਿਚੋਂ ਬੋਲ, ਉੱਠ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ' ਜਿਹੇ ਕਥਨ ਕੂਕਦੀਆ ਦਿਸਦੀਆਂ ਹਨ।

ਇਸ ਪ੍ਰਥਾਇ ਹੁਣ ਅਸੀਂ ਸਾਰੇ ਮਾਂ-ਬਾਪ, ਅਧਿਆਪਕ ਤੇ ਕੌਮ ਦੇ ਨਿਗਾਹਬਾਨ ਆਗੂ ਸਮਝ ਲਈਏ ਕਿ ਜਿੰਨੀ ਦੇਰ ਅਸੀਂ ਆਪਣੇ-ਆਪ ਨੂੰ ਦੇਸ਼ ਤੇ ਕੌਮ ਦਾ ਸਬਕ ਨਹੀਂ ਪੜ੍ਹਾਉਂਦੇ, ਉਨੀ ਦੇਰ ਕੌਮੀ ਪੱਧਰ 'ਤੇ ਸਾਡੀ ਗਤੀ ਨਹੀਂ ਹੋ ਸਕਦੀ। ਜਿੰਨੀ ਦੇਰ ਅਸੀਂ ਆਪਣੇ ਬੱਚਿਆਂ ਨੂੰ ਘਰ ਤੋਂ ਹੀ ਕਦਰਾਂ-ਕੀਮਤਾਂ ਤੋਂ ਨਹੀਂ ਜਾਣੂੰ ਕਰਵਾਉਂਦੇ ਅਤੇ ਅੱਗੇ ਸਕੂਲਾਂ ਵਿਚ ਮੁੱਢਲੀ ਸਿੱਖਿਆ ਵਜੋਂ ਉਨ੍ਹਾਂ ਦੇ ਸਿਲੇਬਸਾਂ ਰਾਹੀਂ ਆਪਣੇ ਸਾਹਿਤ ਤੇ ਖਾਸ ਤੌਰ 'ਤੇ ਅਜ਼ਾਦੀ ਦੇ ਸੰਗਰਾਮਾਂ ਦਾ ਇਤਿਹਾਸ ਨਹੀਂ ਪੜ੍ਹਾਉਂਦੇ, ਓਨੀ ਦੇਰ ਕੋਈ ਗੱਲ ਸਿਰੇ ਨਹੀਂ ਚੜ੍ਹਦੀ ਜਾਪਦੀ।

ਇਥੇ ਇਹ ਗੱਲ ਪੱਥਰ 'ਤੇ ਲਕੀਰ ਵਾਂਗ ਆਪਣੇ ਮਨਾਂ ਵਿਚ ਵਸਾਉਣ ਦੀ ਲੋੜ ਹੈ ਕਿ ਜਿੰਨੀ ਦੇਰ ਅਸੀਂ ਆਪਣੀਆਂ ਅਗਲੀਆਂ ਪੀੜ੍ਹੀਆਂ ਨੂੰ ਆਪਣੇ ਅਤੀਤ ਦੇ ਸ਼ਾਨਾਮੱਤੇ ਇਤਿਹਾਸ ਤੇ ਅਮੀਰ ਸਭਿਆਚਾਰਕ ਵਿਰਸੇ ਨਾਲ ਨਹੀਂ ਜੋੜਦੇ, ਉਨੀ ਦੇਰ ਅਸੀਂ ਕੌਮ ਦੇ ਚੰਗੇ ਭਵਿੱਖ ਦੀ ਉਮੀਦ ਹੀ ਨਹੀਂ ਕਰ ਸਕਦੇ। ਕੋਈ ਸ਼ੱਕ ਨਹੀਂ ਕਿ ਅਸੀਂ ਭੌਤਿਕ ਤੇ ਪਦਾਰਥਵਾਦੀ ਖੇਤਰ ਵਿਚ ਬਹੁਤ ਤਰੱਕੀ ਕਰ ਸਕਦੇ ਹਾਂ। ਪਰ ਜਿੰਨੀ ਦੇਰ ਅਸੀਂ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਨੈਤਿਕ ਕਦਰਾਂ-ਕੀਮਤਾਂ ਦੀ ਗੁੜ੍ਹਤੀ ਨਹੀਂ ਦਿੰਦੇ ਤੇ ਉਨ੍ਹਾਂ ਦੇ ਆਚਰਣ ਨੂੰ ਰਾਸ਼ਟਰੀਅਤਾ, ਦੇਸ਼ ਪ੍ਰੇਮ ਤੇ ਕੌਮੀਅਤ ਦੀ ਪੁੱਠ ਨਹੀਂ ਦਿੰਦੇ, ਓਨੀ ਦੇਰ ਕਿਸੇ ਹਾਲਤ ਵਿਚ ਵੀ ਸਾਡੇ ਦੇਸ਼ ਤੇ ਸਮਾਜ ਦੀ ਗਤੀ ਨਹੀਂ ਹੈ।

ਇਸ ਸੰਦਰਭ ਵਿਚ ਕਿਸੇ ਸ਼ਾਇਰ ਨੇ ਸਾਡੇ ਬੱਚਿਆਂ ਦੇ ਪ੍ਰਤੀਕਰਮ ਤੇ ਰਵੱਈਏ ਸਬੰਧੀ ਸਾਨੂੰ ਬਹੁਤ ਗੰਭੀਰ ਚਿਤਾਵਨੀ ਭਰੀ ਤਾੜਨਾ ਕੀਤੀ ਹੈ ਕਿ

*ਕਾਟ ਕਰ ਪੰਖ ਬੇਖ਼ਬਰ ਸਯਾਦ ਮੁਤਮਈਨ ਨ ਹੋ*
*ਰੂਹ ਬੁਲਬੁਲ ਕੀ ਇਰਾਦਾ ਰਖਤੀ ਹੈ ਪਰਵਾਜ਼ ਕਾ*

ਇਸ ਲਈ ਸੰਜੀਦਗੀ ਨਾਲ ਵਿਚਾਰਨ ਦੀ ਗੱਲ ਹੈ ਕਿ ਪਿਛਲੇ 60 ਸਾਲ ਤੋਂ ਅਜ਼ਾਦੀ ਤੇ ਖੁਦਮੁਖਤਿਆਰੀ ਦੇ ਬਾਵਜੂਦ ਵੀ ਕੁਝ ਸਵੈ-ਸਪਸ਼ਟ ਸੁਆਰਥੀ ਸੋਚ ਦੇ ਕਾਰਨ ਅਸੀਂ ਆਪਣੇ ਵਿਦਿਅਕ ਕੋਰਸ ਤੇ ਸਿਲੇਬਸ ਨਹੀਂ ਬਦਲ ਸਕੇ। ਅਨੇਕਾਂ ਵਿਦਿਆ ਸੁਧਾਰ ਕਮਿਸ਼ਨਾਂ ਅਤੇ ਕਮੇਟੀਆਂ ਦੇ ਸੁਝਾਵਾਂ ਦੇ ਬਾਵਜੂਦ ਵੀ ਗੱਲ ਠੰਡੇ

ਬਸਤੇ ਵਿਚ ਪਈ ਹੋਈ ਹੈ ਕਿਉਂਕਿ ਸਾਡੇ ਨੇਤਾ ਲੋਕਾਂ ਨੂੰ ਬਤੌਲੇਬਾਜ਼ੀ ਦੀ ਮੁਹਾਰਤ ਹਾਸਿਲ ਹੈ ਤੇ ਸਾਨੂੰ ਬਾਤ-ਬਤੌਲੀਆਂ ਸੁਣਨ ਦਾ ਸ਼ੌਕ ਹੈ।

ਬੱਸ ਇਸ ਤਰ੍ਹਾਂ ਸਾਡੇ ਮੀਰੇ-ਕਾਰਵਾਂ ਆਪਣੇ ਰਾਜਭਾਗ ਦੀ ਵਾਰੀ ਦੇ ਪੰਜ ਸਾਲ 'ਓਹ ਗਏ-ਓਹ ਗਏ' ਕਰਕੇ ਪਾਰ ਜਾਂਦੇ ਹਨ। ਇਹ ਨੇਤਾਗਣ ਆਪਣਾ ਉੱਲੂ ਸਿੱਧਾ ਕਰਨ, ਆਪਣੀਆਂ ਰੋਟੀਆਂ ਸੇਕਣ ਤੇ ਤੋਰੀ-ਫੁਲਕਾ ਚਲਾਉਣ ਲਈ ਹੀ ਮਸ਼ਹੂਰ ਨਹੀਂ ਹਨ; ਸਗੋਂ ਹੁਣ ਤਾਂ ਇਹ 'ਚੋਪੜੀਆਂ ਤੇ ਨਾਲੇ ਦੋ-ਦੋ' ਦੇ ਅਖਾਣ ਅਨੁਸਾਰ ਛਕ-ਛਕਾ ਕਰਨ ਦੇ ਵੀ ਬੇਅੰਤ ਮਾਹਿਰ ਹੋ ਚੁੱਕੇ ਹਨ। ਇਸ ਦੇ ਉਲਟ ਅਸੀਂ ਵੀ ਇਸ ਨੂੰ ਰੱਬ ਦਾ ਭਾਣਾ ਮੰਨ ਕੇ ਅਕਸਰ ਇਹ ਕਹਿੰਦੇ ਹਾਂ ਕਿ ਬੱਸ ਬਾਲਿਆ ਦੇਖ ਰੰਗ ਕਰਤਾਰ ਦੇ; ਭਾਈ ਆਪਾਂ ਕੀ ਕਰ ਸਕਦੇ ਹਾਂ?

ਜਦੋਂ ਕਿ ਇਸ ਸੰਦਰਭ ਵਿਚ 'ਸੁਲੱਖਣ ਸਰਹੱਦੀ' ਸਾਨੂੰ ਚੇਤਾਵਨੀ ਭਰੀ ਸੋਝੀ ਦੇ ਰਿਹਾ ਹੈ ਕਿ ਜਾਨਵਰ ਵੀ ਆਪਣਾ ਹੱਕ ਪਛਾਣਦੇ ਹਨ, ਪਰ ਅੱਜ ਦਾ ਇਨਸਾਨ ਆਪਣੇ ਜਿਉਣ ਦੇ ਜਮਾਂਦਰੂ ਹੱਕ-ਹਕੂਕ ਗੁਆ ਰਿਹਾ ਹੈ। ਉਸ ਦਾ ਕਹਿਣਾ ਹੈ ਕਿ:-

*ਚਿੜੀਆਂ ਕੁੱਤੇ ਕਾਗ ਵੀ ਲੈਂਦੇ ਹੱਕ ਪਛਾਣ*
*ਹੱਕ ਗੁਆਉਂਦਾ ਵੇਖਿਆ ਦੁਨੀਆਂ ਵਿਚ ਇਨਸਾਨ*

ਇਸ ਸੰਦਰਭ ਵਿਚ ਸਾਡੇ ਅਜੋਕੇ ਸਮਾਜ ਦੀ ਅਹਿਸਾਸੇ-ਕਮਤਰੀ ਭਾਵ ਹੀਣ ਭਾਵਨਾ ਇੰਨੀ ਵੱਧ ਗਈ ਹੈ ਕਿ ਅਸੀਂ ਹੱਕਾਂ ਲਈ ਲੜਨ-ਮਰਨ ਦੀ ਗੱਲ ਤਾਂ ਦੂਰ ਰਹੀ; ਸਗੋਂ ਜਮਹੂਰੀ ਤੌਰ 'ਤੇ ਆਪਣੇ ਹੱਕ ਮੰਗਣ ਦੀ ਜੁਅਰਤ ਵੀ ਨਹੀਂ ਕਰਦੇ। ਫਿਰ ਸਗੋਂ ਇਹ ਵੇਖਣ ਨੂੰ ਮਿਲਦਾ ਹੈ ਕਿ ਅਸੀਂ ਆਪਣੀ ਅਣਹੋਣੀ-ਹੋਣੀ ਦੇ ਮੂਕ ਦਰਸ਼ਕ ਹੀ ਬਣ ਚੁਕੇ ਹਾਂ। ਪਰ ਵਿਖਾਵਾ ਇਹ ਕਰਦੇ ਹਾਂ ਕਿ ਬੱਸ ਆਪਾਂ ਤਾਂ ਮੌਜ ਵਿਚ ਹਾਂ। ਇਹ ਸੂਰਤੇ ਹਾਲ ਕੁਝ ਇਉਂ ਜਿਹੇ ਬਣੀ ਹੋਈ ਹੈ ਕਿ ਜਿਵੇਂ ਕਿਸੇ ਦੀ ਦਾਲ ਡੁਲ੍ਹ ਜਾਵੇ ਤਾਂ ਉਹ ਕਹਿ ਰਿਹਾ ਹੋਵੇ ਕਿ ਚਲੋ ਚੰਗਾ ਹੋਇਆ ਹੁਣ ਦਾਲ ਠਾਰ ਕੇ ਹੀ ਖਾਵਾਂਗੇ। ਸਾਡੇ ਸਭ ਦੇ ਸੁਭਾ ਦੀ ਇਸ ਖਾਮੀ ਦੀ ਤਰਜਮਾਨੀ ਕਿਸੇ ਚਿੰਤਕ ਨੇ ਇਉਂ ਕੀਤੀ ਹੈ ਕਿ:-

*ਹਮ ਅਹਲੇ-ਗ਼ਮ ਨੇ ਕਲ ਪਰ ਟਾਲ ਰੱਖਾ ਹੈ ਰਹਿਮਤੇ ਹੱਕ ਕੋ*
*ਖ਼ੁਲੇ ਥੇ ਖ਼ੁਲਦ ਕੇ ਦਰ ਤਬੀਅਤ ਪਰ ਤਬੀਅਤ ਹੀ ਨਾ ਥੀ ਅਪਨੀ*

ਇਸ ਲਈ ਹੁਣ ਅਵਾਮ ਲਈ ਨਿਹਾਇਤ ਜ਼ਰੂਰੀ ਹੋ ਗਿਆ ਹੈ ਕਿ ਇਨ੍ਹਾਂ ਦੇ ਵਾਅਦਿਆਂ ਭਰੇ ਚੋਣ ਮਨੋਰਥ ਪਤਰਾਂ ਵਿਚ ਆਪਣੀਆਂ ਅਗਲੀਆਂ ਪੀੜ੍ਹੀਆਂ ਦੇ ਚੰਗੇ ਵਿਦਿਅਕ ਭਵਿੱਖ ਲਈ ਸਾਹਿਤ ਤੇ ਇਤਿਹਾਸ ਨੂੰ ਮੁੜ ਤਰਤੀਬ ਦਾ ਮਿਤੀਬੱਧ ਪ੍ਰੋਗਰਾਮ ਸ਼ਾਮਿਲ ਕਰਾਇਆ ਜਾਵੇ। ਸਗੋਂ ਇਸ ਤੋਂ ਵੀ ਜ਼ਰੂਰੀ ਹੈ ਕਿ ਇਕ ਸਾਲ

ਦੇ ਅੰਦਰ-ਅੰਦਰ ਸਾਡੇ ਵਿਦਿਅਕ ਕੋਰਸਾਂ ਦੇ ਸਿਲੇਬਸਾਂ ਵਿਚ ਸਾਡੀਆਂ ਅਮੀਰ ਸਭਿਆਚਾਰਕ ਕਦਰਾਂ-ਕੀਮਤਾਂ 'ਤੇ ਅਧਾਰਿਤ ਪਾਠਕ੍ਰਮ ਸ਼ਾਮਿਲ ਕਰਨ ਦਾ ਪ੍ਰਯੋਜਨ ਕੀਤਾ ਜਾਵੇ। ਨਹੀਂ ਤਾਂ, ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਜੇ ਸਾਡੇ ਨੌਜਵਾਨ ਹੁਣ ਦੀ ਤਰ੍ਹਾਂ ਹੀ ਦਿਸ਼ਾਹੀਣ ਹੋ ਕੇ ਸਾਡੇ ਸਮਾਜਿਕ ਪ੍ਰਚਲਣ ਦੀਆਂ ਭ੍ਰਿਸ਼ਟਾਚਾਰੀ ਖਾਮੀਆਂ ਦੀ ਮਾਰ ਸਹਿੰਦੇ ਰਹੇ ਤਾਂ ਉਹ ਸਮਾਂ ਦੂਰ ਨਹੀਂ, ਜਦੋਂ ਕਿ ਉਹ ਆਪਣੀ ਮੰਜ਼ਿਲ ਦੇ ਅਜਿਹੇ ਮੁਕਾਮ ਆਪ ਹੀ ਭਾਲ ਲੈਣਗੇ, ਜੋ ਕਿ ਸਾਨੂੰ ਰਾਸ ਨਾ ਆਉਣ।

ਇਸ ਵਾਸਤੇ ਇਹ ਗੱਲ ਬੜੀ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਜਦੋਂ ਭ੍ਰਿਸ਼ਟਾਚਾਰ, ਸ਼ੋਸ਼ਣ ਤੇ ਬੇਰੁਜ਼ਗਾਰੀ ਜਿਹੀਆਂ ਸਾਡੀਆਂ ਸਮਾਜਿਕ ਤੇ ਆਰਥਿਕ ਕਮਜ਼ੋਰੀਆਂ ਦੇ ਕਾਰਨ ਸਾਡੀਆਂ ਇਨ੍ਹਾਂ ਨੌਜਵਾਨ ਪੀੜ੍ਹੀਆਂ ਨੂੰ ਆਪਣੀ ਜ਼ਿੰਦਗੀ ਦੇ ਬਣਦੇ ਮੁਕਾਮਾਂ ਦਾ ਰਸਤਾ ਅਜਿਹੀਆਂ ਔਖਾਂ ਤੇ ਔਕੜਾਂ ਦੀ ਘਾਟੀ ਵਿਚੋਂ ਲਭਣਾ ਪਿਆ ਤਾਂ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਹ ਸਮਾਂ ਸਾਡੇ ਲਈ ਸੁਖਾਵਾਂ ਨਹੀਂ ਹੋਵੇਗਾ; ਸਗੋਂ ਇਹ ਰਸਤਾ ਕਿਸੇ ਖੂਨੀ ਇਨਕਲਾਬ ਵੱਲ ਨੂੰ ਜਾਂਦਾ ਹੋਵੇਗਾ। ਜਦੋਂ ਕਿ ਬਹੁਤ ਹੀ ਸਮਝਣ ਤੇ ਵਿਚਾਰਨ ਵਾਲੀ ਗੱਲ ਇਹ ਹੈ ਕਿ ਅਜ਼ਾਦੀ ਤੋਂ ਫੌਰਨ ਬਾਅਦ ਹੀ ਦੇਸ਼ ਦੇ ਰਾਜ ਭਾਗ ਤੇ ਰਾਜਾਸ਼ਾਹੀ ਨਿਜ਼ਾਮ ਦੀ ਤੰਤਰ-ਮੰਤਰ ਕਹਾਉਂਦੀ ਪ੍ਰਸ਼ਾਸਨਿਕ ਪ੍ਰਣਾਲੀ ਨੂੰ ਕੁੱਟ ਮਾਰ ਵਾਲੀ ਪ੍ਰਣਾਲੀ ਤੋਂ ਬਦਲ ਕੇ ਲੋਕਤੰਤਰੀ ਪ੍ਰਣਾਲੀ ਅਨੁਸਾਰ ਸਹੀ ਰੂਪ ਵਿਚ ਸਮਾਜ ਸੇਵਾ ਤੇ ਲੋਕ ਭਲਾਈ ਵਿਚ ਬਦਲਣ ਦੀ ਲੋੜ ਸੀ।

ਉਧਰ ਇਸ ਦੇ ਨਾਲ ਹੀ ਇਹ ਵੀ ਅਤਿਅੰਤ ਜ਼ਰੂਰੀ ਸੀ ਕਿ ਅਸੀਂ ਆਪਣੇ ਵਿਦਿਅਕ ਕੋਰਸਾਂ ਤੇ ਸਿਲੇਬਸਾਂ ਰਾਹੀਂ ਆਪਣੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਅਮੀਰ ਸੰਘਰਸ਼ੀ ਤੇ ਕੁਰਬਾਨੀਆਂ ਭਰੀ ਸਭਿਆਚਾਰਿਕ ਵਿਰਾਸਤ ਤੋਂ ਜਾਣੂੰ ਕਰਵਾਉਂਦੇ, ਪਰ ਅਸੀਂ ਜਾਣਬੁਝ ਕੇ ਆਪਣੇ ਸੁਆਰਥਾਂ ਕਰਕੇ ਇਹ ਨਹੀਂ ਕੀਤਾ।

ਸਗੋਂ ਜਿਵੇਂ ਕਬੂਤਰ ਬਿੱਲੀ ਨੂੰ ਦੇਖ ਕੇ ਅੱਖਾਂ ਮੀਚ ਲੈਂਦਾ ਹੈ ਤੇ ਸਮਝਦਾ ਹੈ ਕਿ ਬਿੱਲੀ ਦੂਰ ਹੈ ਤੇ ਔਲੀ ਟਲ੍ਹੀ ਹੋਈ ਹੈ, ਉਸ ਤਰ੍ਹਾਂ ਹੀ ਅਸੀਂ ਦੇਸ਼ ਤੇ ਕੌਮ ਦੇ ਸਾਹਮਣੇ ਖੜ੍ਹੇ ਅਹਿਮ ਮੁੱਦਿਆਂ ਨੂੰ ਅੱਖ ਪਰੋਖੇ ਕੀਤਾ ਹੋਇਆ ਹੈ। ਹੁਣ ਤੱਕ ਵੀ ਸਾਰੇ ਹਮਾਤੜ ਰਾਜਨੀਤਿਕ ਤੇ ਪ੍ਰਸ਼ਾਸਨਿਕ ਅਹੁਦੇਦਾਰ ਕਥਨੀ ਵਿਚ ਤਾਂ ਆਪਣੇ-ਆਪ ਨੂੰ ਲੋਕ ਸੇਵਕ ਕਹਾਉਂਦੇ ਹਨ ਪਰ ਜਦੋਂ ਕਰਨੀ ਦੀ ਗੱਲ ਆਉਂਦੀ ਹੈ ਤਾਂ ਹਮੇਸ਼ਾਂ ਆਮ ਲੋਕ ਹੀ ਅਹੁਦੇਦਾਰਾਂ ਦੇ ਸੇਵਕ ਤੇ ਨੌਕਰ ਨਜ਼ਰ ਆਉਂਦੇ ਹਨ।

ਜਦੋਂ ਕਿ ਚਾਹੀਦਾ ਤਾਂ ਇਹ ਸੀ ਕਿ ਅਜ਼ਾਦ ਮੁਲਕਾਂ ਦੀਆਂ ਅਜ਼ਾਦ ਕੌਮਾਂ ਵਾਂਗ ਅਸੀਂ ਵੀ ਆਪਣੀ ਹੋਂਦ-ਹਸਤੀ, ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦਾ ਮਾਣ-ਸਵੈਮਾਣ ਮਾਣਦੇ ਹੋਏ ਆਪਣੀਆਂ ਉੱਚੀਆਂ-ਸੁੱਚੀਆਂ ਨੈਤਿਕ ਕਦਰਾਂ-ਕੀਮਤਾਂ ਅਨੁਸਾਰ ਦੇਸ਼ ਦਾ ਪੁਨਰ-ਨਿਰਮਾਣ ਕਰਦੇ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਅਸੀਂ ਕੌਮੀ ਸਿਰਜਣਾ,

ਨੈਤਿਕ ਕਦਰਾਂ-ਕੀਮਤਾਂ ਤੇ ਸਰਬੰਸਦਾਨ ਤੱਕ ਦੇ ਤੱਪ-ਤਿਆਗ ਦਾ ਸਬਕ ਸਿੱਖਦੇ। ਮਿਸਾਲ ਵਜੋਂ ਪੂਰਨ ਸਵਰਾਜ ਦੀ ਮੰਗ ਕਰਨ ਸਮੇਂ ਸੰਨ 1929 ਵਿਚ ਲਾਹੌਰ ਅਧਿਵੇਸ਼ਨ ਦੇ ਸਮੇਂ ਸਵਾਮੀ ਵਿਵੇਕਾਨੰਦ ਦੇ ਵਿਚਾਰਾਂ ਦਾ ਸਹਾਰਾ ਲੈ ਕੇ ਪੰਡਿਤ ਮਦਨ ਮੋਹਨ ਮਾਲਵੀਆ ਵਰਗੇ ਮੋਢੀ ਨੇਤਾਵਾਂ ਨੇ ਕੌਮ ਨੂੰ ਇਕ ਵੱਡੀ ਪ੍ਰੇਰਣਾ ਦਿੱਤੀ ਸੀ।

ਸਵਾਮੀ ਵਿਵੇਕਾਨੰਦ ਦਾ ਵਿਚਾਰ ਸੀ ਕਿ ਪੂਰਨ ਸਵਰਾਜ ਦੀ ਮੰਗ ਕਰਨ ਤੋਂ ਪਹਿਲਾਂ ਸਾਨੂੰ ਘਰ-ਘਰ ਸ੍ਰੀ ਗੁਰੂ ਗੋਬਿੰਦ ਸਿੰਘ ਵਰਗਾ ਸਰਬੰਸਦਾਨੀ ਤੇ ਸੂਰਬੀਰ ਯੋਧਾ ਪੈਦਾ ਕਰਨਾ ਪਵੇਗਾ। ਸਵਾਮੀ ਜੀ ਨੇ ਸਾਡਾ ਧਿਆਨ ਇਸ ਗੱਲ ਵੱਲ ਵੀ ਦਿਵਾਇਆ ਸੀ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ, ਜੋ ਕਿ ਆਪਣਾ ਸਭ ਕੁੱਝ ਕੌਮ ਤੋਂ ਨਿਛਾਵਰ ਕਰਨ ਉਪਰੰਤ ਉਨ੍ਹਾਂ ਦਾ ਸਾਥ ਨਾ ਦੇਣ ਵਾਲੇ ਲੋਕਾਂ ਨੂੰ ਇਕ ਵੀ ਸ਼ਬਦ ਮੰਦਾ ਬੋਲਣ ਦੇ ਬਗੈਰ ਚੁੱਪ-ਚਾਪ ਨਾਂਦੇੜ ਤੇ ਫਿਰ ਸੱਚਖੰਡ ਗਮਨ ਕਰ ਗਏ ਸਨ।

ਇਹ ਮੇਰਾ ਨਿੱਜੀ ਖ਼ਿਆਲ ਹੀ ਨਹੀਂ, ਸਗੋਂ ਇਕ ਅਕੀਦਾ ਹੈ ਕਿ ਕਾਸ਼! ਸਾਡੇ ਦੇਸ਼ ਦਾ ਬੱਚਾ-ਬੁੱਢਾ, ਨੌਜਵਾਨ ਤੇ ਨਰ-ਨਾਰੀ ਘੱਟੋ-ਘੱਟ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਬਾਰੇ ਜੋ ਆਰਨੌਲਡ ਟੁਆਇਨਬੀ ਨੇ ਲਿਖਿਆ ਹੈ, ਉਸ ਤੋਂ ਵਾਕਿਫ ਹੋ ਸਕਦਾ ਹੈ। ਦੁਨੀਆਂ ਦਾ ਇਤਿਹਾਸ ਲਿਖਣ ਵਾਲੇ ਇਸ ਇਤਿਹਾਸਕਾਰ ਨੇ ਗੁਰੂ ਸਾਹਿਬ ਬਾਰੇ ਬਹੁਤ ਕੁੱਝ ਲਿਖਦੇ ਹੋਏ, ਇਥੇ ਆ ਕੇ ਗੱਲ ਮੁਕਾਈ ਹੈ ਕਿ ਉਨ੍ਹਾਂ ਵਰਗੀ ਮਹਾਨ ਸ਼ਖਸੀਅਤ ਦੁਨੀਆਂ ਦੇ ਇਤਿਹਾਸ ਵਿਚ ਨਾ ਆਈ ਹੈ ਤੇ ਨਾ ਹੀ ਕਦੇ ਆਉਣ ਦੀ ਕੋਈ ਸੰਭਾਵਨਾ ਹੈ।

ਫਿਰ ਅਜੋਕੇ ਸਮੇਂ ਵਿਚ ਸਾਨੂੰ ਆਪਣੇ ਦੇਸ਼ ਦੇ ਰੋਲ ਮਾਡਲ ਵਜੋਂ ਨੇਤਾ ਜੀ ਸੁਭਾਸ਼ ਚੰਦਰ ਬੋਸ ਨੂੰ ਉਨ੍ਹਾਂ ਦੇ ਜੀਵਨ ਤੇ ਫਲਸਫੇ ਸਦਕਾ ਅਪਣਾਉਣਾ ਚਾਹੀਦਾ ਸੀ। ਦੇਸ਼ ਭਗਤੀ ਤੇ ਦੇਸ਼ ਪਿਆਰ ਦੇ ਸਬਕ ਤੋਂ ਇਲਾਵਾ ਜਿੰਨਾਂ ਕੁੱਝ ਭਾਰਤ ਦੇ ਨਵ-ਨਿਰਮਾਣ ਲਈ ਅਤਿ ਲੋੜੀਦਾ ਸੀ, ਉਹ ਸਭ ਗਿਆਨ-ਵਿਧਾਨ ਸਾਨੂੰ ਨੇਤਾ ਜੀ ਦੀ ਸਿੱਖਿਆ ਤੋਂ ਮਿਲ ਸਕਦੀ ਸੀ। ਫਿਰ ਸਾਨੂੰ ਅਜ਼ਾਦੀ ਦੇ ਸੰਘਰਸ਼ੀ ਯੋਧਿਆਂ ਤੇ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਤੇ ਉਨ੍ਹਾਂ ਵਰਗੇ ਅਨੇਕਾਂ ਕੁਰਬਾਨੀ ਦੇ ਪੁੰਜਾਂ ਤੇ ਅਜ਼ਾਦੀ ਦੇ ਪ੍ਰਵਾਨਿਆਂ ਤੋਂ ਦੇਸ਼ ਪਿਆਰ ਦਾ ਸਬਕ ਲੈਣ ਦੀ ਲੋੜ ਸੀ। ਸ਼ਹੀਦਾਂ ਦੇ ਇਸ ਸਬਕ ਨੂੰ ਫਿਰ ਆਪਣੀਆਂ ਨੌਜਵਾਨ ਪੀੜ੍ਹੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਤੱਕ ਪਹੁੰਚਾਉਣ ਲਈ ਸਭ ਤੋਂ ਵੱਡੀ ਲੋੜ ਇਹ ਸੀ ਕਿ ਅਸੀਂ ਉਨ੍ਹਾਂ ਭਾਰਤ ਦੇ ਮਹਾਨ ਸਪੂਤਾਂ ਦੇ ਜੀਵਨ ਤੇ ਉਨ੍ਹਾਂ ਦੇ ਫਲਸਫੇ ਨੂੰ ਕਿਤਾਬਾਂ ਤੇ ਸਿਲੇਬਸਾਂ ਰਾਹੀਂ ਸਕੂਲਾਂ ਤੋਂ ਯੂਨੀਵਰਸਿਟੀਆਂ ਤੱਕ ਬੱਚਿਆਂ ਨੂੰ ਮੁਹੱਈਆ ਕਰਵਾਉਂਦੇ, ਪਰ ਅਸੀਂ ਇਹ ਸਭ ਕੁੱਝ ਨਹੀਂ ਕਰ ਸਕੇ।

ਸਾਨੂੰ ਚਾਹੀਦਾ ਸੀ ਕਿ ਅਸੀਂ ਦੇਸ਼ ਦੀਆਂ ਸਮਾਜਿਕ ਤੇ ਆਰਥਿਕ ਨੀਤੀਆਂ ਤੇ ਸਕੀਮਾਂ ਘੜਨ ਸਮੇਂ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਤੇ ਉਨ੍ਹਾਂ ਦੀ ਪਾਰਟੀ ਵਲੋਂ ਦਿੱਤੇ

ਇਨਕਲਾਬ ਦੇ ਮੰਤਵ ਤੇ ਮਾਇਨਿਆਂ ਨੂੰ ਆਪਣੇ ਕਾਨੂੰਨ-ਵਿਧਾਨ ਵਿਚ ਸ਼ਾਮਲ ਕਰਦੇ। ਇਸ ਤਰ੍ਹਾਂ ਦੇ ਸ਼ੋਸ਼ਣ ਰਹਿਤ ਅਰਥਚਾਰੇ ਵਾਲੇ ਸਮਾਜ ਦੇ ਨਿਰਮਾਣ ਵਾਸਤੇ ਸਾਨੂੰ ਸ਼ਹੀਦ ਭਗਤ ਸਿੰਘ ਵਰਗੇ ਮਹਾਨ ਲੋਕਾਂ ਨੂੰ ਆਪਣਾ ਰੋਲ ਮਾਡਲ ਬਣਾਉਣਾ ਚਾਹੀਦਾ ਸੀ। ਪਰ ਇਹ ਸਭ ਕੁੱਝ ਨਾ ਅਸੀਂ ਕਰ ਸਕੇ ਹਾਂ ਤੇ ਨਾ ਹੀ ਹੁਣ ਅਜਿਹੀਆਂ ਸਮਾਜਵਾਦੀ ਟਾਹਰਾਂ ਮਾਰਨ ਦੇ ਬਾਵਜੂਦ ਵੀ ਲਗਦਾ ਨਹੀਂ ਕਿ ਅਜੇ ਵੀ ਅਸੀਂ ਦੇਸ਼ ਦੇ ਦਰਪੇਸ਼ ਅਹਿਮ ਮਸਲਿਆਂ ਬਾਰੇ ਕੋਈ ਜ਼ਿਆਦਾ ਸੰਜੀਦਾ ਹਾਂ।

ਖ਼ੈਰ! ਅਜਿਹੇ ਅਫਰਾ-ਤਫਰੀ ਤੇ ਖੋਹ-ਖਿੰਝ ਦੇ ਹਾਲਾਤਾਂ ਵਿਚ ਕਦੇ ਨਾ ਕਦੇ ਤਾਂ ਕਿਸੇ ਵੱਡੇ ਸਮਾਜਿਕ ਤੇ ਰਾਜਨੀਤਿਕ ਬਦਲਾਅ ਦੇ ਰੂਪ ਵਿਚ ਕੋਈ ਨਾ ਕੋਈ ਇਨਕਲਾਬ ਤਾਂ ਆਉਂਦਾ ਹੀ ਹੈ। ਕਹਿੰਦੇ ਹਨ ਕਿ ਅੱਤ ਤੇ ਖੁਦਾ ਦਾ ਮੁੱਢ ਤੋਂ ਹੀ ਵੈਰ ਹੈ। ਇਸ ਲਈ ਜਦੋਂ-ਜਦੋਂ ਕੋਈ ਸਮਾਜਿਕ ਜਾਂ ਆਰਥਿਕ ਸੰਤੁਲਨ ਵਿਗੜਦਾ ਹੈ ਤਾਂ ਕੁਝ ਕੁਦਰਤੀ ਤੇ ਕੁਝ ਸਮਾਜਿਕ ਤਾਕਤਾਂ ਜਲਵੇ ਦਿਖਾ ਦਿੰਦੀਆਂ ਹਨ। ਜਿਥੋਂ ਤੱਕ ਸਾਡੇ ਸਮਾਜਿਕ ਜੀਵਨ ਦੀਆਂ ਮਾੜੀਆਂ ਆਦਤਾਂ ਦੀ ਗੱਲ ਹੈ ਇਸ ਬਾਰੇ ਕਿਹਾ ਗਿਆ ਹੈ ਕਿ ਮੱਛੀ ਅਕਸਰ ਪੱਥਰ ਚੱਟ ਕੇ ਮੁੜਦੀ ਹੈ। ਇਸ ਦਾ ਮਤਲਬ ਇਹ ਹੈ ਕਿ ਮੱਛੀ ਪਾਣੀ ਤੋਂ ਬਾਹਰ ਕਿਨਾਰੇ 'ਤੇ ਪਏ ਪੱਥਰ ਚੱਟਣ ਆਉਂਦੀ ਹੈ। ਪਰ ਫਿਰ ਪਾਣੀ ਤੋਂ ਬਿਨਾਂ ਜਦੋਂ ਮੱਛੀ ਨੂੰ ਤੜਫਣਾ-ਭਟਕਣਾ ਲਗਦੀ ਹੈ ਤਾਂ ਮਜਬੂਰੀ-ਵੱਸ ਉਹ ਵਾਪਸ ਪਾਣੀਆਂ ਨੂੰ ਮੁੜਦੀ ਹੈ। ਮੁਹੰਮਦ ਇਕਬਾਲ ਨੇ ਅਜਿਹੇ ਹਾਲਾਤਾਂ ਬਾਰੇ ਹੀ ਕਿਹਾ ਹੈ

*ਅੰਧੇਰੋਂ ਕੇ ਮੁਕਾਬਿਲ ਆਫ਼ਤਾਬ ਆਇਆ ਹੀ ਕਰਤਾ ਹੈ*
*ਬਸ਼ਰ ਬੈਚੇਨ ਹੋ ਤੋ ਇਨਕਲਾਬ ਆਇਆ ਹੀ ਕਰਤਾ ਹੈ*

ਬਸ ਯਕੀਨ ਹੀ ਨਹੀਂ ਆ ਰਿਹਾ ਕਿ ਸਾਰਾ ਦੇਸ਼ ਕੀ ਜਵਾਨ ਤੇ ਕੀ ਬੁੱਢਾ ਅਤੇ ਫਿਰ ਕੀ ਗਰੀਬ ਤੇ ਕੀ ਅਮੀਰ ਸਭ ਹੀ 'ਅੰਨਾ ਹਜ਼ਾਰੇ-ਆਗੇ ਬੜ੍ਹੋ, ਹਮ ਤੁਮਾਰ੍ਹੇ ਸਾਥ ਹੈ' ਦਾ ਕਰਤਲ-ਨਾਦ ਕਰਦੇ ਹੋਏ ਦਿੱਲੀ ਨੂੰ ਵਹੀਰਾਂ ਘੱਤ ਤੁਰੇ ਹਨ। ਭ੍ਰਿਸ਼ਟਾਚਾਰ, ਬੇਰੁਜ਼ਗਾਰੀ ਤੇ ਮਹਿੰਗਾਈ ਵਰਗੀ ਦੁਹਾਈ ਤੇ ਚੀਕ-ਪੁਕਾਰ ਤਾਂ ਗਾਹੇ-ਬਗਾਹੇ ਦਿੱਲੀ ਦਰਬਾਰ ਦੀਆਂ ਸਰਹੱਦਾਂ ਨਾਲ ਟਕਰਾਉਂਦੀ ਤੇ ਵਾਪਸ ਮੁੜਦੀ ਤਾਂ ਅਕਸਰ ਹੀ ਆਪਾਂ ਦੇਖਦੇ ਰਹੇ ਹਾਂ। ਪਰ ਇਸ ਵਾਰ ਜੋ ਜਲਵਾ-ਜਲੌਅ ਹੋਇਆ ਉਸ ਨੂੰ ਦੇਖ ਕੇ ਇਤਬਾਰ ਜਿਹਾ ਨਹੀਂ ਆਉਂਦਾ ਕਿ ਦੇਸ਼ ਦੀ ਜਨਤਾ ਵਾਕਿਆ ਹੀ ਇੰਨੀ ਭਰੀ-ਪੀਤੀ ਪਈ ਹੈ ਕਿ 'ਉਹ ਹਕੂਮਤ ਨਾਲ ਟੱਕਰ ਲੈਣ ਲਈ ਤਿਆਰ-ਬਰ-ਤਿਆਰ ਹੈ। ਆਮ ਲੋਕਾਂ ਦਾ ਵੀ ਵਿਚਾਰ ਹੈ ਕਿ ਅੰਨਾ ਹਜ਼ਾਰੇ ਨੂੰ ਖੁਦ ਵੀ ਇਹ ਪਤਾ ਨਹੀਂ ਹੋਣਾ ਕਿ ਉਸ ਬੁੱਢੇ-ਜੰਗੀ ਘੋੜੇ ਦੇ ਪਿੱਛੇ ਇੰਨੀ ਵੱਡੀ ਲੋਕ ਸੈਨਾ ਮੈਦਾਨ ਵਿਚ ਉਤਰ ਆਏਗੀ।

ਇਸ ਪ੍ਰਸੰਗ ਵਿਚ ਦੂਜੀ ਸੰਸਾਰ ਜੰਗ ਸਮੇਂ ਨੇਤਾ ਜੀ ਸੁਭਾਸ਼ ਚੰਦਰ ਬੋਸ ਵੱਲੋਂ 4

ਫਰਵਰੀ, 1944 ਨੂੰ ਅਜ਼ਾਦ ਹਿੰਦ ਫੌਜ ਨੂੰ ਦਿੱਤੀ ਦਹਾੜ ਰੂਪੀ ਲਲਕਾਰ "ਚਲੋ ਦਿੱਲੀ: ਦਿੱਲੀ ਚਲੋ" ਰਾਹੀਂ ਇੰਫਾਲ ਤੋਂ ਦਿੱਲੀ ਵੱਲ ਕੂਚ ਕਰਨ ਦਾ ਹੁਕਮ ਹੋਇਆ ਸੀ। ਨੇਤਾ ਜੀ ਨੇ 'ਦਿੱਲੀ ਚਲੋ' ਇਸ ਲਈ ਕਿਹਾ ਸੀ ਕਿਉਂਕਿ ਦਿੱਲੀ ਚਲਣ ਦਾ ਮਤਲਬ ਇਹ ਸੀ ਕਿ ਇਹ ਰਸਤਾ ਭਾਰਤ ਦੀ ਅਜ਼ਾਦੀ ਵੱਲ ਨੂੰ ਜਾਂਦਾ ਸੀ। ਨੇਤਾ ਜੀ ਸੁਭਾਸ਼ ਚੰਦਰ ਨੇ ਇਹ ਵੀ ਕਿਹਾ ਸੀ ਕਿ ਹਿੰਦੋਸਤਾਨ ਦੀ ਅਜ਼ਾਦੀ ਵਾਸਤੇ ਇਹ ਅਖੀਰਲੀ ਜੰਗ ਸ਼ੁਰੂ ਹੋ ਚੁੱਕੀ ਹੈ। ਦੁਸ਼ਮਣ ਵੀ ਕਮਜ਼ੋਰ ਨਹੀਂ ਤੇ ਨਾ ਹੀ ਦੁਸ਼ਮਣ ਨੂੰ ਕਮਜ਼ੋਰ ਸਮਝਿਆ ਜਾਣਾ ਚਾਹੀਦਾ ਹੈ। ਪਰ ਇਹ ਮੇਰਾ ਦ੍ਰਿੜ੍ਹ ਵਿਸ਼ਵਾਸ਼ ਹੈ ਕਿ ਅਖੀਰ ਜਿੱਤ ਭਾਰਤੀ ਅਵਾਮ ਦੀ ਹੋਵੇਗੀ। ਭੈਣੋ ਤੇ ਭਰਾਵੋ! ਆਉਣ ਵਾਲੀਆਂ ਨਸਲਾਂ ਤੁਹਾਨੂੰ ਯਾਦ ਕਰਿਆ ਕਰਨਗੀਆਂ। ਮੰਨਣ ਵਾਲੀ ਗੱਲ ਇਹ ਹੈ ਕਿ ਨੇਤਾ ਜੀ ਦੀ ਇਸ ਅਜ਼ਾਦੀ ਦੀ ਵੰਗਾਰ ਤੋਂ ਬਾਅਦ ਅੰਨਾ ਹਜ਼ਾਰੇ ਦੀ ਭ੍ਰਿਸ਼ਟਾਚਾਰ ਦੇ ਵਿਰੁਧ ਦੇਸ਼ ਵਾਸੀਆਂ ਲਈ ਇਹ ਸਭ ਤੋਂ ਵੱਡੀ ਵੰਗਾਰ ਸਿੱਧ ਹੋਈ ਹੈ।

ਬੇਸ਼ੱਕ ਇਸ ਤਰ੍ਹਾਂ ਦੀ ਵੰਗਾਰ ਇਕ ਵਾਰ ਪਹਿਲਾਂ ਵੀ ਸੰਨ 1975 ਵਿਚ ਲੋਕ ਨਾਇਕ ਜੈਪ੍ਰਕਾਸ਼ ਨਾਰਾਇਣ ਨੇ ਦੇਸ਼ ਦੀ ਜਨਤਾ ਨੂੰ ਸਮਾਜਿਕ ਸੁਧਾਰਾਂ ਵਾਸਤੇ ਪਾਈ ਸੀ। ਦੱਸਿਆ ਜਾਂਦਾ ਹੈ ਕਿ ਉਸ ਸਮੇਂ ਇਕ ਹੜ੍ਹ ਦੇ ਰੂਪ ਵਿਚ ਇਕ ਲੱਖ ਦੇ ਕਰੀਬ ਲੋਕਾਂ ਦਾ ਇਕੱਠ ਸਿਰ ਚੜ੍ਹ ਕੇ ਬੋਲਿਆ ਸੀ। ਪਰ ਉਹ ਲਹਿਰ ਵੀ ਹੁਣ ਜਿੰਨੀ ਤੀਬਰਗਤੀ ਤੇ ਤੇਜ਼ ਪ੍ਰਭਾਵੀ ਸਾਬਿਤ ਨਹੀਂ ਹੋਈ ਸੀ। ਹੁਣ ਤਾਂ ਅੰਨਾ ਹਜ਼ਾਰੇ ਦੀ ਵਦਾਣ ਦੀ ਸੱਟ ਵਰਗੀ ਭ੍ਰਿਸ਼ਟਾਚਾਰ ਵਿਰੁੱਧ ਵੰਗਾਰ ਲੱਖਾਂ-ਕਰੋੜਾਂ ਭਾਰਤ ਵਾਸੀਆਂ ਦੀ 'ਲੋਕ ਚੇਤਨਾ' ਨੂੰ ਉਘਾੜਣ ਤੇ ਉਜਾਗਰ ਕਰਨ ਵਿਚ ਬੇਅੰਤ ਸਫਲ ਹੋਈ ਹੈ। ਇਥੋਂ ਤਕ ਕਿ ਅਵਾਮ ਦੀ ਇਹ ਅਵਾਜ਼ ਸੁਨਾਮੀ ਵਰਗੀ ਲੋਕ ਲਹਿਰ ਬਣ ਕੇ ਮੌਕੇ ਦੀ ਸਰਕਾਰ ਨੂੰ ਵੀ ਡੋਬੂ ਕਰ ਗਈ ਹੈ।

ਹਿੰਦੋਸਤਾਨ ਦੇ ਇਤਿਹਾਸ ਵਿਚ ਇਹ ਵੀ ਦੇਖਣ ਨੂੰ ਮਿਲਦਾ ਹੈ ਕਿ ਜਦੋਂ ਸਭ ਕੁਝ ਬਹੁਤ ਹੀ ਮਾੜਾ ਹੁੰਦਾ ਰਿਹਾ ਹੈ ਤਾਂ ਵੀਂ ਜਿਵੇਂ ਕਹਿੰਦੇ ਹਨ ਕਿ ਕਿਸੇ ਚੰਗੀ ਚੀਜ਼ ਦਾ ਬੀਜ ਨਾਸ਼ ਨਹੀਂ ਹੁੰਦਾ, ਬਿਲਕੁਲ ਉਸ ਤਰ੍ਹਾਂ ਹੀ ਕੋਈ ਨਾ ਕੋਈ ਆਸ ਦੀ ਕਿਰਨ ਤੇ ਜੀਵਨ ਦੀ ਚਿਣਗ ਭਖਦੀ ਰਹੀ ਹੈ। ਸਾਡੀ ਫਿਤਰਤ ਦੇ ਵਿਚ ਕਾਫੀ ਔਗੁਣਾਂ ਦੇ ਬਾਵਜੂਦ ਵੀ ਇਕ ਚੰਗੀ ਗੱਲ ਇਹ ਹੈ ਕਿ ਜਦੋਂ ਦੇਸ਼ ਤੇ ਕੌਮ ਨੂੰ ਕੋਈ ਭੀੜ ਬਣਦੀ ਹੈ ਤਾਂ ਕਸ਼ਟ ਵੇਲੇ ਲੋਕ ਏਕਤਾ ਤੇ ਇਕੱਠ ਦਾ ਪ੍ਰਗਟਾਵਾ ਕਰਦੇ ਹਨ। ਮਿਸਾਲ ਵਜੋਂ ਜਦੋਂ ਚੀਨ ਜਾਂ ਪਾਕਿਸਤਾਨ ਵੱਲੋਂ ਕਦੇ ਹਮਲਾ ਹੋਇਆ ਹੈ ਤਾਂ ਲੋਕਾਂ ਨੇ ਅੰਨ ਭੰਡਾਰ ਤੇ ਧੰਨ ਭੰਡਾਰ ਇਕੱਠੇ ਕਰਕੇ ਸਰਹੱਦਾਂ ਤੱਕ ਜਾ ਕੇ ਭਾਰਤੀ ਫੌਜੀਆਂ ਦੇ ਨਾਲ ਮੋਢੇ ਨਾਲ ਮੋਢਾ ਡਾਹਿਆ ਹੈ।

ਪਰ ਸਾਡੀ ਕੌਮ ਦੀ ਮਾੜੀ ਪ੍ਰਵਿਰਤੀ ਇਹ ਹੈ ਕਿ ਅਸੀਂ 'ਜੁੰਮਾ-ਜੁੰਮਾ ਅੱਠ'

ਭਾਵ ਸ਼ੁੱਕਰਵਾਰ ਤੋਂ ਸ਼ੁੱਕਰਵਾਰ ਤੱਕ ਸਿਰਫ ਅੱਠ ਦਿਨ ਜਾਂ ਵੱਧ ਤੋਂ ਵੱਧ ਮਹੀਨਾ-ਖੰਡ ਹੀ ਕੋਈ ਨੇਕ ਤੇ ਚੰਗਾ ਕੰਮ ਕਰ ਸਕਦੇ ਹਾਂ। ਇਸ ਤੋਂ ਬਾਅਦ ਹਮਾਯੂੰ ਵਾਂਗ 'ਚਾਰ ਦਿਨ ਕੀ ਚਾਂਦਨੀ ਤੇ ਫਿਰ ਅੰਧੇਰੀ ਰਾਤ' ਦਾ ਆਲਮ ਸਾਡੇ 'ਤੇ ਤਾਰੀ ਹੋ ਜਾਂਦਾ ਹੈ। ਮੇਰੇ ਖਿਆਲ ਵਿਚ ਸਾਨੂੰ ਸਾਡੀ ਇਹ ਪ੍ਰਵਿਰਤੀ ਦੀ ਸਭ ਤੋਂ ਵਧੀਆ ਮਿਸਾਲ ਬਾਦਸ਼ਾਹ ਹਮਾਯੂੰ ਦੇ ਜੀਵਨ ਤੋਂ ਮਿਲਦੀ ਹੈ। ਉਹ ਬਹੁਤ ਹੀ ਵਿਦਵਾਨ, ਤੇ ਬਹਾਦਰ ਬੰਦਾ ਸੀ। ਜਦੋਂ ਉਸ ਦੇ ਖਿਲਾਫ ਸ਼ੇਰਸ਼ਾਹ ਸੂਰੀ ਵਰਗੇ ਜਾਂਬਾਜ਼ ਦੀ ਕੋਈ ਮੁਹਿੰਮ ਚੜ੍ਹਦੀ ਤਾਂ ਹਮਾਯੂੰ ਦਾ ਇਕੋ-ਇਕ ਉਦੇਸ਼ ਤੇ ਨਾਅਰਾ 'ਯਲਗਾਰ ਹੋ' ਹੁੰਦਾ ਸੀ। ਮੁਹਿੰਮ ਦੇ ਫੌਰਨ ਬਾਅਦ ਉਸ ਦਾ ਫਿਰ ਇਕੋ ਹੀ ਨਾਅਰਾ 'ਜਸ਼ਨ ਹੋ' ਬਣ ਜਾਂਦਾ ਸੀ। ਇਨ੍ਹਾਂ ਜਸ਼ਨਾਂ ਵਿਚ ਤਾਂ ਬਾਦਸ਼ਾਹ ਸਲਾਮਤ ਫਿਰ ਪਹਾੜਾਂ ਨੂੰ ਚੜ੍ਹ ਜਾਂਦਾ ਸੀ। ਕੁਝ ਅਜਿਹੀ ਫਿਤਰਤ ਸਾਡੀ ਸਮੁੱਚੀ ਕੌਮ ਦੀ ਵੀ ਹੈ। ਅਸੀਂ ਅਜ਼ਾਦੀ ਬੜੀ ਮੁਸ਼ਕਿਲ ਨਾਲ ਪ੍ਰਾਪਤ ਕੀਤੀ ਹੈ, ਪਰ ਹੁਣ ਐਸ਼ੋ-ਇਸ਼ਰਤ ਤੇ ਸੁੱਖ-ਆਨੰਦ ਵਿਚ ਅਸੀਂ ਪੂਰੀ ਤਰ੍ਹਾਂ ਲੀਨ ਹੋ ਗਏ ਹਾਂ।

ਸਦੀਆਂ ਤੋਂ ਚੱਲੀ ਆ ਰਹੀ ਲੋਕ ਸਿਆਣਪ 'ਹਮਾਮ ਮੇਂ ਹਮ ਸਭ ਨੰਗੇ ਹੈਂ' ਦੇ ਬਾਵਜੂਦ ਵੀ ਅਸੀਂ ਸਾਰੇ ਚੰਗੇ-ਮਾੜੇ ਤੇ ਭਲੇ-ਬੁਰੇ ਨੇਤਾ ਤੇ ਪਬਲਿਕ ਅਤੇ ਸਭ ਨੌਕਰ ਤੇ ਮਾਲਿਕ, ਗੱਲ ਕੀ, ਸਾਰੇ ਦੇ ਸਾਰੇ ਭ੍ਰਿਸ਼ਟਾਚਾਰ ਤੇ ਕਾਲੇ ਧਨ ਦੇ ਵਿਰੁੱਧ ਬੋਲ ਰਹੇ ਹਾਂ। 'ਨਯਾ ਦੌਰ' ਫਿਲਮ ਵਿਚ ਜਾਨੀਵਾਕਰ ਦੀ ਚੰਪੀ-ਤੇਲ ਮਾਲਿਸ਼ ਦੇ ਵਿਖਿਆਨ ਵਾਂਗੂੰ ਹੁਣ **ਸ਼ਾਇਰ ਮੀਰ** ਦੇ ਮੁਤਾਬਿਕ ਅਸੀਂ ਸਭ ਇਮਾਨਦਾਰੀ ਤੇ ਦਿਆਨਤਦਾਰੀ ਦੇ ਵਿਖਿਆਨ ਇਉਂ ਝਾੜ ਰਹੇ ਹਾਂ ਕਿ-

*ਤੜਪੇ ਕਹੀਂ ਭੀ ਕੋਈ ਤੜਪਤੇ ਹੈਂ ਹਮ ਮੀਰ*
*ਸਾਰੇ ਜਹਾਂ ਕਾ ਦਰਦ ਹਮਾਰੇ ਜਿਗਰ ਮੇਂ ਹੈ*

ਪਰ ਤਕਰੀਬਨ-ਤਕਰੀਬਨ ਸਾਡੀ ਸਭ ਦੀ ਅੰਦਰੋਂ-ਅੰਦਰੀਂ ਹਾਲਤ 'ਖਿਸਿਆਨੀ ਬਿੱਲੀ ਖੰਭਾ ਨੋਚੇ' ਵਾਲੀ ਹੈ। ਖ਼ੈਰ! ਸ਼ੁਕਰ ਹੈ ਕਿ 'ਦੇਰ ਆਏ ਦਰੁਸਤ ਆਏ' ਅਨੁਸਾਰ ਅਜੇ ਵੀ 'ਡੁੱਲ੍ਹੇ ਬੇਰ' ਇਕੱਠੇ ਕਰਨ ਦੇ ਉਪਰਾਲੇ ਵਜੋਂ ਅਸੀਂ 39 ਸਾਲ ਬਾਅਦ ਲੋਕਪਾਲ ਬਿੱਲ ਦਾ ਮਸੌਦਾ ਤਿਆਰ ਕਰਕੇ ਭਾਰਤੀ ਅਵਾਮ ਦੀ ਅਵਾਜ਼ ਨੂੰ ਦੇਸ਼ ਦੀ ਸਰਵਉੱਚ ਵਿਧਾਨ ਪਾਲਿਕਾ ਭਾਵ ਲੋਕ ਸਭਾ ਵਿਚ ਪੇਸ਼ ਕਰਨ ਦਾ ਸੰਕਲਪ ਲੈ ਲਿਆ ਹੈ।

ਪਰ ਸਾਡੀ ਨੀਅਤ ਅਤੇ ਨੀਤੀਆਂ ਵਿਚ ਖੋਟ ਤੇ ਮਾਨਸਿਕ ਬਦਦਿਆਨਤੀ ਦੇ ਮੱਦੇਨਜ਼ਰ ਮਹਿਲਾ ਅਧਿਕਾਰ ਬਿੱਲ, ਮਹਿਲਾ ਆਰਕਸ਼ਣ ਬਿੱਲ ਤੇ ਮਹਿਲਾ ਸਸ਼ਕਤੀਕਰਣ ਬਿੱਲ ਤੇ ਕੁੱਝ ਕੁ ਹੋਰ ਬਿੱਲਾਂ ਦੀ ਲਟਕ-ਲਮਕਾ ਅਵਸਥਾ ਦੇਖ ਕੇ ਇਹ ਮੰਨਣ ਦਾ ਹੌਸਲਾ ਹੀ ਨਹੀਂ ਪੈ ਰਿਹਾ ਕਿ ਨਾਬਰ ਤੇ ਸਕਤੇ ਆਗੂ ਕਦੇ ਲੋਕਪਾਲ

ਬਿੱਲ ਦੇ ਨੇਕ ਸੰਕਲਪ ਨੂੰ ਸੁੱਖੀ ਸਾਂਦੀ ਸਿਰੇ ਵੀ ਚੜ੍ਹਨ ਦੇਣਗੇ। ਕੁੱਝ ਕੁ ਦਿਨ ਦੇ ਜੋਸ਼ੋ-ਖਰੋਸ਼ ਤੋਂ ਬਾਅਦ ਹੁਣ ਕਾਫੀ ਲੋਕ ਇਹ ਦੁਚਿੱਤੀ ਜਿਹੀ ਵਿਚ ਪਏ ਲਗਦੇ ਹਨ ਕਿ ਵੱਡੇ ਤੇ ਧਨਾਢ ਲੋਕ ਸ਼ਾਇਦ ਹੀ ਆਪਣਾ ਢਿੱਡ ਨੰਗਾ ਕਰਨ ਤੇ ਫਿਰ ਉਸ ਤੋਂ ਵੀ ਅੱਗੇ ਆਪਣੇ ਹੀ ਪੈਰ ਕੁਹਾੜੀ ਮਾਰਨ ਵਰਗਾ ਇਹ ਬਿੱਲ ਪਾਸ ਵੀ ਹੋਣ ਦੇਣ। ਇਸ ਲਈ ਚਾਹ ਦੇ ਕੱਪ ਤੋਂ ਬੁੱਲ੍ਹਾਂ ਦਾ ਫਾਸਲਾ ਅੰਗਰੇਜ਼ੀ ਦੇ ਮਹਾਨ ਕਵੀ ਕੀਟਸ ਦੇ 'ਗ੍ਰੇਸ਼ੀਅਨ ਅਰਨ' ਵਾਂਗੂੰ ਅਨੰਤ ਹੀ ਬਣਿਆ ਲਗਦਾ ਹੈ। ਫਿਰ ਜੇ ਕਿਤੇ 'ਚੋਰ ਦੀ ਮਾਂ ਕੋਠੀ ਵਿਚ ਮੂੰਹ' ਦੇ ਅਖਾਣ ਅਨੁਸਾਰ ਇਹ ਬਿੱਲ ਓਪਨ ਵੋਟ ਦੀ ਥਾਂ ਸੀਕ੍ਰੇਟ ਬੈਲੇਟ ਦੇ ਅੜਿੱਕੇ ਚੜ੍ਹ ਗਿਆ ਤਾਂ ਸਮਝੋ ਕਿ ਇਸ ਬਿੱਲ ਦੀ ਭਰੂਣ ਹੱਤਿਆ ਹੀ ਹੋ ਜਾਵੇਗੀ। ਆਮ ਸਿਆਣੇ ਲੋਕਾਂ ਦਾ ਖਿਆਲ ਹੈ ਕਿ ਪੰਜਾਬੀ ਦੇ ਅਖਾਣ 'ਨੰਗ ਪੁੱਤ ਚੋਰਾਂ ਨਾਲ ਖੇਡੇ' ਮੁਤਾਬਿਕ ਲੋਕਪਾਲ ਬਿੱਲ ਪਾਸ ਕਰਵਾਉਣ ਵਾਲੇ ਤੇ ਪਾਸ ਕਰਨ ਵਾਲੇ ਬਸ ਇਕੱਠੇ ਹੀ ਖੇਡਦੇ ਦਿਸਣਗੇ।

ਇਸ ਤਰ੍ਹਾਂ ਜ਼ਾਹਿਰ ਹੈ ਕਿ ਜੇ ਲੋਕ ਸਭਾ ਵਿਚ ਇਸ ਲੋਕਪਾਲ ਬਿੱਲ 'ਤੇ ਲੋਕਤੰਤਰੀ ਗਦੌੜਾ ਫਿਰ ਗਿਆ ਤਾਂ 'ਬਿੱਲ ਦੇ ਖਰੜੇ-ਮਸੌਦੇ' ਨੂੰ 'ਵੋਟ ਪਰਚੀ' ਹੀ ਕੁੱਟ ਦੇਵੇਗੀ। ਇਹ ਬਿਲਕੁਲ ਇਸ ਤਰ੍ਹਾਂ ਹੀ ਹੋਵੇਗਾ ਕਿ ਜਿਵੇਂ ਸਾਡੇ ਨਿਜ਼ਾਮ ਵਿਚ ਤਾਸ਼ ਦੀ ਖੇਡ ਵਾਂਗ ਇਕ ਰੰਗ ਦੀ ਦੁੱਕੀ ਹੀ ਸਾਰੇ ਬਦਰੰਗ ਬੇਗ਼ੀ-ਬਾਦਸ਼ਾਹਾਂ ਨੂੰ ਕੁੱਟ ਦਿੰਦੀ ਹੈ। ਬੱਸ ਇਉਂ ਇਥੇ ਸਾਡੇ ਦੇਸ਼ ਵਿਚ ਅਕਸਰ ਹੀ ਦਾੜ੍ਹੀ ਨਾਲੋਂ ਮੁੱਛਾਂ ਵਧਣ ਵਰਗੀ ਅਣਹੋਣੀ ਵਾਪਰਦੀ ਹੈ। ਨਿਰਸੰਦੇਹ ਕਿਸੇ ਸ਼ਾਇਰ ਦੇ ਅਨੁਸਾਰ ਪਹਿਲਾਂ ਹੀ ਸਾਡੇ ਦੇਸ਼ ਦਾ ਸਮੁੱਚੇ ਤੌਰ 'ਤੇ ਕਾਰ-ਵਿਹਾਰ ਤੇ ਪ੍ਰਚਲਣ ਇਉਂ ਬਣਿਆ ਹੋਇਆ ਹੈ ਕਿ ਜਿਵੇਂ:-

*ਕੰਧੋਂ ਪੇ ਹੈ ਜਨਾਜ਼ਾ ਤੋ ਮੁਲਕੇ-ਅਦਮ ਮੇਂ ਰੂਹ*
*ਕੋਸੋਂ ਬੜ੍ਹਾ ਹੂਆ ਹੈ ਪਿਆਦਾ ਸਵਾਰ ਸੇ*

ਫੇਰ ਜਰਮਨ ਫਿਲਾਸਫਰ ਨਿਤਸ਼ੇ ਦੇ ਦਿੱਤੇ 'ਸਮੇਂ ਦੇ ਸਿਧਾਂਤ' ਦੀ ਪੈਦਾਵਾਰ ਅੰਨਾ ਹਜ਼ਾਰੇ ਨੂੰ ਵੀ ਆਪਣੇ ਆਲੇ-ਦੁਆਲੇ ਦੇ ਲੋਕਾਂ ਤੇ ਹਾਲਾਤਾਂ ਤੋਂ ਸੁਚੇਤ ਰਹਿਣਾ ਪਵੇਗਾ। ਨਿਤਸ਼ੇ ਦੀ ਧਾਰਨਾ ਹੈ ਕਿ 'ਟਾਈਮ ਸਪਿਰਟ' ਇਕ ਅਜਿਹੀ ਦੈਵੀ ਸ਼ਕਤੀ ਹੈ ਕਿ ਆਦਮਜ਼ਾਤ ਵਿਚ ਸਮੇਂ-ਸਮੇਂ ਮਨੁੱਖਾਂ ਵਿਚ ਪ੍ਰਗਟ ਹੁੰਦੀ ਰਹਿੰਦੀ ਹੈ। ਸੋ! ਇਸ ਲਈ ਜਾਪਦਾ ਹੈ ਕਿ ਹੁਣ ਅੰਨਾ ਹਜ਼ਾਰੇ ਦੇ ਨਾਲ ਟਾਈਮ ਸਪਿਰਟ ਹੈ। ਜਿਸ ਸਦਕਾ ਇਕ ਦਮ ਕਈ ਸਾਲਾਂ ਤੋਂ ਬਾਅਦ ਬੀਤੇ ਕੱਲ੍ਹ ਦਾ 'ਕਿਹੜਾ ਅੰਨਾ' ਹੁਣ ਸਾਰੇ ਦੇਸ਼ ਦਾ 'ਪਿਆਰਾ ਮਸੀਹਾ ਅੰਨਾ' ਬਣ ਗਿਆ ਹੈ। ਪਰ ਅੰਨਾ ਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਦੁਨੀਆਂ ਨੇ ਆਪਣੇ ਹੀ ਮਸੀਹੇ ਤੇ ਮਨਸੂਰ ਸੂਲੀ ਚੜ੍ਹਾਏ ਹਨ। ਫਿਰ ਇਸ ਦੁਨੀਆਂ ਨੇ ਹੀ ਸੱਚੇ ਫਾਂਸੀ ਚੜ੍ਹਦੇ ਦੇਖੇ ਤੇ ਝੂਠੇ ਮੌਜ ਉਡਾਉਂਦੇ ਦੇਖੇ ਹਨ। ਫਿਰ

ਇਸ ਪ੍ਰਸੰਗ ਵਿਚ ਸਕਤਿਆਂ ਨੇ ਹੀ ਸੁਕਰਾਤ ਨੂੰ ਹੀ ਜ਼ਹਿਰ ਪਿਆਲੇ ਪਿਆਏ ਹਨ।

ਕੋਈ ਬਹੁਤ ਸਮੇਂ ਦੀ ਗੱਲ ਨਹੀਂ ਕਿ ਸਾਡੇ ਪੁਰਖੇ ਕਥਨੀ ਤੇ ਕਰਨੀ ਦੇ ਪੂਰੇ ਹੁੰਦੇ ਸਨ। ਇਸ ਲਈ ਉਨ੍ਹਾਂ ਦੇ 'ਬੋਲ ਪੂਰੇ' ਹੁੰਦੇ ਸਨ। ਉਨ੍ਹਾਂ ਦੇ ਵਚਨਾਂ ਵਿਚ ਤਾਕਤ ਹੁੰਦੀ ਸੀ, ਪਰ ਹੁਣ ਤਾਂ ਝੂਠੇ ਦੀ ਹੀ ਤੂਤੀ ਬੋਲਦੀ ਹੈ। ਇਹ ਹੀ ਕਾਰਨ ਹੈ ਕਿ ਸਾਡੇ ਵਡੇਰੇ ਸਦਾਚਾਰਿਕ ਊਚ-ਨੀਚ ਦਾ ਫਰਕ ਸਮਝਦੇ ਸਨ। ਕੋਈ 60-70 ਸਾਲ ਦੀ ਗੱਲ ਹੀ ਹੈ ਕਿ ਚਾਲ-ਚੱਲਣ ਦੇ ਪੱਖੋਂ ਚੰਗੇ ਆਚਰਣ ਤੇ ਸਦਾਚਾਰਿਕ ਜੀਵਨ ਦੇ ਧਾਰਨੀਆਂ ਦੇ ਉਲਟ ਬਦਚਲਣ ਬੰਦਿਆਂ ਦਾ ਫਰਕ ਪ੍ਰਤੱਖ ਹੁੰਦਾ ਸੀ। ਇਸ ਲਈ ਹੀ ਕਿਹਾ ਜਾਂਦਾ ਸੀ ਕਿ 'ਮੋਰੀ ਦੀ ਇੱਟ ਚੁਬਾਰੇ ਨੂੰ ਨਹੀਂ ਲਗਦੀ'। ਇਸ ਦਾ ਭਾਵ ਇਹ ਸੀ ਕਿ ਨਿਮਨ ਸੋਚ ਦਾ ਬੰਦਾ ਉੱਚੀ ਸੋਚ ਦੇ ਬੰਦੇ ਨਾਲ ਮੇਲ ਨਹੀਂ ਸੀ ਖਾਂਦਾ। ਖੈਰ! ਹੁਣ ਤਾਂ ਆਚਰਣ ਦੇ ਪੱਖੋਂ ਤਕਰੀਬਨ ਸਾਰੇ ਸਮਾਜ ਦੀ ਹਾਲਤ ਇਹ ਹੋ ਗਈ ਹੈ ਕਿ ਗੰਜੀ ਨਹਾਏ ਕੀ ਤੇ ਨਿਚੋੜੇ ਕੀ; ਭਾਵ ਹੁਣ ਸਾਡੇ ਸਮਾਜ ਵਿਚ ਨੈਤਿਕ ਕਦਰਾਂ-ਕੀਮਤਾਂ ਦੇ ਪੱਖੋਂ ਸਾਡੇ ਕੁੱਝ ਪਿੜ-ਪੱਲੇ ਹੀ ਨਹੀਂ ਰਹਿ ਗਿਆ।

ਹਾਲੇ ਕੱਲ੍ਹ ਹੀ ਸਾਡਾ ਮਕਬੂਲ ਗਾਇਕ ਹੰਸ ਰਾਜ ਹੰਸ ਮੈਨੂੰ ਸਮਾਜ ਦੀਆਂ ਗਿਰ ਰਹੀਆਂ ਕਦਰਾਂ-ਕੀਮਤਾਂ ਪ੍ਰਤੀ ਆਪਣੇ ਗਿਲੇ-ਸ਼ਿਕਵੇ ਸੁਣਾ ਰਿਹਾ ਸੀ। 'ਹੰਸ' ਦਾ ਕਹਿਣਾ ਸੀ ਕਿ ਹੁਣ ਦੁਨੀਆਂ ਇੰਨੀ, ਬੇਮੁਰੱਵਤ ਤੇ ਕੁਰੱਖਤ ਹੋ ਗਈ ਹੈ ਕਿ ਜਿਹੜੇ ਸਿਆਸੀ ਬੰਦਿਆਂ ਨੇ ਉਸ ਨੂੰ ਆਪਣੀ ਪਾਰਟੀ ਵਿਚ ਸ਼ਾਮਲ ਕਰਨ ਲਈ ਫੇਰੀਆਂ ਪਾ ਕੇ ਉਸ ਦਾ ਵਿਹੜਾ ਨੀਵਾਂ ਕਰ ਰੱਖਿਆ ਸੀ, ਉਹ ਹੁਣ ਉਸ ਦੇ ਸ਼ਹਿਰ ਤਾਂ ਆਉਂਦੇ ਹਨ, ਪਰ ਉਸ ਦੀ ਗਲੀ ਵਿਚੋਂ ਨਹੀਂ ਲੰਘਦੇ। ਫਿਰ ਜਿਨ੍ਹਾਂ ਦੋਸਤਾਂ ਦੀ ਖਾਤਰ ਉਸ ਨੇ ਤਕਰੀਬਨ ਆਪਣਾ ਸਭ ਕੁੱਝ ਵਾਰ ਦਿੱਤਾ, ਉਹ ਹੀ ਹੁਣ ਉਸ ਦੇ ਮਾੜੇ ਦਿਨਾਂ ਵਿਚ ਸਾਥ ਨਹੀਂ ਦੇ ਰਹੇ।

ਮੈਂ ਉਸ ਨੂੰ ਸਲਾਹ ਮਾਤਰ ਇਕ ਮਸ਼ਵਰਾ ਦਿੱਤਾ ਕਿ ਮੇਰੇ ਵੀਰ ਤੇਰੇ ਗਾਉਣ ਦੀਆਂ ਕੈਸਿਟਾਂ ਤਾਂ ਇਸ ਦੁਨੀਆਂ ਦੇ ਸਟੂਡੀਓਜ਼ ਵਿਚ ਭਰੀਆਂ ਜਾਂਦੀਆਂ ਹਨ ਤੇ ਮੇਰੇ-ਤੇਰੇ ਵਰਗੇ ਕਰੋੜਾਂ ਬੰਦਿਆਂ ਦੇ ਜੀਵਨ ਦੀਆਂ ਕੈਸਿਟਾਂ ਰੱਬ ਦੇ ਦਰਬਾਰ ਵਿਚ ਭਰੀਆਂ ਜਾਂਦੀਆਂ ਹਨ, ਇਸ ਕਰਕੇ ਸਭ ਕੁੱਝ ਮਨੁੱਖੀ ਜੀਵਨ ਦੇ ਭੁਗਤਾਨ ਵਜੋਂ ਹੋ ਰਿਹਾ ਹੈ। ਇਸ ਵਾਸਤੇ ਦੁਨੀਆਂਦਾਰਾਂ ਪ੍ਰਤੀ ਆਪਣੇ ਜਿੰਨੇ ਵੀ ਗੁੱਸੇ ਗਿਲੇ ਘੱਟ ਕਰ ਸਕੋ, ਉਨਾਂ ਹੀ ਚੰਗਾ ਹੈ। ਇਸ ਪ੍ਰਥਾਇ ਯਾਦ ਆਇਆ ਕਿ ਜਦੋਂ ਮੈਂ ਯੂਨੀਵਰਸਿਟੀ 'ਚ ਪੜ੍ਹਦਾ ਹੁੰਦਾ ਸੀ ਤਾਂ ਮੇਰਾ ਮਿੱਤਰ 'ਪਾਸ਼ ਮਾਨ' ਮਹਾਤਮਾ ਬੁੱਧ ਦੇ ਫਲਸਫੇ ਦੀ ਇਕ ਬੜੀ ਪ੍ਰਚਲਿਤ ਤੁਕ ਬੋਲਦਾ ਹੁੰਦਾ ਸੀ ਕਿ ਬੁੱਧ ਨੇ ਕਿਹਾ ਹੈ ਕਿ "ਐਕਸਪੈਕਟ ਨੌਟ, ਗਰੀਵ ਨੌਟ" ਭਾਵ ਕਿਸੇ ਤੋਂ ਉਮੀਦ ਨਾ ਰੱਖੋ ਤੇ ਫਿਰ ਤੁਸੀਂ ਕਦੇ ਉਦਾਸ ਨਹੀਂ ਹੋਵੋਗੇ। ਮੈਂ ਵੀ ਮਹਾਤਮਾ ਬੁੱਧ ਦਾ ਇਸ ਗੱਲੋਂ ਉਪਾਸ਼ਕ ਹਾਂ ਕਿ ਉਸ ਨੇ ਮਨੁੱਖਤਾ ਨੂੰ

ਜੀਵਨ ਜਾਚ ਵਜੋਂ ਵਿਚਕਾਰਲਾ ਰਸਤਾ ਚੁਣਨ ਦੀ ਨਸੀਹਤ ਕੀਤੀ ਹੈ, ਜਿਸ ਦਾ ਮਤਲਬ ਇਹ ਹੈ ਕਿ ਤੁਸੀਂ ਵਾਧੂ ਇੱਛਾਵਾਂ ਨਾ ਰੱਖੋ ਅਤੇ ਇਸ ਦੇ ਨਾਲ ਹੀ ਜ਼ਿੰਦਗੀ ਦੇ ਲੋਭ ਲਾਲਚਾਂ ਨੂੰ ਆਪਣੇ ਕਾਬੂ ਵਿਚ ਰੱਖੋ।

ਮੈਂ ਹੰਸ ਨਾਲ ਗੱਲ ਕਰ ਰਿਹਾ ਸੀ ਕਿ ਬੇਸ਼ੱਕ ਇਸ ਪ੍ਰਥਾਇ ਦੁਨੀਆਂ ਤਾਂ ਸੱਚਮੁੱਚ ਹੀ ਇੰਨੀ ਖੁਦਗਰਜ਼ ਹੋ ਗਈ ਹੈ ਕਿ ਕਿਸ ਲੋੜਵੰਦ ਦਾ ਆਪਣੇ ਤੱਕ ਫੌਹ ਹੀ ਨਹੀਂ ਪੈਣ ਦਿੰਦੀ। ਇਸ ਪ੍ਰਥਾਇ ਅੱਜ ਸਾਡੇ ਲੋਕ ਮਰਾਸੀ ਵਾਂਗੂੰ ਪਿੰਡੇ ਨੂੰ ਤੇਲ ਮਲੀ ਫਿਰਦੇ ਹਨ ਅਤੇ ਫੇਰ ਹੋਰ ਵੀ ਅਲੋਕਾਰੀ ਦੀ ਗੱਲ ਹੈ ਕਿ ਅਮੀਰ ਲੋਕ ਲੋੜਵੰਦ ਦਾ ਝੱਗਾ ਤਾਂ ਭਾਵੇਂ ਲੁਹਾ ਲੈਣ, ਪਰ ਆਪਣੇ ਪਿੰਡੇ ਦੀ ਜੂੰ ਵੀ ਬਿਨਾਂ ਮਤਲਬ ਨਹੀਂ ਦਿੰਦੇ।

ਮੁੱਕਦੀ ਗੱਲ ਇਹ ਹੈ ਕਿ 'ਦੁਸ਼ਮਣ ਬਾਤ ਕਰੇ ਅਣਹੋਣੀ' ਵੀ ਇਸ ਦੁਨੀਆਂ ਦੀ ਹੀ ਇਕ ਧਰਾਤਲੀ ਸੱਚਾਈ ਹੈ ਕਿ ਜਿਸ ਦੇ ਤਹਿਤ ਸਮੇਂ-ਸਮੇਂ ਦੀਆਂ ਤਾਕਤਾਂ ਨੇ ਹਮੇਸ਼ਾ ਹੀ ਨਵੀ ਸੋਚ ਤੇ ਨਵੀਂ ਵਿਚਾਰਧਾਰਾ ਨੂੰ ਜਨਮ ਤੋਂ ਪਹਿਲਾਂ ਹੀ ਮਾਰਨ ਲਈ ਤਰ੍ਹਾਂ-ਤਰ੍ਹਾਂ ਦੇ ਹਥਿਆਰ ਤੇ ਹੱਥਕੰਡੇ ਵਰਤੇ ਹਨ। ਇਸ ਲਈ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਦੀ ਲੋੜ ਹੈ ਕਿ ਸਾਡੇ ਜਿਹੜੇ ਸਿਆਸੀ ਆਕਾ ਤੇ ਆਗੂਆਂ ਨੇ ਆਪਣੇ ਨਿੱਜ ਸੁਆਰਥ ਕਰਕੇ ਲੋਭ ਤੇ ਲਾਭ ਦੀ ਪੂਰਤੀ ਲਈ ਲੋਕਤੰਤਰ ਤੋਂ ਰਾਜ ਤੰਤਰ ਵੱਲ ਨੂੰ ਦੇਸ਼ ਦੀ ਸਿਆਸਤ ਮੋੜੀ ਹੈ, ਕੀ ਇਹ ਹੁਣ ਆਪਣੇ ਨਿੱਜ ਸੁਆਰਥ ਨੂੰ ਛੱਡ ਕੇ ਪਰ-ਸੁਆਰਥ, ਦੇਸ਼-ਭਗਤੀ ਤੇ ਲੋਕ ਸੇਵਾ ਦੀ ਲੀਹ 'ਤੇ ਆ ਜਾਣਗੇ?

ਅੰਨਾ ਨੂੰ ਵੀ ਦੇਖਣਾ ਪਵੇਗਾ ਕਿ ਜਦੋਂ ਨੇਕ ਸੰਕਲਪ ਕਦੇ ਕਿਸੇ ਸਮੇਂ ਲੋਕ ਲਹਿਰਾਂ ਵਿਚ ਤਬਦੀਲ ਹੁੰਦੇ ਹਨ ਤਾਂ ਕਿਸੇ ਤਨਜ਼ੀਮ ਤੇ ਤਰਤੀਬ ਭਾਵ ਸੰਗਠਨ ਤੇ ਰਣਨੀਤੀ ਦੀ ਲੋੜ ਪੈਂਦੀ ਹੈ। ਫਿਰ ਅਜਿਹੇ ਫਲਸਫੇ ਤੇ ਅਫਸਾਨਿਆਂ ਨੂੰ ਤਕਮੀਲ ਦੇ ਕੇ ਅੰਜਾਮ ਤੱਕ ਪਹੁੰਚਾਉਣ ਲਈ ਜਥੇਬੰਦੀ ਦੀ ਲੋੜ ਪੈਂਦੀ ਹੈ। ਇਸ ਦੇ ਨਾਲ-ਨਾਲ ਹੀ ਪਹਿਲਾਂ ਤੋਂ ਸਰਗਰਮ ਜਥੇਬੰਦੀਆਂ ਨਾਲ ਆ ਜੁੜਦੀਆਂ ਹਨ ਤੇ ਨਵੇਂ ਸਮੀਕਰਣ ਬਣਦੇ ਹਨ।

ਫਿਰ ਸਾਡੇ ਮੁਲਕ ਵਿਚ ਖਾਸ ਤੌਰ 'ਤੇ ਪਹਿਲਾਂ ਤਾਂ ਆਪਣੀ ਜਥੇਬੰਦੀ ਵਿਚ ਤੇ ਫਿਰ ਨਵ-ਸੰਗਠਿਤ ਜਥੇਬੰਦੀਆਂ ਦੀ ਪ੍ਰਧਾਨਗੀ ਤੇ ਅਹੁਦੇਦਾਰੀ ਦਾ ਰਾਮ-ਰੌਲਾ ਪੈਂਦਾ ਹੈ। ਫਿਰ ਇਸ ਤੋਂ ਕਿਤੇ ਵੱਧ ਅਖੌਤੀ ਚੌਧਰ ਤੇ ਜਨਤਾ ਤੋਂ 'ਵਾਹ-ਵਾਹ' ਖੱਟਣ ਲਈ ਆਪੋ-ਆਪਣੀ ਵਿਦਵਤਾ ਦੇ ਵਖਿਆਨ ਹੁੰਦੇ ਹਨ। ਕੋਈ ਵੱਡੀ ਗੱਲ ਨਹੀਂ ਕਿ ਕਿੰਨੀਆਂ ਹੀ ਪਾਰਟੀਆਂ, ਜਥੇਬੰਦੀਆਂ ਤੇ ਹੋਰ ਕਿੰਨੇ ਵਿਅਕਤੀ ਇਹ ਵੀ ਦਾਅਵਾ ਕਰਨ ਕਿ ਇਸ ਵਿਚਾਰਧਾਰਾ ਨੂੰ ਤਾਂ ਅੰਨਾ ਹਜ਼ਾਰੇ ਤੋਂ ਕਿਤੇ ਪਹਿਲਾਂ ਉਨ੍ਹਾਂ ਨੇ ਜਨਮ ਦਿੱਤਾ ਸੀ ਜਾਂ ਇਸ ਨੂੰ ਅਮਲੀ ਰੂਪ ਦਿੱਤਾ ਸੀ। ਸੋ ਇਸ ਤਰ੍ਹਾਂ ਇਨ੍ਹਾਂ ਅਖੌਤੀ ਬਾਬਿਆਂ ਤੇ ਮਹਾਂਪੁਰਖਾਂ ਦੇ ਇਨ੍ਹਾਂ ਵਖਿਆਨਾਂ-ਫੁਰਮਾਨਾਂ ਵਿਚੋਂ ਸਿਹਤਮੰਦ ਅਲੋਚਨਾ

ਦੇ ਨਾਮ 'ਤੇ ਵੱਡੇ-ਵੱਡੇ ਮਤਭੇਦ ਉਭਰਦੇ ਹਨ। ਅਖੀਰ ਵਿਚ ਇਹ ਸਰਸਰੀ ਜਿਹੇ ਮਤਭੇਦ ਅੱਗੇ ਚੱਲ ਕੇ ਠਿੱਬੀ ਮਾਰਨ ਤੇ ਟੰਗੜੀ ਖਿੱਚਣ ਵਰਗੇ ਵਿਸ਼ਵਾਸਘਾਤੀ ਹੱਥਕੰਡੇ ਵੀ ਬਣ ਸਕਦੇ ਹਨ। ਦਰਅਸਲ ਗੱਲ ਤਾਂ ਇਹ ਹੈ ਕਿ 'ਜਿੱਤ ਦੇ ਸੌ ਪੁੱਤ' ਹੁੰਦੇ ਹਨ ਤੇ ਹਾਰ ਸਮੇਂ ਪੁੱਤ ਤਾਂ ਕੀ; ਸਗੋਂ ਤੁਹਾਡਾ ਪਰਛਾਵਾਂ ਵੀ ਸਾਥ ਨਹੀਂ ਦਿੰਦਾ।

ਫਿਰ ਇਹ ਵੀ ਸਮਝਣ ਦੀ ਲੋੜ ਹੈ ਕਿ ਰਾਜਸੱਤਾ ਤੇ ਰਾਜ ਪ੍ਰਬੰਧ ਚਲਾਉਣ ਦਾ ਆਪਣਾ ਵਿਧੀ-ਵਿਧਾਨ ਹੁੰਦਾ ਹੈ ਤੇ ਅਧਿਆਤਮਕਵਾਦ ਤੇ ਆਦਰਸ਼ਵਾਦ ਬਿਲਕੁਲ ਹੀ ਹੋਰ ਉੱਚ ਮੰਡਲਾਂ ਦੀ ਗੱਲ ਹੈ। ਅਸੀਂ ਜਦੋਂ ਅਮਲੀ ਜੀਵਨ ਦੀ ਗੱਲ ਕਰਦੇ ਹਾਂ ਤੇ ਕੋਈ ਗੱਲ ਸਾਡੇ ਫਰਜ਼ਾਂ ਜਾਂ ਸਾਡੀ ਕਰਨੀ 'ਤੇ ਆਉਂਦੀ ਹੈ ਤਾਂ ਅਕਸਰ ਹੀ ਆਦਰਸ਼ਵਾਦ ਪਿੱਛੇ ਰਹਿ ਜਾਂਦਾ ਹੈ। ਫਿਰ ਇਸ ਹਾਲਾਤ ਵਿਚ 'ਇੰਨਾ ਸੱਚ ਨਾ ਬੋਲ ਕਿ ਇਕੱਲਾ ਰਹਿ ਜਾਵੇਂ, ਚਾਰ ਕੁ ਬੰਦੇ ਰੱਖ ਲੈ ਮੋਢਾ ਦੇਣ ਨੂੰ' ਵਾਲੀ ਗੱਲ ਦਿਲ-ਮਨ ਨੂੰ ਜਚਦੀ ਹੈ। ਫਿਰ ਇਸ ਤੋਂ ਬਾਅਦ ਰਾਜਸੱਤਾ ਤਾਂ ਕੀ ਸਗੋਂ ਆਪਣੇ ਵੀ ਆਪਣੀ-ਆਪਣੀ ਡਫ਼ਲੀ ਵਜਾਉਣ ਲਗਦੇ ਹਨ।

ਫਿਰ ਇਕ ਅਜਿਹਾ ਵੀ ਆਲਮ ਆਉਂਦਾ ਹੈ ਕਿ ਜਦੋਂ ਇਹ ਸਮਝ ਆਉਂਦੀ ਹੈ ਕਿ ਕਾਨੂੰਨ ਦੇ ਹੱਥ ਲੰਮੇ ਹੋਣ ਜਾਂ ਨਾ ਪਰ ਸਰਕਾਰਾਂ ਦੀ ਨਜ਼ਰ ਬਹੁਤ ਲੰਮੀ ਤੇ ਦੂਰ ਤੱਕ ਹੁੰਦੀ ਹੈ। ਤਕਰੀਬਨ ਹਰ ਇਕ ਉੱਭਰਦੇ ਬੰਦੇ ਤੇ ਖਾਸ ਤੌਰ 'ਤੇ ਨੁਕਤਾਚੀਨ ਬੰਦਿਆਂ ਦੀਆਂ ਕਾਰਗੁਜ਼ਾਰੀਆਂ ਦੇ ਕੱਚੇ ਚਿੱਠੇ ਪ੍ਰਸ਼ਾਸਨ ਕੋਲ ਹੁੰਦੇ ਹਨ। ਜਦੋਂ ਉਹ ਚਿੱਠੇ ਉੱਘੜਦੇ ਹਨ ਤਾਂ ਬੰਦੇ ਨੂੰ ਭਮੱਤਰੀ ਜਿਹੀ ਲੱਗ ਜਾਂਦੀ ਹੈ ਕਿ ਨੇਕ ਆਦਰਸ਼ਾਂ ਤੇ ਸੰਕਲਪਾਂ ਦੀ ਪੂਰਤੀ ਤੇ ਫਿਰ ਉਨ੍ਹਾਂ ਉਤੇ ਪਹਿਰਾ ਦੇਣ ਵਾਲੀ ਟੀਮ ਕਿੱਥੋਂ ਲਿਆਂਦੀ ਜਾਵੇ? ਮੇਰਾ ਖਿਆਲ ਹੈ ਕਿ ਅਜਿਹਾ ਕੁਝ ਇਨ੍ਹਾਂ ਦਿਨਾਂ ਵਿਚ ਵਾਪਰਨਾ ਸ਼ੁਰੂ ਹੋ ਗਿਆ ਹੈ, ਜੋ ਕਿ ਸਾਨੂੰ ਫਿਰ ਇਕ ਵਾਰ ਖਿੜਕਾ ਕੇ ਔਝੜ ਰਾਹ ਪਾਉਣ ਦੀ ਫਿਰਾਕ ਵਿਚ ਹੈ। ਇਸ ਲਈ ਅੰਨਾ ਹਜ਼ਾਰੇ ਨੂੰ ਆਪਣੀ ਜੱਥੇਬੰਦੀ ਦੀ ਭੰਨ-ਘੜ ਕਰਨ ਸਮੇਂ ਇਹ ਖਿਆਲ ਰਖਣਾ ਪਵੇਗਾ ਕਿ ਇਸ ਮੁਲਕ ਵਿਚ 'ਅੱਲਾ ਬਚਾਏ ਇਨ ਮਿਹਰਬਾਨੋਂ ਸੇ' ਅਨੁਸਾਰ ਆਪਣੇ ਅਖੌਤੀ ਮਿਹਰਬਾਨਾਂ ਤੋਂ ਵੀ ਪੱਲਾ ਬੋਚਣਾ ਪਵੇਗਾ। ਅਜਿਹੇ 'ਬਗਲ ਮੇਂ ਛੁਰੀ ਮੂੰਹ ਮੇਂ ਰਾਮ-ਰਾਮ' ਕਹਿਣ ਵਾਲੇ ਬਗਲਾ-ਭਗਤਾਂ ਨੂੰ ਹੀ ਦੇਖ ਕੇ ਕਿਸੇ ਸ਼ਾਇਰ ਨੇ ਕਿਹਾ ਸੀ।

*ਬੁਨਿਆਦ ਕੇ ਪੱਥਰ ਦੋਸਤ ਹੀ ਲੇ ਜਾਏਂਗੇ*
*ਕਿਬਲਾ ਸ਼ਹਿਰ ਮੇਂ ਘਰ ਬਨਾ ਕੇ ਤੋ ਦੇਖੀਏ*

ਇਸ ਤਰ੍ਹਾਂ ਦੀ ਸ਼ਰੀਕੇਬਾਜ਼ੀ ਬਾਰੇ ਕਹਿੰਦੇ ਹਨ ਕਿ ਕੋਈ ਕੁੱਤਾ ਤਾਂ ਗੰਗਾ ਨਹਾ ਆਵੇ, ਪਰ ਉਸ ਦਾ ਸ਼ਰੀਕਾ ਉਸ ਨੂੰ ਹਰਿਦੁਆਰ ਪਹੁੰਚਣ ਹੀ ਨਹੀਂ ਦਿੰਦਾ। ਇਸ ਸਬੰਧੀ ਇਕ ਲੋਕ-ਕਹਾਣੀ ਪ੍ਰਚੱਲਿਤ ਹੈ ਕਿ ਕਿਸੇ ਕੁੱਤੇ ਨੂੰ ਗੰਗਾ ਨਹਾਉਣ ਦਾ

ਪਰਮਿਟ ਮਿਲ ਗਿਆ। ਜਦੋਂ ਉਹ ਤੀਰਥ ਕਰਨ ਨਿਕਲਿਆ ਤਾਂ ਉਸ ਤੋਂ ਪਰਮਿਟ ਖੋਹਣ ਲਈ ਉਸ ਨੂੰ ਅਗਲੇ ਪਿੰਡ ਦੇ ਕੁੱਤਿਆਂ ਨੇ ਘੇਰ ਲਿਆ। ਉਨ੍ਹਾਂ ਤੋਂ ਉਹ ਮਸਾਂ ਜਾਨ ਬਚਾ ਕੇ ਭੱਜਿਆ। ਇਸ ਤਰ੍ਹਾਂ ਹੀ ਉਸ ਨੂੰ ਪਿੰਡੋ-ਪਿੰਡ ਉਸ ਦਾ ਸ਼ਰੀਕਾ ਮਿਲਦਾ ਗਿਆ ਤੇ ਹਰ ਪਿੰਡ ਵਾਲਿਆਂ ਨੇ ਉਸ ਨਾਲ ਇਹੋ ਜਿਹੀ ਹੀ ਭਲੀ ਗੁਜ਼ਾਰੀ। ਅਖੀਰ ਜਦੋਂ ਉਹ ਅੱਲਾ-ਬੇਲੀ ਕਿਸੇ ਤਣ-ਪੱਤਣ 'ਤੇ ਪਹੁੰਚਿਆ ਤਾਂ ਉਸ ਨੂੰ ਪਤਾ ਲੱਗਿਆ ਕਿ ਇਹ ਪੂਰਬ ਵਿਚ ਵਗਦੀ ਗੰਗਾ ਨਹੀਂ, ਸਗੋਂ ਪੱਛਮ ਵਿਚ ਪਾਕਿਸਤਾਨ ਨੂੰ ਜਾਂਦਾ ਸੇਮ ਨਾਲਾ ਹੈ। ਸੋ ਇਸ ਤਰ੍ਹਾਂ ਨੇਕ ਸੰਕਲਪਾਂ ਤੇ ਨੇਕ ਇਰਾਦਿਆਂ ਨੂੰ ਸਿਰੇ ਚਾੜ੍ਹਨ ਤੱਕ ਬਹੁਤ ਹੀ ਚੌਕਸ ਤੇ ਸਤਰਕ ਰਹਿਣ ਦੀ ਲੋੜ ਹੈ। ਸਗੋਂ ਮੈਂ ਤਾਂ ਸਮਝਦਾ ਹਾਂ ਕਿ ਸਾਡੇ ਨੇਕ ਮਨਸੂਬਿਆਂ ਦਾ ਖ਼ੁਦਾ ਆਪ ਹੀ ਨਿਗਾਹਬਾਨ ਹੋਵੇ ਅਤੇ ਵਾਹਿਗੁਰੂ ਸਾਡੀਆਂ ਨੇਕ ਖੁਆਇਸ਼ਾਂ ਤੇ ਕੌਮੀ ਆਸ਼ੇ-ਮਨਸ਼ਿਆਂ 'ਤੇ ਆਪ ਹੀ 'ਸ਼ਹੀਦੀ ਪਹਿਰੇ' ਲਾਵੇ।

ਸੋ ਕਦੇ-ਕਦੇ ਇਹ ਫਿਕਰ ਵਾਲੀ ਗੱਲ ਬਣਦੀ ਹੈ। ਫਿਰ ਤਰ੍ਹਾਂ-ਤਰ੍ਹਾਂ ਦੇ ਖਿਆਲ ਆਉਂਦੇ ਹਨ ਕਿ ਇਨ੍ਹਾਂ ਹਾਲਤਾਂ ਵਿਚ 'ਕੀ ਬਣੂੰ ਲੋਕਪਾਲ ਬਿੱਲ ਦਾ ਬੱਸ ਅੱਲਾ-ਵਾਹਿਗੁਰੂ ਹੀ ਜਾਣੇ'। ਫਿਰ ਇਹ ਵੀ ਸੋਚ ਉਭਰਦੀ ਹੈ ਕਿ ਮੇਰੇ-ਤੇਰੇ ਵਰਗੇ ਬੰਦੇ ਜਿਹੜੇ ਇਹ ਵੀ ਨਹੀਂ ਜਾਣਦੇ ਕਿ 'ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਆਂ ਹਨ', ਉਹ ਮੁਲਕ ਤੇ ਪ੍ਰਾਂਤਾਂ ਦੇ ਮਸਲੇ ਕੀ ਜਾਨਣ? ਖੈਰ! ਚਲੋ, 'ਘੁੱਗੀ ਕੀ ਜਾਣੇ ਸਤਿਗੁਰ ਦੀਆਂ ਬਾਤਾਂ' ਅਨੁਸਾਰ ਦੇਖੀ ਚੱਲੋ ਰੰਗ ਕਰਤਾਰ ਦੇ ਕਿ ਅੱਗੇ ਕੀ ਭਾਣਾ ਵਰਤਦਾ ਹੈ?

ਬੱਸ ਰੱਬ ਖੈਰ-ਮਿਹਰ ਰੱਖੇ ਤੇ ਇਹ ਲੋਕਪਾਲ ਬਿੱਲ ਪਾਸ ਹੋ ਜਾਵੇ। ਪਰ ਫਿਰ ਦਿਲ ਨੂੰ ਇਹ ਧੁੜਕੂ ਲਗਦਾ ਹੈ ਕਿ ਇਹ ਬਿੱਲ ਵੀ ਦੇਸ਼ ਦੇ ਪਹਿਲਾਂ ਪ੍ਰਚੱਲਿਤ ਅਨੇਕਾਂ ਕਾਨੂੰਨ-ਵਿਧਾਨ ਜ਼ਾਬਤਿਆਂ ਦੇ ਨਾਲ ਆਟੇ ਦੇ ਪਲੇਥਣ ਵਾਂਗੂੰ ਲੱਗ ਕੇ ਅਸਰਦਾਰ ਢੰਗ ਨਾਲ ਲਾਗੂ ਹੋਣ ਖੁਣੋਂ ਕੋਲਡ ਸਟੋਰ ਵਿਚ ਹੀ ਨਾ ਲੱਗ ਜਾਵੇ। ਇਹ ਖਦਸ਼ੇ-ਅੰਦੇਸ਼ੇ ਸਿਰਫ ਨਿਰਾਸ਼ਾਵਾਦੀ ਸੋਚ ਦੀ ਉਪਜ ਨਹੀਂ ਹਨ, ਸਗੋਂ ਇਹ ਯਥਾਰਥਵਾਦੀ ਵਿਚਾਰਧਾਰਾ ਹੈ ਕਿਉਂਕਿ ਇਹ ਸਰਵ ਪ੍ਰਵਾਨਿਤ ਹੈ ਕਿ ਸਾਡੇ ਨਿਜ਼ਾਮ ਵਿਚ ਦ੍ਰਿੜ੍ਹ ਪ੍ਰਤਿਗਿਆ, ਦ੍ਰਿੜ ਵਚਨਬੱਧਤਾ ਤੇ ਦ੍ਰਿੜ੍ਹ ਇਰਾਦੇ ਦੀ ਘਾਟ ਹੈ। ਅਸੀਂ ਕਈ ਨੇਕ ਸੰਕਲਪ ਤੇ ਯੋਜਨਾਵਾਂ ਬਣਾਉਂਦੇ ਹਾਂ, ਪਰ ਫਿਰ ਮੂੰਹ ਦੇਖ ਕੇ ਚਪੇੜ ਮਾਰਨ ਦੀ ਪ੍ਰਵਿਰਤੀ ਤਹਿਤ ਆਪਣੇ ਫੈਸਲੇ ਬਦਲਦੇ ਰਹਿੰਦੇ ਹਾਂ। ਇਥੋਂ ਤੱਕ ਕਿ ਸਾਡੇ ਕਾਨੂੰਨ ਤੇ ਇਨਸਾਫ ਦਾ ਤਕਾਜ਼ਾ ਵੀ ਇਹ ਹੀ ਰਹਿ ਗਿਆ ਹੈ ਕਿ ਪਹਿਲਾਂ ਦੇਖਿਆ ਜਾਵੇ ਕਿ ਇਹ ਫੈਸਲਾ ਕਿਸ ਧਿਰ 'ਤੇ ਲਾਗੂ ਹੋਣਾ ਹੈ।

ਇਸ ਤਰ੍ਹਾਂ ਸਾਡੀਆਂ ਲੋਕ ਭਲਾਈ ਦੀਆਂ ਨੇਕ ਖੁਆਇਸ਼ਾਂ ਤੇ ਸਕੀਮਾਂ ਦਮ ਤੋੜ ਜਾਂਦੀਆਂ ਹਨ। ਇਹ ਮੰਨਣ ਵਾਲੀ ਗੱਲ ਹੈ ਕਿ ਕੋਈ ਵੀ ਜ਼ਾਬਤਾ ਜਾਂ ਕਾਨੂੰਨ ਲਾਗੂ

ਕਰਨ ਲਈ 'ਵਿੱਲ ਤੇ ਸਕਿੱਲ' ਭਾਵ ਦ੍ਰਿੜ੍ਹ ਇੱਛਾ-ਸ਼ਕਤੀ ਤੇ ਤਕਨੀਕ ਦੀ ਲੋੜ ਹੁੰਦੀ ਹੈ। ਇਸ ਵਾਸਤੇ ਇਹ ਦੇਖਣ ਦੀ ਲੋੜ ਹੈ ਕਿ ਇਸ ਲੋਕਪਾਲ ਬਿੱਲ ਨੂੰ ਹੋਂਦ ਵਿਚ ਲਿਆਉਣ ਤੇ ਫਿਰ ਅਸਰਦਾਇਕ ਤਰੀਕੇ ਨਾਲ ਲਾਗੂ ਕਰਨ ਲਈ 'ਹਮਾਮ ਮੇਂ ਸਭ ਨੰਗੇ ਲੋਕ' ਕੀ ਸਾਡੀ ਪੋਲੀਟੀਕਲ ਵਿੱਲ ਭਾਵ ਰਾਜਨੀਤਿਕ ਇੱਛਾ-ਸ਼ਕਤੀ ਅਤੇ 'ਜੀ ਹਜ਼ੂਰ' ਨੌਕਰਸ਼ਾਹੀ ਕੋਈ ਵਧੀਆ ਤਕਨੀਕ ਇਜਾਦ ਵੀ ਕਰ ਸਕੇਗੀ ਕਿ ਨਹੀਂ? ਅਜਿਹੇ ਭਾਰੀ ਸਵਾਲ ਸਾਡੇ ਦੇਸ਼ ਦੀ ਪਾਰਲੀਮੈਂਟ ਤੇ ਸਮੁੱਚੀ ਅਫਸਰਸ਼ਾਹੀ ਅੱਗੇ ਵਾਜਬ ਜਵਾਬ ਦੀ ਉਡੀਕ ਵਿਚ ਮੂੰਹ ਅੱਡੀ ਖੜ੍ਹੇ ਹਨ।

ਜਿਥੋਂ ਤੱਕ ਦੇਸ਼ ਦੇ ਵਿਧਾਨ-ਕਾਨੂੰਨ ਨੂੰ ਲਾਗੂ ਕਰਨ ਲਈ ਦੇਸ਼ ਦੀ ਅਫਸਰਸ਼ਾਹੀ ਦੀ ਐਡਮਿਨਸਟ੍ਰੇਟਿਵ ਸਕਿੱਲ ਭਾਵ ਪ੍ਰਸ਼ਾਸਨਿਕ ਕੁਸ਼ਲਤਾ ਤੇ ਸਮਰਥਾ ਦਾ ਸਵਾਲ ਹੈ, ਇਹ ਹਮੇਸ਼ਾਂ ਹੀ ਆਪਣੀ ਸਮਰਥਾ ਵਾਸਤੇ ਆਪਣੇ ਪੋਲੀਟੀਕਲ ਮਾਸਟਰਜ਼ ਦੀ ਖਾਹਿਸ਼ ਤੇ ਮਨਸ਼ਾ-ਮੁਬਾਰਿਕ ਭਾਵ 'ਜੋ ਹੁਕਮ ਸਰਕਾਰ' ਦੇ ਇਸ਼ਾਰੇ 'ਤੇ ਨਿਰਭਰ ਰਹੀ ਹੈ। ਪਰ ਜਿਥੋਂ ਤੱਕ ਅਫਸਰਾਂ ਦੀ ਆਪਣੀ ਪ੍ਰਸ਼ਾਸਨਿਕ ਕੁਸ਼ਲਤਾ ਦਾ ਸਵਾਲ ਹੈ, ਇਨ੍ਹਾਂ ਦਾ ਕੋਈ ਸਾਨੀ ਨਹੀਂ ਹੈ। ਇਹ ਪ੍ਰਸ਼ਾਸਨਿਕ ਵਿਵਸਥਾ ਪ੍ਰਣਾਲੀ ਸਰਕਾਰ ਦੀ 'ਪੱਲਾ ਮਾਰ ਕੇ ਬੁਝਾ ਗਈ ਦੀਵਾ ਤੇ ਅੱਖ ਨਾਲ ਗੱਲ ਕਰ ਗਈ' ਵਰਗੀਆਂ ਸਾਰੀਆਂ 'ਊਆਂ-ਬਾਈ' ਰਮਜ਼ਾਂ ਨੂੰ ਬਾਖੂਬੀ ਸਮਝਦੀ ਹੈ।

ਇਸ ਲਈ ਪਿਛਲੇ ਦਿਨਾਂ ਵਿਚ ਜੋ ਬਾਬਾ ਰਾਮ ਦੇਵ ਦੇ ਰਾਤ-ਬਰਾਤੇ ਪੁਰ-ਅਮਨ ਅੰਦੋਲਨ ਦੇ ਜਲ੍ਹਿਆਂ ਵਾਲੇ ਬਾਗ ਵਾਂਗੂੰ ਪਰਖਚੇ ਉਡਾਏ ਗਏ, ਉਹ ਸਾਰੇ ਦੇਸ਼ ਵਾਸਤੇ ਸ਼ਰਮਸਾਰੀ ਦੀ ਗੱਲ ਹੈ। ਜਲ੍ਹਿਆਂ ਵਾਲੇ ਬਾਗ ਵਿਚ ਤਾਂ ਅੰਗਰੇਜ਼ ਤਾਨਾਸ਼ਾਹੀ ਵਲੋਂ ਇਹ ਸਾਕਾ ਦਿਨ-ਦੀਵੀਂ ਹੋਇਆ ਸੀ, ਪਰ ਸਾਡੇ ਲੋਕਤੰਤਰ ਵਿਚ ਤਾਂ ਇਹ ਦਮਨਕਾਰੀ ਹੁਣ ਰਾਤ ਦੇ ਵਕਤ ਝੁਲੀ ਹੈ। ਫਿਰ ਇਹ ਵੀ ਹੋਇਆ ਕਿ ਅੰਨਾ ਹਜ਼ਾਰੇ ਨੂੰ ਸਵਾਮੀ ਰਾਮ ਦੇਵ ਦੀ ਮਦਦ ਕਰਨ ਲਈ ਸ਼ਾਇਰ ਬਾਦਸ਼ਾਹ ਜ਼ਫਰ ਵਾਂਗੂੰ 'ਸਿਰਫ ਦੋ ਦਿਨ ਲਈ ਦੋ ਗਜ਼ ਜ਼ਮੀਨ' ਵੀ ਨਹੀਂ ਮਿਲ ਸਕੀ। ਇਸ ਲਈ ਹੁਣ ਇਨ੍ਹਾਂ ਪੁਰ-ਅਮਨ ਅੰਦੋਲਨਕਾਰੀਆਂ ਨੂੰ ਆਪਣੇ-ਆਪ ਨੂੰ ਇਹ ਦਿਲਬਰੀ ਦੇ ਲੈਣੀ ਬਣਦੀ ਹੈ ਕਿ

*ਸ਼ਿਕਸਤੋ ਫ਼ਤਹਿ ਤੋ ਕਿਸਮਤ ਸੇ ਹੈ, ਐ ਮੀਰ*
*ਮੁਕਾਬਲਾ ਤੋ ਦਿਲਿ ਨਾਤਵਾਂ ਨੇ ਖ਼ੂਬ ਕੀਆ*

ਇਸ ਡੋਲਣ ਤੇ ਸੰਭਲਣ ਦੇ ਸੰਗ੍ਰਾਮ ਵਿਚ ਊਠਕ-ਪਟਕ ਇਕ ਆਮ ਜਿਹੀ ਘਟਨਾ ਹੈ। ਇਸ ਜਿਤ ਹਾਰ ਦੀ ਬਾਜ਼ੀ ਵਿਚ ਨਤੀਜਾ ਕੁਝ ਵੀ ਹੋ ਸਕਦਾ ਹੈ, ਇਹ ਸਭ ਕੁਝ ਗੀਤਾ ਉਪਦੇਸ਼ ਅਨੁਸਾਰ ਕੁਦਰਤ ਦੇ ਹਥ ਛਡ ਕੇ ਪੰਜਾਬੀ ਦੇ ਕਵੀ ਪਾਤਰ ਦੇ ਸੋਹਣੇ ਤੇ ਢੁਕਵੇਂ ਸੁਖ਼ਨ ਤੋਂ 'ਕੀ ਹੋਇਆ ਕਿ ਪਤਿਆਂ ਤੇ ਮੇਰਾ ਨਾਮ ਨਹੀਂ ਹੈ ਇਨ੍ਹਾਂ

ਹੀ ਕਾਫੀ ਹੈ ਕਿ ਮੇਰੇ ਲਹੂ ਨੇ ਹੈ ਰੁਖ ਸਿੰਜਿਆ' ਤੋਂ ਦਿਲਾਸਾ ਲੈ ਕੇ ਪੁਰ-ਉਮੀਦ ਰਹਿਣ ਦੀ ਲੋੜ ਹੈ ਕਿਉਂਕਿ ਇਸ ਲੰਬੀ ਲੜਾਈ ਵਿਚ ਜਿਤ ਜਾਂ ਹਾਰ ਹਾਲ ਦੀ ਘੜੀ ਦੂਰ ਹੈ ਜਿਵੇਂ ਕਿ ਕਿਹਾ ਜਾਂਦਾ ਹੈ ਕਿ 'ਹਾਲੇ ਦਿੱਲੀ ਦੂਰ ਹੈ।'

ਚਲੋ, ਆਪਾਂ ਗੱਲ ਕਰ ਰਹੇ ਸੀ ਕਿ ਖੁਦਾ ਨਾ ਖਾਸਤਾ ਜੇ ਲੋਕ ਬਿੱਲ ਪਾਸ ਨਾ ਹੋਇਆ ਤਾਂ ਕਿਤੇ ਸੱਚੀ-ਮੁੱਚੀਂ ਹੀ ਜਨਤਾ ਇਨਕਲਾਬ ਦੇ ਰਾਹ ਨਾ ਤੁਰ ਪਵੇ। ਇਸ ਸੰਦਰਭ ਵਿਚ ਦੁਨੀਆਂ ਦੇ ਇਤਿਹਾਸ ਵਿਚ ਇਨਕਲਾਬ ਦੇ ਮੁੱਖ ਤੌਰ 'ਤੇ ਹੁਣ ਤੱਕ ਦੋ ਹੀ ਰੂਪ ਦੇਖਣ ਨੂੰ ਮਿਲੇ ਹਨ। ਸਿਰਫ ਇਕ-ਅੱਧੀ ਵਾਰ ਹੀ ਇਨਕਲਾਬ ਖੂਨ-ਖਰਾਬਾ ਹੋਣ ਤੋਂ ਬਗੈਰ ਆਇਆ ਹੈ, ਜਿਸ ਨੂੰ ਕਿ ਸੰਨ 1688 ਵਿਚ ਇੰਗਲੈਂਡ ਵਾਸੀਆਂ ਨੇ 'ਗਲੋਰੀਅਸ ਰੈਵੋਲਿਊਸ਼ਨ' ਭਾਵ 'ਸੁਨਹਿਰੀ ਕ੍ਰਾਂਤੀ' ਦੇ ਰੂਪ ਵਿਚ ਦੇਖਿਆ। ਇਸ ਬਦਲਾਅ ਵਿਚ ਸਭ ਤੋਂ ਵੱਡੀ ਹੈਰਾਨੀ ਵਾਲੀ ਗੱਲ ਇਹ ਸੀ ਕਿ ਉਥੇ ਕੋਈ ਮਾਰ-ਧਾੜ ਤੇ ਕੱਟਾ-ਵੱਢੀ ਨਹੀਂ ਹੋਈ।

ਪਰ ਰੱਬ ਤੋਂ ਡਰੀਏ; ਇਨਕਲਾਬ ਦਾ ਦੂਜਾ ਰੂਪ ਅਕਸਰ ਹੀ ਖੂਨ-ਖਰਾਬੇ, ਕਤਲੋਗਾਰਤ ਤੇ ਕਤਲੇਆਮ ਦੇ ਰੂਪ ਵਿਚ ਮਹਾਂਕਾਲ ਜਿੰਨਾ ਡਰਾਉਣਾ ਹੁੰਦਾ ਹੈ। ਮਿਸਾਲ ਵਜੋਂ ਫਰਾਂਸ, ਰੂਸ, ਚੀਨ ਤੇ ਕਿਊਬਾ ਦੇ ਇਨਕਲਾਬਾਂ ਦਾ ਦੈਂਤ ਰੂਪ ਸਾਡੇ ਸਾਹਮਣੇ ਹੀ ਹੈ। ਪਿਛਲੇ ਕੁਝ ਸਮੇਂ ਵਿਚ ਵੀ ਇਰਾਨ ਤੋਂ ਇਰਾਕ, ਮਿਸਰ ਤੇ ਲੀਬੀਆ ਤੱਕ ਦੁਨੀਆਂ ਨੇ ਹਿੰਸਾਵਾਦੀ ਭੰਬੂਤਾਰੇ ਦੇਖੇ ਹੀ ਹਨ। ਇਸ ਲਈ ਸਰਕਾਰ ਰੂਪੀ ਦੇਸ਼ ਦੇ ਮਾਲਕੋ ਤੇ ਜਨਤਾ ਦੇ ਰੂਪ ਵਿਚ ਬਾਬੇ-ਬਾਲਕਿਓ ਅਜਿਹੇ ਖੂਨੀ ਇਨਕਲਾਬਾਂ ਦੀ ਕਲਪਨਾ ਕਰਨ ਦੀ ਥਾਂ ਬਸ ਰੱਬ-ਰੱਬ ਹੀ ਕਰੋ ਭਾਈ।

ਕਾਫੀ ਸਮੇਂ ਤੋਂ ਸਾਡੇ ਦੇਸ਼ ਵਾਸੀ ਤੇ ਖਾਸ ਤੌਰ 'ਤੇ ਬੁੱਧੀਜੀਵੀ ਇਕ ਮਾਨਸਿਕ ਜਿਹੇ ਫਿਕਰ ਦੇ ਮਾਰੇ ਚਿੰਤਾਤੁਰ ਜਿਹੇ ਜਾਪਦੇ ਹਨ ਕਿ ਕੀ ਇਸ ਮੁਲਕ ਵਿਚ ਕਦੇ ਇਨਕਲਾਬ ਆ ਵੀ ਸਕਦਾ ਹੈ ਕਿ ਨਹੀ? ਅਜ਼ਾਦੀ ਤੋਂ ਬਾਅਦ ਹੁਣ ਤੱਕ ਵੀ ਕਾਇਮ ਸਾਡੀ ਗੁਲਾਮ ਮਾਨਸਿਕਤਾ ਕਹਿੰਦੀ ਹੈ ਕਿ ਅਸੀਂ ਤਾਂ ਹੁਕਮਰਾਨਾਂ ਦੇ ਟੁੱਕੜ-ਬੋਚ ਅਤੇ ਫਿਰ ਉਨ੍ਹਾਂ ਦੇ ਥੁੱਕ ਬੋਚਣ ਲਈ ਪੀਕਦਾਨ ਵੀ ਬਣੇ ਰਹੇ। ਫਿਰ ਅਸੀਂ ਨਾਬਰਾਂ ਦੀ ਖੁਸ਼ੀ-ਖੁਸ਼ਾਮਦ ਲਈ ਡੋਲੇ ਤੱਕ ਵੀ ਨਜ਼ਰਾਨਿਆਂ ਵਿਚ ਦਿੱਤੇ, ਪਰ ਹੁਣ ਅਸੀਂ ਕਿਵੇਂ ਆਪਣਿਆਂ ਦੇ ਹੀ ਵਿਰੁੱਧ ਬੋਲਾਂਗੇ। ਪਰ ਦੂਜੇ ਪਾਸੇ ਦੇਸ਼ ਦੇ ਪੁਨਰ ਨਿਰਮਾਣ ਲਈ ਇਕ ਵੱਡਾ ਨੌਜਵਾਨ ਵਰਗ ਦੇਸ਼ ਦਾ ਸੰਭਾਵੀ ਸੂਤਰਧਾਰ ਹੋਣ ਵਜੋਂ ਸਮਾਜ ਵਿਚ ਲੋੜੀਂਦਾ ਬਦਲਾਅ ਮੰਗ ਰਿਹਾ ਹੈ। ਪਰ ਅਜੇ ਸਥਿਤੀ ਪੂਰਨ ਤੌਰ 'ਤੇ ਸਪਸ਼ਟ ਨਹੀਂ ਹੈ ਕਿ ਬਦਲਾਓ ਪੁਰ-ਅਮਨ ਹੋਵੇਗਾ ਜਾਂ ਖੜਕੇ-ਦੜਕੇ ਵਾਲਾ ਹੋਵੇਗਾ?

ਇਸ ਕੌਮੀ ਦੁਚਿੱਤੀ ਤੇ ਭੰਬਲਭੂਸੇ ਦੀ ਤਰਜਮਾਨੀ ਇਕ ਸੱਚੀ ਘਟਨਾ ਕਰਦੀ ਹੈ। ਕੋਈ ਅਮਨ ਪਸੰਦ ਮਦਰਾਸੀ, ਕ੍ਰਾਂਤੀਕਾਰੀ ਵਿਚਾਰਾਂ ਵਾਲਾ ਬੰਗਾਲੀ ਤੇ ਮਚਲਾ

ਪੰਜਾਬੀ ਇਕੱਠੇ ਰੇਲ ਵਿਚ ਸਫਰ ਕਰ ਰਹੇ ਸਨ। ਭਾਰਤ ਵਿਚ ਕ੍ਰਾਂਤੀ ਆਉਣ ਜਾਂ ਨਾ ਆਉਣ ਬਾਰੇ ਬੰਗਾਲੀ ਤੇ ਮਦਰਾਸੀ ਵਿਚਕਾਰ ਭਖਵੀਂ ਬਹਿਸ ਛਿੜ ਪਈ। ਮਦਰਾਸੀ ਦਾ ਕਹਿਣਾ ਸੀ ਕਿ ਸਦੀਆਂ ਤੋਂ ਗੁਲਾਮ ਰਹਿਣ ਕਰਕੇ ਸਾਡੀ ਸੋਚ ਵੀ ਗੁਲਾਮ ਬਣ ਗਈ ਹੈ। ਇਸ ਲਈ ਅਸੀਂ ਇੰਨੇ ਸਹਿੰਦੜ ਹੋ ਗਏ ਹਾਂ ਕਿ ਵੱਡੀ ਤੋਂ ਵੱਡੀ ਮੁਸ਼ਕਿਲ ਨੂੰ ਵੀ ਅਸੀਂ ਆਪਣੇ ਤਨ-ਮਨ 'ਤੇ ਹੰਢਾ ਲੈਂਦੇ ਹਾਂ। ਬੰਗਾਲੀ ਬਾਬੂ ਦਾ ਕਹਿਣਾ ਸੀ ਕਿ ਹੁਣ ਉਹ ਗੱਲ ਨਹੀਂ ਰਹੀ। ਅਸੀਂ ਵੀ ਗਲੋਬਲ ਪਰਿਵਾਰ ਦਾ ਹਿੱਸਾ ਬਣ ਚੁਕੇ ਹਾਂ। ਜੇ ਸਾਡੇ ਗੁਆਂਢ ਵਿਚ ਇਨਕਲਾਬ ਆ ਰਿਹਾ ਹੈ ਤਾਂ ਸਾਡੇ ਦੇਸ਼ ਵਿਚ ਵੀ ਇਹ ਸ਼ੋਨਾਰ ਜਵਾਲਾ 'ਰਾਊਂਡ ਦੀ ਕੌਰਨਰ' ਭਾਵ ਸੁਨਹਿਰੀ ਅੱਗ ਸਾਡੀ ਗਲੀ ਦੇ ਮੋੜ 'ਤੇ ਹੀ ਹੈ। ਇਸ 'ਤੇ ਮਦਰਾਸੀ ਕਹਿਣ ਲੱਗਾ, 'ਅੱਈ-ਅੱਈਓ, ਇਨਕਲਾਬ ਕਿਧਰ ਆਏਂਗਾ। ਇਨਕਲਾਬ ਕਭੀ ਆਣੇ ਕਾ ਨਹੀ ਜੀ।'

ਜਦੋਂ ਮਚਲੇ ਜੱਟ ਨੇ ਉਨ੍ਹਾਂ ਦੀ ਬਹਿਸ ਦਾ ਯਭਕ-ਝੂਟਾ ਟੁੱਟਦਾ ਨਾ ਦੇਖਿਆ ਤਾਂ ਉਹ ਪਾਸਾ ਮਾਰ ਕੇ ਕਹਿਣ ਲੱਗਾ ਕਿ ਭਾਈ ਸਾਹਿਬ ਮੈਂ ਤਾਂ ਸੌਣ ਲੱਗਾ ਹਾਂ। ਮੈਨੂੰ ਨਹੀਂ ਪਤਾ ਕਿ ਭਾਈ-ਵੀਰ ਥੋਡਾ ਇਨਕਲਾਬ ਕਦੋਂ ਤੇ ਕਿੱਥੇ ਆਊ। ਪਰ ਮੇਰੀ ਬੇਨਤੀ-ਬੇਨਤਾ ਹੈ ਕਿ ਮੈਨੂੰ ਤੁਗਲਕਾਬਾਦ ਦੇ ਸਟੇਸ਼ਨ 'ਤੇ ਜਗਾ ਦੇਣਾ।

ਬਹਿਰਹਾਲ ਗੱਲ ਇਹ ਵੀ ਸੱਚੀ ਹੈ ਕਿ ਅੱਜ ਸਮਾਜ ਵਿਚ ਸਾਡੇ ਆਸੇ-ਪਾਸੇ, ਖੱਬੇ-ਸੱਜੇ, ਹੇਠਾਂ-ਉਤੇ ਬੱਸ ਸਾਰੇ ਪਾਸੇ ਬੰਬ ਧਮਾਕਿਆਂ ਵਰਗੇ ਸਕੈਮ ਤੇ ਸਕੈਂਡਲ ਰਹੇ ਹਨ। ਪਾਰਲੀਮੈਂਟ ਤੇ ਵਿਧਾਨ ਸਭਾਵਾਂ ਵਿਚ 'ਨੋਟ ਫਾਰ ਵੋਟ' ਘੋਟਾਲਿਆਂ ਤੇ ਵਿਦੇਸ਼ੀ ਬੈਂਕਾਂ ਵਿਚ ਕਾਲੇ ਧਨ ਦੇ ਹੰਗਾਮੇ ਖੜ੍ਹੇ ਹੋ ਰਹੇ ਹਨ। ਲੱਖਾਂ ਤੇ ਹਜ਼ਾਰਾਂ-ਕਰੋੜਾਂ ਦੇ ਘਪਲੇ ਦੀ ਆਮ ਬੰਦੇ ਨੂੰ ਸਿਰਫ ਇੰਨੀ ਹੀ ਸਮਝ ਆਉਂਦੀ ਹੈ ਕਿ ਬੇਅੰਤ ਰੁਪਈਆਂ ਦੀ ਕੋਈ ਵਡੀ ਹੇਰਾ-ਫੇਰੀ ਤੇ ਠੱਗੀ-ਠੋਰੀ ਹੋਈ ਹੈ। ਪਰ ਘਪਲੇ ਦੀ ਰਕਮ ਦਾ ਕਿਆਸ ਉਸ ਦੀ ਦਿਮਾਗੀ ਤਾਕਤ ਦੀ ਪਕੜ ਤੇ ਸਮਝ ਤੋਂ ਬਾਹਰ ਹੈ।

ਹੋਰ ਗੱਲ ਤਾਂ ਛੱਡੋ, ਦੀਨ-ਇਮਾਨ ਦੇ ਸਰੋਤ ਗੁਰੂ-ਘਰਾਂ ਦੀਆਂ ਗੋਲਕਾਂ ਤੇ ਦੇਸ਼ ਭਗਤੀ ਦੇ ਪ੍ਰੇਰਣਾ ਸਰੋਤ ਸ੍ਰ. ਭਗਤ ਸਿੰਘ ਵਰਗੇ ਸ਼ਹੀਦਾਂ ਦੀਆਂ ਸ਼ਤਾਬਦੀਆਂ ਮਨਾਉਣ ਦੇ ਨਾਂਅ 'ਤੇ ਵੀ ਬੜੇ ਵੱਡੇ ਘਾਲੇ-ਮਾਲੇ ਹੋ ਰਹੇ ਹਨ। ਜਦੋਂ 'ਵੱਡੇ ਘਰਾਂ ਦੀਆਂ ਵੱਡੀਆਂ ਮਿਰਚਾਂ' ਦੇ ਮੁਹਾਵਰੇ ਅਨੁਸਾਰ ਆਮ ਆਦਮੀ ਵੱਡੇ ਲੋਕਾਂ ਤੇ ਆਗੂਆਂ ਦੇ ਕੋਲ ਜਮ੍ਹਾਂ ਧਨ ਦੇ ਜ਼ਖੀਰੇ-ਖਜ਼ਾਨਿਆਂ ਅਤੇ ਦੇਸ਼-ਵਿਦੇਸ਼ ਵਿਚ ਜ਼ਮੀਨ-ਜਾਇਦਾਦ ਦੇ ਜਜ਼ੀਰਿਆਂ ਦਾ ਧਿਆਨ ਕਰਦਾ ਹੈ ਤਾਂ ਉਸ ਦਾ ਮਨ ਘਾਊਂ-ਮਾਊਂ ਤੇ ਘਾਊਂ-ਘੱਪ ਜਿਹਾ ਹੀ ਹੋ ਜਾਂਦਾ ਹੈ। ਕੁੱਲ ਮਿਲਾ ਕੇ ਸਿਆਸੀ ਆਗੂਆਂ ਤੇ ਵੋਟਰਾਂ ਦੀ ਆਪਸੀ ਰਿਸ਼ਤੇ ਤੇ ਸਾਂਝ ਦੀ ਸਥਿਤੀ ਕੁਝ 'ਦੁੱਧ-ਦੁੱਧ ਮੇਰਾ ਤੇ ਛਾਛ-ਛਾਛ ਤੇਰੀ' ਵਰਗੀ ਬਣੀ ਹੋਈ ਹੈ।

ਕਿਸੇ ਸ਼ਾਇਰ ਨੇ ਇਸ ਪ੍ਰਥਾਇ ਹੀ ਕਿਹਾ ਹੈ ਕਿ 'ਬੁੱਲਿਆ ਵਾਰੇ ਜਾਈਏ ਉਨ੍ਹਾਂ

ਦੇ ਜਿਹੜੇ ਮਾਰਨ ਗੱਪ ਸ਼ੜੱਪ, ਕੌਡੀ ਲੱਭੀ ਦੇ ਦੇਵਣ ਤੇ ਬੁਗਚਾ ਘਾਊਂ ਘੱਪ' ਵਰਗੀ ਬਣੀ ਹੋਈ ਹੈ। ਅਜਿਹੇ ਸਮਾਜਿਕ ਤੇ ਆਰਥਿਕ ਸ਼ੋਸ਼ਣ ਦੀ ਸਥਿਤੀ ਬਾਰੇ '**ਬਿਸਮਿਲ ਫਰੀਦਕੋਟੀ**' ਤਾਂ ਬਹੁਤ ਹੀ ਸਪਸ਼ਟ ਸ਼ਬਦਾਂ ਵਿਚ ਲਿਖਦਾ ਹੈ ਕਿ:-

*ਲੁੱਟ ਲੁੱਟ ਸੋਨਾ ਭਰਦੇ ਤਿਜੌਰੀ, ਪਿੱਤਲ ਕਰਦੇ ਦਾਨ ਵੇ ਲਾਲੋ*
*ਸੱਚ ਦੇ ਗਲ ਵਿਚ 'ਗੂਠਾ ਦੇ ਕੇ, ਕੂੜ ਫਿਰੇ ਪ੍ਰਧਾਨ ਵੇ ਲਾਲੋ*

ਜਦੋਂ ਕਿ ਸਭਿਅਕ ਤੇ ਵਿਕਸਿਤ ਮੁਲਕਾਂ ਵਿਚ ਉਥੋਂ ਦੀਆਂ ਸਰਕਾਰਾਂ ਨੇ ਅਵਾਮ ਨੂੰ ਸਮਾਜਿਕ ਤੇ ਆਰਥਿਕ ਸੁਰੱਖਿਆ ਦੇਣ ਦੀ ਅਹਿਮੀਅਤ ਨੂੰ ਜਾਣਦੇ ਹੋਏ ਬਹੁਤ ਦੇਰ ਪਹਿਲਾਂ ਹੀ ਅਜਿਹੇ ਉਪਰਾਲੇ ਕਰ ਦਿੱਤੇ ਹਨ ਕਿ ਉਥੋਂ ਦੇ ਲੋਕ ਮਨੁੱਖਾ ਜੀਵਨ ਦਾ ਵਧੀਆ ਅਨੰਦ ਮਾਣ ਰਹੇ ਹਨ। ਇਸ ਪ੍ਰਥਾਇ ਜਗਰਾਂਓ ਦਾ ਇਕ ਜੱਟ ਜ਼ਿਮੀਂਦਾਰ ਲੇਖਕ ਪਿਆਰਾ ਸਿੰਘ ਰਛੀਨ ਅਮਰੀਕਾ ਜਾ ਕੇ ਲਿਖਦਾ ਹੈ ਕਿ ਅਮਰੀਕਾ ਤੇ ਕੈਨੇਡਾ ਦੋਵਾਂ ਦੇਸ਼ਾਂ ਵਿਚ ਇਮਾਨਦਾਰੀ, ਦੇਸ਼ ਪਿਆਰ ਤੇ ਕੌਮੀ ਭਾਵਨਾ ਕੁੱਟ-ਕੁੱਟ ਕੇ ਭਰੀ ਪਈ ਹੈ। ਉਥੇ ਭ੍ਰਿਸ਼ਟਾਚਾਰ ਦਾ ਨਾਮ-ਨਿਸ਼ਾਨ ਵੀ ਨਹੀਂ। ਪਰ ਭਾਰਤ ਵਿਚ ਇਮਾਨਦਾਰੀ ਕਿਤੇ ਲੱਭਦੀ ਹੀ ਨਹੀਂ, ਭ੍ਰਿਸ਼ਟਾਚਾਰ ਦੇ ਭਾਵੇਂ ਟਰੱਕ ਭਰ ਲਓ।

ਮੈਨੂੰ ਖਿਆਲ ਆਇਆ ਹੈ ਕਿ ਕਦੇ ਸਾਡੇ ਮੁਲਕ ਦੇ ਅਮੀਰ ਸਭਿਆਚਾਰ, ਸਦਾਚਾਰ ਤੇ ਕਦਰਾਂ-ਕੀਮਤਾਂ ਦੀ ਗੱਲ ਸੱਤ ਸਮੁੰਦਰੋਂ ਪਾਰ ਹੁੰਦੀ ਸੀ। ਪੱਛਮੀ ਸਭਿਅਤਾ ਵਾਲੇ ਗੰਗਾ ਜੀ ਦੇ ਕਿਨਾਰੇ ਪੂਰਬੀ ਸਭਿਅਤਾ ਦਾ ਅਨੰਦ ਸਕੂਨ ਲੱਭਦੇ ਫਿਰਦੇ ਸਨ। ਪਰ ਹੁਣ ਸਾਡੇ ਦੇਸ਼ ਵਿਚ 'ਰਾਮ ਦੀ ਗੰਗਾ' ਸਾਡੇ ਸਕੈਮਾਂ-ਸਕੈਂਡਲਾਂ ਨੂੰ ਧੋਂਦੀ-ਧੋਂਦੀ ਆਪ ਮੈਲੀ ਹੋ ਗਈ ਹੈ ਅਤੇ ਭ੍ਰਿਸ਼ਟਾਚਾਰ ਹੀ ਹੁਣ ਸਾਰੇ ਮੁਲਕ ਦਾ ਸ਼ਿਸ਼ਟਾਚਾਰ ਬਣ ਗਿਆ ਹੈ।

ਖ਼ੈਰ! ਸੱਤਾਧਾਰੀ ਪਾਰਟੀ ਅੰਨਾ ਹਜ਼ਾਰੇ ਦੇ ਅੰਦੋਲਨ ਅਤੇ ਸੁਪਰੀਮ ਕੋਰਟ ਵਲੋਂ ਕਾਲੇ ਧਨ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਆਦੇਸ਼ਾਂ ਦੇ ਸਨਮੁੱਖ ਕਸੂਤੀ ਸਥਿਤੀ ਵਿਚ ਫਸੀ ਹੋਈ ਹੈ। ਫਿਰ ਸਿਤਮ ਇਹ ਹੈ ਕਿ ਕਰੋੜਾਂ ਦੇ ਘਾਲੇ-ਮਾਲੇ ਤੇ ਸਕੈਮਾਂ ਬਾਰੇ ਵਿਰੋਧੀ ਧਿਰਾਂ ਇਉਂ ਜਿਹੇ ਢੀਠਪੁਣੇ ਨਾਲ ਸਵਾਲ ਪੁੱਛਦੀਆਂ ਜਾਪਦੀਆਂ ਹਨ ਕਿ ਜਿਵੇਂ ਕਿਤੇ ਆਪ ਦੁੱਧ ਧੋਤੀਆਂ ਹੋਣ। ਜਦੋਂ ਸਾਡੇ ਰਾਜਸੀ ਪ੍ਰਮੁੱਖ ਇਹ ਕਹਿੰਦੇ ਹਨ ਕਿ ਭ੍ਰਿਸ਼ਟਾਚਾਰੀ ਜ਼ਖੀਰੇਬਾਜ਼ਾਂ ਤੇ ਕਾਲੇ ਧਨ ਦੇ ਧਨਾਢਾਂ ਨੂੰ ਫਾਂਸੀ ਲੱਗਣੀ ਚਾਹੀਦੀ ਹੈ ਤਾਂ ਲਗਦਾ ਹੈ ਕਿ ਹੁਣ 'ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ ਹੈ'। ਪਰ ਯਕੀਨ ਨਹੀਂ ਆਉਂਦਾ ਕਿ ਕੀ ਹੱਜ ਨੂੰ ਜਾਣ ਤੋਂ ਪਹਿਲਾਂ ਵਾਕਿਆ ਹੀ ਇਹ ਆਪਣੇ ਸਾਰੇ ਪਰਿਵਾਰ ਨੂੰ ਫਾਹੇ ਲਵਾ ਦੇਣਗੇ? ਸਾਰੀ ਉਮਰ ਆਪਣਾ ਉੱਲੂ ਸਿੱਧਾ ਕਰਨ ਤੇ ਆਪਣੀ ਮੰਤਵ ਸਿੱਧੀ ਦੀ ਗਰਜ਼ ਨਾਲ ਪੁੱਠੇ-ਸਿੱਧੇ ਕੰਮ ਤੇ ਘਾਤਕ ਜੋੜ-ਤੋੜ ਕਰਨ ਵਾਲੇ ਇਨ੍ਹਾਂ ਹੇਰਾ-ਫੇਰੀ ਮਾਸਟਰਾਂ ਦੇ ਮੂੰਹੋਂ ਅਧਿਆਤਮਕ ਗੱਲਾਂ ਸੁਣ ਕੇ

ਹੁਣ ਕੰਨਾਂ ਨੂੰ ਵੀ ਹਾਸਾ ਆਉਂਦਾ ਹੈ।

ਇਸ ਤਰ੍ਹਾਂ ਹੀ ਵਿਰੋਧੀ ਪਾਰਟੀਆਂ ਦਾ ਵਤੀਰਾ ਇਨ੍ਹਾਂ ਕੌਮੀ ਮਸਲਿਆਂ 'ਤੇ ਕੁੱਝ ਇਸ ਤਰ੍ਹਾਂ ਦਾ ਹੈ ਕਿ ਰਾਜਸੱਤਾ ਵਾਲੀ ਪਾਰਟੀ ਨੂੰ ਨੀਵਾਂ ਦਿਖਾਉਣ ਤੋਂ ਬਿਨਾਂ ਇਨ੍ਹਾਂ ਨੂੰ ਹੋਰ ਕੁਝ ਸੁੱਝਦਾ ਹੀ ਨਹੀਂ। ਕਹਿੰਦੇ ਹਨ ਕਿ ਜਦੋਂ ਰੋਮ ਜਲ-ਬਲ੍ਹ ਰਿਹਾ ਸੀ ਤਾਂ ਉਥੋਂ ਦਾ ਬਾਦਸ਼ਾਹ ਨੀਰੋ ਬੰਸਰੀ ਵਜਾ ਰਿਹਾ ਸੀ। ਬਿਲਕੁਲ ਉਸ ਤਰ੍ਹਾਂ ਹੀ ਸਾਡੇ ਦੇਸ਼ ਦੇ ਆਗੂਆਂ ਨੂੰ ਹੁਣ ਸ਼ਾਇਰੀ ਉਤਰੀ ਹੋਈ ਹੈ। ਉਨ੍ਹਾਂ ਨੂੰ ਹੁਣ ਲੋਕ ਸਭਾ ਜਾਂ ਵਿਧਾਨ ਸਭਾਵਾਂ ਵਿਚ ਕਿਸੇ ਮੁਸ਼ਾਹਿਰੇ ਵਾਂਗੂੰ ਸ਼ਿਅਰ ਸੁਣਨ-ਸੁਣਾਉਣ ਦਾ ਸ਼ੌਕ ਜਾਗਿਆ ਹੈ। ਇਕ ਵਿਰੋਧੀ ਪਾਰਟੀ ਇਕ ਸ਼ਿਅਰ ਪੜ੍ਹਦੀ ਹੈ ਤੇ ਦੂਜੀ ਪਾਰਟੀ ਤੱਥਾਂ ਨੂੰ ਇਕ ਪਾਸੇ ਰੱਖ ਕੇ ਸਵਾਲ ਦਾ ਜਵਾਬ ਸ਼ਿਅਰ ਵਿਚ ਹੀ ਦਿੰਦੀ ਹੈ। ਇਸ ਰਾਮ ਰੌਲੇ ਤੇ ਰਾਮ ਘਚੋਲੇ ਵਿਚ ਲੋਕਾਂ ਨੂੰ ਕੀ ਸਮਝ ਆਉਂਦੀ ਹੈ, ਇਹ ਬੱਸ ਰੱਬ ਹੀ ਜਾਣੇ। ਸਾਰੇ ਆਗੂ ਕਿਸੇ ਕੌਮੀ ਮੁੱਦੇ ਜਾਂ ਸਮੱਸਿਆ ਦੇ ਸਨਮੁੱਖ ਪਾਰਟੀ ਪੱਧਰ ਤੋਂ ਉਪਰ ਉੱਠ ਕੇ ਕੌਮ ਤੇ ਕੌਮੀਅਤ ਦਾ ਫਿਕਰ ਕਰਨ ਦੀ ਬਜਾਏ ਰਾਜਭਾਗ ਦੀ ਕੁਰਸੀ ਹਥਿਆਉਣ ਦੀ ਤਾੜ ਵਿਚ ਇਕ ਦੂਜੇ ਨੂੰ ਠਿੱਬੀ ਮਾਰਦੇ ਤੇ ਟੰਗੜੀ ਖਿੱਚਦੇ ਦਿਸਦੇ ਹਨ।

ਸਾਡੇ ਨੇਤਾਗਣ ਲੋਕਰਾਜ ਪ੍ਰਣਾਲੀ ਅਨੁਸਾਰ ਸਾਡੀ ਲੋਕ ਸਭਾ, ਰਾਜ ਸਭਾ ਤੇ ਸਾਡੀਆਂ ਵਿਧਾਨ ਸਭਾਵਾਂ ਵਿਚ ਜਿਹੜਾ ਸ਼ੋਰ-ਸ਼ਰਾਬਾ ਕਰ ਰਹੇ ਹੁੰਦੇ ਹਨ; ਉਸ ਵਿਚ ਲੋਕਾਂ ਦਾ ਭਲਾ ਘੱਟ ਤੇ ਆਪਣੀ ਬੱਲੇ-ਬੱਲੇ ਕਰਾਉਣ ਤੇ ਰਾਜਸੱਤਾ ਵਾਲੀ ਧਿਰ ਦੀਆਂ ਟੰਗਾਂ ਖਿੱਚਣ ਦੀ ਭਾਵਨਾ ਬਹੁਤੀ ਹੁੰਦੀ ਹੈ। ਕਿਸੇ ਕਵੀ ਨੇ ਠੀਕ ਹੀ ਕਿਹਾ ਹੈ ਕਿ:-

*ਹੂਰੇ ਜਮਾਂ ਦੇ ਅਸੀਂ ਤਾਂ ਖਾ ਰਹੇ ਹਾਂ,ਚੰਗੀ ਜਮਹੂਰੀਅਤ ਆਈ ਲੋਕੋ*
*ਸਾਡੀ ਮੱਤ 'ਤੇ ਪਾ ਪਰਦਾ,ਛਕੀ ਜਾਂਦੇ ਨੇ ਲੀਡਰ ਮਲਾਈ ਲੋਕੋ*
*ਬਾਂਦਰ ਵੰਡ ਵਿਚ ਰੁਝੇ ਨੇ 'ਕੈਲਵੀ' ਜੋ,ਕੀ ਕਰਨਗੇ ਸਾਡੀ ਭਲਾਈ ਲੋਕੋ।*

ਸਾਡੇ ਸਮਾਜ ਵਿਚ ਮੌਕਾਪ੍ਰਸਤੀ ਤੇ ਗਰਜ਼ਪ੍ਰਸਤੀ ਦੇ ਕਾਰਨ ਪੈਦਾ ਹੋਈ ਅਜਿਹੀ ਸੁਆਰਥੀ ਜਿਹੀ ਸਥਿਤੀ ਸਾਡੇ ਪੇਂਡੂ ਸਮਾਜ ਵਿਚ ਪ੍ਰਚੱਲਿਤ ਇਕ ਲੋਕ ਕਹਾਣੀ ਦਾ ਰੂਪਾਂਤਰ ਬਣ ਚੁੱਕੀ ਹੈ। ਕਹਿੰਦੇ ਹਨ ਕਿ ਕਿਸੇ ਜੱਟ ਦਾ ਵਹਿੜਕਾ ਖੂਹ ਵਿਚ ਡਿੱਗ ਪਿਆ ਤਾਂ ਉਹ ਆਪਣੇ ਟੱਬਰ ਨੂੰ ਕਹਿਣ ਲੱਗਾ ਕਿ ਬਹੁਤ ਚੰਗਾ ਹੋਇਆ ਹੈ ਕਿ ਇਹ ਆਪ ਹੀ ਸੂਤ ਆ ਗਿਆ ਹੈ। ਇਸ ਵਾਸਤੇ ਪਹਿਲਾਂ ਵਹਿੜਕੇ ਨੂੰ ਖੱਸੀ ਕਰ ਲਓ ਤੇ ਫੇਰ ਖੂਹ ਵਿਚੋਂ ਕੱਢਾਂਗੇ। ਹੁਣ ਲਗਭਗ ਇਸ ਤਰ੍ਹਾਂ ਹੀ ਰਾਜਸੱਤਾ ਵਾਲੀ ਪਾਰਟੀ ਕਹਿੰਦੀ ਨਜ਼ਰ ਆਉਂਦੀ ਹੈ ਕਿ ਪਹਿਲਾਂ ਆਪਣਾ ਉੱਲੂ ਸਿੱਧਾ ਕਰ ਲਈਏ, ਫਿਰ ਉਸ ਤੋਂ ਬਾਅਦ ਜਨਤਾ ਦੀ ਭਲਾਈ ਤੇ ਦੇਸ਼ ਦੇ ਸੁਧਾਰਾਂ ਦੀ ਗੱਲ ਕਰਾਂਗੇ।

ਫਿਰ ਦੂਜੇ ਪਾਸੇ ਵਿਰੋਧੀ ਪਾਰਟੀ ਵਾਲੇ ਵੀ ਕਿਸੇ ਨਾਲੋਂ ਘੱਟ ਨਹੀਂ ਹੁੰਦੇ। ਉਨ੍ਹਾਂ

ਦਾ ਵੀ ਕੁਝ ਅਜਿਹਾ ਆਸ਼ਾ-ਮੰਤਵ 'ਤੇਰੀ ਮੱਝ ਮਿਲੇ ਜਾਂ ਨਾ ਮਿਲੇ, ਪਰ ਮੇਰੇ ਹਿੱਸੇ ਵਿਚ ਆਉਂਦਾ ਥਣ ਮੈਨੂੰ ਪਹਿਲਾਂ ਚੋਅ ਦੇਹ' ਵਰਗਾ ਹੁੰਦਾ ਹੈ। ਇਸ ਲਈ ਵਿਰੋਧੀ ਪਾਰਟੀ ਅਜਿਹੀ ਸੁਆਰਥੀ ਜਿਹੀ ਮਾਨਸਿਕਤਾ ਦਾ ਮੁਜ਼ਾਹਰਾ ਕਰਦੀ ਹੋਈ ਪਾਰਲੀਮੈਂਟ ਵਿਚ **ਸ਼ਹਾਬ ਜਾਫ਼ਰੀ** ਦਾ ਇਹ ਸ਼ਿਅਰ ਪੜ੍ਹਦੀ ਹੈ ਕਿ "ਤੂ ਇਧਰ-ਉਧਰ ਕੀ ਬਾਤ ਨਾ ਕਰ, ਯਿਹ ਬਤਾ ਕਿ ਕਾਫਿਲਾ ਕਿਉਂ ਲੁਟਾ। ਮੁਝੇ ਰਾਹਜ਼ਨੋਂ ਸੇ ਗਰਜ਼ ਨਹੀਂ, ਤੇਰੀ ਰਹਿਬਰੀ ਕਾ ਸੁਆਲ ਹੈ।" ਫਿਰ ਇਥੇ ਹੀ ਕੁਝ ਕੁ ਆਦਰਸ਼ਵਾਦੀ ਸੋਚ ਦੇ ਲੀਡਰ ਆਪਣੀ ਨਿਜੀ ਸਫਾਈ ਦਿੰਦੇ ਫਿਰਦੇ ਹਨ।

ਸੋ ਇਸ ਤਰ੍ਹਾਂ ਕੱਲ੍ਹ ਸੱਤਾ ਵਿਚ ਰਹੀਆਂ ਪਾਰਟੀਆਂ ਹੁਣ ਵਿਰੋਧੀ ਧਿਰਾਂ ਬਣ ਕੇ ਜਦੋਂ ਦੇਸ਼ ਭਗਤੀ ਤੇ ਇਮਾਨਦਾਰੀ ਦੇ ਮਖੌਟੇ ਪਹਿਨਦੀਆਂ ਹਨ ਤਾਂ ਮੈਨੂੰ-ਤੈਨੂੰ ਹੀ ਨਹੀਂ, ਸਗੋਂ ਸਾਰੇ ਦੇਸ਼ ਵਾਸੀਆਂ ਨੂੰ ਵੀ ਹੈਰਾਨੀ ਹੁੰਦੀ ਹੈ ਕਿ ਇਹ ਲੋਕ ਇੰਨੀ ਬੇ ਕਿਰਕੀ ਦਾ ਮੁਜ਼ਾਹਰਾ ਕਿਸ ਤਰ੍ਹਾਂ ਕਰ ਰਹੇ ਹਨ। ਇਹ ਸੱਜਣ 'ਨਾਲੇ ਚੋਰ ਤੇ ਨਾਲੇ ਚਤਰ' ਦੇ ਅਖਾਣ 'ਤੇ ਪੂਰੇ ਉਤਰਦੇ ਹੋਏ 'ਉਲਟਾ ਚੋਰ ਕੋਤਵਾਲ ਕੋ ਡਾਂਟੇ' ਵਾਲੀ ਕਾਰਵਾਈ ਬਾਖੂਬੀ ਨਿਭਾ ਰਹੇ ਹਨ। ਇਨ੍ਹਾਂ ਦੇ ਇਸ ਤਰ੍ਹਾਂ ਦੇ ਦੋਮੂੰਹੇ ਤੇ ਦੋਗਲੇ ਬਿਆਨ ਸੁਣ-ਪੜ੍ਹ ਕੇ **ਮਿਰਜ਼ਾ ਗ਼ਾਲਿਬ** ਦੇ ਕਥਨ ਅਨੁਸਾਰ ਇਉਂ ਜਾਪਦਾ ਹੈ ਕਿ:-

*ਸਿਆਸਤ ਮੇ ਕਭੀ ਦਾਖਿਲ, ਰਿਆਸਤ ਮੇ ਕਭੀ ਸ਼ਾਮਿਲ*
*ਹਮਾਰਾ ਮੌਲਵੀ ਭੀ ਫਿਲ-ਮਿਸਲ ਥਾਲੀ ਕਾ ਬੈਂਗਨ ਹੈ*

ਇਸ ਦਾ ਜਵਾਬ ਸੱਤਾਧਾਰੀ ਪਾਰਟੀ ਕੁੱਝ ਇਉਂ ਜਿਹਾ ਦਿੰਦੀ ਹੈ ਕਿ ਹੁਣ ਕੌਮੀ ਪੱਧਰ ਤੋਂ ਕਿਤੇ ਥੱਲੇ ਉਤਰ ਕੇ ਦੀਨ-ਇਮਾਨ, ਦਿਆਨਤਦਾਰੀ ਤੇ ਇਮਾਨਦਾਰੀ ਤਾਂ ਬਸ ਵਿਅਕਤੀਗਤ ਤੌਰ 'ਤੇ ਨਿੱਜੀ ਧਰਮ-ਇਮਾਨ ਤੇ ਨਿੱਜ ਆਚਰਣ ਹੀ ਬਣ ਕੇ ਰਹਿ ਗਿਆ ਹੈ। ਕੌਮੀ ਪੱਧਰ 'ਤੇ ਰਿਸ਼ਵਤਖੋਰੀ, ਰੁਪਏ-ਪੈਸੇ ਦੀ ਬੇਈਮਾਨੀ ਤੇ ਅਮਾਨਤ ਵਿਚ ਖਿਆਨਤ ਕਰਨ ਦੀ ਬਦਨੀਤੀ ਦਾ ਹੁਣ ਬੋਲਬਾਲਾ ਹੈ। ਇਸ ਲਈ ਰੁਪਏ-ਪੈਸੇ ਦੀ ਬੇਈਮਾਨੀ ਜਾਂ ਇਮਾਨਦਾਰੀ ਦੀ ਗੱਲ ਤਾਂ ਹੁਣ ਛੱਡੋ; ਸਗੋਂ ਮਾਨਸਿਕ ਬਦਦਿਆਨਤੀ ਹੀ ਸਾਡੇ ਚਰਿੱਤਰ ਦਾ ਮੁੱਖ ਅੰਗ ਬਣ ਗਈ ਹੈ। ਹੁਣ ਦੇਸ਼ ਦਾ ਪ੍ਰਮੁੱਖ ਵੀ ਇਹ ਗੱਲ ਕਹਿ ਕੇ ਖਹਿੜਾ ਛੁਡਾਉਂਦਾ ਹੈ ਕਿ ਭਰਾਵੋ! ਮੈਨੂੰ ਦੇਸ਼ ਤੇ ਸਰਕਾਰ ਦੀ ਗੱਲ ਨਾ ਪੁੱਛੋ; ਮੈਂ ਤਾਂ ਆਪਣੇ ਹੀ ਨੇਕ-ਚਲਣ ਦੀ ਸਹੁੰ ਦੇਣ ਜੋਗਾ ਹਾਂ। ਸੋ ਮੈਂ ਤੁਹਾਡੀ ਕਚਿਹਰੀ ਵਿਚ **ਮੁਹੰਮਦ ਇਕਬਾਲ** ਦਾ ਇਹ ਸ਼ਿਅਰ ਲੈ ਕੇ ਹਾਜ਼ਰ ਹਾਂ

*ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ*
*ਤੂ ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ*

ਇਸ ਤਰ੍ਹਾਂ ਪਾਰਲੀਮੈਂਟ ਦਾ ਸੰਜੀਦਾ ਮਾਹੌਲ ਵੀ ਮੁਸ਼ਾਹਿਰੇ ਦਾ ਰੂਪ ਧਾਰ ਕੇ

ਇਕ ਮਿੱਠੇ ਜਿਹੇ ਸਿਆਸੀ ਘੋਲ- ਦੰਗਲ ਵਿਚ ਤਬਦੀਲ ਹੋ ਜਾਂਦਾ ਹੈ। ਜਦੋਂ ਕਿ ਦਿਲੋਂ-ਮਨੋਂ ਅਸੀਂ ਸਾਰੇ ਦੇਸ਼ ਵਾਸੀ ਅਤੇ ਸਾਡੇ ਨੇਤਾਗਣ ਇਹ ਮੰਨਦੇ ਹਾਂ ਕਿ ਇਸ ਸਾਰੇ ਵਰਤ-ਵਰਤਾਰੇ ਪਿੱਛੇ ਸਾਡਾ ਆਪਣਾ ਹੀ ਇਕ ਵੱਡਾ ਕਸੂਰ ਹੈ। ਸਾਡੀਆਂ ਆਪਣੀਆਂ ਹੀ ਆਪਾ ਮਾਰੂ ਨੀਤੀਆਂ ਲਈ ਨਾ ਤਾਂ ਹੁਣ ਕੋਈ ਮੁਗਲ ਸਲਤਨਤ ਤੇ ਨਾ ਹੀ ਕੋਈ ਅੰਗਰੇਜ਼ ਸਰਕਾਰ ਜ਼ਿੰਮੇਵਾਰ ਠਹਿਰਾਈ ਜਾ ਸਕਦੀ ਹੈ।

ਸੱਚਾਈ ਇਹ ਹੈ ਕਿ ਹੁਣ ਖਾਸ ਤੌਰ 'ਤੇ ਅਜ਼ਾਦੀ ਤੋਂ ਬਾਅਦ ਅਸੀਂ ਦੇਸ਼ ਦੇ ਪੁਨਰ ਨਿਰਮਾਣ ਅਤੇ ਦੇਸ਼ ਵਾਸੀਆਂ ਦੇ ਚਰਿੱਤਰ ਨਿਰਮਾਣ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ। ਅਸੀਂ ਸਦਾਚਾਰ, ਆਚਰਣ ਤੇ ਅਨੁਸ਼ਾਸਨ ਨੂੰ ਆਪਣੇ ਸਭਿਆਚਾਰ 'ਚੋਂ ਕੱਢ ਹੀ ਦਿੱਤਾ ਹੈ। ਇਸ ਤਰ੍ਹਾਂ ਹੀ ਦੇਸ਼ ਭਗਤੀ ਤੇ ਦੇਸ਼ ਪ੍ਰੇਮ ਵਰਗੀਆਂ ਕੌਮੀ ਭਾਵਨਾਵਾਂ ਨੂੰ ਅਸੀਂ ਜਾਣ-ਬੁੱਝ ਅੱਖ ਪਰੋਖੇ ਕਰੀ ਰੱਖਿਆ ਹੈ। ਇਸ ਲਈ ਅਸੀਂ ਕਦੇ ਵੀ '**ਹਯਾਤ ਵਾਰਸੀ**' ਦੀ ਦੱਸੀ ਇਸ ਸੱਚਾਈ ਤੋਂ ਮੁਨਕਰ ਨਹੀਂ ਹੋ ਸਕਦੇ ਕਿ-

*ਅਬ ਉਸ ਕੇ ਸ਼ੋਲ੍ਹੋਂ ਕੀ ਜ਼ਦ ਮੇਂ ਹਮਾਰੀ ਨਸਲੇਂ ਹੈਂ*
*ਵੋਹ ਆਗ ਬਰਸੋਂ ਸੇ ਜਿਸੇ ਹਮਨੇਂ ਹਵਾ ਦੀ*

ਸਮਝਣ ਵਾਲੀ ਗੱਲ ਇਹ ਹੈ ਕਿ ਰਾਮ-ਰਾਜ ਵਰਗੇ ਪ੍ਰਸ਼ਾਸਨ ਤੇ ਧਰਮਰਾਜ ਦੀ ਨਗਰੀ ਦੇ ਇਨਸਾਫ ਦੀਆਂ ਗੱਲਾਂ ਕਰਦੇ-ਕਰਦੇ ਅਸੀਂ ਰਾਵਣ ਤੋਂ ਵੀ ਭੈੜੇ ਕੰਸ-ਰਾਜ ਵਿਚ ਆ ਗਏ ਹਾਂ, ਜਿਥੇ ਕਿ ਪਰਜਾਪਿਤਾ ਰੂਪੀ ਸਰਕਾਰਾਂ ਆਪਣੀ ਹੀ ਪਰਜਾ ਦਾ ਸ਼ੋਸ਼ਣ ਤੇ ਲੁੱਟ ਮਾਰ ਕਰ ਰਹੀਆਂ ਹਨ। ਸਾਡੇ ਨੌਜਵਾਨ ਪੁੱਤਾਂ-ਧੀਆਂ ਨੂੰ ਤਾਂ ਇਥੇ ਜਿਊਣ ਦੀ ਆਸ ਵੀ ਨਹੀਂ ਰਹੀ। ਇਸ ਲਈ ਉਹ ਆਪਣੀ ਭਾਰਤ ਮਾਂ ਨੂੰ ਛੱਡ ਕੇ ਅੰਗਰੇਜ਼ ਮਾਸੀਆਂ ਦੇ ਮੁਲਕਾਂ ਵਿਚ ਜਾ ਰਹੇ ਹਨ।

ਖੈਰ! ਮੇਰਾ ਖਿਆਲ ਹੈ ਕਿ ਬੇਸ਼ੱਕ ਸੂਰਜ ਨੂੰ ਕੁੱਝ ਵਕਤ ਲਈ ਤਾਂ ਗ੍ਰਹਿਣ ਲੱਗ ਸਕਦਾ ਹੈ, ਪਰ ਸੱਚ ਦਾ ਸੂਰਜ ਹਮੇਸ਼ਾਂ ਨਿਕਲ ਕੇ ਰਹਿੰਦਾ ਹੈ। ਚਾਂਦਲਾ ਸਾਹਿਬ ਵਰਗੇ ਵਿਦਵਾਨ ਦਾ ਵੀ ਕਹਿਣਾ ਹੈ, ''ਸੱਚ ਦਾ ਸੂਰਜ ਕਦੇ ਨਹੀਂ ਛਿਪਦਾ, ਸੂਰਜ ਨੂੰ ਗ੍ਰਹਿਣ ਲੱਗਦੇ ਹਨ, ਪਰ ਉਹ ਕੁੱਝ-ਵਕਤੀ ਹੀ ਹੁੰਦੇ ਹਨ। ਇਸ ਵਾਸਤੇ ਹੀ ਕਿਸੇ ਸ਼ਾਇਰ ਨੇ 'ਰਾਤ ਭਰ ਕਾ ਮਹਿਮਾਂ ਹੈ ਅੰਧੇਰਾ, ਕਿਸ ਕੇ ਰੋਕੇ ਰੁਕਾ ਹੈ ਸਵੇਰ' ਜਿਹਾ ਆਸ਼ਾਵਾਦੀ ਸੁਖ਼ਨ ਅਲਾਇਆ ਹੈ।

ਇਹ ਮੇਰਾ ਅਕੀਦਾ ਹੈ ਕਿ ਜਿਵੇਂ ਅਸੀਂ ਗੁਲਾਮੀ ਦੇ ਯੁੱਗ ਤੋਂ ਚੱਲ ਕੇ ਅਜ਼ਾਦੀ ਦੇ ਯੁੱਗ ਵਿਚ ਆਏ ਸੀ, ਹੁਣ ਉਸ ਤੋਂ ਅੱਗੇ ਅਸੀਂ ਧਰਾਤਲੀ ਪੱਧਰ ਦੀ ਅਜ਼ਾਦੀ ਤੋਂ ਬਾਅਦ ਸਹੀ ਰੂਪ ਵਿਚ ਮਾਨਸਿਕ ਤੇ ਸਮਾਜਿਕ ਅਜ਼ਾਦੀ ਦੇ ਦੌਰ ਵਿਚ ਦਾਖਲ ਹੋਵਾਂਗੇ। ਸੋ ਇਸ ਗੱਲ ਤੋਂ ਤਾਂ ਲਗਦਾ ਹੈ ਕਿ ਦੇਸ਼ ਵਿਚ ਸਮਾਜਿਕ ਤੇ ਆਰਥਿਕ

ਸੁਧਾਰਾਂ ਦੀ ਜੋ ਗੱਲ ਉਠੀ ਹੈ, ਉਸ ਨਾਲ ਦੇਸ਼ ਵਾਸੀਆਂ ਲਈ ਸਦੀ ਪਲਟੇਗੀ। ਖ਼ੈਰ! ਕਹਿੰਦੇ ਹਨ ਕਿ 12 ਸਾਲ ਬਾਅਦ ਤਾਂ ਰੂੜ੍ਹੀ ਦੀ ਵੀ ਸੁਣੀ ਜਾਂਦੀ ਹੈ; ਪਰ ਇਥੇ ਤਾਂ ਫੇਰ ਕਰੋੜਾਂ ਤੋਂ ਅੱਗੇ ਹੁਣ 1 ਅਰਬ 21 ਕਰੋੜ ਲੋਕਾਂ ਦੀ ਕਿਸਮਤ ਦਾ ਸਵਾਲ ਹੈ। ਸੋ ਸਾਡੇ ਭਲੇ ਨੂੰ ਇਹ ਵੀ ਹੋ ਸਕਦਾ ਹੈ ਕਿ ਦੇਸ਼ ਦੀ ਹੋਣੀ ਕੋਈ ਪਲਸੇਟਾ ਮਾਰੇ ਤੇ ਦੇਸ਼ ਲਈ ਸੱਚੀਂ-ਮੁੱਚੀਂ ਹੀ ਸਦੀ ਪਲਟ ਜਾਵੇ।

ਬੇਸ਼ੱਕ ਹੁਣ ਜਦੋਂ ਅਬਾਦੀ ਨੂੰ ਕੰਟਰੋਲ ਕਰਨ ਦੀ ਗੱਲ ਚਲਦੀ ਹੈ ਤਾਂ ਸੰਨ 1975 ਦੀ ਐਮਰਜੈਂਸੀ ਤੋਂ ਬਾਅਦ ਹੁਣ ਅਸੀਂ ਇਹ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਅਸੀਂ 1 ਅਰਬ 21 ਕਰੋੜ ਦਾ ਟੀਚਾ ਹਾਸਲ ਕਰ ਲਿਆ ਹੈ। ਬੇਸ਼ੱਕ ਸਾਡੀ ਇਹ ਫੜ੍ਹ ਹੁਣ ਬੇਸ਼ਰਮ ਦੀ ਦਾਲ ਡੁੱਲ੍ਹਣ ਤੇ ਠੰਡੀ ਕਰਕੇ ਖਾਣ ਜਿਹੀ ਲੋਕ ਸਿਆਣਪ ਦੇ ਰੂਪ ਵਿਚ ਸਾਡੇ ਸਾਹਮਣੇ ਆ ਰਹੀ ਹੈ। ਬੱਸ ਹੁਣ ਜਿਸ ਤਰ੍ਹਾਂ ਅਸੀਂ ਕੌਮੀ ਆਚਰਣ ਦੇ ਲੰਗਰ-ਲੰਗੋਟੇ ਢਿੱਲੇ ਕੀਤੇ ਹਨ, ਉਸ ਮੁਤਾਬਿਕ ਆਉਣ ਵਾਲੇ ਪੰਜ ਸਾਲਾਂ ਵਿਚ ਅਬਾਦੀ ਦੇ ਪੱਖੋਂ ਚੀਨ ਨੂੰ ਤੇ ਭ੍ਰਿਸ਼ਟਾਚਾਰ ਦੇ ਪੱਖੋਂ ਅਸੀਂ ਦੁਨੀਆਂ ਨੂੰ ਮਾਤ ਪਾ ਦਿਆਂਗੇ। ਫਿਰ ਅਸੀਂ ਹੱਕ-ਬ-ਜਾਨਬ ਹੀ ਦੁਨੀਆਂ ਦੀ ਸਭ ਤੋਂ ਵੱਡੀ ਲੋਕਤੰਤਰੀ ਤਾਕਤ ਬਣ ਜਾਵਾਂਗੇ।

ਇਹ ਗੱਲ ਵੱਖਰੀ ਹੈ ਕਿ ਸਾਡਾ ਲੋਕਤੰਤਰ ਅੱਜ ਵੀ ਰਾਜਤੰਤਰ ਹੈ ਤੇ 'ਮੁੜ-ਘਿੜ ਕੇ ਖੋਤੀ ਬੋਹੜ ਥੱਲੇ' ਦੀ ਲੋਕ ਸਿਆਣਪ ਅਨੁਸਾਰ ਕੋਈ ਵੱਡੀ ਗੱਲ ਨਹੀਂ ਕਿ ਕੱਲ੍ਹ ਨੂੰ ਇਹ ਦੁਬਾਰਾ ਰਾਜਾਸ਼ਾਹੀ ਤੇ ਰਜਵਾੜਾਸ਼ਾਹੀ ਦਾ ਰੂਪ ਧਾਰਨ ਕਰ ਲਵੇ। ਬੇਸ਼ੱਕ ਸਾਡੀ ਵੱਧਦੀ ਅਬਾਦੀ ਸਬੰਧੀ ਬਹੁਤ ਸੋਹਣਾ ਤੇ ਢੁੱਕਵਾਂ ਯਥਾਰਥ ਪੇਸ਼ ਕਰਦੇ ਹੋਏ 'ਸ਼ਾਇਰ ਅਦਮ' ਨੇ ਲਿਖਿਆ ਹੈ ਕਿ ਰੱਬ ਕਦੇ-ਕਦੇ ਆਪਣੀ ਹੀ ਮਨੁੱਖੀ ਸਿਰਜਣਾ 'ਤੇ ਖ਼ੁਦ ਵੀ ਹੱਸਦਾ ਹੋਵੇਗਾ:-

*ਤਖ਼ਲੀਕੇ-ਕਾਇਨਾਤ ਕੇ ਦਿਲਚਸਪ ਜੁਰਮ ਪਰ*
*ਹੰਸਤਾ ਤੋ ਹੋਗਾ ਆਪ ਭੀ ਯਜ਼ਦਾਂ ਕਭੀ-ਕਭੀ*

ਪਰ ਹੁਣ ਤੱਕ ਆਪਣੇ ਸਿਆਸੀ ਤੇ ਖਾਸ ਤੌਰ 'ਤੇ ਧਾਰਮਿਕ ਆਗੂਆਂ ਦੇ ਕਿਰਦਾਰ ਨੂੰ ਜੇ ਦੇਖੀਏ ਤਾਂ ਹਾਲਾਤ ਕੁਝ ਚੰਗੇ ਨਹੀਂ ਲਗਦੇ। ਇਸ ਮੁਲਕ ਵਿਚ ਸਭ ਕੁਝ ਹੁੰਦਿਆਂ-ਸੁੰਦਿਆਂ ਵੀ ਗਰੀਬੀ, ਭੁੱਖਮਰੀ ਤੇ ਦਿਮਾਗੀ ਦਿਵਾਲੀਆਪਣ ਵਰਗੀਆਂ ਮੁਲਾਮਤਾਂ ਸ਼ਰ੍ਹੇਆਮ ਹੋ ਰਹੀਆਂ ਹਨ। ਵਧਦੀ ਅਬਾਦੀ ਦੇ ਸਨਮੁੱਖ ਵਿਕਾਸ ਦੀਆਂ ਸਕੀਮਾਂ ਦਮ ਤੋੜ ਰਹੀਆਂ ਹਨ। ਵਿਕਾਸ ਤੇ ਉਤਪਾਦਨ ਦਰਾਂ, ਵਧਦੀਆਂ ਕੀਮਤਾਂ ਤੇ ਮਹਿੰਗਾਈ ਦੇ ਸਨਮੁੱਖ 'ਖੂਹ ਦੀ ਮਿੱਟੀ ਖੂਹ ਨੇ ਖਾਈ' ਵਾਲੀ ਕਹਾਣੀ ਸੁਣਾ ਰਹੀਆਂ ਹਨ।

ਕੁਝ ਕੁ ਬਹੁਤ ਹੀ ਸਿਆਣੇ ਲੋਕ ਤਾਂ ਅਜਿਹੇ ਦੁਰਾਚਾਰੀ ਨਿਜ਼ਾਮ ਤੋਂ ਤੋਬਾ ਕਰਕੇ ਉਦਾਸੀਨ ਜਿਹੇ ਹੋ ਗਏ ਹਨ। ਉਨ੍ਹਾਂ ਦਾ ਕਹਿਣਾ ਹੈ ਕਿ 'ਖੁਦ ਹੀ ਅਮਨ ਹੋ ਜਾਏ ਗਾ, ਰਾਖ਼ ਹੋਨੇ ਕੇ ਬਾਦ'। ਇਸ ਤਰ੍ਹਾਂ ਫਿਰ ਇਸ ਮੁਲਕ ਦੀ ਖਲਕਤ ਦੀ 'ਜੇ-ਜੱਕ ਤੇ ਜੱਕੋ-ਤੱਕੀ' ਤੇ ਅਖੀਰ ਵਿਚ 'ਚੱਲ ਹੋਊ, ਆਪਾਂ ਨੂੰ ਕੀ' ਵਰਗੀ ਸੁਥਰਾ ਪ੍ਰਵਿਰਤੀ ਤੋਂ ਵੀ ਡਰ ਲੱਗਦਾ ਹੈ ਕਿਉਂਕਿ ਇਸ ਮੁਲਕ ਵਿਚ ਹਰ ਕੋਈ ਸੁਥਰਾ ਸ਼ਾਹ ਬਣਿਆ ਫਿਰਦਾ ਹੈ ਤੇ ਕਹਿੰਦਾ ਹੈ ਕਿ 'ਕੋਈ ਮਰੇ ਤੇ ਕੋਈ ਜੀਵੇ; ਸੁਥਰਾ ਘੋਲ ਪਤਾਸੇ ਪੀਵੇ'। ਬਾਕੀ ਹੁਣ ਤੱਕ ਤਾਂ ਜ਼ਿਆਦਾਤਰ ਜਿਸ ਕਿਸੇ ਵੀ ਹਮਾਤੜ ਦੇ ਰਾਜਭਾਗ ਦਾ ਛੋਟਾ-ਮੋਟਾ ਕੜ੍ਹਾ ਸੂਤ ਆਇਆ ਹੈ; ਉਸ ਨੇ ਜਨਤਾ ਦਾ ਸੱਕ ਲਾਹ ਕੇ ਹੀ ਆਪਣੀਆਂ ਗੁੱਲੀਆਂ ਸੇਕੀਆਂ ਹਨ ਅਤੇ ਤੋਰੀ-ਫੁਲਕਾ ਛਕਿਆ ਹੈ।

ਫਿਰ ਇਹ ਵੀ ਤਾਂ ਮੰਨਣ ਵਾਲੀ ਗੱਲ ਹੈ ਕਿ ਅਜੇ ਤੱਕ ਤਾਂ 'ਹੀਰ ਦੀ ਗਾਥਾ' ਹੀ ਆਪਣੀ ਮੰਜ਼ਿਲੇ-ਮਕਸੂਦ ਤਖਤ ਹਜ਼ਾਰੇ ਤੱਕ ਨਹੀਂ ਪਹੁੰਚ ਸਕੀ। ਫਿਰ ਹੀਰ ਦੇ ਸਮੇਂ ਤੋਂ ਹੀ ਵੱਧ ਮੁਖਾਲਿਫ ਹਾਲਾਤਾਂ ਵਿਚ ਅੰਨਾ ਹਜ਼ਾਰੇ ਦੀ 'ਇਮਾਨਦਾਰੀ ਦੀ ਕਥਾ' ਦਿੱਲੀ ਕਿਵੇਂ ਪਹੁੰਚੇਗੀ? ਇਸ ਲਈ ਭਾਵੇਂ ਕਿਸੇ ਨੂੰ ਇਹ ਗੱਲ ਚੰਗੀ ਨਾ ਹੀ ਲੱਗੇ, ਪਰ ਇਨ੍ਹਾਂ ਹਾਲਾਤਾਂ ਵਿਚ ਸਾਡੇ ਕਿਰਦਾਰ ਤੇ ਸਾਡੀ ਹੁਣ ਤੱਕ ਦੀ ਕਾਰਗੁਜ਼ਾਰੀ ਦੇ ਸਨਮੁੱਖ ਤਾਂ ਲਗਦਾ ਹੈ ਕਿ ਹਾਲੇ ਦਿੱਲੀ ਦੂਰ ਹੈ, ਦੋਸਤੋ।

# 12
# ਪਾਣੀਆਂ ਦੀ ਅੱਗ

ਪੰਜ ਦਰਿਆਵਾਂ ਦੇ ਪੰਜ-ਆਬਾਂ ਦੇ ਨਾਮ ਨਾਲ ਜਾਣੀ ਜਾਂਦੀ ਪੰਜਾਬ ਦੀ ਧਰਤੀ ’ਤੇ ਸੰਨ 1947 ਵਿਚ ਆਪਣੇ ਛੋਟੇ ਭਰਾ ਨਾਲ ਘਰ ਤੇ ਜ਼ਮੀਨ ਵੰਡਣ ਸਮੇਂ ਜਿਹੜੀ ਪਾਣੀਆਂ ਦੀ ਵੰਡ ਹੋਈ; ਉਸ ਅਨੁਸਾਰ ਪੰਜਾਬ ਦੇ ਸਾਡੇ ਦੋਵਾਂ ਘਰਾਂ ਕੋਲ ਢਾਈ-ਢਾਈ ਦਰਿਆਵਾਂ ਦੇ ਪਾਣੀ ਹੀ ਰਹਿ ਗਏ। ਇਸ ਲਈ ਚੜ੍ਹਦੇ ਤੇ ਲਹਿੰਦੇ ਪੰਜਾਬ ਦੀ ਧਰਤੀ ਪੰਜ-ਆਬਾਂ ਦੀ ਧਰਤੀ ਹੋਣ ਦੀ ਬਜਾਏ ਅਸਲ ਵਿਚ ਢਾਈ ਆਬਾਂ ਦੀ ਧਰਤੀ ਹੀ ਬਣ ਕੇ ਰਹਿ ਗਈ।

ਅਫਸੋਸ ਦੀ ਗੱਲ ਇਹ ਹੈ ਕਿ ਬੇਸ਼ੱਕ ਸਮੁੱਚੇ ਤੌਰ ’ਤੇ ਸਾਨੂੰ ਇਸ ਕਾਣੀ ਵੰਡ ਦਾ ਨੁਕਸਾਨ ਤਾਂ ਬੇਅੰਤ ਹੋਇਆ ਹੈ। ਪਰ ਪਤਾ ਨਹੀਂ ਕਿਉਂ ਸਾਨੂੰ ਇੰਨਾ ਫਿਕਰ ਨਹੀਂ ਹੋਇਆ ਕਿ ਕੌਮ ਨੇ ਪਾਣੀਆਂ ਦੀ ਵੰਡ ਤੇ ਘਾਟ ਸਬੰਧੀ ਇਸ ਮਾਰੂ ਸਮੱਸਿਆ ਦੇ ਤੁੱਲ ਕੋਈ ਉਦਮ-ਉਪਰਾਲਾ ਕੀਤਾ ਹੋਵੇ। ਇਹ ਸ਼ਾਇਦ ਇਸ ਲਈ ਹੈ ਕਿ ਸਾਡੀ ਸੋਚ ਤੇ ਸਾਡੀ ਜੀਵਨ ਸ਼ੈਲੀ ਬੜੀ ਸੁਆਰਥੀ ਤੇ ਆਪਣੇ-ਆਪ ’ਤੇ ਹੀ ਕੇਂਦਰਿਤ ਹੋ ਕੇ ਰਹਿ ਗਈ ਹੈ। ਜਿਸ ਕਰਕੇ ਸਾਡੇ ਵਲੋਂ ਲੋੜੀਂਦੇ ਸਮੂਹਿਕ ਯਤਨਾਂ ਤੋਂ ਬਗੈਰ ਸਮੁੱਚੇ ਤੌਰ ’ਤੇ ਪੰਜਾਬ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਇਹ ਪਿਆ ਹੈ ਕਿ ਕਾਦਰ ਦੀ ਕੁਦਰਤ ਦੇ ਇਲਾਹੀ ਵਰਦਾਨਾਂ ਵਰਗੇ ਸਾਡੇ ਅੰਮ੍ਰਿਤ ਰੂਪੀ ਪਾਣੀਆਂ ਤੇ ਸੰਜੀਵਨੀ ਬੂਟੀ ਵਰਗੇ ਜੀਵਨਦਾਇਕ ਦੁੱਧ-ਦਹੀਂ ਤੇ ਲੱਸੀ ਦੇ ਸੋਮੇ ਅਜਾਈਂ ਹੀ ਸੁੱਕਦੇ-ਮੁੱਕਦੇ ਜਾ ਰਹੇ ਹਨ।

ਬੇਸ਼ੱਕ ਸਦੀਆਂ ਤੋਂ ਚੱਲੀ ਆ ਰਹੀ ਮਾਨਸਿਕਤਾ ਅਨੁਸਾਰ ਅਸੀਂ ਅੱਜ ਵੀ ਇਸ ਨੂੰ ਪੰਜ-ਆਬਾਂ ਦੀ ਧਰਤੀ ਹੀ ਕਹਿ ਰਹੇ ਹਾਂ। ਪੰਜਾਬ 1947 ਤੋਂ ਹੀ ਦੇਸ਼ ਦੀ ਵੰਡ ਦੇ ਸੰਤਾਪ ਵਿਚੋਂ ਗੁਜ਼ਰ ਰਿਹਾ ਹੈ ਅਤੇ ਇਨ੍ਹਾਂ ਢਾਈ ਪਾਣੀਆਂ ਦੀ ਸਾੜ੍ਹਸਤੀ ਦੇ ਢਾਈਏ ਦੇ ਝਮੇਲਿਆਂ-ਝੇੜਿਆਂ ਦਾ ਖਿਲਾਰਾ-ਪੁਆੜਾ ਅਜੇ ਸੂਤ ਨਹੀਂ ਹੋਇਆ ਸੀ ਕਿ ਨਵੀਂ ਵਿਹਾਝੀ ਸੌਂਕਣ ਮਾਂ ਦੇ ਸਾਡੇ ਗੁਆਂਢੀ ਰਾਜਾਂ ਦੇ ਪੁੱਤ-ਭਰਾਵਾਂ ਦੀ ਕਬੀਲਦਾਰੀ ਹੁਣ ਵੱਡੀ ਹੋ ਗਈ ਹੈ ਕਿ ਉਨ੍ਹਾਂ ਨੇ ਵੀ ਸਾਡੇ ਪੰਜਾਬ ਦੇ ਬਾਕੀ ਬਚੇ-ਖੁਚੇ ਪਾਣੀਆਂ ਦੀ ਵੰਡ ਦੇ ਦਾਅਵੇ-ਮੁਕੱਦਮੇ ਠੋਕ ਦਿੱਤੇ ਹਨ। ਇਸ ਮੁਕੱਦਮੇਬਾਜ਼ੀ ਦੇ ਨਤੀਜੇ ਕੀ ਹੋਣਗੇ? ਬੱਸ ਰੱਬ ਹੀ ਖ਼ੈਰ-ਮਿਹਰ ਰੱਖੇ।

ਬੇਸ਼ੱਕ ਮਨੁੱਖੀ ਸੱਭਿਅਤਾ ਵਿਚ ਜ਼ਮੀਨ ਤੇ ਪਾਣੀ ਦੀ ਵੰਡ ਇਕ ਕੁਦਰਤੀ ਜਿਹਾ ਖਾਸਾ ਹੈ। ਪਰ ਇਹ ਵੀ ਕੌੜੀ ਸੱਚਾਈ ਹੈ ਕਿ ਜਿਥੇ ਜ਼ਰ-ਜ਼ੋਰੂ ਦੀ ਵੰਡ ਦੀ ਲੜਾਈ ਪੈ ਗਈ; ਬਸ ਸਮਝੋ ਕਿ ਉਹ ਸੱਭਿਅਤਾ ਤੇ ਉਹ ਕੌਮ ਲੜਾਈਆਂ ਤੇ ਕਤਲਾਂ ਤੱਕ ਦੀ ਮੁਕੱਦਮੇਬਾਜ਼ੀ ਦੇ ਕਾਰਨ ਪਹਿਲਾਂ ਤਾਂ ਦਿਵਾਲੀਆ ਹੋਈ ਹੈ ਤੇ ਅੰਤ ਨੂੰ ਇਸ ਨਾਲ

ਕੌਮਾਂ ਦੀ ਅਲਖ ਹੀ ਮੁੱਕ-ਮੁਕਾਅ ਗਈ ਹੈ।

ਪਾਣੀਆਂ ਦੀ ਵੰਡ ਦੇ ਇਸ ਰੱਬੀ ਭਾਣੇ ਵਰਗੇ ਵਰਤਾਰੇ ਦੇ ਪਿੱਛੇ ਪੰਜਾਬੀਆਂ ਦੀ ਧਾੜਵੀਆਂ ਨਾਲ ਮੁਢ-ਕਦੀਮੀ, ਜੱਦੋ-ਜਹਿਦ ਤੇ ਲੰਬੇ ਸਮੇਂ ਦੀ ਗ਼ੁਲਾਮੀ ਤੋਂ ਉਪਜੀ, 'ਚੱਲ ਜੋ ਹੋਊ ਦੇਖੀ ਜਾਊ' ਦੀ ਮਾਨਸਿਕਤਾ ਦੇ ਕਾਰਨ ਆਪਣੀ ਜ਼ਿੰਮੇਵਾਰੀ ਤੋਂ ਪੱਲਾ ਝਾੜਣ ਦੀ ਪ੍ਰਵਿਰਤੀ ਕਬੂਤਰ ਨੂੰ ਬਿੱਲੀ ਦਿੱਸਣ ਵਰਗੀ ਮਾਨਸਿਕਤਾ ਨਾਲ ਮਿਲਦੀ-ਜੁਲਦੀ ਹੈ। ਕਬੂਤਰ ਨੂੰ ਜਦੋਂ ਬਿੱਲੀ ਦਿਸਦੀ ਹੈ ਤਾਂ ਉਹ ਆਪਣੇ ਆਪ ਨੂੰ ਅੱਖਾਂ ਬੰਦ ਕਰਕੇ ਯਕੀਨ ਦਿਵਾਉਣ ਦੀ ਕੋਸ਼ਿਸ਼ ਕਰਦਾ ਹੈ ਕਿ ਬਿੱਲੀ ਨਾਂ ਦੀ ਕੋਈ ਸ਼ੈਅ ਹੁੰਦੀ ਹੀ ਨਹੀਂ ਹੈ। ਬੱਸ ਇੰਨੇ ਨੂੰ ਬਿੱਲੀ ਆਪਣਾ ਕੰਮ ਕਰ ਜਾਂਦੀ ਹੈ ਤੇ ਕਬੂਤਰ ਜੀ ਦੀ ਰਾਮ-ਸੱਤ ਹੋ ਜਾਂਦੀ ਹੈ।

ਕੁਝ ਇਸ ਤਰ੍ਹਾਂ ਦਾ ਹੀ ਜਲਵਾ ਸੰਨ 1947 ਵਿਚ ਪੰਜਾਬ ਦੀ ਹੋਣੀ ਨੇ ਦੇਖਿਆ। ਵਿਦੇਸ਼ੀ ਹੁਕਮਰਾਨਾਂ ਵੱਲੋਂ ਕੀਤੀ ਗਈ ਅਣਹੋਈ ਤੇ ਅਣਸੁਖਾਵੀਂ ਪੰਜਾਬ ਦੀ ਬਾਂਦਰ ਵੰਡ ਸਮੇਂ ਸੁੱਟੀਆਂ ਖਿੱਲ੍ਹਾਂ ਦੀ ਇਹ ਲੜਾਈ ਦੋਹਾਂ ਦੇਸ਼ਾਂ ਦੇ ਦਰਮਿਆਨ ਅਸਲੇ ਦੀ ਜੰਗ ਦੇ ਭੰਬੂਤਾਰੇ ਵੀ ਵਿਖਾ ਚੁਕੀ ਹੈ। ਹੁਣ ਇਸ ਅੱਗ ਦਾ ਰੂਪ ਦਾਵਾਨਲ ਭਾਵ ਚਾਰੇ ਪਾਸੇ ਫੈਲੀ ਜੰਗਲ ਦੀ ਅੱਗ ਵਰਗਾ ਹੋ ਗਿਆ ਹੈ। ਇਸ ਵਾਸਤੇ ਇਸ ਜਲਦੇ-ਬਲਦੇ ਮਸਲੇ ਨੇ ਹਮੇਸ਼ਾਂ-ਹਮੇਸ਼ਾਂ ਲਈ ਸੰਯੁਕਤ ਰਾਸ਼ਟਰ ਸੰਘ ਤੱਕ ਦੀਆਂ ਕੋਰਟ-ਕਚਹਿਰੀਆਂ ਦੀ ਨਾ ਮੁੱਕਣ ਵਾਲੀ ਠੰਢੀ ਜੰਗ ਦਾ ਰੂਪ ਧਾਰਨ ਕਰ ਲਿਆ ਹੈ। ਇਸ ਪ੍ਰਸੰਗ ਵਿਚ 'ਤਾਰਾ ਸਿੰਘ ਖੋਜੇਪੁਰੀ' ਦਾ ਬੜਾ ਹੀ ਇਕ ਡੂੰਘਾ ਵਿਅੰਗ ਹੈ ਕਿ:-

*ਦੋ ਬਿੱਲੀਆਂ ਨੂੰ ਚਾਰ ਗਿਆ, ਬਾਂਦਰ ਦੀ ਹੁਸ਼ਿਆਰੀ ਹੈ*

ਖ਼ੈਰ! ਹੁਣ ਪੰਜਾਬ, ਹਰਿਆਣਾ ਤੇ ਰਾਜਸਥਾਨ ਵਿਚ ਪਾਣੀਆਂ ਦੀ ਵੰਡ ਦਾ ਆਪਸੀ ਮਸਲਾ ਅਤਿ ਗੰਭੀਰ ਹੋ ਗਿਆ ਹੈ ਕਿਉਂਕਿ ਇਸ ਵਿਚ ਸੰਨ 1966 ਤੋਂ ਸਾਡੇ ਨਵੇਂ ਕਬੀਲਦਾਰ ਬਣੇ ਭਰਾ ਹਰਿਆਣਾ, ਹਿਮਾਚਲ ਤੇ ਰਾਜਸਥਾਨ ਵੀ ਸਾਡੇ ਸ਼ਰੀਕ ਬਣ ਗਏ ਹਨ। ਉਨ੍ਹਾਂ ਨੇ ਵੀ ਟਿੰਡ ਵਿਚ ਕਾਨਾ ਫਸਾਉਣ ਦੀ ਗਰਜ਼ ਨਾਲ ਪਾਣੀਆਂ ਤੇ ਪਿੰਡਾਂ ਦੀ ਵੰਡ ਕਦੇ ਨਾ ਮੁੱਕਣ ਵਾਲੀ ਕਹਾਣੀ ਵਰਗੇ ਮਸਲਿਆਂ ਦੇ ਝੇੜ੍ਹੇ-ਝਾਂਝੇ ਛੇੜ ਦਿੱਤੇ ਹਨ। ਇਸ ਸਾਰੇ ਦਾਵਾਨਲੀ ਵਰਤਾਰੇ ਬਾਰੇ ਸ਼ੁਰੂ ਤੋਂ ਹੁਣ ਤੱਕ ਸਾਡਾ ਕਿਰਦਾਰ ਤੇ ਪ੍ਰਤੀਕਰਮ ਕਿਸਮਤੀ ਸੌਦਿਆਂ ਅੱਗੇ ਸਿਰ ਝੁਕਾਉਣ ਵਰਗਾ ਰਿਹਾ ਹੈ। ਸ਼ਾਇਦ ਇਹ ਰੱਬੀ ਰਜ਼ਾ ਵਿਚ ਵੀ ਹੋਇਆ ਹੈ ਕਿ ਅਸੀਂ ਸ਼ੁਰੂ ਤੋਂ ਹੀ ਦੋ-ਟੁੱਕ ਫੈਸਲੇ ਨਹੀਂ ਕਰ ਸਕੇ।

ਖ਼ੈਰ! ਅਜਿਹੇ ਕੌਮੀ ਪੱਧਰ ਦੇ ਫੈਸਲੇ ਲੈਣ ਦੇ ਪ੍ਰਸੰਗ ਵਿਚ ਕੈਪਟਨ ਅਮਰਿੰਦਰ ਸਿੰਘ ਵਿਚ ਪੰਜਾਬ ਦੇ ਇਤਿਹਾਸ, ਸਭਿਆਚਾਰ ਤੇ ਕੌਮੀ ਮਸਲਿਆਂ ਦੀ ਜੋ ਸੋਝੀ ਤੇ ਸਵੈਮਾਣਤਾ ਹੈ, ਉਹ ਉਨ੍ਹਾਂ ਨੂੰ ਪੰਥਕ ਹਸਤੀਆਂ ਨਾਲੋਂ ਵੀ ਉਪਰ ਲੈ ਜਾਂਦੀ ਹੈ ਜੋ

ਪੰਜਾਬ ਦੇ ਪਾਣੀਆਂ ਦਾ ਬੇਜੋੜ ਫੈਸਲਾ ਉਨ੍ਹਾਂ ਨੇ ਲਿਆ ਹੈ, ਉਹ ਪੰਜਾਬ ਵਾਸੀ ਕਦੇ ਵੀ ਨਹੀਂ ਭੁੱਲਣਗੇ। ਇਸ ਤਰ੍ਹਾਂ ਹੀ ਉਨ੍ਹਾਂ ਨੇ ਆਪਣੇ ਸਮੇਂ ਵਿਚ ਜੋ ਇਤਿਹਾਸਿਕ ਸ਼ਤਾਬਦੀਆਂ ਮਨਾਉਣ ਤੇ ਸਾਡੇ ਅਮੀਰ ਸਭਿਆਚਾਰ ਨੂੰ ਥਾਂ ਸਿਰ ਕਰਨ ਦਾ ਉੱਦਮ ਉਪਰਾਲਾ ਕੀਤਾ ਸੀ, ਉਹ ਕਾਬਿਲੇ-ਤਾਰੀਫ਼ ਹੈ। ਇਸ ਕਰਕੇ ਲੋਕਾਂ ਦੇ ਮਨਾਂ ਵਿਚ ਅੱਜ ਵੀ ਕਿਤੇ ਇਕ ਖਾਹਿਸ਼ ਵਰਗੀ ਖ਼ਲਸ਼ ਹੈ ਕਿ ਉਹ ਫਿਰ ਕਦੇ ਪੰਜਾਬ ਵਿਚ ਬਰਸਰੇ-ਇਕਤਦਾਰ ਹੋਣ। ਜ਼ਿਕਰਯੋਗ ਹੈ ਕਿ ਬੇਸ਼ੱਕ ਉਨ੍ਹਾਂ ਦੀ ਹਾਈਕਮਾਂਡ ਉਨ੍ਹਾਂ ਨਾਲ ਨਾਰਾਜ਼ ਵੀ ਰਹੀ ਹੈ, ਪਰ ਉਨ੍ਹਾਂ ਨੇ ਪੰਜਾਬ ਤੇ ਪੰਜਾਬੀਅਤਾਂ ਦੇ ਹਿੱਤਾਂ ਵਿਚ ਜੋ ਕੌਮੀ ਪੱਧਰ ਦੇ ਫੈਸਲੇ ਲਏ ਹਨ, ਉਹ ਜੱਗ ਜ਼ਾਹਿਰ ਹਨ।

ਇਸ ਵਾਸਤੇ ਪੰਜਾਬ ਦੇ ਹਿੱਤ ਵਿਚ ਕੈਪਟਨ ਸਾਹਿਬ ਦੀ ਅਜਿਹੇ ਕਲਿਆਣਕਾਰੀ ਫੈਸਲੇ ਕਰਨ ਦੀ ਸਮਰਥਾ ਤੇ ਸ਼ਕਤੀ ਨੂੰ ਪੰਜਾਬ ਦਾ ਤਕਰੀਬਨ ਹਰ ਵਿਅਕਤੀ ਮਜ਼੍ਹਬੋ-ਮਿੱਲਤ ਤੇ ਪਾਰਟੀ ਲਾਈਨਾਂ ਤੋਂ ਉਪਰ ਉਠ ਕੇ ਕਬੂਲ ਕਰਦਾ ਹੈ। ਇਹ ਹੀ ਕਾਰਨ ਹੈ ਕਿ ਲੋਕ ਉਨ੍ਹਾਂ ਨੂੰ ਸਿੱਖਾਂ ਵਿਚੋਂ ਮੁਕਾਬਲਤਨ ਇਕ 'ਵਧੀਆ ਸਿੱਖ' ਤੇ ਆਦਮੀਆਂ ਵਿਚੋਂ ਇਕ 'ਚੰਗਾ ਬੰਦਾ' ਕਹਿ ਕੇ ਉਨ੍ਹਾਂ ਦਾ ਦਿਲੋਂ ਸਤਿਕਾਰ ਕਰਦੇ ਹਨ। ਪਰ ਇਸ ਤਰ੍ਹਾਂ ਇੱਕੜ-ਦੁੱਕੜ ਭਲੇ ਆਗੂਆਂ ਦੇ ਯਤਨਾਂ-ਪ੍ਰਯਤਨਾਂ ਦੇ ਬਾਵਜੂਦ ਵੀ ਕੁੱਲ ਮਿਲਾ ਕੇ ਹੁਣ ਤੱਕ ਕਿਹਾ ਜਾ ਸਕਦਾ ਹੈ ਕਿ ਪੰਜਾਬ ਦੇ ਹਿੱਤ ਵਿਚ ਅਜਿਹੇ ਫੈਸਲਿਆਂ ਲਈ ਕਿਸੇ ਵੀ ਸਰਕਾਰ ਨੇ ਬਾਂਹ ਖੜ੍ਹੀ ਕਰਕੇ ਬੁਲੰਦ ਅਵਾਜ਼ 'ਹਾਅ ਦਾ ਨਾਅਰਾ' ਨਹੀਂ ਮਾਰਿਆ।

ਖ਼ੈਰ! ਗੱਲ ਤਾਂ ਇਹ ਸੰਜੀਦਾ ਹੈ, ਪਰ ਇਹ ਸਾਰੀ ਸਥਿਤੀ ਕੁਝ ਇਉਂ ਜਿਹੇ ਹੋਈ ਜਾਪਦੀ ਹੈ ਕਿ ਜਿਵੇਂ ਇਕ ਵਾਰੀ ਦੀ ਗੱਲ ਹੈ ਕਿ ਕੋਈ ਮਰਾਸੀ ਮੰਜੇ 'ਤੇ ਪਿਆ ਨਿਹੰਗ ਸਿੰਘਾਂ ਦੀ ਭਾਸ਼ਾ ਵਿਚ ਖੋਤੀ ਚੁੰਘ ਰਿਹਾ ਸੀ ਭਾਵ ਹੁੱਕਾ ਪੀ ਰਿਹਾ ਸੀ। ਨਸ਼ਾ-ਪੱਤਾ ਖਿੜਣ ਉਪਰੰਤ ਉਹ ਮਸਤ ਹੋ ਕੇ ਸੌਂ ਗਿਆ। ਉਧਰ ਉਸ ਅਮਲੀ ਦੀ ਰਜ਼ਾਈ 'ਤੇ ਹੁੱਕੇ ਦੀ ਚੰਗਿਆੜੀ ਡਿੱਗ ਪਈ, ਜਿਸ ਕਾਰਨ ਉਸ ਦੀ ਰਜ਼ਾਈ ਸਾਰੀ ਰਾਤ ਧੁਖਦੀ ਰਹੀ। ਸੇਕ ਮਹਿਸੂਸ ਹੋਣ 'ਤੇ ਅਮਲੀ ਰਜ਼ਾਈ ਨੂੰ ਹੇਰਦਾ-ਫੇਰਦਾ ਰਿਹਾ ਪਰ ਜਦੋਂ ਸੇਕ ਹਿੱਕ ਤੱਕ ਪਹੁੰਚ ਗਿਆ ਤਾਂ ਮਰਾਸੀ ਆਪਣੇ ਟੱਬਰ ਨੂੰ ਗਾਲਾਂ ਕੱਢਣ ਲੱਗਾ ਕਿ ਗਵਾਂਢੀਆਂ ਦੇ ਘਰੋਂ ਅੱਗ ਦਾ ਮੁਸ਼ਕ ਆ ਰਿਹਾ ਹੈ। ਭਾਈ! ਭੱਜ ਕੇ ਜਾਉ; ਉਹ ਗਵਾਂਢੀ ਲਾਣਾ ਤਾਂ ਬਾਹਲਾ ਹੀ ਨਿਕੰਮਾ ਹੈ ਕਿ ਲੈ ਸਾਲੇ! ਅੱਗ ਵੀ ਨਹੀਂ ਬੁਝਾ ਸਕਦੇ। ਬਹਿਰਹਾਲ, ਅਮਲੀ ਦਾ ਟੱਬਰ ਵੀ ਤਾਂ ਉਸ ਦਾ ਆਪਣਾ ਹੀ ਜੰਮਿਆ-ਜਾਇਆ ਸੀ। ਉਨ੍ਹਾਂ ਨੇ ਵੀ ਅਮਲੀ ਦੀ ਗੱਲ ਦਾ ਕੋਈ ਉੱਤਾ ਨਾ ਵਾਚਿਆ। ਇੰਨੇ ਨੂੰ ਅੱਗ ਅਮਲੀ ਦੀ ਦਾੜ੍ਹੀ ਨੂੰ ਆ ਪਈ ਤਾਂ ਉਹ ਵਿਹੜੇ ਵੱਲ ਨੂੰ ਭੱਜਿਆ ਕਿ ਮੁੰਡਿਓ! ਇਹ ਸਾਲੀ ਅੱਗ ਗਵਾਂਢੀਆਂ ਦੇ ਘਰ ਨਹੀਂ, ਸਗੋਂ ਆਪਣੇ ਹੀ ਘਰ ਲੱਗੀ ਹੋਈ ਹੈ।

ਬੱਸ ਇਉਂ ਜਿਹੇ ਦੇ ਹਾਲਾਤ ਪੰਜਾਬ ਵਿਚ ਬਣੇ ਹੋਏ ਹਨ ਅਤੇ ਕਈ ਸਮਾਜਿਕ ਤੇ ਆਰਥਿਕ ਮਸਲੇ ਧੁੱਖ ਰਹੇ ਹਨ ਤੇ ਪੰਜਾਬ ਇਨ੍ਹਾਂ ਮਸਲਿਆਂ ਦੇ ਸੇਕ ਨਾਲ ਭਖ ਰਿਹਾ ਹੈ। ਪਰ ਅਸੀਂ ਸਾਰੇ ਤੇ ਖਾਸ ਕਰਕੇ ਸਾਡੇ ਰਾਜਨੀਤਿਕ, ਧਾਰਮਿਕ ਤੇ ਸਮਾਜਿਕ ਆਗੂ ਇਨ੍ਹਾਂ ਅਹਿਮ ਕੌਮੀ ਮਸਲਿਆਂ ਨੂੰ ਪਤਾ ਨਹੀਂ ਕਿਉਂ ਅਣਗੌਲੇ ਜਿਹੇ ਕਰਕੇ ਆਪਣੇ ਘਰ ਦੀ ਅੱਗ ਨੂੰ 'ਬੇਗਾਨਿਆਂ ਦੇ ਘਰ ਬਸੰਤਰ' ਸਮਝ ਕੇ ਪਾਸਾ ਵੱਟੀਂ ਬੈਠੇ ਹਾਂ। ਸੋ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਨੂੰ ਦਰਪੇਸ਼ ਮਸਲਿਆਂ ਨੂੰ ਹੱਲ ਕਰਨ ਲਈ ਜੇ ਫੌਰੀ ਤੌਰ 'ਤੇ ਕੋਈ ਔਹੜ-ਪੌਹੜ ਨਾ ਕੀਤੇ ਗਏ ਤਾਂ ਸਮਝੋ ਕਿ ਧੁੱਖਦੀ ਰਜ਼ਾਈ ਵਰਗੇ ਪੰਜਾਬ ਦੇ ਭਖਦੇ ਮਸਲਿਆਂ ਦੇ ਸੇਕ ਨਾਲ ਮਰਾਸੀ ਵਾਂਗੂੰ ਅਸੀਂ ਸਾਰੇ ਵੀ ਜਲੂਣੇ ਜਾਵਾਂਗੇ। ਇਸ ਤਰ੍ਹਾਂ ਹੀ ਜੇ ਪੰਜਾਬ ਦੇ ਪਾਣੀ ਦਾ ਮਸਲਾ ਤੁਰੰਤ ਹੱਲ ਨਾ ਹੋਇਆ ਤਾਂ ਸਮਝੋ ਕਿ ਸਾਡੀ ਕਿਰਸਾਣੀ ਨੂੰ ਸਾਡੇ ਦਰਿਆਈ ਪਾਣੀਆਂ ਦਾ ਹੁਣ ਮਿਲ ਰਿਹਾ ਸੁੱਖ-ਆਨੰਦ ਵੀ ਹੁਣ ਸਾਡੇ ਹੱਥੋਂ ਅੱਜ ਨਹੀਂ ਤਾਂ ਕੱਲ ਗਿਆ ਹੀ ਗਿਆ।

ਖੈਰ! ਅਜੇ ਵੀ ਰੱਬ ਮਿਹਰ ਰਖੇ ਕਿ ਭ੍ਰਿਸ਼ਟਾਚਾਰ, ਰਿਸ਼ਵਤਖੋਰੀ, ਕਿਰਸਾਣੀ ਤੇ ਨੌਜਵਾਨਾਂ ਦੀ ਦੁਰਗਤੀ, ਭਰੂਣ-ਹੱਤਿਆ ਤੇ ਪੰਜਾਬੀ ਮਾਂ-ਬੋਲੀ ਦੀ ਦੁਰਦਸ਼ਾ ਵਰਗੇ ਮਸਲਿਆਂ ਦੇ ਦਾਵਾਨਲੀ ਸੇਕ ਤੋਂ ਪੰਜਾਬੀਆਂ ਦੇ ਘਰ ਦਾ ਮੰਜਾ-ਪੀੜ੍ਹੀ ਤੇ ਹੋਰ ਨਿੱਕ-ਸੁੱਕ ਬਚਿਆ ਰਹੇ। ਇਸ ਤੋਂ ਪਹਿਲਾਂ ਕਿ ਪੰਜਾਬ ਦੇ ਮਿੱਠੇ ਪਾਣੀਆਂ ਵਿਚ ਆਪਣੇ ਗੁਆਂਢੀ ਰਾਜਾਂ ਦੇ ਭਾਈਚਾਰੇ ਦੇ ਨਾਲ ਵਿਗੜਦੇ ਜਾ ਰਹੇ ਆਪਸੀ ਰਿਸ਼ਤਿਆਂ ਦੀ ਕੁੜੱਤਣ ਦਾ ਜ਼ਹਿਰ ਭਰ ਜਾਏ; ਸਾਨੂੰ ਪਾਣੀਆਂ ਦੀ ਘਾਟ ਨੂੰ ਪੂਰਾ ਕਰਨ ਵਾਸਤੇ ਫੌਰੀ ਤੌਰ 'ਤੇ ਬੜੇ ਵੱਡੇ ਪੱਧਰ 'ਤੇ ਤਰੱਦਦ ਅਤੇ ਯਤਨਾਂ-ਪ੍ਰਯਤਨਾਂ ਦੀ ਲੋੜ ਹੈ। ਇਥੇ ਸਾਨੂੰ ਵਾਰਿਸ ਸ਼ਾਹ ਦੇ ਕਥਨ ਤੋਂ ਨਸੀਹਤ ਲੈਣੀ ਬਣਦੀ ਹੈ ਕਿ 'ਸੁਲਾਹ ਕੀਤਿਆਂ ਫਤਹਿ ਜੇ ਹੱਥ ਆਵੇ, ਕਮਰ ਜੰਗ ਤੇ ਮੂਲ ਨਾ ਕਸੀਏ ਜੀ'।

ਇਸ ਲਈ ਸਾਨੂੰ ਪੰਜਾਬ ਦੀ ਤਰੱਕੀ ਤੇ ਖੁਸ਼ਹਾਲੀ ਵਾਸਤੇ ਇਹ ਵੀ ਸਮਝਣ ਦੀ ਬੇਹੱਦ ਲੋੜ ਹੈ ਕਿ ਸਾਡੇ ਬਾਬਿਆਂ ਦੇ ਸਮੇਂ ਦਾ ਸਾਡਾ ਸਾਰੇ ਦਾ ਸਾਰਾ 'ਸਾਂਝਾ ਘਰ' ਉਜਾੜੇ ਦੀ ਔਝੜ ਰਾਹ ਪਿਆ ਹੋਇਆ ਹੈ ਤੇ ਸਾਡਾ ਪਿਆਰਾ ਪੰਜਾਬ ਹੁਣ ਪਾਣੀਆਂ ਦੀ ਅੱਗ ਦੀ ਲਪੇਟ ਵਿਚ ਹੈ। ਬੱਸ ਰੱਬ ਹੀ ਰਾਖਾ ਹੈ। ਇਸ ਵਾਸਤੇ ਬੌਹੜੀ-ਦੁਹਾਈ ਹੈ ਕਿ ਹੁਣ ਪਾਣੀਆਂ ਦੀ ਡਾਢੀ ਅੱਗ ਤੋਂ ਪੰਜਾਬ ਨੂੰ ਬਚਾ ਲੈ; ਓ ਰੱਬਾ। ਸ਼ਾਲਾ! ਰੱਬ ਸਾਡਾ ਨਿਗਾਹਬਾਨ ਹੋਵੇ।

# 13

# ਦੁਆ ਭੀ ਕਰੂੰ ਤੋ ਦਗਾ ਸੀ ਲਗੇ ਹੈ

ਮਨੁੱਖ ਦੀਆਂ ਪਦਾਰਥਵਾਦੀ ਪ੍ਰਵਿਰਤੀਆਂ ਪੂੰਜੀਵਾਦ ਨੂੰ ਜਨਮ ਦਿੰਦੀਆਂ ਹਨ। ਇਸ ਤਰ੍ਹਾਂ ਪੂੰਜੀਵਾਦ ਦੀ ਮੂਲ ਜੜ੍ਹ ਮਾਦਾਪ੍ਰਸਤੀ ਹੈ। ਮਨੁੱਖੀ ਸੁਭਾਅ ਵਿਚ ਪਦਾਰਥਵਾਦ ਜਨਮਜਾਤ ਹੈ। ਜ਼ਮੀਨ-ਜਾਇਦਾਦ ਦਾ ਪਿਆਰ ਮਨੁੱਖੀ ਜਜ਼ਬੇ ਨੂੰ ਕਬਜ਼ੇ ਵਿਚ ਤਬਦੀਲ ਕਰ ਦਿੰਦਾ ਹੈ। ਇਸ ਤਰ੍ਹਾਂ ਹੀ ਮਾਦਾਪ੍ਰਸਤੀ ਮਾਨਵੀ ਕਦਰਾਂ-ਕੀਮਤਾਂ ਨੂੰ ਪਹਿਲਾਂ ਬਜ਼ਾਰੀ ਮੁੱਲ-ਭਾਅ ਵਿਚ ਵਟਾਉਂਦੀ ਹੈ, ਫਿਰ ਉਸ ਤੋਂ ਅੱਗੇ ਵੱਧ ਕੇ ਉਪਭੋਗਤਾ ਦੀਆਂ ਪ੍ਰਵਿਰਤੀਆਂ ਨੂੰ ਦਾਨਵੀ ਚਰਮ-ਸੀਮਾਵਾਂ ਤੱਕ ਲੈ ਜਾਂਦੀ ਹੈ। ਫਿਰ ਇਥੋਂ ਹੀ ਪਰਮਾਰਥ ਤੇ ਸਮਾਜਵਾਦ ਦੇ ਸੰਕਲਪ ਤੇ ਅਰਥ ਨਿੱਜਵਾਦ ਤੇ ਸੁਆਰਥ ਵਿਚ ਬਦਲ ਜਾਂਦੇ ਹਨ। ਫਿਰ ਇਹ ਬਦਲਾਅ ਗ਼ੈਰ-ਕੁਦਰਤੀ ਰੂਪ ਧਾਰਨ ਕਰਕੇ ਮਾਨਵਤਾ ਨੂੰ ਹਿਠਾਂਹ ਵੱਲ ਨੂੰ ਧਰੀਕ ਲੈਂਦੇ ਹਨ। ਇਸ ਤਰ੍ਹਾਂ ਸਮਾਜ ਵਿਚ ਮਾਨਵੀ ਤੋਂ ਮਨੁੱਖੀ ਤੇ ਅਗੇ ਗ਼ੈਰ-ਮਨੁੱਖੀ ਵਰਤਾਰਿਆਂ ਦਾ ਜਨਮ ਹੁੰਦਾ ਹੈ।

ਇਸ ਸਤਾਹ ਤੋਂ ਫਿਰ ਮਨੁੱਖ ਸ਼ੁਰੂਆਤ ਵਜੋਂ ਰਸਾਤਲ ਵੱਲ ਨੂੰ ਤੁਰਦਾ ਹੋਇਆ ਮਾਇਆ-ਪੈਸੇ ਦੇ ਪਿਓ ਕੁਬੇਰ ਦਾ ਪੁੱਤ ਬਣਨਾ ਲੋਚਦਾ ਹੈ। ਫਿਰ ਇਸ ਤੋਂ ਅਗੇ ਬੰਦਾ ਮਾਇਆ ਦੇਵੀ ਦੀ ਅਤ੍ਰਿਪਤ ਲਾਲਸਾ ਤੇ ਗੁੜ-ਮਿੱਠੇ ਲੋਭ ਵਿੱਚ ਲਿਪਟਦਾ-ਚਿਪਕਦਾ ਖੁਦ ਨੂੰ ਹੀ ਧਨ ਦਾ ਕੁਬੇਰ ਦੇਵਤਾ ਬਨਾਉਣ ਤੁਰ ਪੈਂਦਾ ਹੈ। ਇਸ ਵਾਸਤੇ ਉਹ ਦੁਨੀਆਂ ਦਾ ਫਾਤੇਹ ਬਣਨ ਦਾ ਖਿਆਲ ਪਾਲਦਾ ਹੈ ਤੇ ਆਪਣੇ ਆਪ ਨੂੰ ਦੁਨੀਆਂ ਨੂੰ ਲੈਅ ਕਰਨ ਵਾਲਿਆਂ ਹਿੰਸਾਰਿਆਂ ਵਿਚ ਸ਼ਾਮਲ ਕਰ ਲੈਂਦਾ ਹੈ। ਇਸ ਤਰ੍ਹਾਂ ਦੀ ਗ਼ੈਰ-ਕੁਦਰਤੀ ਤੇ ਅਣਮਨੁੱਖੀ ਚੱਲ-ਸੋ-ਚੱਲ ਦੀ ਖੇਡ ਚਲਦੀ ਰਹਿੰਦੀ ਹੈ।

ਪਰ ਦੂਜੇ ਪਾਸੇ ਇਨਸਾਨੀ ਜ਼ਿੰਦਗੀ ਦੀ ਸਵਾਸਾਂ ਦੀ ਸੀਮਤ ਪੂੰਜੀ ਸਵਾਸ-ਸਵਾਸ ਚਲਦੀ ਵਿਅਰਥ ਹੀ ਗੁਆਚ ਕੇ ਆਪਣੇ ਅੰਤ ਨੂੰ ਪਹੁੰਚ ਜਾਂਦੀ ਹੈ। ਬਹਿਰਹਾਲ, ਇਕ ਦਿਨ ਜਦੋਂ ਨੌਬਤ ਵੱਜਦੀ ਹੈ ਤਾਂ ਬੰਦੇ ਨੂੰ ਸਮਝ ਆਉਂਦੀ ਹੈ ਕਿ ਉਹ ਤਾਂ ਇਸ ਦੁਨੀਆਂ ਵਿਚ ਖਾਲੀ ਹੱਥੀਂ ਨਾਂਗਾ ਹੀ ਆਇਆ ਸੀ ਤੇ ਨੰਗ-ਮਲੰਗ ਹੀ ਮੁੜ ਚੱਲਿਆ ਹੈ। ਪਰ ਓਦੋਂ ਤੱਕ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ। ਕਿਸੇ ਸ਼ਾਇਰ ਦੇ ਸ਼ਬਦਾਂ ਵਿਚ ਇਹ ਸਥਿਤੀ 'ਸਭ ਕੁਛ ਲੁੱਟਾ ਕੇ ਹੋਸ਼ ਮੇਂ ਆਏ ਤੋ ਕਿਆ ਕੀਆ' ਵਾਲੀ ਬਣ ਚੁੱਕੀ ਹੁੰਦੀ ਹੈ। ਇਸ ਸਾਰੇ ਵਿਸਥਾਰ ਦਾ ਸਾਰ-ਸਾਰੰਸ਼ ਇਹ ਹੀ ਹੈ ਕਿ ਆਦਮੀ ਸਾਰੀ ਉਮਰ ਹਾਏ ਪੈਸਾ-ਓ-ਹਾਏ ਪੈਸਾ ਕਰਦਾ-ਕਰਦਾ ਹੀ ਇਸ ਦੁਨੀਆਂ ਤੋਂ ਕੂਚ ਕਰਕੇ ਆਪਣੇ ਦੁਰਲਭ ਜਨਮ ਨੂੰ ਕੌਡੀਆਂ-ਘੱਟੇ ਰੋਲ ਜਾਂਦਾ ਹੈ।

ਇਸ ਤਰ੍ਹਾਂ ਪਦਾਰਥਵਾਦ ਤੇ ਪੈਸੇ ਦੀ ਦੌੜ ਮੁੱਢ-ਕਦੀਮ ਤੋਂ ਚਲਦੀ ਆ ਰਹੀ ਹੈ। ਪਰ ਅੱਜ ਦੇ ਪੂੰਜੀਵਾਦੀ ਦੌਰ ਵਿਚ ਇਸ ਦਾ ਰੂਪ ਅਤਿ-ਘਿਨਾਉਣਾ ਹੋ ਗਿਆ ਹੈ।

ਹਰ ਬੰਦਾ ਪੈਸੇ ਦੀ ਖਾਤਰ ਪਾਗਲ ਹੈ। ਪਾਗਲਪਣ ਦੀ ਇਸ ਦੌੜ ਵਿਚ ਮੈਂ ਸਭ ਤੋਂ ਅੱਗੇ ਹੋਵਾਂ ਇਹ ਹੀ ਸਾਡੀ ਅਰਦਾਸ ਹੁੰਦੀ ਹੈ ਤੇ ਇਹ ਹੀ ਸਾਡੀ ਜ਼ਿੰਦਗੀ ਦਾ ਸਭ ਤੋਂ ਵੱਡਾ ਮਕਸਦ ਬਣ ਗਿਆ ਹੈ। ਇਸ ਵਾਸਤੇ ਹੀ ਸਾਡੀ ਅਰਦਾਸ 'ਅਬ ਤੋ ਦੁਆ ਭੀ ਕਰੂੰ ਤੋ ਦਗਾ ਸੀ ਲਗੇ ਹੈ' ਦੇ ਅਨੁਰੂਪ ਹੋ ਕੇ ਪ੍ਰਾਥਨਾ ਨਹੀ, ਸਗੋਂ ਹਾਏ ਪੈਸਾ-ਹਾਏ ਪੈਸਾ ਦੀ ਦੁਹਾਈ ਬਣ ਗਈ ਹੈ।

ਅਸੀਂ ਵੀ ਕੋਈ ਦੁਨੀਆਂ ਨਾਲੋਂ ਅਲੱਗ ਨਹੀਂ ਹਾਂ। ਇਸ ਲਈ ਹਰ ਕਿਸੇ ਦੀ ਇਹ ਹੀ ਖਾਹਿਸ਼ ਹੈ ਕਿ ਪੈਸੇ ਦੀ ਇਸ ਦੌੜ ਵਿਚ ਉਹ ਸਭ ਤੋਂ ਅੱਗੇ ਹੋਵਾਂ। ਪਰ ਮੈਂ-ਤੂੰ ਅੱਗੇ ਕਿਵੇਂ ਹੋ ਸਕਦੇ ਹਾਂ? ਜਦੋਂ ਕਿ ਰੱਬ ਘਰ ਦੇ ਨੇੜੇ ਸਮਝੇ ਜਾਂਦੇ ਅਜੋਕੇ ਡੇਰਾਵਾਦੀ ਮਹਾਂਪੁਰਖ ਤੇ ਸਮਾਜ ਦੇ ਮੋਹਤਬਰ ਵੀ ਪੈਸੇ ਦੀ ਇਸ 'ਰੈਟ ਰੇਸ' ਭਾਵ 'ਚੂਹਾ ਦੌੜ' ਵਿਚ ਸ਼ਾਮਲ ਹਨ। ਆਮ ਦੁਨੀਆਂ ਤੋਂ ਕਿਤੇ ਉਚੇ ਤੇ ਅਧਿਆਤਮਕ ਪੱਖੋਂ ਰੱਬ ਨੂੰ ਪਹੁੰਚੇ ਬਾਣੀ ਦੇ ਸਾਧਕ, ਸਾਧ-ਸੰਤ ਤੇ ਗੁਰੂ ਦੇ ਲਾਡਲੇ ਸਿੰਘਾਂ ਬਾਰੇ ਦੇਖਦੇ-ਸੁਣਦੇ ਹਾਂ ਕਿ ਵਿਦੇਸ਼ਾਂ ਦੀਆਂ ਗੇੜੀਆਂ-ਫੇਰੀਆਂ ਲਾਉਂਦੇ ਹਨ। ਫਿਰ ਵਾਪਸ ਆ ਕੇ ਹਾਂਗਕਾਂਗ, ਸਿੰਗਾਪੁਰ, ਅਮਰੀਕਾ, ਕੈਨੇਡਾ ਤੇ ਲੰਦਨ ਦੀਆਂ ਗੱਲਾਂ ਇਉਂ ਖੁਸ਼ੀ ਨਾਲ ਹੁੱਬ-ਹੁੱਬ-ਕੇ ਸੁਣਾਉਂਦੇ ਹਨ ਕਿ ਜਿਵੇਂ ਤੀਰਥ-ਧਾਮਾਂ ਦੀ ਯਾਤਰਾ ਕਰਕੇ ਆਏ ਹੋਣ।

ਅਕਸਰ ਖਿਆਲ ਆਉਂਦਾ ਹੈ ਕਿ ਭੋਗ ਪੈਣ ਸਮੇਂ ਨੌਂਵੇਂ ਮਹਲੇ ਦੇ ਸਲੋਕਾਂ ਦਾ ਪਾਠ ਹੁੰਦਾ ਹੈ। ਇਸ ਬਾਣੀ ਵਿਚ ਨੌਂਵੇਂ ਪਾਤਿਸ਼ਾਹ ਨੇ ਇਸ ਨਾਸ਼ਵਾਨ ਸਰੀਰ ਤੇ ਸੰਸਾਰ ਦੀ ਵਿਆਖਿਆ ਕਰਕੇ ਧਨ-ਦਾਰਾ ਤੇ ਸੰਪਤੀ ਬਾਰੇ ਸਪਸ਼ਟ ਸਮਝਾਇਆ ਹੈ ਕਿ ਇਹ ਸੰਸਾਰਿਕ ਸੁੱਖ ਸਭ ਅਸਥਾਈ ਹਨ। ਲੋਕਾਈ ਨੂੰ ਗੁਰੂ ਸਾਹਿਬਾਨ ਵੱਲੋਂ ਸਪਸ਼ਟ ਸਬਕ ਹੈ ਕਿ ਲੋਕ-ਪ੍ਰਲੋਕ ਵਿਚ ਨਿਭਣ ਵਾਲਾ ਸਿਰਫ ਪ੍ਰਭੂ ਦਾ ਨਾਮ ਤੇ ਪਿਆਰ ਹੀ ਹੈ, ਇਹ ਪ੍ਰਭੂ ਪਿਆਰ ਹੀ ਬੰਦੇ ਨੂੰ ਨੇਕੀ ਤੇ ਬਦੀ ਅਤੇ ਨੇਕ ਤੇ ਮਾੜੇ ਜੀਵਨ ਦੀ ਸੋਝੀ ਦਿੰਦਾ ਹੈ। ਫਿਰ ਇਸ ਤਰ੍ਹਾਂ ਕੋਈ ਨੇਕ ਜੀਵਨ ਵਾਲਾ ਬੰਦਾ ਇਨਸਾਨੀਅਤ ਦੇ ਘਰ ਪਹੁੰਚ ਕੇ ਹੀ ਬੰਦੇ ਤੋਂ ਇਨਸਾਨ ਬਣ ਸਕਦਾ ਹੈ। ਇਹ ਹੀ ਮੁਕਤੀ ਦਾ ਮਾਰਗ ਹੈ ਤੇ ਬੰਦੇ ਲਈ ਮੁਕਤੀ ਦਾ ਸਾਧਨ ਹੈ।

ਪਰ ਹੈਰਾਨੀ ਦੀ ਗੱਲ ਹੈ ਕਿ ਸਾਰੀ ਉਮਰ ਇਹ ਸਭ ਕੁੱਝ ਸੁਣਨ ਤੇ ਸਮਝਣ ਦੇ ਬਾਵਜੂਦ ਵੀ ਬੰਦਾ ਚੰਗਿਆਈ ਦਾ ਪੱਲਾ ਨਹੀਂ ਫੜਦਾ ਤੇ ਨਾ ਹੀ ਉਹ ਆਪਣੀ ਮਾੜੀ ਫਿਤਰਤ ਬਦਲਦਾ ਹੈ। ਇਸ ਪ੍ਰਥਾਇ ਕਥਾ ਵਾਚਕ ਸੰਤ ਸਿੰਘ ਮਸਕੀਨ ਕਿਹਾ ਕਰਦੇ ਸਨ ਕਿ ਇਸ ਦੁਨੀਆਂ ਵਿਚ ਆਦਮੀ ਹੋਰ ਕਈ ਕੁੱਝ ਬਦਲ ਸਕਦਾ ਹੈ, ਪਰ ਉਸ ਲਈ ਆਪਣਾ ਸੁਭਾਅ ਬਦਲਣਾ ਅਤਿਅੰਤ ਔਖਾ ਹੈ। ਇਸ ਵਾਸਤੇ ਹੀ ਅਖੀਰ ਵਿਚ ਕਿਸੇ ਵੀ ਸਵਰਗਵਾਸੀ ਵਾਸਤੇ ਅੰਤਿਮ ਅਰਦਾਸ ਸਮੇਂ ਅਖੀਰਲੀ ਜੋਦੜੀ ਕਰਦੇ ਹੋਏ ਸੰਗਤ ਤੇ ਸਾਕ-ਸਬੰਧੀਆਂ ਵੱਲੋਂ **"ਅਬ ਕੀ ਬਾਰਿ ਬਖਸਿ ਬੰਦੇ ਕਉ"**

ਕਹਿੰਦੇ-ਸੁਣਦੇ ਹਾਂ। ਇਸ ਉਪਰੰਤ ਵਿਛੜੀ ਆਤਮਾ ਲਈ ਸ਼ਰਧਾਂਜਲੀਆਂ ਦੀ ਝੜੀ ਲਗਦੀ ਹੈ।

ਇਥੇ ਜ਼ਿਕਰਯੋਗ ਹੈ ਕਿ ਕਈ ਵਾਰ ਤਾਂ ਅਜਿਹਾ ਹੁੰਦਾ ਹੈ ਕਿ ਕੋਈ ਸਚਮੁੱਚ ਹੀ ਚੰਗਾ ਬੰਦਾ ਜਦੋਂ ਕੂਚ ਕਰ ਜਾਂਦਾ ਹੈ ਤਾਂ ਉਸ ਦੀ ਦੋ ਲਾਈਨਾਂ ਦੀ ਖ਼ਬਰ ਵੀ ਨਹੀਂ ਲਗਦੀ ਕਿਉਂਕਿ ਉਸ ਦੇ ਸਬੰਧੀਆਂ ਵਲੋਂ ਭੋਗ ਦੀ ਸੂਚਨਾ ਦੇਣ ਵਾਸਤੇ ਮਹਿੰਗੇ ਭਾਅ ਦਾ ਇਸ਼ਤਿਹਾਰ ਅਖਬਾਰਾਂ ਨੂੰ ਨਹੀਂ ਦਿੱਤਾ ਜਾਂਦਾ। ਉਧਰ ਫਿਰ ਦੂਜੇ ਪਾਸੇ ਭਾਵੇਂ ਕੋਈ ਮਾੜਾ ਬੰਦਾ ਹੀ ਹੋਵੇ, ਪਰ ਉਸ ਦੇ ਸਾਕ ਸਬੰਧੀ ਜਦੋਂ ਅਖਬਾਰਾਂ ਵਿਚ ਮੋਟੇ ਪੈਸੇ ਖਰਚ ਕੇ ਅੰਤਿਮ ਅਰਦਾਸ ਦਾ ਇਸ਼ਤਿਹਾਰ ਛਪਵਾਉਂਦੇ ਹਨ ਤਾਂ ਅਜਿਹੇ ਸ਼ਰਧਾਂਜਲੀ ਸਮਾਗਮਾਂ ਦੇ ਮੁਕਾਬਲੇ ਸਮਾਜ ਵਿਚ ਸੱਚੀ ਸ਼ਰਧਾਂਜਲੀ ਦੇ ਹੱਕਦਾਰ ਭਲੇ ਲੋਕਾਂ ਦੀ ਰੂਹ ਦੱਬ ਕੇ ਰਹਿ ਜਾਂਦੀ ਹੈ। ਸਿਰੇ ਦੀ ਗੱਲ ਤਾਂ ਇਹ ਹੈ ਕਿ ਅਖਬਾਰਾਂ ਵੇਖ ਕੇ ਇਲਾਕੇ ਦੇ ਨੇਤਾ ਲੋਕ ਭੋਗ ਵਾਲੇ ਦਿਨ 'ਬਿਨ ਬਾਦਲ ਬਰਸਾਤ' ਵਾਂਗ ਆ ਵਰ੍ਹਦੇ ਹਨ। ਫਿਰ ਇਹ ਨੇਤਾ ਉਨ੍ਹਾਂ 'ਜਾਣ ਵਾਲਿਆਂ' ਦੀਆਂ ਤਾਰੀਫਾਂ ਦੇ ਪੁੱਲ ਬੰਨ੍ਹ ਰਹੇ ਹੁੰਦੇ ਹਨ, ਜਿਹੜੇ ਕਿ ਉਨ੍ਹਾਂ ਨੂੰ ਕਦੇ ਮਿਲੇ ਤੱਕ ਨਹੀਂ ਹੁੰਦੇ। ਨੇਤਾਗਣ ਇੰਝ ਬੋਲ ਰਹੇ ਹੁੰਦੇ ਹਨ ਕਿ ਜਿਵੇਂ ਮਰਨ ਵਾਲੇ ਦੇ ਲੰਗੋਟੀਏ ਯਾਰ ਹੋਣ। ਇਨ੍ਹਾਂ ਨੇਤਾ ਲੋਕਾਂ ਦੀ ਮਨਸ਼ਾ ਅਜਿਹੇ ਸੋਗ ਸਮਾਗਮਾਂ 'ਤੇ ਵੀ ਰਾਜਸੀ ਲਾਹਾ ਲੈਣ ਦੀ ਹੁੰਦੀ ਹੈ।

ਸਮਾਜ ਦੇ ਕਿਸੇ ਵੀ ਸ਼ੋਭੇ ਵਿਚ ਕੋਈ ਨਿੱਕਾ-ਮੋਟਾ ਕੰਮ ਕਰਨ ਵਾਲੇ ਬੰਦਿਆਂ ਦੀ ਅੰਤਿਮ ਅਰਦਾਸ 'ਤੇ ਉਨ੍ਹਾਂ ਦੀਆਂ ਤਾਰੀਫਾਂ ਦੇ ਪੁਲ ਬੰਨ੍ਹਣ ਦਾ ਰਿਵਾਜ ਹੀ ਪੈ ਗਿਆ ਹੈ। ਭਾਵੇਂ ਉਸ ਦੇ ਜੀਵਨਕਾਲ ਵਿਚ ਬਿਮਾਰੀ-ਠਿਮਾਰੀ ਦੇ ਅਖੀਰਲੇ ਔਖੇ ਸਮੇਂ ਵਿਚ ਉਸ ਦੀ ਕਿਸੇ ਨੇ ਖ਼ਬਰਸਾਰ ਵੀ ਨਾ ਲਈ ਹੋਵੇ; ਪਰ ਅਖੀਰ 'ਤੇ ਉਸ ਦੇ ਪਰਿਵਾਰ ਨਾਲ ਖੜ੍ਹਨ ਦਾ ਦਮਗਜੇ ਹਰ ਕੋਈ ਮਾਰਦਾ ਸੁਣਦਾ ਹੈ। ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਸਾਡੇ ਸਭਿਆਚਾਰ ਵਿਚ ਹੁਣ ਅਲੋਪ ਹੋ ਰਹੀ 'ਮਹੋਸ਼ਾ' ਪ੍ਰਥਾ ਦੇ ਅਨੁਸਾਰ ਕੋਈ ਬੰਦਾ ਆਪਣੇ ਜਿਉਂਦੇ-ਜੀਅ ਆਪਣੀਆਂ ਅੰਤਿਮ ਰਸਮਾਂ ਖੁਦ ਹੀ ਪੂਰੀਆਂ ਕਰ ਜਾਂਦਾ ਸੀ। ਇਸ ਰਸਮ ਦੁਆਰਾ ਕਈ ਸੱਜਣ ਪੁਰਸ਼ ਪਹਿਲਾਂ ਹੀ ਦਾਨ ਪੁੰਨ ਕਰ ਲੈਂਦੇ ਸਨ ਅਤੇ ਜੀਵਨ ਕਾਲ ਵਿਚ ਹੋਈਆਂ ਉਚਾਟੀਆਂ ਤੇ ਭੁੱਲਾਂ ਦੀ ਖਿਮਾ ਮੰਗ ਜਾਂਦੇ ਸਨ।

ਖੈਰ! ਇਸ ਸੰਦਰਭ ਵਿਚ ਕਿੰਨਾਂ ਹੀ ਚੰਗਾ ਹੋਵੇ ਕਿ ਬੰਦੇ ਦੇ ਕੂਚ ਕਰਨ ਤੋਂ ਪਹਿਲਾਂ ਜਿਊਂਦੇ ਜੀਅ ਉਸ ਦੇ ਬਾਅਦ ਪੜ੍ਹੇ ਜਾਣ ਵਾਲੇ ਉਸ ਸਬੰਧੀ ਮਰਸੀਏ ਤੇ ਕਸੀਦੇ ਉਸ ਨੂੰ ਵਿਖਾ ਲਏ ਜਾਣ ਤਾਂ ਇਸ ਦੇ ਦੋ ਸਪਸ਼ਟ ਲਾਭ ਹੋ ਸਕਦੇ ਹਨ। ਇਕ ਤਾਂ ਬੰਦਾ ਤਸੱਲੀ ਨਾਲ ਰੁਖਸਤ ਹੋ ਸਕਦਾ ਹੈ ਕਿ ਉਸ ਦੀ ਅੰਤਿਮ ਅਰਦਾਸ ਸਮੇਂ ਉਸ ਦੇ ਚੰਗੇ ਕੰਮਾਂ ਦੀ ਵਾਕਿਆ ਹੀ ਤਾਰੀਫ਼ ਹੋਵੇਗੀ। ਇਸ ਦਾ ਦੂਜਾ ਹੋਰ ਵੀ ਵੱਧ ਲਾਭ

ਇਹ ਹੋ ਸਕਦਾ ਹੈ ਕਿ ਜੇ ਬੰਦੇ ਨੇ ਕੋਈ ਬਾਹਲੇ ਚੰਗੇ ਕੰਮ ਨਾ ਵੀ ਕੀਤੇ ਹੋਣ ਤਾਂ ਵੀ ਆਪਣੇ ਅਖੀਰਲੇ ਸਮੇਂ ਵਿਚ ਉਹ ਆਪਣੇ 'ਫਾਤਿਆ ਤੇ ਮਰਸੀਆਂ' ਦੀ ਲਾਜ ਰੱਖਣ ਦੀ ਖਾਤਰ ਹੀ ਕੋਈ ਸ਼ਰਮੋ-ਕੁਸ਼ਰਮੀ ਚੰਗੇ ਕੰਮ ਕਰ ਲਵੇ। ਮੇਰੀ ਸਮਝ ਵਿਚ ਇਸ ਤਰ੍ਹਾਂ ਜਿਹੇ ਦੇ ਸਮਾਜਿਕ ਲੌਲੀਪੌਪ ਲੋਕਾਂ ਨੂੰ ਦੇਣ ਨਾਲ ਥੋੜਾ-ਥੋੜਾ ਕਰਕੇ ਸਮਾਜ ਦਾ ਵੱਡਾ ਭਲਾ ਕੀਤਾ ਜਾ ਸਕਦਾ ਹੈ।

ਸਾਡੀ ਹਰ ਹੀਲੇ ਲਾਹਾ ਲੈਣ ਦੀ ਪ੍ਰਵਿਰਤੀ ਇੰਨੀ ਵੱਧ ਗਈ ਹੈ ਕਿ ਇਸ ਦਾ ਕੋਈ ਮੇਚ-ਬੰਨਾਂ ਹੀ ਨਹੀਂ ਰਹਿ ਗਿਆ। ਇਸ ਪ੍ਰਸੰਗ ਵਿਚ ਮੈਂ ਆਪਣੇ ਇਕ ਪ੍ਰੋਫੈਸਰ ਦੋਸਤ ਛੀਨਾ ਨੂੰ ਇਲੈਕਸ਼ਨਾਂ ਵਿਚ ਬਸਪਾ ਦੇ ਉਮੀਦਵਾਰ ਵਾਸਤੇ ਚੋਣ ਪ੍ਰਚਾਰ ਕਰਦੇ ਦੇਖਿਆ। ਉਸ ਉਮੀਦਵਾਰ ਦਾ ਚੋਣ ਨਿਸ਼ਾਨ ਹਾਥੀ ਸੀ। ਉਹ ਜਦੋਂ ਮੇਰੇ ਬੇਟੇ ਨਾਲ ਕਿਸੇ ਵੋਟਰ ਦੇ ਘਰ ਗਿਆ ਤਾਂ ਉਥੇ ਉਨ੍ਹਾਂ ਦਾ ਬਜ਼ੁਰਗ ਕੋਈ ਅੱਧਾ ਕੁ ਘੰਟਾ ਪਹਿਲਾਂ ਹੀ ਪੂਰਾ ਹੋਇਆ ਸੀ। ਕੋਈ 15-20 ਮਿੰਟ ਬੈਠਣ ਤੋਂ ਬਾਅਦ ਪ੍ਰੋਫੈਸਰ ਸਾਹਿਬ ਕਹਿਣ ਲੱਗੇ ਕਿ ਚੱਲੋ ਇਹ ਤਾਂ ਰੱਬ ਦਾ ਭਾਣਾ ਹੈ, ਆਪਾਂ ਕੀ ਕਰ ਸਕਦੇ ਹਾਂ; ਪਰ ਹੁਣ ਤੁਸੀਂ ਸਾਡੇ 'ਹਾਥੀ' ਦਾ ਖਿਆਲ ਰੱਖਿਓ।

ਅਜ ਕਲ ਘਰ-ਘਰ ਸ਼ਰਧਾਂਜਲੀ ਸਮਾਗਮਾਂ ਦਾ ਹੋਣਾ ਆਮ ਹੀ ਹੋ ਗਿਆ ਹੈ। ਜਿਥੇ ਸਵਰਗਵਾਸੀ ਦੇ ਪਰਿਵਾਰਕ ਜੀਅ ਇਹੋ ਜਿਹੇ ਸੋਗ ਦੇ ਮੌਕੇ ਤੇ ਵੀ ਆਪਣੀ ਟੌਹਰ-ਟਰਪੱਲ ਮਾਰਨੋਂ ਨਹੀਂ ਹਟਦੇ। ਭਾਸ਼ਣਾਂ ਦੇ ਨਾਲ ਵੀਡਉਗ੍ਰਾਫੀ ਵੀ ਇਉਂ ਹੋ ਰਹੀ ਹੁੰਦੀ ਹੈ ਕਿ ਜਿਵੇਂ ਵਿਆਹ ਦਾ ਮਾਹੌਲ ਹੋਵੇ। ਉਧਰ ਸੰਗਤਾਂ ਦਾ ਇਹ ਹਾਲ ਹੁੰਦਾ ਹੈ ਕਿ ਪਾਠ ਸੁਣਨ ਲਈ ਭਾਵੇਂ ਕੋਈ ਪੰਜ ਮਿੰਟ ਵੀ ਨਾ ਬੈਠੇ, ਪਰ ਨੇਤਾਵਾਂ ਦੀਆਂ ਝੂਠੀਆਂ ਜਿਹੀਆਂ ਤਕਰੀਰਾਂ ਸੁਣਨ ਲਈ ਉਨ੍ਹਾਂ ਨੂੰ ਮਜਬੂਰਨ ਬੈਠਣਾ ਪੈਂਦਾ ਹੈ। ਇਸ ਤਰ੍ਹਾਂ ਹੀ ਅਕਸਰ ਵਿਛੜੀ ਆਤਮਾ ਲਈ ਅਰਦਾਸ ਕਰਨ ਆਏ ਦੂਰੋਂ ਨੇੜਿਓਂ ਸਾਕ-ਸ਼ਰੀਕਾਂ ਦਾ ਧਿਆਨ ਅਰਦਾਸ ਨਾਲੋਂ ਲੰਗਰ ਵੱਲ ਬਹੁਤਾ ਹੁੰਦਾ ਹੈ।

ਇਸ ਤਰ੍ਹਾਂ ਹੀ ਬਹੁਤੇ ਮਿਤਰ-ਸਨੇਹੀ ਤਾਂ ਘੜੀਆਂ ਦੇਖਦੇ ਰਹਿੰਦੇ ਹਨ ਕਿ ਜਦੋਂ ਅਰਦਾਸ ਸ਼ੁਰੂ ਹੋਵੇਗੀ ਤਾਂ ਉਦੋਂ ਹੀ ਚਲਾਂਗੇ। ਫਿਰ ਜਦੋਂ ਅਰਦਾਸ ਸ਼ੁਰੂ ਹੁੰਦੀ ਹੈ ਤਾਂ ਉਦੋਂ ਉਹ ਪਤਾ ਨਹੀਂ ਕਿੱਥੋਂ ਅਚਾਨਕ ਆ ਟਪਕਦੇ ਹਨ। ਇਸ ਪ੍ਰਸੰਗ ਵਿਚ ਮੈਨੂੰ ਇਕ ਅਖੀਂ ਦੇਖੇ ਮੌਕੇ ਦੀ ਯਾਦ ਹੈ ਕਿ ਮਾਰਕਫੈੱਡ ਵਿੱਚ ਮੇਰੀ ਨਿਯੁਕਤੀ ਸਮੇਂ ਕਿਸੇ ਕਰਮਚਾਰੀ ਦੀ ਮਾਤਾ ਦਾ ਭੋਗ ਪੈ ਰਿਹਾ ਸੀ। ਉਸ ਪਾਸਿਓਂ ਮਾਰਕਫੈੱਡ ਦਾ ਇੱਕ ਕਰਮਚਾਰੀ ਅਚਾਨਕ ਲੰਘਿਆ ਤਾਂ ਉਸ ਨੇ ਦੇਖਿਆ ਕਿ ਉਸ ਦੇ ਕਈ ਕਰਮਚਾਰੀ ਸਾਥੀ ਉਥੇ ਭੋਗ ਵਿਚ ਸ਼ਾਮਲ ਸਨ। ਖੈਰ! ਉਹ ਵੀ ਅੰਦਰ ਆ ਵੜਿਆ। ਉਥੇ ਸ਼ਰਧਾਂਜਲੀਆਂ ਚੱਲ ਰਹੀਆਂ ਸਨ। ਸਟੇਜ ਸਕੱਤਰ ਨੇ ਉਸ ਨੂੰ ਵੀ ਚੰਗਾ ਬੁਲਾਰਾ ਹੋਣ ਕਰਕੇ ਸ਼ਰਧਾਂਜਲੀ ਦੇਣ ਲਈ ਕਹਿ ਦਿਤਾ। ਉਦੋਂ ਅੰਤਿਮ ਅਰਦਾਸ ਸਮੇਂ ਵਿਛੜੀ

ਆਤਮਾ ਦੀ ਤਸਵੀਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਰੱਖਣ ਦੀ ਪ੍ਰਥਾ ਪ੍ਰਚੱਲਿਤ ਨਹੀਂ ਸੀ।

ਬਹਿਰਹਾਲ! ਬੁਲਾਰੇ ਨੇ ਕਹਿਣਾ ਸ਼ੁਰੂ ਕੀਤਾ ਕਿ ਮੈਂ ਸਵਰਗਵਾਸੀ ਬਜ਼ੁਰਗਾਂ ਨੂੰ ਉਨ੍ਹਾਂ ਦੇ ਜੀਵਨ ਕਾਲ ਵਿਚ ਤਾਂ ਨਹੀਂ ਮਿਲ ਸਕਿਆ, ਪਰ ਆਪਣੇ ਸਾਥੀ ਕਰਮਚਾਰੀ ਵਿਚੋਂ ਹੁਣ ਉਸ ਦੇ ਪਿਤਾ ਦਾ ਅਕਸ ਜ਼ਰੂਰ ਦੇਖ ਰਿਹਾ ਹਾਂ। ਬਸ ਜਦੋਂ ਹੀ ਉਸ ਦੀ ਤਕਰੀਰ ਪਿਤਾ ਜੀ ਵੱਲ ਨੂੰ ਉਲਾਰ ਹੋਈ ਤਾਂ ਬਾਪੂ ਜੀ ਕੂਕ ਉਠੇ ਕਿ ਭਾਈ ਮੈਂ ਤਾਂ ਅਜੇ ਚੰਗਾ-ਭਲਾ ਹਾਂ, ਇਹ ਤਾਂ ਤੇਰੇ ਸਾਥੀ ਦੀ ਮਾਤਾ ਦਾ ਭੋਗ ਹੈ।

ਸੋ ਅਜਿਹੀਆਂ ਬੇਤੁਕੀਆਂ ਗੱਲਾਂ ਅਕਸਰ ਉਦੋਂ ਹੁੰਦੀਆਂ ਹਨ, ਜਦੋਂ ਅਸੀਂ ਅੰਤਿਮ ਅਰਦਾਸ ਵਰਗੀ ਮਹੱਤਵਪੂਰਨ ਰਸਮ ਨੂੰ ਵੀ ਰਾਜਨੀਤਿਕ ਤੇ ਸਮਾਜਿਕ ਦਿਖਾਵਿਆਂ ਦਾ ਰੂਪ ਵਿਚ ਬਦਲ ਦਿੰਦੇ ਹਾਂ। ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਆਪਣੇ ਮਾਂ-ਪਿਓ ਦੀ ਜਿਉਂਦੇ-ਜੀਅ ਜਨਮ ਦਾਤਿਆਂ ਵਜੋਂ ਉਨ੍ਹਾਂ ਨੂੰ ਰੱਬ ਦਾ ਰੂਪ ਸਮਝ ਕੇ ਸੇਵਾ ਕੀਤੀ ਜਾਵੇ। ਮੇਰੀ ਜਾਚੇ ਕਿਸੇ ਵੀ ਉਲਾਦ ਵਲੋਂ ਆਪਣੇ ਮਾਂ-ਪਿਉ ਨੂੰ ਸੱਚੀ-ਸੁੱਚੀ ਸ਼ਰਧਾਂਜਲੀ ਹੋਵੇਗੀ।

ਇਹ ਵੀ ਦੇਖਣ ਵਿਚ ਆਉਂਦਾ ਹੈ ਕਿ ਭੋਗ ਦੀ ਸਮਾਪਤੀ 'ਤੇ ਸਭ ਤੋਂ ਪਹਿਲਾਂ ਤੇ ਕਿਤੇ-ਕਿਤੇ ਤਾਂ ਅਰਦਾਸ ਦੇ ਵਿਚਕਾਰ ਹੀ ਕੀਰਤਨੀਏ ਢੋਲਕੀਆਂ-ਵਾਜੇ ਤੇ ਮਾਇਆ ਸਮੇਟ ਕੇ ਅਗਲੇ ਪ੍ਰੋਗਰਾਮ ਵਿਚ ਪਹੁੰਚਣ ਦੀ ਕਾਹਲ ਵਿਚ ਸ਼ੂਟਾਂ ਵੱਟ ਲੈਂਦੇ ਹਨ। ਫੇਰ ਹਮਾਤੜ ਸਾਥੀਆਂ ਦਾ ਕੌਣ ਵਿਚਾਰਾ ਕਿ ਜਿਨ੍ਹਾਂ ਦਾ ਤਾਂ ਹਰ ਪਲ ਹੀ ਪੈਸੇ ਦੀ ਦੌੜ ਤੇ ਭਾਗਮ-ਭਾਗ ਹੋਣ ਕਰਕੇ ਬੜਾ ਹੀ ਕੀਮਤੀ ਹੈ। ਸ਼ਾਇਦ ਇਹ ਹੀ ਕਾਰਨ ਹੈ ਕਿ ਅਸੀਂ ਵੀ ਪਵਿੱਤਰ ਹੁਕਮਨਾਮਾ ਤੇ ਪ੍ਰਸ਼ਾਦ ਲੈਣ ਸਮੇਂ ਕੋਈ ਅੱਗ ਬੁਝਾਉਣ ਵਰਗੀ ਕਾਹਲੀ ਵਿਚ ਹੁੰਦੇ ਹਾਂ। ਪਾਵਨ ਮੁੱਖ ਵਾਕ ਲੈਣ ਸਮੇਂ ਕਾਹਲ ਦੇ ਮਾਰੇ ਕਈ ਸੱਜਣ ਤਾਂ ਨਾ ਹੁਕਮਨਾਮਾ ਤੇ ਨਾ ਹੀ ਪ੍ਰਸ਼ਾਦਿ ਲੈਣ ਦੀ ਜ਼ਰੂਰਤ ਸਮਝਦੇ ਹਨ। ਬੱਸ ਉਹ ਆਪਣੇ ਜੋੜੇ-ਜੁੱਤੀਆਂ ਲੱਭਣ ਲਈ ਤਰਲੋ-ਮੱਛੀ ਹੁੰਦੇ ਜ਼ਰੂਰ ਵੇਖੇ ਜਾ ਸਕਦੇ ਹਨ। ਬੱਸ ਇਹ ਕਾਹਲੀ ਤੇ ਮਾਨਸਿਕ ਅਸਥਿਰਤਾ ਸਾਡੇ ਜੀਵਨ ਦਾ ਅੰਗ ਬਣ ਚੁੱਕੀ ਹੈ।

ਇਸ ਤਰ੍ਹਾਂ ਹੀ ਅਜ-ਕਲ ਦੀ ਭੱਜ-ਨੱਠ ਵਿੱਚ ਅਰਦਾਸ-ਜੋਦੜੀ ਕਰਦੇ ਸਮੇਂ ਆਪਣੀ ਸਵਾਰਥ-ਸਿੱਧੀ ਤੋਂ ਅੱਗੇ ਟੱਪ ਕੇ ਕੌਣ ਸ਼ਹੀਦਾਂ-ਮੁਰੀਦਾਂ ਨੂੰ ਯਾਦ ਕਰੇ ਤੇ ਫਿਰ ਕੌਣ ਸਰਬੱਤ ਦਾ ਭਲਾ ਮੰਗੇ? ਇਸ ਪ੍ਰਸੰਗ ਵਿਚ ਅਸੀਂ ਆਪਣੇ ਘਰਾਂ ਵਿਚ ਵੀ ਦੇਖਦੇ ਹਾਂ ਕਿ ਇਕ ਪਾਸੇ ਅਖੰਡ ਪਾਠ ਕਰਵਾਇਆ ਜਾ ਰਿਹਾ ਹੁੰਦਾ ਹੈ ਤੇ ਦੂਜੇ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਵਾਰਾ ਵਾਪਿਸ ਛੱਡਣ ਜਾਣ ਦੀ ਕਾਹਲ ਪਈ ਹੁੰਦੀ ਹੈ ਕਿਉਂਕਿ ਸ਼ਰਾਬ ਡੱਫਣ-ਪੀਣ ਵਾਲੇ ਲੇਟ ਹੋ ਰਹੇ ਹੁੰਦੇ ਹਨ। ਕਿਸੇ ਕਵੀ ਨੇ ਇਸ ਪ੍ਰਥਾਇ ਕਿੰਨਾ ਢੁਕਵਾਂ ਕਿਹਾ ਹੈ ਕਿ ਹੁਣ ਤਾਂ ਘਰਾਂ ਵਿਚ ਪਾਠ ਦਾ ਭੋਗ ਪਿਛੋਂ ਪੈਂਦਾ

ਹੈ ਤੇ ਬੋਤਲਾਂ ਦੇ ਡੱਟ ਪਹਿਲਾਂ ਖੁੱਲ ਜਾਂਦੇ ਹਨ। **ਕਵੀ ਕੈਲਵੀ** ਕਹਿੰਦਾ ਹੈ ਕਿ:

*ਡੱਟ ਬੋਤਲਾਂ ਦੇ ਪਹਿਲਾਂ ਖੁੱਲ ਜਾਂਦੇ, ਪਿਆ ਘਰੇ ਨਾ ਪਾਠ ਦਾ ਭੋਗ ਹੁੰਦਾ*

ਇਸ ਪ੍ਰਸੰਗ ਵਿਚ ਇਹ ਸਮਝਣ ਦੀ ਲੋੜ ਹੈ ਕਿ ਸਾਡੀ ਅਰਦਾਸ ਸਿਰਫ ਜੀਭ ਦਾ ਫਰੇਬੀ ਗੇੜਾ ਹੀ ਨਹੀਂ ਹੈ। ਪਰ ਹੁਣ ਇਹੋ-ਕੁਝ ਹੀ ਹੋ ਰਿਹਾ ਹੈ। ਇਸ ਵਾਸਤੇ ਹੁਣ ਇਸ ਗੱਲ ਦਾ ਧਿਆਨ ਰੱਖਣਾ ਜ਼ਰੂਰੀ ਹੋ ਗਿਆ ਹੈ ਕਿ ਸਾਡੀ ਅਰਦਾਸ ਵਿਚ ਇਕ ਪਾਸੇ ਸ਼ਹੀਦਾਂ ਦੀ ਧਰਮ ਪ੍ਰਤੀ ਲਾਸਾਨੀ ਵਫਾਦਾਰੀ ਤੇ ਕੁਰਬਾਨੀ ਦਾ ਜ਼ਿਕਰ ਹੈ ਅਤੇ ਦੂਜੇ ਪਾਸੇ ਸਾਡੀ ਧਰਮ ਪ੍ਰਤੀ ਮਨਮੁਖਤਾ ਤੇ ਬੇਵਫਾਈ ਪ੍ਰਤਖ ਦਿਸ ਰਹੀ ਹੈ।

ਇਹ ਦੇਖ ਕੇ ਹੋਰ ਵੀ ਹੈਰਾਨੀ ਹੁੰਦੀ ਹੈ ਕਿ ਦੁਨੀਆਂ ਨੂੰ ਗੁਰਮਤਿ ਦਾ ਫ਼ਲਸਫ਼ਾ ਦੱਸਣ ਵਾਲਿਆਂ ਨੂੰ ਪਤਾ ਨਹੀਂ ਕੀ ਹੋ ਜਾਂਦਾ ਹੈ ਕਿ ਕੀਰਤਨ ਜਾਂ ਕਥਾ ਕਰਦੇ ਸਮੇਂ ਇਹ ਮਾਇਆ ਨੂੰ ਠਗਣੀ ਤੇ ਬਿਨਾਂ ਦੰਦਾਂ ਤੋਂ ਦੁਨੀਆਂ ਨੂੰ ਚੱਬਣ-ਖਾਣ ਵਾਲੀ ਚੁੜੇਲ ਕਹਿੰਦੇ ਹਨ। ਪਰ ਕੀਰਤਨ ਤੋਂ ਬਾਅਦ ਇਕ ਪਾਸੇ ਅਰਦਾਸ ਹੋ ਰਹੀ ਹੁੰਦੀ ਹੈ ਤੇ ਦੂਜੇ ਪਾਸੇ ਇਹ ਮਾਇਆ ਸਮੇਟ ਕੇ ਭੱਜਣ ਦੇ ਆਹਰ ਵਿਚ ਹੁੰਦੇ ਹਨ। ਇਨ੍ਹਾਂ ਨੂੰ ਦੇਖ ਕੇ ਹੋਰ ਵੀ ਅਚੰਭਾ ਹੁੰਦਾ ਹੈ ਕਿ ਜਦੋਂ ਕੋਈ ਕਥਿਤ ਸਾਧ-ਸੰਤ ਆਪਣੇ ਬਹੁਤ ਹੀ ਕਰੀਬੀ ਮੇਰੇ-ਤੁਹਾਡੇ ਵਰਗੇ ਪਾਪੀਆਂ ਦੀਆਂ ਆਤਮਾਵਾਂ ਨੂੰ ਪੰਜਾਬ ਵਿਚ ਤਾਰਦੇ-ਤਾਰਦੇ ਸਭ ਨੂੰ ਅੱਧ-ਵਿਚਕਾਰ ਹੀ ਛੱਡ ਕੇ ਵਿਦੇਸ਼ ਗਮਨ ਲਈ ਪਤਾ ਨਹੀਂ ਕਿਉਂ ਤੇ ਕਦੋਂ ਉਡਾਰੀ ਮਾਰ ਜਾਂਦੇ ਹਨ।

ਜੇ ਇਨ੍ਹਾਂ ਨੂੰ ਪੁੱਛਿਆ ਜਾਵੇ ਕਿ ਬਾਬਿਓ! ਹਾਲੇ ਤਾਂ ਇਧਰ ਸਾਡੇ ਦੇਸ਼ ਵਿਚ ਹੀ ਬੇਅੰਤ ਕਾਲੀਆਂ-ਭੂਰੀਆਂ ਆਤਮਾਵਾਂ ਪਈਆਂ ਹਨ, ਫਿਰ ਤੁਸੀਂ ਸਾਨੂੰ ਅਧਵਾਟੇ ਛੱਡ ਕੇ ਗੋਰੇ-ਗੋਰੀਆਂ ਦੇ ਸੰਸਾਰ ਵੱਲ ਕਿਉਂ ਤੁਰੇ ਜਾਂਦੇ ਹੋ। ਬਸ ਅਕਸਰ ਹੀ ਇਨ੍ਹਾਂ ਦਾ ਜਵਾਬ ਹੁੰਦਾ ਹੈ ਕਿ ਭਾਈ ਉਥੇ ਵੀ ਸ਼ਰਧਾਲੂ ਸੰਗਤਾਂ ਦੀਆਂ ਆਤਮਾਵਾਂ ਨੂੰ ਤਾਰਨਾ ਵੀ ਤਾਂ ਜ਼ਰੂਰੀ ਹੈ। ਇਸ ਸਾਰੇ ਭਦਰਕਾਰੇ ਬਾਰੇ ਭਗਤੇ-ਭਾਈ ਵਾਲੇ **ਸੁਖਮਿੰਦਰ ਬਰਾੜ** ਦਾ ਆਪਣਾ ਹੀ ਵਿਚਾਰ ਹੈ ਕਿ

*ਸਾਧ, ਗਾਇਕ ਤੇ ਨੇਤਾ ਪੰਜਾਬੋਂ ਚੜ੍ਹਨ ਤੇ ਵਿਦੇਸ਼ੋਂ*
*ਮੁੜਨ ਵੇਲੇ ਦੋਨੋਂ ਪਾਸਿਉਂ ਖਾ ਕੇ ਡਕਾਰਨੇ ਜੀ*
*ਜੁੱਤੀ ਇਕ ਨਾਲ ਘੁਗੀਆਂ ਕਈ ਕੁੱਟਦੇ*
*ਵੇਂਹਦੇ ਨਾ ਕੱਲੀ-ਕਹਿਰੀ ਗੁਟਾਰ ਵੱਲ ਜੀ*

ਮੈਨੂੰ ਇਥੇ ਇਕ ਪ੍ਰਸੰਗ ਡੇਰਿਆਂ ਵਾਲੇ ਸਾਧਾਂ-ਸੰਤਾਂ ਦਾ ਨਹੀਂ, ਸਗੋਂ ਕੌਮ ਦੀ ਇਕ ਹੱਸਤੀ ਦਾ ਯਾਦ ਆ ਰਿਹਾ ਹੈ ਕਿ ਜਦੋਂ ਖਾਲਸਾ ਸਿਰਜਣਾ ਦਿਵਸ ਮਨਾਉਣ ਲਈ ਤਿਆਰੀਆਂ ਜ਼ੋਰਾਂ-ਸ਼ੋਰਾਂ 'ਤੇ ਸਨ। ਉਦੋਂ ਹਰ ਪ੍ਰਾਜੈਕਟ ਸਬੰਧੀ ਮੈਨੂੰ ਇਕ ਨਿਰਦੇਸ਼ ਹੁੰਦਾ ਸੀ ਕਿ ਪਹਿਲਾਂ ਮੈਂ ਇਸ ਪ੍ਰਾਜੈਕਟ ਦੀ ਰੂਪਰੇਖਾ ਤੇ ਵਿਉਂਤਬੰਦੀ ਉਨ੍ਹਾਂ

ਨੂੰ ਵਿਖਾ ਲਵਾਂ। ਪਰ ਅਕਸਰ ਹੀ ਔਕੜ ਇਹ ਬਣਦੀ ਸੀ ਕਿ ਸਰਕਾਰ ਦੇ ਇਹ ਸਲਾਹਕਾਰ ਜੀ ਵਿਦੇਸ਼ਾਂ ਦੇ ਦੌਰੇ 'ਤੇ ਚੜ੍ਹੇ ਹੁੰਦੇ ਸਨ। ਇਸ ਵਾਸਤੇ ਸਮੇਂ ਦੀ ਕਿੱਲ੍ਹਤ ਦੇ ਸਨਮੁਖ ਪ੍ਰਸ਼ਾਸਨ ਨੂੰ ਭਾਰੀ ਪ੍ਰੇਸ਼ਾਨੀ ਹੁੰਦੀ ਸੀ। ਇਸ ਤਰ੍ਹਾਂ ਦੇ ਮਾਨਸਿਕ ਦਬਾਅ ਦੇ ਤਹਿਤ ਮੈਂ ਇਕ ਦਿਨ ਇਹ ਪੁੱਛਣ ਦੀ ਹਿੰਮਤ-ਹਿਮਾਕਤ ਕਰ ਹੀ ਲਈ ਕਿ ਹਜ਼ੂਰ ਤੁਸੀਂ ਇਥੇ ਇੰਨੀ ਵਿਸ਼ੇਸ਼ ਸੇਵਾ ਛੱਡ ਕੇ ਵਿਦੇਸ਼ਾਂ ਦੇ ਦੌਰੇ 'ਤੇ ਇੰਨਾਂ ਕਿਉਂ ਜਾਂਦੇ ਹੋ।

ਸਾਡੇ ਰਹਿਨੁਮਾਂ ਜੀ ਦਾ ਮੈਨੂੰ ਮਠਾਰ ਕੇ ਦਿੱਤਾ ਜਵਾਬ ਇਹ ਸੀ ਕਿ ਭਾਈ ਬਾਹਰ ਵੀ ਤਾਂ ਆਤਮਾਵਾਂ ਦੇ ਭਲੇ ਦੀ ਲੋੜ ਹੈ। ਖੈਰ! ਮੈਂ ਬੋਲਣ ਜੋਗਾ ਤਾਂ ਕੁੱਝ ਵੀ ਨਹੀਂ ਸੀ, ਪਰ ਮੇਰੇ ਮਨ ਵਿਚ ਖਿਆਲ ਆਇਆ ਕਿ ਕੀ ਇਥੇ ਸਾਰੀਆਂ ਕਾਲੀਆਂ ਆਤਮਾਵਾਂ ਦਾ ਪਾਰ ਨਿਤਾਰਾ ਹੋ ਗਿਆ ਹੈ ਕਿ ਹੁਣ ਜੋ ਗੋਰੀਆਂ ਆਤਮਾਵਾਂ ਦਾ ਭਲਾ ਕਰਨ ਦੀ ਇੰਨੀ ਲੋੜ ਪੈ ਗਈ ਹੈ। ਮੇਰਾ ਇਹ ਮੰਨਣਾ ਹੈ ਕਿ ਸਾਡੇ ਵਿਚ ਕਾਲੀਆਂ ਭੇਡਾਂ ਦੀ ਕਮੀ ਤਾਂ ਹੁਣ ਵੀ ਨਹੀਂ ਹੈ, ਫਿਰ ਪਤਾ ਨਹੀਂ ਕਿਉਂ ਸਾਡੇ ਸਾਧ-ਸੰਤ ਬਾਬੇ ਗੋਰੀਆਂ ਆਤਮਾਵਾਂ ਦਾ ਭਲਾ ਕਰਨ ਦੇ ਸਬੱਬੀ ਬਹਾਨੇ ਬਣਾਕੇ ਗਾਇਕਾਂ ਵਾਂਗੂੰ ਵਿਦੇਸ਼ਾਂ ਨੂੰ ਵਹੀਰਾਂ ਘੱਤੀ ਜਾਂਦੇ ਹਨ। ਹੋਰ ਤਾਂ ਹੋਰ ਮੈਨੂੰ ਆਪਣੇ ਇਸ ਮਾਨਸਿਕ ਦਵੰਧ ਦਾ ਜਵਾਬ ਅੱਜ ਤੱਕ ਨਹੀਂ ਮਿਲਿਆ।

ਪਰ ਇਕ ਗੱਲ ਸਪਸ਼ਟ ਹੈ ਕਿ ਕੀ ਦੇਸ਼ ਤੇ ਕੀ ਵਿਦੇਸ਼ ਹਰ ਥਾਂ 'ਤੇ ਲੋਕ ਆਪਣੀ ਆਤਮਾ ਦੇ ਭਲੇ ਨਾਲੋਂ ਆਪਣੇ ਸੁੱਖ-ਸਾਧਨਾਂ ਲਈ ਪੈਸੇ ਦੀ ਲਾਲਸਾ ਵੱਧ ਰੱਖਦੇ ਹਨ। ਅੱਜ ਸਾਡੇ ਸਿਆਸੀ ਆਗੂ ਤੇ ਖੁਦ ਅਸੀਂ ਸਾਰੇ ਮਾੜੀ ਮੋਟੀ ਸੇਵਾ ਦੇ ਤੁਰੰਤ ਮੇਵੇ ਭਾਲਦੇ ਹਾਂ। ਜੇ ਸਾਡੇ ਸਿਆਸੀ ਲੀਡਰ ਲੋਭੀ-ਲਾਲਚੀ ਹੋਏ ਬੈਠੇ ਹਨ ਪਰ ਅਸੀਂ ਆਪ ਵੀ ਤਾਂ ਬਤੌਰ ਚੋਣਕਾਰ ਪੈਸੇ ਤੇ ਨਸ਼ੇ-ਪੱਤੇ ਲੈ ਕੇ ਹੀ ਵੋਟਾਂ ਪਾ ਰਹੇ ਹਾਂ। ਸਾਡਾ ਪੈਸੇ ਦਾ ਲਾਲਚ ਸਾਨੂੰ ਤੇ ਖਾਸ ਕਰਕੇ ਸਾਡੇ ਨੇਤਾਗਣਾਂ ਨੂੰ ਅਜੋਕੇ ਸਮੇਂ ਦੇ ਦੋਧੀਆਂ ਤੇ ਮਾਲੀਆਂ ਜਿਹੀ ਮਾੜੀ ਮਾਨਸਿਕਤਾ ਦੇ ਰਿਹਾ ਹੈ। ਸਾਨੂੰ ਸਭ ਨੂੰ ਪਤਾ ਹੈ ਕਿ ਦੋਧੀ ਫੰਡਰ ਮੱਝਾਂ ਨੂੰ ਟੀਕੇ ਲਾ ਕੇ ਚੋਂਦੇ ਹਨ ਅਤੇ ਸਬਜ਼ੀਆਂ ਬੀਜਣ-ਉਗਾਉਣ ਵਾਲੇ ਵਾਹੀਵਾਨ ਵੇਲਾਂ-ਅਲਾਂ ਨੂੰ ਟੀਕੇ ਲਾ ਕੇ ਰਾਤੋ-ਰਾਤ ਹੀ ਕੱਦੂ ਬਣਾ ਕੇ ਵੇਚਦੇ ਹਨ। ਸਾਡੇ ਸਮਾਜ ਵਿਚ ਸਬਰ-ਸੰਤੋਖ ਮੁਕ ਚੁਕਾ ਹੈ ਤੇ ਨੈਤਿਕ ਕਦਰਾਂ-ਕੀਮਤਾਂ ਦੇ ਨਾਂਅ ਦੀ ਕੋਈ ਚੀਜ਼ ਹੀ ਨਹੀਂ ਰਹਿ ਗਈ।

ਪਰ ਪੈਸਾ ਹੈ ਕਿੱਥੇ? ਮੇਰੇ ਖਿਆਲ ਵਿਚ ਤਾਂ ਪੈਸਾ ਹਰ ਬੰਦੇ ਦੀ ਜੇਬ ਵਿਚ ਹੀ ਹੁੰਦਾ ਹੈ। ਪਰ ਹਾਂ; ਕਿਤੇ-ਕਿਤੇ ਇਹ ਗੰਦ ਵਿਚ ਵੀ ਡਿੱਗਿਆ ਹੁੰਦਾ ਹੈ, ਜਿਸ ਵਾਸਤੇ ਮਾਇਆ ਦੇ ਲੋਭੀ ਪੈਸੇ ਦੀ ਖਾਤਿਰ ਮਾੜੇ ਤੋਂ ਮਾੜਾ ਕੰਮ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ। ਫਿਰ ਅਸੀਂ ਪੈਸੇ ਦੀ ਖਾਤਿਰ ਹੀ ਆਪਣੇ ਹੀ ਭਰਾਵਾਂ ਦਾ ਗਲਾ ਵੱਢਣ ਤੱਕ ਜਾਂਦੇ ਹਾਂ। ਇਸ ਲਈ ਪੈਸੇ ਦੀ ਦੌੜ ਵਿਚ ਜੇਤੂ ਹੋਣ ਲਈ ਕਈ ਪਾਪੜ ਵੇਲਣੇ ਤੇ

ਢਕਵੰਜ ਕਰਨੇ ਪੈਂਦੇ ਹਨ। ਇਸ ਵਾਸਤੇ ਕਿਸੇ ਲੋਭੀ ਮਾਇਆਧਾਰੀ ਦਾ ਆਪਣੇ ਆਪ ਵਿਚ ਵਧੀਆ ਸਿਰ-ਕਪ, ਗਲ-ਕਟ ਤੇ ਖੀਸੇ-ਕੱਟ ਹੋਣਾ ਜਾਂ ਗੰਦ-ਮੰਦ ਫਰੋਲਣ ਅਤੇ ਪੈਸਾ ਲੱਭਣ ਦੀ ਕਲਾ ਦਾ ਮਾਹਿਰ ਹੋਣਾ ਬਹੁਤਾ ਜ਼ਰੂਰੀ ਹੈ। ਬਸ ਦੁਨੀਆਂ ਨੂੰ ਹੁਣ 'ਇਜ਼ੀ-ਬੱਕ' ਭਾਵ ਰਾਤੋ-ਰਾਤ ਪੈਸਾ ਬਣਾਉਣ ਦੀ ਹੋੜ ਲੱਗੀ ਹੋਈ ਹੈ।

ਬਹੁਤ ਦੇਰ ਤੋਂ ਲੁਪਤ ਹੋ ਚੁੱਕੀ ਇਕ ਲੋਕ-ਕਹਾਣੀ ਹੁੰਦੀ ਸੀ ਕਿ ਇਕ ਚੋਰ ਦੇ ਬੇਟੇ ਭੁੱਖੇ ਮਰਨ ਲੱਗੇ। ਕਿਸੇ ਸੰਤ-ਮਹਾਂਪੁਰਖ ਨੇ ਉਨ੍ਹਾਂ ਨੂੰ ਦੱਸਿਆ ਕਿ ਤੁਹਾਡਾ ਪਿਉ ਤਾਂ ਮਰਨ ਤੋਂ ਪਹਿਲਾਂ ਪੈਸੇ ਤੁਹਾਡੇ ਖੇਤ ਵਿਚ ਦੱਬ ਗਿਆ ਸੀ। ਬੱਸ ਫਿਰ ਕੀ ਸੀ; ਉਸ ਦੇ ਪੁੱਤਰ ਬਸ ਖੇਤ ਪੁੱਟਣ ਲੱਗੇ। ਕੁਝ ਦਿਨ ਬਾਅਦ ਉਹ ਸੰਤ ਫਿਰ ਉਸ ਪਾਸਿਓਂ ਲੰਘੇ ਤਾਂ ਪੁੱਤਰਾਂ ਨੇ ਗਿਲਾ ਕੀਤਾ ਕਿ ਉਨ੍ਹਾਂ ਨੂੰ ਦੱਸੇ ਅਨੁਸਾਰ ਖਜ਼ਾਨਾ ਨਹੀਂ ਮਿਲਿਆ। ਸੰਤਾਂ ਨੇ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਹੁਣ ਧਰਤੀ ਨੂੰ ਗਿੱਲਾ ਕਰਕੇ ਉਸ ਵਿਚ ਅਨਾਜ ਖਿਲਾਰ ਦੇਵੋ। ਉਸ ਤੋਂ ਬਾਅਦ ਤੁਹਾਨੂੰ ਖਜ਼ਾਨਾ ਲੱਭ ਜਾਵੇਗਾ।

ਕੁਝ ਸਮੇਂ ਬਾਅਦ ਉਥੇ ਭਰਪੂਰ ਫਸਲ ਹੋਈ। ਜਿਸ ਸਦਕਾ ਉਹ ਖੁਸ਼ਹਾਲ ਹੋ ਗਏ। ਇਸ ਕਹਾਣੀ ਦਾ ਸਿੱਟਾ ਇਹ ਸੀ ਕਿ ਚੋਰੀ-ਚਕਾਰੀ ਨਹੀਂ, ਸਗੋਂ ਮਿਹਨਤ ਤੇ ਸਬਰ-ਸੰਤੋਖ ਦੀ ਕਮਾਈ ਹੀ ਫਲ ਲਿਆਉਂਦੀ ਹੈ। ਪਰ ਅੱਜ ਅਜਿਹੇ ਨੇਕ ਰਾਹ ਦੱਸਣ ਵਾਲੇ ਸਾਡੇ ਵਡੇਰੇ ਆਪ ਵੀ ਮਿਹਨਤ ਤੇ ਤੱਪ-ਤਿਆਗ ਦੀ ਜ਼ਿੰਦਗੀ ਤੋਂ ਦੂਰ ਦਿਸਦੇ ਹਨ। ਫਿਰ ਦੁਨੀਆਂ ਨੂੰ ਗੁਰਬਾਣੀ ਦਾ ਪਾਵਨ ਪਾਠ 'ਪਾਪਾਂ ਬਾਝਹੁ ਹੋਵੈ ਨਾਹੀ ਮੋਇਆ ਸਾਥਿ ਨ ਜਾਈ' ਕੌਣ ਸੁਣਾਏ ਤੇ ਇਸ ਨੂੰ ਕੌਣ ਸ਼ਬਦ ਅਰਥਾਂ ਸਹਿਤ ਲੋਕਾਂ ਨੂੰ ਸਮਝਾਏ?

ਸੰਸਾਰ ਭਰ ਵਿਚ ਅਕਾਲ ਪੁਰਖ ਅੱਗੇ ਅਰਦਾਸ, ਜੋਦੜੀ ਤੇ ਦੁਆ ਦੀ ਹਰ ਇਕ ਬੰਦੇ ਤੋਂ ਲੈ ਕੇ ਹਰ ਇਕ ਸਮਾਜ ਤੇ ਹਰ ਮੁਲਕ ਵਿਚ ਆਪਣੀ ਹੀ ਇਕ ਵਿਲੱਖਣਤਾ ਹੈ। ਪਰ ਇਸ ਪੱਖੋਂ ਮੈਂ ਸਮਝਦਾ ਹਾਂ ਕਿ ਮੁਸਲਮਾਨਾਂ ਦੀ ਦੁਆ ਵਿਚ ਦੋ ਬਹੁਤ ਵਧੀਆ ਤੇ ਵਿਸ਼ੇਸ਼ ਗੁਣ ਹਨ। ਇਕ ਤਾਂ ਇਨ੍ਹਾਂ ਦੀ ਦੁਆ ਹਮੇਸ਼ਾਂ ਹੀ 'ਇਕ ਅੱਲ੍ਹਾ' ਨੂੰ ਸੰਬੋਧਿਤ ਹੁੰਦੀ ਹੈ ਤੇ ਇਸ ਦਾ ਦੂਸਰਾ ਗੁਣ ਇਹ ਹੈ ਕਿ ਮੁਸਲਮਾਨ ਹੋਰ ਸਭ ਨਿਆਮਤਾਂ ਤੋਂ ਪਹਿਲਾਂ ਤੰਦਰੁਸਤੀ ਮੰਗਦਾ ਹੈ। ਇਸ ਤਰ੍ਹਾਂ ਇਸਾਈ ਮੱਤ ਵਿਚ ਮਨੁੱਖਤਾ ਦੇ ਭਲੇ ਦੀ ਗੱਲ ਹੁੰਦੀ ਹੈ, ਜੋ ਕਿ ਬਹੁਤ ਹੀ ਵਧੀਆ ਪਰੰਪਰਾ ਹੈ।

ਨਿਰਸੰਦੇਹ ਸਿੱਖਾਂ ਦੀ ਅਰਦਾਸ ਵੀ ਦੁਨੀਆਂ ਭਰ ਦੀਆਂ ਅਰਦਾਸਾਂ ਵਿਚੋਂ ਵਿਲੱਖਣ ਹੈ। ਇਸ ਦੇ ਵਿਚ ਗੁਰੂ ਸਾਹਿਬਾਨ ਤੋਂ ਲੈ ਕੇ ਸ਼ਹੀਦਾਂ-ਮੁਰੀਦਾਂ ਦੀ ਸਮਾਜ ਨੂੰ ਦੇਣ ਦੇ ਜ਼ਿਕਰ ਤੋਂ ਇਲਾਵਾ ਜੋ ਸਭ ਤੋਂ ਵਿਸ਼ੇਸ਼ ਗੱਲ ਹੈ, ਉਹ ਇਹ ਹੈ ਕਿ ਸਿੱਖ ਕੌਮ ਆਪਣੀ ਅਰਦਾਸ ਵਿਚ ਮਨੁੱਖਤਾ ਦੇ ਭਲੇ ਲਈ 'ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ' ਮੰਗਦੀ ਹੈ।

ਬਹਿਰਹਾਲ ਸਾਨੂੰ ਸਭ ਨੂੰ ਇਹ ਵੀ ਨਿੱਜੀ ਅਹਿਸਾਸ ਤੇ ਤਜਰਬਾ ਹੈ ਕਿ ਅਸੀਂ ਨਿਰਸਵਾਰਥ ਹੋ ਕੇ ਸੱਚੇ ਮਨੋਂ ਕਦੇ-ਕਦਾਈ ਹੀ ਕਿਸੇ ਹੋਰ ਦਾ ਭਲਾ ਮੰਗਦੇ ਹਾਂ। ਸਗੋਂ ਅਸੀਂ ਆਪਣੇ ਨਾਲ ਖੜ੍ਹੇ ਸੱਜਣ-ਮਿੱਤਰ ਤੋਂ ਵੀ ਬੇਖਬਰ ਹੋ ਕੇ ਆਪਣੇ ਲਈ ਹੀ ਦੁੱਧ-ਪੁੱਤ ਮੰਗਣ ਅਤੇ ਹੋਰ ਸਵਾਰਥੀ ਕੰਮਕਾਜਾਂ ਦੇ ਕੱਟੇ-ਵੱਛੇ ਬੰਨ੍ਹਣ ਵਿਚ ਲੱਗੇ ਹੁੰਦੇ ਹਾਂ। ਮੈਨੂੰ ਯਾਦ ਹੈ ਕਿ ਜਦੋਂ ਮੈਂ ਸਰਵਿਸ ਕਰਦਾ ਸੀ ਤਾਂ ਮੈਨੂੰ ਕਿਸੇ ਨੇ ਦਸਤੂਰ-ਵੱਸ ਜਾਂ ਸੱਚੀਂ-ਮੁੱਚੀਂ ਦਿਲੋਂ ਹੀ ਕਹਿਣਾ ਕਿ ਉਸਨੂੰ ਕੋਈ ਸੇਵਾ ਦਾ ਮੌਕਾ ਦਿਉ ਤਾਂ ਮੇਰਾ ਆਮ ਹੀ ਜਵਾਬ ਹੁੰਦਾ ਸੀ ਕਿ ਮੇਰੇ ਭਲੇ ਲਈ ਅਰਦਾਸ ਕਰ ਦੇਣਾ ਕਿ ਮੈਨੂੰ ਲੋਕਾਂ ਦੀ ਭਲਾਈ ਦੀ ਮੋਹਲਤ ਤੇ ਸਮਰਥਾ ਮਿਲੀ ਰਹੇ।

ਇਸ ਪ੍ਰਥਾਇ ਪਿੱਛੇ ਜਿਹੇ ਮੈਨੂੰ ਅਜੇ ਦੇਵਗਣ ਦੀ ਇਕ ਫਿਲਮ ਵਿਚ ਮੇਰੀ ਇਸ ਆਸਥਾ ਦਾ ਹੂ-ਬ-ਹੂ ਚਿੱਤਰਣ ਦੇਖਣ ਨੂੰ ਮਿਲਿਆ। ਇਕ ਗਰੀਬ ਔਰਤ ਨੂੰ ਉਹ ਗਾਹੇ-ਬਗਾਹੇ ਮਦਦ ਵਜੋਂ ਪੈਸੇ ਦਿੰਦਾ ਹੈ ਤਾਂ ਉਹ ਔਰਤ ਉਸ ਨੂੰ ਕਹਿੰਦੀ ਹੈ ਕਿ ਬੇਟਾ ਤੂੰ ਮੇਰੇ ਲਈ ਇੰਨਾ ਕੁਝ ਕਰ ਰਿਹਾ ਹੈਂ। ਪਰ ਮੈਂ ਕਦੇ ਵੀ ਤੇਰੇ ਲਈ ਕੁਝ ਕਰਨ ਦੇ ਸਮਰਥ ਨਹੀਂ ਹੋ ਸਕੀ। ਇਸ 'ਤੇ ਅਜੇ ਦੇਵਗਣ ਦਾ ਜੋ ਜਵਾਬ ਸੀ, ਉਹ ਸਾਰੀ ਦੁਨੀਆਂ ਵਾਸਤੇ ਮਾਰਗ ਦਰਸ਼ਨ ਕਰਨ ਦਾ ਕੰਮ ਕਰਦਾ ਹੈ। ਉਸ ਦਾ ਜਵਾਬ ਸੀ ਕਿ "ਅੰਮਾ! ਬਸ ਦੁਆ ਮੇਂ ਮੁਝੇ ਯਾਦ ਰੱਖਨਾ।"

ਸਾਨੂੰ ਇਹ ਵੀ ਸਮਝਣ ਦੀ ਬੇਹੱਦ ਲੋੜ ਹੈ ਕਿ ਅਰਦਾਸ ਦੇ ਆਪਣੇ ਹੀ ਨੇਮ ਹੁੰਦੇ ਹਨ। ਭਾਈ ਰਘਬੀਰ ਸਿੰਘ ਬੀਰ ਨੇ ਆਪਣੀ ਪੁਸਤਕ 'ਅਰਦਾਸ ਸ਼ਕਤੀ' ਵਿਚ ਲਿਖਿਆ ਹੈ ਕਿ ਅਰਦਾਸ ਦਾ ਦਿਲ ਨਾਲ ਬੜਾ ਡੂੰਘਾ ਸਬੰਧ ਹੈ। ਦਿਲ ਤੋਂ ਨਿਕਲੀ ਅਰਦਾਸ ਤੇ ਮੂੰਹ ਤੋਂ ਨਿਕਲੀ ਅਰਦਾਸ ਵਿਚ ਬੜਾ ਫਰਕ ਹੋ ਸਕਦਾ ਹੈ। ਜਿਸ ਅਰਦਾਸ ਵਿਚ ਭਾਵਨਾ ਨਹੀਂ ਹੈ, ਉਹ ਅਰਦਾਸ ਨਕਲੀ ਤੇ ਓਪਰੀ ਜਿਹੀ ਅਰਦਾਸ ਹੈ। ਇਸ ਵਾਸਤੇ ਭਾਈ ਸਾਹਿਬ ਲਿਖਦੇ ਹਨ ਕਿ ਜਿਸ ਸ਼ਕਤੀ ਜਾਂ ਇਸ਼ਟ ਦੀ ਤੁਸੀਂ ਅਰਾਧਨਾ ਕਰ ਰਹੇ ਹੋ, ਉਸ ਸਮਰਥ ਸ਼ਕਤੀ ਜਾਂ ਇਸ਼ਟ ਵਿਚ ਤੁਹਾਡਾ ਪੂਰਨ ਭਰੋਸਾ ਤੇ ਦ੍ਰਿੜ੍ਹ ਵਿਸ਼ਵਾਸ ਹੋਣਾ ਚਾਹੀਦਾ ਹੈ।

ਸਰਬ ਸ਼ਕਤੀਮਾਨ ਅਕਾਲ ਪੁਰਖ ਤੇ ਉਸ ਦੇ ਵਰੋਸਾਏ ਦੈਵੀ ਸ਼ਕਤੀਆਂ ਦੇ ਮਾਲਕ ਮਹਾਂਪੁਰਖਾਂ ਵਿਚ ਤੁਹਾਡਾ ਅਟੁੱਟ ਵਿਸ਼ਵਾਸ ਹੋਣਾ ਚਾਹੀਦਾ ਹੈ। ਇਹ ਸਿਰਫ ਜਾਣਕਾਰੀ ਦੀ ਗੱਲ ਨਹੀਂ, ਸਗੋਂ ਡੂੰਘੀ ਆਸਥਾ ਦੀ ਗੱਲ ਹੈ ਕਿ ਅਕਾਲ ਪੁਰਖ ਨੇ ਸਾਡੇ ਸੌਰ ਮੰਡਲ ਅਤੇ ਉਸ ਤੋਂ ਵੀ ਅੱਗੇ ਤਾਰਾ ਮੰਡਲ ਨੂੰ ਥੰਮ ਰੱਖਿਆ ਹੈ। ਇਸ ਤਰ੍ਹਾਂ ਹੀ ਇਸ 'ਸਰਬ ਸਮਰਥ ਸ਼ਕਤੀ' ਨੇ ਸਮੁੰਦਰਾਂ ਨੂੰ ਮਲਮਲ ਦੇ ਕੱਪੜੇ ਵਿਚ ਬੰਨ੍ਹਿਆ ਹੋਇਆ ਹੈ।

ਫਿਰ ਉਸ ਤੋਂ ਬਾਅਦ ਇਹ ਜ਼ਰੂਰੀ ਹੈ ਕਿ ਅਰਦਾਸ ਕਰਦੇ ਸਮੇਂ ਤੁਹਾਡਾ ਮਨ

ਪੂਰਨ ਟਿਕਾਅ ਵਿਚ ਹੋਵੇ ਤੇ ਇਸ ਤਰ੍ਹਾਂ ਇਕ ਮਨ-ਇਕ ਚਿੱਤ ਹੋ ਕੇ ਪੂਰਨ ਇਕਾਗਰ ਬਿਰਤੀ ਨਾਲ ਅਰਦਾਸ ਹੋ ਰਹੀ ਹੋਵੇ। ਇਹ ਨਹੀਂ ਕਿ ਅਰਦਾਸ ਕਰਦੇ ਸਮੇਂ ਤੁਹਾਡੇ ਵਿਚਾਰ ਤੇ ਖਿਆਲ ਖਿੰਡਰੇ-ਪੁੰਡਰੇ ਹੋਣ। ਇਸ ਤਰ੍ਹਾਂ ਦੀ ਇਕ ਮਨ-ਇਕ ਚਿੱਤ ਜਿਹੀ ਮਾਨਸਿਕ ਅਵਸਥਾ ਵਿਚ ਸਰਵ ਸ਼ਕਤੀਮਾਨ ਨਾਲ ਤੁਹਾਡਾ ਸੰਵਾਦ ਪੂਰਨ ਚੇਤੰਨ ਸ਼ਬਦਾਂ ਦੁਆਰਾ ਅਰਦਾਸ ਦੇ ਰੂਪ ਵਿਚ ਹੋਣਾ ਚਾਹੀਦਾ ਹੈ ਕਿਉਂ ਕਿ "ਨਾਨਕ ਹੁਕਮਿ ਨ ਚਲਈ, ਨਾਲਿ ਖਸਮਿ ਚਲੈ ਅਰਦਾਸਿ।।" ਦੀ ਸਾਨੂੰ ਸਭ ਨੂੰ ਤੰਬੀਹ ਕੀਤੀ ਗਈ ਹੈ।

ਫਿਰ ਇਸ ਦੇ ਨਾਲ ਹੀ ਸਾਡੀ ਅਰਦਾਸ ਦੀ ਆਸ਼ਾ-ਮਨਸ਼ਾ ਸਾਫ ਤੇ ਸਪਸ਼ਟ ਹੋਣੀ ਚਾਹੀਦੀ ਹੈ। ਇਸ ਵਿਚ ਨਿੱਜ ਸੁਆਰਥ ਤੇ ਦਵੇਸ਼-ਭਾਵਨਾ ਦੀ ਕੋਈ ਗੁੰਜਾਇਸ਼ ਨਹੀਂ ਹੋਣੀ ਚਾਹੀਦੀ। ਸਗੋਂ ਪਰਸੁਆਰਥ ਤੇ ਹਰ ਕਿਸੇ ਦੇ ਭਲੇ ਦਾ ਅੰਸ਼ ਪ੍ਰਬਲ ਹੋਣਾ ਚਾਹੀਦਾ ਹੈ। ਇਸ ਲਈ ਸਰਵ ਸ਼ਕਤੀਮਾਨ ਦੇ ਸਨਮੁੱਖ ਸਾਡੀ ਜੋਦੜੀ ਵਿਚ ਕਿਸੇ ਬਾਲਕ ਦੀ ਮਾਸੂਮੀਅਤ ਤੇ ਬਹਿਬਲਤਾ ਪ੍ਰਤੱਖ ਹੋਣੀ ਚਾਹੀਦੀ ਹੈ। ਇਸ ਤੋਂ ਅੱਗੇ ਸਾਡੀ ਅਡਿੱਗ-ਅਡੋਲ ਆਸਥਾ ਤੇ ਦ੍ਰਿੜ੍ਹ ਵਿਸ਼ਵਾਸ ਦੀ ਲੋੜ ਹੈ। ਇਸ ਲਈ ਜਿਸ ਸ਼ਕਤੀ ਨੂੰ ਅਸੀਂ ਆਪਣੀ ਅਰਜ਼ੋਈ ਵਿਚ ਧਿਆ ਰਹੇ ਹਾਂ, ਉਸ ਦੀ ਸਮਰਥਾ ਵਿਚ ਸਾਡਾ ਪੂਰਨ ਭਰੋਸਾ ਹੋਣਾ ਚਾਹੀਦਾ ਹੈ।

ਦੁਨੀਆਂ ਤੇ ਦੁਨੀਆਂਦਾਰਾਂ ਦੇ ਸ਼ਬਦਾਂ ਵਿਚ ਇਸ ਦਾ ਮਤਲਬ ਇਹ ਹੈ ਕਿ ਪਹਿਲਾਂ ਤਾਂ ਸਾਨੂੰ ਇਹ ਸਪਸ਼ਟ ਪਤਾ ਹੋਣਾ ਚਾਹੀਦਾ ਹੈ ਕਿ ਤੁਸੀਂ ਕਿਸ ਅਪਰੰਮਪਾਰ ਸ਼ਕਤੀ ਦੀ ਅਰਾਧਨਾ ਕਰ ਰਹੇ ਹੋ। ਫਿਰ ਉਸ ਸ਼ਕਤੀ ਦੀ ਸਮਰਥਾ ਵਿਚ ਕਿੰਚਿਤ ਮਾਤਰ ਵੀ ਸਾਨੂੰ ਕੋਈ ਸ਼ੰਕਾ ਨਹੀਂ ਹੋਣੀ ਚਾਹੀਦੀ। ਮਿਸਾਲ ਦੇ ਤੌਰ 'ਤੇ ਅਕਸਰ ਹੀ ਹਮਾਤੜ ਸਾਥੀ ਅਰਦਾਸ ਕਰਦੇ ਸਮੇਂ ਇਸ ਸ਼ੰਕਾ ਵਿਚ ਆ ਜਾਂਦੇ ਹਾਂ ਕਿ ਪਤਾ ਨਹੀਂ ਕਿ ਅਕਾਲ ਪੁਰਖ ਨੂੰ ਸਾਡੇ ਯੁੱਗ ਦੇ ਤਕਨੀਕੀ ਵਿਸ਼ਿਆਂ ਤੇ ਇਮਤਿਹਾਨਾਂ ਦਾ ਗਿਆਨ ਹੈ ਵੀ ਕਿ ਨਹੀ? ਇਸ ਤਰ੍ਹਾਂ ਹੀ ਜੇ ਅਸੀਂ ਬਿਜਲੀ ਦਾ ਬਲਬ ਜਗਾਉਣਾ ਹੋਵੇ, ਪਰ ਅਸੀਂ ਬੇਧਿਆਨੀ ਵਿਚ ਪੱਖੇ ਦਾ ਸਵਿੱਚ ਨੱਪ ਕੇ ਰੋਸ਼ਨੀ ਲੱਭਦੇ ਹੋਈਏ ਤਾਂ ਇਹ ਸਾਡੀ ਮੂਰਖਤਾ ਹੀ ਹੈ। ਇਸ ਵਾਸਤੇ ਹੀ ਅਰਦਾਸ ਕਰਦੇ ਸਮੇਂ ਮਾਨਸਿਕ ਇਕਾਗਰਤਾ ਦੀ ਬੇਅੰਤ ਲੋੜ ਹੈ।

ਫਿਰ ਗੀਤਾ ਉਪਦੇਸ਼ ਦੇ ਮੁਤਾਬਿਕ ਸਾਡਾ ਇਕ ਮਨ-ਇਕ ਚਿੱਤ ਇਹ ਅਕੀਦਾ ਹੋਣਾ ਚਾਹੀਦਾ ਹੈ ਕਿ 'ਜੋ ਹੋਇਆ ਹੈ, ਜੋ ਹੋ ਰਿਹਾ ਹੈ ਤੇ ਜੋ ਹੋਵੇਗਾ, ਉਹ ਸਭ ਕੁੱਝ ਅਕਾਲ ਪੁਰਖ ਦੀ ਰਜ਼ਾ ਵਿਚ ਬਹੁਤ ਚੰਗਾ ਹੋ ਰਿਹਾ ਹੈ'। ਇਥੋਂ ਤੱਕ ਦ੍ਰਿੜ੍ਹ ਭਰੋਸੇ ਦੇ ਨਾਲ-ਨਾਲ ਤੁਹਾਡੀ ਅਰਦਾਸ ਗੀਤਾ ਸੰਦੇਸ਼ ਮੁਤਾਬਿਕ ਫਲ ਪ੍ਰਾਪਤੀ ਦੀ ਉਮੀਦ ਜਾਂ ਸ਼ੰਕਾ ਤੋਂ ਰਹਿਤ ਹੋਣੀ ਚਾਹੀਦੀ ਹੈ। ਇਸ ਸੂਰਤ ਵਿਚ ਗੁਰਬਾਣੀ ਦਾ ਆਦੇਸ਼ 'ਬਿਰਥੀ

ਕਦੇ ਨ ਹੋਵਈ ਜਨ ਕੀ ਅਰਦਾਸਿ' ਅਵੱਸ਼ ਹੀ ਭਲੀਭੂਤ ਹੁੰਦਾ ਹੈ।

ਇਸ ਵਾਸਤੇ ਹੀ ਗੀਤਾ ਉਪਦੇਸ਼ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਤਕ ਬੰਦੇ ਨੂੰ ਰੱਬ ਦੀ ਰਜ਼ਾ ਵਿਚ ਹੀ ਨੇਕ ਕਰਮ ਕਰਨ ਲਈ ਕਿਹਾ ਗਿਆ ਹੈ ਤੇ ਫਲ ਦੀ ਇੱਛਾ ਦੀ ਮਨਾਹੀ ਕੀਤੀ ਹੈ। ਸਗੋਂ ਇਸਾਈ ਮਤ ਵਿਚ ਤਾਂ ਫਲ ਦੀ ਇੱਛਾ ਕਰਨ ਕਰਕੇ ਬੰਦੇ ਨੂੰ ਸਵਰਗ ਤੋਂ ਵੀ ਕਢੇ ਜਾਣ ਦਾ ਇਲਾਹੀ ਜ਼ਿਕਰ ਹੈ। ਗੌਰਤਲਬ ਹੈ ਕਿ ਇਸ ਨੁਕਤੇ ਤੇ ਪੂਰਬ ਤੇ ਪੱਛਮ ਵਾਲਿਆਂ ਦਾ ਇਕ ਹੀ ਫ਼ਲਸਫ਼ਾ ਹੈ ਤੇ ਸਾਰੇ ਫ਼ਿਲਾਸਫ਼ਰ ਇਸ ਮੁੱਦੇ ਤੇ ਇਕ ਮੱਤ ਹਨ। ਫਿਰ ਮੁਹੰਮਦ ਇਕਬਾਲ ਨੇ ਆਪਣੇ ਵਿਲੱਖਣ ਅੰਦਾਜ਼ ਵਿਚ ਦੁਨੀਆਂ ਨੂੰ ਖ਼ੁਦਾ, ਇਬਾਦਤ ਤੇ ਤਮੰਨਾ ਬਾਰੇ ਇਕ ਹੀ ਸ਼ਿਅਰ ਵਿਚ ਅਥਾਹ ਗਿਆਨ ਦੇ ਦਿਤਾ ਹੈ:-

*ਸੁਦਾਗਰੀ ਨਹੀਂ ਯੇ ਇਬਾਦਤ ਖ਼ੁਦਾ ਕੀ ਹੈ*
*ਐ ਬੇਖਬਰ ਜਜ਼ਾ ਕੀ ਤਮੱਨਾ ਭੀ ਛੋੜ ਦੇ*

ਇਸ ਵਾਸਤੇ ਸਭ ਤੋਂ ਵੱਧ ਜ਼ਰੂਰੀ ਇਹ ਹੈ ਕਿ ਤੁਸੀਂ ਬੇਸ਼ੱਕ ਆਪਣਾ ਭਲਾ ਜੰਮ-ਜੰਮ ਮੰਗੋ, ਪਰ ਕਿਣਕਾ ਮਾਤਰ ਵੀ ਕਿਸੇ ਦਾ ਬੁਰਾ ਨਾ ਮੰਗੋ। ਸਰਬੱਤ ਦੇ ਭਲੇ ਵਿਚ ਹੀ ਤੁਹਾਡੀ ਆਤਮਾ ਤੇ ਤੁਹਾਡੇ ਸਰੀਰਿਕ ਜਾਮੇ ਦਾ ਭਲਾ ਹੈ। ਪਰ ਜੇ ਅਸੀਂ ਵਿਚਾਰ ਕੇ ਦੇਖ਼ੀਏ ਤਾਂ ਅਸੀਂ ਤਾਂ ਸਾਡੀ ਅਰਦਾਸ ਵਿਚ ਕਦੇ ਲੋਭ-ਲਾਲਚ, ਨਿੱਜ ਸੁਆਰਥ ਤੇ ਨਿੱਜੀ ਮੰਗਾਂ ਤੋਂ ਕਦੇ ਉਪਰ ਉਠੇ ਹੀ ਨਹੀਂ। ਇਸ ਤੋਂ ਅੱਗੇ ਅਸੀਂ ਕਿਸੇ ਬੇਗਾਨੇ ਜਾਂ ਆਪਣੇ ਵਿਰੋਧੀ ਦਾ ਭਲਾ ਤਾਂ ਕੀ ਮੰਗਣਾ ਸੀ, ਸਗੋਂ ਅਸੀਂ ਤਾਂ ਆਪਣੇ ਸਾਕ ਸਬੰਧੀਆਂ ਤੇ ਗੁਆਂਢ ਮੱਥੇ ਦੇ ਸੱਜਣ-ਮਿੱਤਰਾਂ ਤੋਂ ਵੀ ਬਿਲਕੁਲ ਬੇਖਬਰ ਆਪਣੀ ਅਰਦਾਸ ਵਿਚ ਸਿਰਫ ਆਪਣੇ ਹੀ ਸੁਆਰਥਾਂ ਤੇ ਨਿੱਜੀ ਮੰਗਾਂ ਦੀ ਝੜੀ ਲਾ ਦਿੰਦੇ ਹਾਂ। ਅਸੀਂ ਆਪਣੇ ਇਸ਼ਟ ਦੇਵ ਨੂੰ ਅਰਦਾਸ ਕਰਨ ਸਮੇਂ ਆਪਣੀਆਂ ਲੋੜਾਂ-ਮੰਗਾਂ ਦਾ ਵਿਓਰਾ ਇਉਂ ਦੇ ਰਹੇ ਹੁੰਦੇ ਹਾਂ ਕਿ ਜਿਵੇਂ ਅਸੀਂ ਕਿਸੇ ਹੋਟਲ ਵਿਚ ਬਹਿਰੇ ਨੂੰ ਮੀਨੂੰ ਕਾਰਡ ਪੜ੍ਹ ਕੇ ਖਾਣੇ ਦਾ ਆਰਡਰ ਦੇ ਰਹੇ ਹੋਈਏ। ਇਸ ਪ੍ਰਥਾਇ ਕਵੀ ਲਿਖਦਾ ਹੈ ਕਿ:-

*ਰੱਬਾ ਆਹ ਦੇ ਦੇ, ਰੱਬਾ ਓਹ ਦੇ ਦੇਹ*
*ਹਰ ਕੋਈ ਮੰਗਦਾ ਰੱਬ ਨੂੰ ਵਖਤ ਪਾਇਆ*
*ਕੋਈ ਟੱਲ ਖੜਕਾ ਕੇ ਮੰਗਦਾ ਏ*
*ਬਾਂਗਾ ਦੇ ਦੇ ਕਿਸੇ ਨੇ ਬੌਂਦਲਾਇਆ*

ਹੋਰ ਤਾਂ ਹੋਰ ਅਰਦਾਸ ਕਰਦੇ ਸਮੇਂ ਸਾਡੀ ਨਕਲੋ-ਹਰਕਤ ਤੇ ਹਾਵ-ਭਾਵ ਦੇਖਣ ਵਾਲੇ ਹੁੰਦੇ ਹਨ। ਕੋਈ ਆਪਣੇ ਹੀ ਸਿਰ 'ਤੇ ਆਪ ਹੀ ਹੱਥ ਰੱਖ ਕੇ ਮਿਹਰ ਭਰੇ ਇਲਾਹੀ ਹੱਥ ਦੀ ਬਖਸ਼ਿਸ਼ ਮੰਗ ਰਿਹਾ ਹੁੰਦਾ ਹੈ। ਕੋਈ ਆਪਣੇ ਹੀ ਕੁੜਤੇ ਦੀ ਝੋਲੀ

ਅੱਡੀ ਖੜ੍ਹਾ ਹੁੰਦਾ ਹੈ ਤੇ ਮਾਇਆ ਦੀ ਬਖਸ਼ਿਸ਼ ਮੰਗ ਰਿਹਾ ਹੁੰਦਾ ਹੈ। ਤਕਰੀਬਨ ਅਸੀਂ ਸਾਰੇ ਹੀ ਦਰਅਸਲ ਰੱਬ ਨੂੰ ਕਹਿ ਰਹੇ ਹੁੰਦੇ ਹਾਂ ਕਿ:-

*ਆਏ ਤੇਰੇ ਸੰਸਾਰ ਵਿਚ ਐਸ਼ ਕਰਨੀ, ਛੱਪਰ ਪਾੜ ਕੇ ਦੇਹ ਬੇਅੰਤ ਮਾਇਆ*
*ਸਦਾ ਮੰਗਿਆ 'ਕੈਲਵੀ' ਰੱਬ ਕੋਲੋਂ, ਸਾਡੇ ਸਿਰ 'ਤੇ ਮਿਹਰ ਦਾ ਕਰ ਸਾਇਆ*

ਮੇਰੀ ਮਾਂ ਮੈਨੂੰ ਅਕਸਰ ਕਿਹਾ ਕਰਦੀ ਸੀ ਕਿ ਗੁਰਬਾਣੀ ਦੇ ਫੁਰਮਾਨ ਅਨੁਸਾਰ ਅਕਾਲ ਪੁਰਖ ਵਾਹਿਗੁਰੂ ਬਿਨਾਂ ਬੋਲਿਆਂ ਹੀ ਸਭ ਕੁੱਝ ਜਾਣਦਾ ਹੈ। ਇਸ ਵਾਸਤੇ ਤੁਹਾਡੀ ਬਹੁਤ 'ਛੋਟੀ ਅਰਦਾਸ' ਵਿਚ ਮੁੱਖ ਤੌਰ 'ਤੇ ਇਕ ਮਨ-ਇਕ ਚਿੱਤ ਹੋ ਕੇ ਸਿਰਫ ਤੰਦਰੁਸਤੀ ਤੇ ਬਲ-ਬੁੱਧੀ ਦੀ ਬਖਸ਼ਿਸ਼ ਦੀ ਅਰਜ਼ੋਈ ਹੀ ਹੋਣੀ ਚਾਹੀਦੀ ਹੈ। ਪਰ ਮੈਂ ਸਮਝਦਾ ਹਾਂ ਕਿ ਅਸੀਂ ਦੁਨੀਆਂਦਾਰ ਇਸ ਵਿਦਵਤਾ ਭਰਪੂਰ ਨਸੀਹਤ ਦਾ ਮਹੱਤਵ ਕਦੇ ਵੀ ਨਹੀਂ ਸਮਝਦੇ। ਬਸ ਹਮਾਤੜ ਸਾਥੀ ਆਪਣੀਆਂ ਲੋੜਾਂ-ਥੁੜਾਂ ਤੇ ਗਰਜ਼ਾਂ ਦੇ ਮਾਰੇ ਹਮੇਸ਼ਾਂ ਹੀ ਆਪਣੀਆਂ ਨਿੱਜੀ ਲੋੜਾਂ ਨੂੰ ਅਰਦਾਸ ਦੁਆਰਾ ਅਕਾਲ ਪੁਰਖ ਅੱਗੇ ਪਰੋਸੇ ਵਾਂਗੂੰ ਪਰੋਸਦੇ ਰਹਿੰਦੇ ਹਾਂ।

ਇਥੋਂ ਤੱਕ ਕਿ ਅਸੀਂ ਮੱਥਾ ਟੇਕਣ ਵੇਲੇ ਵੀ ਮਨੋ-ਚਿੱਤੋਂ ਆਪਣੇ ਆਪ ਨੂੰ ਉਸ ਵਾਹਿਗੁਰੂ ਨੂੰ ਸਮਰਪਿਤ ਨਹੀਂ ਕਰਦੇ। ਸਗੋਂ ਸਾਡੇ ਵਿਖਾਵਾ ਰੂਪੀ ਮੱਥਾ ਟੇਕਣ ਤੇ ਮਾਇਆ ਚੜ੍ਹਾਉਣ ਦੇ ਅਡੰਬਰ ਵੇਖਣ ਵਾਲੇ ਹੀ ਹੁੰਦੇ ਹਨ। ਫਿਰ ਅਨਾਊਂਸਮੈਂਟਾਂ ਦੁਆਰਾ ਆਪਣਾ ਨਾਂਅ ਤੇ ਅਮੀਰੀ ਉਜਾਗਰ ਕਰਨ ਵਾਲੇ ਚੜ੍ਹਾਵਾ ਚੜ੍ਹਾਉਣ ਵਾਲਿਆਂ ਦੀ ਵੀ ਸਾਡੇ ਵਿਚ ਕੋਈ ਕਮੀ ਨਹੀਂ ਹੈ। ਆਪਣੇ ਇਸ਼ਟ-ਦੇਵ ਦੇ ਸਾਹਮਣੇ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਮੱਥਾ ਟੇਕਣ ਵਾਲੇ ਸ਼ਰਧਾਲੂਆਂ ਵਲੋਂ ਉਥੇ ਜਮਘਟੇ ਦੇ ਕਾਰਨ ਪੈਸੇ ਵਗਾਹ ਕੇ ਮਾਰਨਾ ਸਾਡੀ ਇਕ ਮਜਬੂਰੀ ਬਣ ਗਈ ਹੈ।

ਇਹ ਹੀ ਨਹੀਂ ਸਗੋਂ ਵੱਡੇ-ਵੱਡੇ ਗੁਰਦੁਆਰਿਆਂ ਤੇ ਮੰਦਰਾਂ ਵਿਚ ਤਾਂ ਮੱਸਿਆ-ਸੰਗਰਾਂਦਾਂ ਦੀ ਭੀੜ ਦੇ ਕਾਰਨ ਮੱਥਾ ਵੀ ਤੁਹਾਡੇ ਅਸਰ-ਰਸੂਖ ਤੇ ਪ੍ਰਬੰਧਕਾਂ ਦੇ ਸਹਿਯੋਗ ਨਾਲ ਹੀ ਸੌਖਾ ਟੇਕਿਆ ਜਾ ਸਕਦਾ ਹੈ। ਨਹੀਂ ਤਾਂ, ਆਮ ਪਬਲਿਕ ਤਾਂ ਘੰਟਿਆਂ ਬੱਧੀ ਮੱਥਾ ਟੇਕਣ ਦੀ ਉਮੀਦ ਤੇ ਉਡੀਕ ਵਿਚ ਖੜੀ ਰਹਿੰਦੀ ਹੈ। ਪਰ ਜਦੋਂ ਮੱਥਾ ਟੇਕਣ ਦੀ ਵਾਰੀ ਆਉਂਦੀ ਹੈ ਤਾਂ ਉਥੇ ਇਨ੍ਹਾਂ ਧੱਕਾ ਪੈਂਦਾ ਹੈ ਕਿ ਅਕਸਰ ਹੀ ਇਕ ਦੂਜੇ ਦੇ ਪੈਰਾਂ ਵਿਚ ਸਿਰ ਤੇ ਪੱਗਾਂ ਰੁਲਣ ਦਾ ਮਾੜਾ ਨਜ਼ਾਰਾ ਦਿਸਦਾ ਹੈ। ਇਸ ਪਖੋਂ ਧਾਰਮਿਕ ਕਮੇਟੀਆਂ ਤੇ ਪ੍ਰਬੰਧਕ ਗੋਲਕਾਂ ਦੇ ਪੈਸੇ ਗਿਣਨ ਤੇ ਸੰਭਾਲਣ ਲਈ ਜ਼ਿਆਦਾ ਚਿੰਤਾਤੁਰ ਤੇ ਤਤਪਰ ਦਿਸਦੇ ਹਨ, ਪਰ ਉਹ ਸੰਗਤਾਂ ਤੇ ਸ਼ਰਧਾਲੂਆਂ ਲਈ ਲੋੜੀਂਦੇ ਇੰਤਜ਼ਾਮ ਕਰਨ ਲਈ ਕੋਈ ਜ਼ਿਆਦਾ ਉਤਸੁਕ ਤੇ ਉਤਸ਼ਾਹਿਤ ਨਹੀਂ ਲਗਦੇ।

ਜਦੋਂ ਕਦੇ ਵੀ ਮੈਂ ਦਰਬਾਰ ਸਾਹਿਬ ਗਿਆ ਹਾਂ ਤਾਂ ਇਸ ਪਾਸੇ ਪ੍ਰਬੰਧਕਾਂ ਦਾ ਧਿਆਨ ਦਿਵਾਇਆ ਹੈ। ਪਰ ਬਾਵਜੂਦ ਇਸ ਦੇ ਕਿ ਉਹ ਹਮੇਸ਼ਾਂ ਹੀ ਮੇਰੇ ਨਾਲ ਇਸ

ਪਖੋਂ ਸਹਿਮਤ ਹੋਏ ਹਨ, ਪਰ ਪਰਮਾਤਮਾ ਜਾਣਦਾ ਹੈ ਕਿ ਪਰਨਾਲਾ ਉਥੇ ਦਾ ਉਥੇ ਹੀ ਰਿਹਾ ਹੈ। ਮੇਰਾ ਹੁਣ ਵੀ 300 ਸਾਲਾ ਖਾਲਸਾ ਸਿਰਜਣਾ ਦਿਵਸ ਦੇ ਤਜਰਬੇ ਦੇ ਅਧਾਰ 'ਤੇ ਇਕ ਸੁਝਾਅ ਹੈ ਕਿ ਸੰਗਤ ਭਾਵੇਂ ਕਰੋੜਾਂ ਦੀ ਗਿਣਤੀ ਵਿਚ ਹੋਵੇ, ਪਰ ਜੇ ਜਨ ਸਮੂਹ ਦੀ ਭੀੜ ਨੂੰ ਇਕ ਧਾਰਾ ਪ੍ਰਵਾਹ ਦੇ ਤਹਿਤ ਲਗਾਤਾਰ ਸੰਚਾਰ ਦੇ ਦਿਤਾ ਜਾਵੇ ਤਾਂ ਜਮਘਟੇ ਤੇ ਭਗਦੜ੍ਹ ਦੀ ਗੁੰਜਾਇਸ਼ ਬਹੁਤ ਹੀ ਘਟ ਜਾਂਦੀ ਹੈ।

ਸੰਨ 1999 ਵਿਚ ਬਤੌਰ ਡਿਪਟੀ ਕਮਿਸ਼ਨਰ ਮੈਂ ਸਰਦਾਰ ਮਹਿਲ ਸਿੰਘ ਭੁੱਲਰ ਏ.ਡੀ.ਜੀ.ਪੀ. ਨਾਲ ਇਹ ਯਕੀਨੀ ਬਣਾਇਆ ਸੀ ਕਿ ਸੰਗਤਾਂ ਦੀਆਂ ਵਹੀਰਾਂ ਬੇਰੋਕ-ਟੋਕ ਚਲਦੀਆਂ ਜਾਣ। ਮਤਲਬ ਇਹ ਕਿ ਅਤਿਅੰਤ ਭੀੜ ਤੇ ਫਸ-ਫਸਾਅ ਦੀ ਸਥਿਤੀ ਵਿਚ ਟ੍ਰੈਫਿਕ ਨੂੰ ਕੰਟਰੋਲ ਕਰਨ ਦੀ ਬਜਾਏ ਡੀ-ਕੰਟਰੋਲ ਕਰਨ ਦੀ ਜ਼ਿਆਦਾ ਜ਼ਰੂਰਤ ਹੁੰਦੀ ਹੈ। ਮੁਕਦੀ ਗੱਲ ਇਹ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਮੁੱਚੇ ਪ੍ਰਬੰਧਾਂ ਤੇ ਖਾਸ ਕਰਕੇ ਟ੍ਰੈਫਿਕ ਇੰਤਜ਼ਾਮਾਂ ਦੇ ਸੰਦਰਭ ਵਿਚ ਵਾਹਿਗੁਰੂ ਦੀ ਕਲਾ ਹੀ ਵਰਤੀ ਅਤੇ ਸਿਵਲ ਪ੍ਰਸ਼ਾਸਨ ਤੇ ਪੁਲਿਸ ਦਾ ਇਹ ਸਾਂਝਾ ਪ੍ਰਯਤਨ ਇੰਨ੍ਹਾਂ ਕਾਮਯਾਬ ਹੋਇਆ ਕਿ ਉਦੋਂ ਦੇ ਮੁਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਣ ਤੱਕ ਵੀ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਉਦੋਂ "ਨਾਂ ਤਾਂ ਬੰਦਾ ਪੈਂਚਰ ਹੋਇਆ ਤੇ ਨਾਂ ਹੀ ਕੋਈ ਸਾਈਕਲ ਪੈਂਚਰ ਹੋਇਆ"।

ਖੈਰ! ਸ੍ਰੀ ਹਰਮੰਦਿਰ ਸਾਹਿਬ ਵਿਖੇ ਸੰਗਤਾਂ ਨੂੰ ਸੁਖ-ਅਰਾਮ ਸਹਿਤ ਮੱਥਾ ਟੇਕਣ ਦੀ ਸਹੂਲਤ ਦੇਣ ਵਾਸਤੇ ਮੇਰਾ ਸੁਝਾਅ ਹੈ ਕਿ ਸੰਗਤਾਂ ਨੂੰ ਮੁੱਖ ਦੁਆਰ ਤੋਂ ਹੀ ਹੀ ਸਰੋਵਰ ਦੇ ਜੋ ਚਾਰੇ ਪਾਸੇ ਵਰਾਂਡੇ ਹਨ, ਉਨ੍ਹਾਂ ਵਿਚ ਲਾਈਨ-ਬੱਧ ਤਰੀਕੇ ਨਾਲ ਚੱਲਣ ਦੀ ਬੇਨਤੀ ਕਰਨ ਅਤੇ ਇਸ ਯਤਨ ਨੂੰ ਸਿਰੇ ਚਾੜ੍ਹਨ ਦੀ ਲੋੜ ਹੈ।

ਚਲੋ ਗੱਲ ਚਲ ਰਹੀ ਸੀ ਕਿ ਅਜੋਕੇ ਸਮੇਂ ਵਿਚ ਸਾਡੀ ਸ਼ਰਧਾ ਤੇ ਆਸਥਾ ਦਾ ਮੂਲ ਅਧਾਰ ਸਿਰਫ ਪੈਸੇ ਦੀ ਪ੍ਰਾਪਤੀ ਹੀ ਰਹਿ ਗਿਆ ਹੈ। ਅਸੀਂ ਹਮੇਸ਼ਾਂ ਹੀ ਪ੍ਰਤੱਖ ਤੌਰ 'ਤੇ ਅਕਾਲ ਪੁਰਖ ਵਾਹਿਗੁਰੂ ਅੱਗੇ 'ਹਾਏ ਪੈਸਾ-ਹਾਏ ਪੈਸਾ' ਦੀ ਬੌਹੜੀ-ਦੁਹਾਈ ਕਰਦੇ ਹਾਂ। ਇਸ ਲਈ ਮਾਇਆ ਦੀ ਪ੍ਰਾਪਤੀ ਦੁਆਰਾ ਪਰਸੂ ਤੋਂ ਪਰਸਾ ਤੇ ਫਿਰ ਪਰਸੇ ਤੋਂ ਸੇਠ ਪਰਸ ਰਾਮ ਬਣਨ ਦੀ ਅਤ੍ਰਿਪਤ ਲਾਲਸਾ ਸਾਡੇ ਸਭ ਉਪਰ ਬੇਹੱਦ ਹਾਵੀ ਹੈ। 1950ਵਿਆਂ ਵਿਚ 'ਪਰਸੂ, ਪਰਸਾ, ਪਰਸ ਰਾਮ ਮਿਸ ਮਾਇਆ ਕੇ ਤੀਨ ਨਾਮ' ਦੀ ਲੋਕ ਸਿਆਣਪ ਪਿੰਡਾਂ ਤੇ ਨਗਰਾਂ ਵਿਚ ਆਮ ਸੁਣੀ-ਸੁਣਾਈ ਜਾਂਦੀ ਸੀ। ਇਸ ਤਰ੍ਹਾਂ ਹੀ ਇਸ ਪ੍ਰਸੰਗ ਵਿਚ ਉਦੋਂ ਕੁੱਝ ਕੁ ਕਾਵਿ-ਟੋਟਕੇ ਜਿਵੇਂ ਕਿ 'ਈਸ਼ਵਰ ਅੱਲ੍ਹਾ ਤੇਰੋ ਨਾਮ ਸਭ ਕੋ ਸੰਮਤੀ ਦੇਹ ਭਗਵਾਨ' ਦੀ ਥਾਂ 'ਤੇ 'ਬਿਰਲਾ-ਟਾਟਾ ਤੇਰੋ ਨਾਮ ਸਭ ਕੋ ਸੰਪਤੀ ਦੇਹ ਭਗਵਾਨ' ਪ੍ਰਸਿੱਧ ਸਨ।

ਕਿਸੇ ਵੀ ਬੰਦੇ ਦੇ ਦੁਨੀਆਂ ਤੋਂ ਕੂਚ-ਨਗਾਰੇ ਵਜਣ ਤੋਂ ਬਾਅਦ ਉਸ ਦੀ ਅੰਤਿਮ

ਅਰਦਾਸ ਵਿਚ 9ਵੇਂ ਪਾਤਿਸ਼ਾਹ ਦੇ ਇਸ ਪ੍ਰਥਾਇ ਧਨ-ਲੋਭ ਦੇ ਸ਼ਲੋਕ ਸੁਣਨ ਉਪਰੰਤ ਵੀ ਸਾਡੀ ਅਰਦਾਸ ਵਿਚ ਸਵਰਗਵਾਸੀ ਆਤਮਾ ਦੇ ਪਿੱਛੇ ਰਹਿ ਗਏ ਪਰਿਵਾਰਿਕ ਜਨਾਂ ਦੇ ਖ਼ਜ਼ਾਨੇ ਭਰਪੂਰ ਕਰਨ ਦਾ ਹੀ ਆਖਰੀ ਤੋੜਾ ਝੜਦਾ ਹੈ। ਇਥੇ ਹੀ ਬੱਸ ਨਹੀਂ ਸਾਕ-ਸਬੰਧੀ ਤੇ ਮਿੱਤਰਾਂ ਨੇ ਉਸ ਸਮੇਂ ਜੋ ਮੱਥਾ ਟੇਕਣ ਦੀ ਆੜ ਵਿਚ ਗੁਰੂ-ਘਰ ਨੂੰ ਮਾਇਕ ਮਦਦ ਰੂਪੀ ਪੰਜੀ-ਦਸੀ ਚੜ੍ਹਾਈ ਹੁੰਦੀ ਹੈ, ਉਨ੍ਹਾਂ ਦੇ ਕੰਨ ਵੀ ਇਸ ਪਾਸੇ ਲੱਗੇ ਹੁੰਦੇ ਹਨ ਕਿ ਕਦੋਂ ਅਰਦਾਸੀਆ ਇਹ ਕਹੇ ਕਿ 'ਜਿਨ੍ਹਾਂ ਖ਼ਜ਼ਾਨਿਆਂ ਤੋਂ ਮਾਇਆ ਆਈ ਹੈ, ਹੇ ਜਾਣੀ-ਜਾਣ ਅਕਾਲ ਪੁਰਖ ਵਾਹਿਗੁਰੂ ਉਨ੍ਹਾਂ ਖ਼ਜ਼ਾਨਿਆਂ ਨੂੰ ਭਰਪੂਰ ਰੱਖਣਾ'। ਸੋ ਅਸੀਂ ਜਦੋਂ ਕਦੇ ਵੀ ਮੱਥਾ ਟੇਕਦੇ ਹਾਂ ਤਾਂ ਰੁਪਏ-ਪੈਸੇ ਜਾਂ ਕੋਈ ਹੋਰ ਕੀਮਤੀ ਚੜ੍ਹਾਵਾ ਚੜ੍ਹਾ ਕੇ ਇਹ ਸਮਝਦੇ ਹਾਂ ਕਿ ਜਿਵੇਂ ਅਸੀਂ ਅਕਾਲ ਪੁਰਖ ਵਾਹਿਗੁਰੂ ਤੇ ਆਪਣੇ ਇਸ਼ਟ-ਦੇਵਾਂ ਦੀ ਕੋਈ ਬਹੁਤ ਵੱਡੀ ਮਾਇਕ ਮਦਦ ਕਰ ਦਿੱਤੀ ਹੈ।

ਫਿਰ ਇਸ ਤੋਂ ਇਲਾਵਾ ਵਹਿਗੁਰੂ ਦੇ ਸਨਮੁੱਖ ਸਾਡੀ ਅਰਦਾਸ ਵਿਚ ਜਿਥੋਂ ਤੱਕ ਸਾਡੀਆਂ ਚੰਗੀਆਂ-ਮਾੜੀਆਂ ਦੁਨਿਆਵੀ ਖਾਹਿਸ਼ਾਂ ਦੀ ਪੂਰਤੀ ਦਾ ਸਵਾਲ ਹੈ; ਅਸੀਂ ਇਹ ਸਮਝਦੇ ਵੀ ਹਾਂ ਕਿ ਸਾਡੀ ਸੰਸਾਰਿਕ ਪੱਖ ਤੋਂ ਮੰਗ ਚੋਰੀ-ਚਕਾਰੀ ਤੇ ਠੱਗੀ-ਠੋਰੀ ਵਾਸਤੇ ਹੀ ਹੈ। ਪਰ ਫਿਰ ਵੀ ਅਸੀਂ ਆਪਣੀਆਂ ਮਾੜੀਆਂ ਖਾਹਿਸ਼ਾਂ ਦਾ ਟੱਟੂ ਧੂੜ ਵਿਚ ਭਜਾਉਣੋਂ ਨਹੀਂ ਹਟਦੇ। ਬੇਸ਼ੱਕ ਇਸ ਕਰਕੇ ਹੀ ਸਾਡੀਆਂ ਦੁਆਵਾਂ ਤੇ ਅਰਦਾਸਾਂ ਹੁਣ ਸਾਡੀ ਆਪਣੀ ਹੀ ਰੋਲ-ਗਦੋਲ ਮਾਨਸਿਕਤਾ ਕਰਕੇ ਬੇ-ਅਰਥ ਤੇ ਬੇ-ਅਸਰ ਹੋ ਗਈਆਂ ਹਨ। ਇਸ ਸਬੰਧ ਵਿਚ **ਫ਼ਾਰਿਗ਼ ਬੁਖ਼ਾਰੀ** ਦਾ ਬਹੁਤ ਹੀ ਢੁੱਕਵਾਂ ਸ਼ਿਅਰ ਹੈ ਕਿ:-

*ਕਿਤਨੇ ਮੁਹਤਾਤ ਹੈਂ ਇਸ ਸ਼ਹਿਰ ਕੇ ਅਹਿਲੇ-ਈਮਾਂ*
*ਛਤਰੀਆਂ ਤਾਨ ਕੇ ਬਾਰਿਸ਼ ਕੀ ਦੁਆ ਕਰਤੇ ਹੈਂ*

ਫਿਰ ਜਦੋਂ ਸੰਸਾਰ ਵਿਚ ਕਿਸੇ ਸੰਕਟ ਵਿਚ ਘਿਰੇ ਬੇਗਾਨਿਆਂ ਵਾਸਤੇ ਕਿਤੇ ਮਨੁੱਖਤਾ-ਮਾਨਵਤਾ ਦੇ ਨਾਂਅ 'ਤੇ ਪ੍ਰਾਥਨਾ ਦੀ ਗੱਲ ਆਉਂਦੀ ਹੈ ਤਾਂ ਅਸੀਂ ਆਪਣੀ ਅਰਦਾਸ ਵਿਚ ਕਦੇ ਉਨ੍ਹਾਂ ਦਾ ਜ਼ਿਕਰ ਤੱਕ ਵੀ ਨਹੀਂ ਕਰਦੇ। ਹੋਰ ਤਾਂ ਹੋਰ; ਅਸੀਂ ਤਾਂ ਅਰਦਾਸ ਕਰਦੇ ਸਮੇਂ ਰੱਬ ਦੇ ਸਾਹਮਣੇ ਤਾਂ ਕੀ ਸੱਚੇ ਹੋਣਾ ਹੈ, ਸਗੋਂ ਅਸੀਂ ਤਾਂ ਆਪਣੇ ਆਪ ਲਈ ਵੀ ਸੱਚੇ ਨਹੀਂ ਹੁੰਦੇ। ਫਿਰ ਹੋਰ ਵੀ ਅਫਸੋਸ ਦੀ ਗੱਲ ਹੈ ਕਿ ਅਸੀਂ ਆਤਮਿਕ ਤੇ ਅਧਿਆਤਮਿਕ ਤੌਰ 'ਤੇ ਆਪਣੇ ਹੀ ਪੈਰ ਕੁਹਾੜੀ ਮਾਰ ਰਹੇ ਹੁੰਦੇ ਹਾਂ ਕਿ ਜਦੋਂ ਅਸੀਂ ਆਪਣੀ ਅਰਦਾਸ ਵਿਚ ਆਪਣੇ ਵਿਰੋਧੀ ਦਾ ਨੁਕਸਾਨ ਕਰਨ ਦੀ ਮਾੜੀ ਸੋਚ ਤੇ ਪ੍ਰਵਿਰਤੀ ਨਾਲ ਉਸ ਦੀ ਟੰਗ ਟੁੱਟਣ ਤੋਂ ਲੈ ਕੇ ਉਸ ਦੇ ਬਾਲ-ਬੱਚਿਆਂ ਨੂੰ ਪੁਣਦੇ ਹਾਂ।

ਮੁਕਦੀ ਗੱਲ ਇਹ ਹੈ ਕਿ ਅਸੀਂ ਅਕਸਰ ਆਪ ਝੂਠੇ ਹੁੰਦੇ ਹਾਂ ਤੇ ਓਨੀਆਂ ਹੀ

ਝੂਠੀਆਂ ਹੁਣ ਸਾਡੀਆਂ ਦੁਆਵਾਂ ਸਾਬਿਤ ਹੋ ਰਹੀਆਂ ਹਨ। ਸਾਡੀ ਮਾਨਸਿਕ ਸਥਿਤੀ ਬਿਲਕੁਲ 'ਬਗਲ ਮੇਂ ਛੁਰੀ ਮੂੰਹ ਮੇਂ ਰਾਮ-ਰਾਮ' ਬਣੀ ਹੋਈ ਹੈ। ਅਸੀਂ ਬਾਹਰੋਂ ਇੰਨੇ ਸੱਚੇ-ਸੁੱਚੇ ਦਿਸਦੇ ਹਾਂ, ਪਰ ਸਾਡੇ ਅੰਦਰੋਂ ਛਲ-ਕਪਟ ਹੀ ਝਲਕਾਂ ਮਾਰਦਾ ਹੈ। ਸਾਡੀ ਇਸ ਨਕਾਰਾਤਮਿਕ ਪ੍ਰਵਿਰਤੀ ਦੇ ਸੰਬੰਧ ਵਿਚ **ਸ਼ਾਇਰ ਹਾਸ਼ਮੀ** ਨੇ ਬੜੇ ਹੀ ਵਿਅੰਗ-ਵਿਉਂ ਨਾਲ ਕਿਹਾ ਹੈ।

*ਮੈਂ ਉਸ ਕੀ ਹਰ ਇਕ ਬਾਤ ਕੋ ਕਿਸ ਤਰਹ ਨਾ ਮਾਨੂੰ*
*ਵੋਹ ਝੂਠ ਵੀ ਬੋਲੇਂ ਤੋ ਸੱਚਾ ਸਾ ਲਗੇ ਹੈ*

ਇਸ ਦਾ ਮਤਲਬ ਇਹ ਹੈ ਕਿ ਰਹੇ ਰੱਬ ਦਾ ਨਾਂਅ, ਕਿ ਅੱਜ-ਕੱਲ੍ਹ ਝੂਠ, ਫਰੇਬ ਤੇ ਪਖੰਡ ਦਾ ਬੋਲਬਾਲਾ ਇੰਨਾਂ ਹੋ ਗਿਆ ਹੈ ਕਿ ਸਾਡੇ ਸਾਰੇ ਜੀਵਨ ਵਿਚ ਕੂੜ੍ਹ ਹੀ ਕੂੜ ਦਾ ਮੁਲੰਮਾ ਦਿਸਦਾ ਹੈ। ਇਸ ਲਈ ਸ਼ਾਇਰ ਕਹਿੰਦਾ ਹੈ ਕਿ ਉਸ ਦਾ ਸਾਥੀ-ਸ਼ਰੀਕ ਜਦੋਂ ਝੂਠ ਵੀ ਬੋਲਦਾ ਹੈ ਤਾਂ ਉਹ ਸੱਚ ਲੱਗਦਾ ਹੈ। ਇਸ ਸਾਰੇ ਪ੍ਰਸੰਗ ਵਿਚ ਪੰਜਾਬੀ ਸਮਾਜ ਵਿਚ ਢੇਰ ਸਮਿਆਂ ਤੋਂ ਸੌਂਹ ਚੁਕਣ ਜਾਂ ਸੌਂਹ ਖਾਣ ਦਾ ਪ੍ਰਚਲਣ ਹੈ।ਇਥੋਂ ਤੱਕ ਕਿ ਆਮ ਬੋਲ-ਚਾਲ ਵਿਚ ਕਿਹਾ ਜਾਂਦਾ ਹੈ ਕਿ ਮਹਾਰਾਜ ਚੁਕ ਕੇ ਸੌਂਹ ਖਾਹ ਤਾਂ ਤੇਰਾ ਸੱਚ ਮੰਨਿਆਂ ਜਾਊਗਾ। ਹੁਣ ਤਾਂ ਇਹ ਕੋਹੜ ਇੰਨਾਂ ਵੱਧ ਗਿਆ ਹੈ ਕਿ ਜੇ ਕੋਈ ਗਲਤ ਗੱਲ ਵੀ ਸਹੀ ਤਸਦੀਕ ਕਰਨੀ-ਕਰਾਉਣੀ ਹੋਵੇ ਤਾਂ ਜ਼ੋਰ-ਸ਼ੋਰ ਨਾਲ ਸੱਥ-ਪਰ੍ਹੇ ਵਿਚ ਸੌਂਹ-ਸੁਗੰਧ ਖਾ ਲਉ, ਬਸ ਸਮਝੋ ਕਿ ਤੁਹਾਡੀ ਗੱਲ ਸੱਚੀ ਹੋ ਗਈ ਹੈ। ਸਾਡੀ ਇਸ ਮਾੜੀ ਸਮਾਜਿਕ ਪ੍ਰਵਿਰਤੀ ਦੀ ਤਰਜਮਾਨੀ ਇਹ ਬੋਲੀ ਕਰਦੀ ਹੈ ਕਿ ਇਕ ਬੋਲੀ ਵੀ ਹੈ ਕਿ 'ਬੱਕਰੀ ਨੇ ਊਠ ਜੰਮਿਆ, ਸੌਂਹ ਰੱਬ ਦੀ ਝੂਠ ਨਾ ਬੋਲਾਂ'।

ਇਸ ਲਈ ਹੀ ਕਿਸੇ ਚਿੰਤਕ ਨੇ ਇਹ ਕਿਹਾ ਹੈ ਕਿ ਅੱਜ-ਕੱਲ੍ਹ ਜਦੋਂ ਕੋਈ ਦੁਆ ਵੀ ਕਰਦਾ ਹੈ ਤਾਂ ਉਹ ਦਗਾ ਹੀ ਲੱਗਦੀ ਹੈ। ਇਸ ਦਾ ਕਾਰਨ ਇਹ ਹੈ ਕਿ ਅੱਜ ਅਸੀਂ ਅਰਦਾਸ ਕਰਨ ਵਾਲੇ ਖੁਦ ਹੀ ਦੰਭੀ ਤੇ ਪਖੰਡੀ ਹੋ ਗਏ ਹਾਂ। ਫਿਰ ਸਾਡੀਆਂ ਅਰਦਾਸ ਬੇਨਤੀਆਂ ਵੀ ਇੰਨੀਆਂ ਨਿੱਜੀ ਤੇ ਸੁਆਰਥੀ ਹੋ ਗਈਆਂ ਹਨ ਕਿ ਅਸੀਂ ਆਪਣੀ ਹੀ ਕਬੀਲਦਾਰੀ ਦੇ ਕੱਟੇ-ਵੱਛੇ ਬੰਨ੍ਹਦੇ ਰਹਿੰਦੇ ਹਾਂ ਅਤੇ ਪਰਸੁਆਰਥ ਤੇ ਪਰਮਾਰਥ ਦੀ ਗੱਲ ਭੁੱਲ ਕੇ ਵੀ ਨਹੀਂ ਕਰਦੇ। ਸਾਡੀਆਂ ਇਹੋ ਜਿਹੀਆਂ ਮਨੋਬਿਰਤੀਆਂ ਤੇ ਸੰਸਾਰਿਕ ਪ੍ਰਵਿਰਤੀਆਂ ਦੇ ਸੰਦਰਭ ਵਿਚ ਸਾਡੇ ਲਈ ਸਿੱਧਾ ਤੇ ਸਪਸ਼ਟ ਬਾਬੇ ਨਾਨਕ ਦਾ '**ਛੋਡੀਲੇ ਪਾਖੰਡਾ**' ਵਰਗਾ ਫੁਰਮਾਨ ਹੈ।

ਅਫਸੋਸ ਅਰਦਾਸ ਕਰਦੇ ਸਮੇਂ ਸਾਡੇ ਮਨਾਂ ਦੀਆਂ ਜੋ ਭਾਵਨਾਵਾਂ ਹੁੰਦੀਆਂ ਹਨ; ਉਹ ਬੱਸ ਆਪਣੇ ਸੁਆਰਥ ਤੇ ਮੰਤਵ ਸਿੱਧੀ 'ਤੇ ਕੇਂਦਰਿਤ ਹੁੰਦੀਆਂ ਹਨ। ਸ਼ਬਦ ਗੁਰੂ, ਗੁਰੂ ਸਾਹਿਬਾਨ, ਸੰਤਾਂ-ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਪ੍ਰਤੀ ਸਾਡਾ ਨਾਂ ਮਾਤਰ ਜਿਹਾ ਪ੍ਰਗਟਾਵਾ ਹੁੰਦਾ ਹੈ। ਇਸ ਲਈ ਹੀ ਅਕਾਲ ਪੁਰਖ ਦੇ ਸਨਮੁੱਖ ਸਾਡੀਆਂ ਮਨੋਬਿਰਤੀਆਂ

ਤੋਂ ਉਪਜੀ ਸਾਡੀ ਇਸ ਦੌਰ ਦੀ ਅਰਦਾਸ-ਬੇਨਤੀ ਬਾਰੇ ਕਿਸੇ ਸ਼ਾਇਰ ਨੇ ਥੋੜ੍ਹੇ ਜਿਹੇ ਸ਼ਬਦਾਂ ਵਿਚ ਕਿੰਨੇ ਸਚਿਆਰੇ ਤੇ ਸਪਸ਼ਟ ਰੂਪ ਵਿਚ ਬਿਆਨ ਕੀਤਾ ਹੈ ਕਿ ਅਬ ਤੋ ਦੁਆ ਭੀ ਕਰੂੰ ਤੋ ਦਗਾ ਸੀ ਲਗੇ ਹੈ।

ਇਸ ਸੰਦਰਭ ਵਿਚ ਚਾਹੀਦਾ ਤਾਂ ਇਹ ਹੈ ਕਿ ਮਨੁੱਖ ਨੂੰ ਮੁਕਤੀ ਮਾਰਗ ਦੇ ਰਾਹ ’ਤੇ ਚਲਦੇ ਹੋਏ ਆਪਣੀਆਂ ਅੰਤਰੀਵ ਆਤਮਿਕ ਭਾਵਨਾਵਾਂ ਨੂੰ ਨਿੱਜ ਸੁਆਰਥ ਤੋਂ ਉਪਰ ਚੁਕ ਕੇ ਪਰਮਾਰਥ ਤੇ ਅਧਿਆਤਮਿਕ ਪੱਧਰ ’ਤੇ ਲਿਜਾਣ ਦੀ ਲੋੜ ਹੈ। ਫਿਰ ਇਹ ਹੀ ਇਕ ਰਸਤਾ ਹੈ ਕਿ ਜਿਸ ਰਾਹੀਂ ਮਨੁੱਖਤਾ ਮਾਨਵੀ ਤੇ ਨੈਤਿਕ ਕਦਰਾਂ ਕੀਮਤਾਂ ਨੂੰ ਧਾਰਨ ਕਰਕੇ ਮਾਨਵਤਾ ਦੀ ਪੌੜੀ ਚੜ੍ਹ ਸਕਦੀ ਹੈ। ਇਸ ਤਰ੍ਹਾਂ ਹੀ ਕੋਈ ਵਿਅਕਤੀ 'ਆਦਮੀ ਤੋਂ ਇਨਸਾਨ ' ਬਣ ਸਕਦਾ ਹੈ। ਇਸ ਲਈ ਜ਼ਰੂਰੀ ਹੈ ਕਿ ਅਸੀਂ ਘੱਟੋ-ਘੱਟ ਅਰਦਾਸ ਕਰਦੇ ਸਮੇਂ ਕਿਸੇ ਦਾ ਬੁਰਾ ਨਾ ਚਿਤਵੀਏ, ਸਗੋਂ ਸਰਬੱਤ ਦਾ ਭਲਾ ਹੀ ਮੰਗੀਏ। ਇਸ ਵਾਸਤੇ ਅਸੀਂ ਇਹ ਹੋਰ ਵੀ ਯਕੀਨੀ ਬਣਾਈਏ ਕਿ ਸਾਡੀ ਅਰਦਾਸ ਸਾਡੇ ਅੰਤਰੀਵ ਮਨ ਦੀਆਂ ਨੇਕ ਖਾਹਿਸ਼ਾਂ ਦਾ ਗੇੜ ਬਣੇ। ਇਹ ਕਦਾਚਿੱਤ ਵੀ ਨਾ ਹੋਵੇ ਕਿ ਮੌਜੂਦਾ ਸਮੇਂ ਵਾਂਗ ਸਾਡੀ ਅਰਦਾਸ ਜੀਭ ਦੇ ਹੇਰ-ਫੇਰ ਤੇ ਫਰੇਬ ਦਾ ਲੱਖ-ਲੱਖ ਗੇੜਾ ਹੀ ਬਣੀ ਰਹੇ। ਇਸ ਵਾਸਤੇ ਸਿਰਫ ਤੇ ਸਿਰਫ ਬਾਬਾ ਨਾਨਕ ਦੇ ਉਪਦੇਸ਼ ‘ਕਿਵ ਸਚਿਆਰਾ ਹੋਈਐ’ ਨੂੰ ਮਨਾਂ ਵਿਚ ਵਸਾਉਣ ਦੀ ਬੇਅੰਤ ਲੋੜ ਹੈ।

# 14

# ਅਸੀਂ ਕੀ ਕਿਸੇ ਦਾ ਕਰਜ਼ਾ ਦੇਣਾ ਹੈ?

ਪੰਜਾਬ ਸਿਰ ਸੰਨ 1984 ਤੋਂ ਬਾਅਦ ਕਰਜ਼ਾ ਚੜ੍ਹਨ ਦੀ ਕੰਨਸੋਅ ਹੁਣ ਸ਼ਰੇਆਮ ਬਾਂ-ਬਾਂਅ ਦਾ ਰੂਪ ਧਾਰ ਚੁਕੀ ਹੈ। ਪੰਜਾਬ ਵਿਚ ਅੱਤਵਾਦ ਦੇ ਦੌਰ ਸਮੇਂ **'ਇਕ ਕਰੇਲਾ ਤੇ ਉਤੋਂ ਨਿੰਮ ਚੜ੍ਹਿਆ'** ਵਾਲੀ ਗੱਲ ਇਹ ਹੋਈ ਕਿ ਇਕ ਪਾਸੇ ਸਾਡਾ ਸਮਾਜਿਕ ਤੰਤਰ ਬਿਖਰ ਗਿਆ ਤੇ ਦੂਜੇ ਪਾਸੇ ਸਾਡਾ ਆਰਥਿਕ ਢਾਂਚਾ ਵਿਗੜ ਗਿਆ। ਬੇਸ਼ੱਕ ਉਸ ਸਮੇਂ ਦੇ ਹੋਏ ਖਰਚਿਆਂ ਤੇ ਵਿੱਤੀ ਨੁਕਸਾਨਾਂ ਦੀ ਸਾਂਝੀ ਜ਼ਿੰਮੇਵਾਰੀ ਤਾਂ ਸਾਡੇ ਦੇਸ਼ ਤੋਂ ਸੂਬੇ ਤੱਕ ਸਿਆਸੀ ਤੇ ਧਾਰਮਿਕ ਰਹਿਨੁਮਾਵਾਂ ਦੀ ਬਣਦੀ ਹੈ। ਫਰਕ ਸਿਰਫ ਇੰਨਾਂ ਹੀ ਹੈ ਕਿ ਇਸ ਨਾ ਪੂਰੇ ਹੋਣ ਵਾਲੇ ਘਾਟੇ ਦਾ ਕੌਣ ਕਿੰਨਾਂ ਵੱਧ ਤੇ ਕਿੰਨਾਂ ਘੱਟ ਜ਼ਿੰਮੇਵਾਰ ਹੈ, ਪਰ ਇਸ ਕਾਰਸ਼ੈਤਾਨੀ ਦਾ ਅਵਾਮ ਨੂੰ ਹਰ ਪੱਖੋਂ ਬੇਹੱਦ ਨੁਕਸਾਨ ਹੋਇਆ ਹੈ। ਇਸ ਤਰ੍ਹਾਂ ਕੁੱਝ ਲਮਹਿਆਂ ਤੇ ਕੁਝ ਕੁ ਬੰਦਿਆਂ ਦੀ ਗਲਤੀ ਸਾਰੀ ਕੌਮ ਦਾ ਖੌਅ ਬਣ ਜਾਂਦੀ ਹੈ। ਕੌਮ ਦੇ ਅਜਿਹੇ ਹਾਲਾਤਾਂ ਦੇ ਸੰਦਰਭ ਵਿਚ ਸ਼ਾਇਰ **'ਮੁਜ਼ੱਫਰ ਰਜ਼ਮੀ'** ਨੇ ਕਿਹਾ ਹੈ-

*ਯੇ ਜਬਰ ਭੀ ਦੇਖਾ ਹੈ ਤਾਰੀਖ਼ ਕੀ ਨਜ਼ਰੋਂ ਨੇ*
*ਲਮਹੋਂ ਨੇ ਖ਼ਤਾ ਕੀ ਥੀ ਸਦੀਓਂ ਨੇ ਸਜ਼ਾ ਪਾਈ*

ਪੰਜਾਬ ਵਿਚ ਅੱਤਵਾਦ ਨੇ ਉਹ ਜਲਵੇ-ਜਲੌਅ ਦਿਖਾਏ ਹਨ ਕਿ ਪੰਜਾਬ ਦੀ ਤੌਬਾ-ਤੌਬਾ ਕਰਾ ਦਿੱਤੀ ਹੈ। ਉਦੋਂ ਅੱਤਵਾਦ ਦੇ ਦਿਨਾਂ ਵਿਚ ਲਾਅ ਐਂਡ ਆਰਡਰ ਦੇ ਨਾਮ 'ਤੇ ਪੰਜਾਬ ਵਿਚ ਇੰਨੀ ਮਿਲਟਰੀ ਤੇ ਪੈਰਾ-ਮਿਲਟਰੀ ਫੋਰਸ ਲੱਗੀ ਕਿ ਇਸ ਦੇ ਖਰਚੇ ਵੀ ਪੰਜਾਬ ਦੇ ਵਿੱਤੋਂ ਬਾਹਰ ਹੋ ਗਏ। ਦੇਸ਼ ਦੀ ਅੰਦਰੂਨੀ ਸੁਰਖਿਆ ਤੇ ਹਰ ਨਾਗਰਿਕ ਦੀ ਜਾਨ-ਮਾਲ ਦੀ ਰਾਖੀ ਵਾਸਤੇ ਸਾਲੋ-ਸਾਲ ਅਰਬਾਂ ਰੁਪਏ ਰੋੜ੍ਹਨੇ ਪਏ । ਉਸ ਸਮੇਂ ਜ਼ਿਆਦਾ ਤਾਂ ਗਵਰਨਰੀ ਰਾਜ ਰਿਹਾ, ਪਰ ਫਿਰ ਵੀ ਜਿਹੜੀਆ ਉਹ ਸਰਕਾਰਾਂ ਆਈਆਂ, ਉਨ੍ਹਾਂ ਨੂੰ ਸੈਂਟਰ ਤੋਂ ਸੁਰਖਿਆ ਹਿੱਤ ਸੁਰਖਿਆ ਬਲਾਂ ਦੀ ਵੱਡੀ ਨਫ਼ਰੀ ਕੁਮਕ ਵਜੋਂ ਪੰਜਾਬ ਵਿਚ ਬੁਲਾਉਣੀ ਪਈ। ਬੇਸ਼ੱਕ ਸਾਨੂੰ ਸਭ ਨੂੰ ਪਤਾ ਸੀ ਕਿ ਇਕ ਦਿਨ ਇਹ ਉਧਾਰ-ਸਧਾਰ ਦਾ ਸੌਦਾ ਮਹਿੰਗਾ ਪੈਣਾ ਹੈ, ਪਰ ਅਸੀਂ ਹਾਲਾਤ ਹੀ ਅਜਿਹੇ ਬਣਾ ਲਏ ਸਨ ਕਿ ਉਦੋਂ ਇਨਸਾਨੀ ਜਾਨ-ਮਾਲ ਦੀ ਰੱਖਿਆ ਵਾਸਤੇ ਬਾਹਰੀ ਇਮਦਾਦ ਤੋਂ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ ਦਿਸਦਾ ਸੀ।

ਸੋ! ਇਹ ਬੇਸ਼ੱਕ ਸਭ ਕੁਝ ਮਜਬੂਰੀ ਵੱਸ ਹੋਇਆ ਸੀ, ਪਰ ਜੇ ਇਸ ਸਾਰੇ ਵਰਤਾਰੇ ਦੀ ਤਹਿ ਤੱਕ ਜਾਇਆ ਜਾਵੇ ਤਾਂ ਗੱਲ ਬੇਸ਼ੱਕ ਕੌੜਤੁੰਮੇ ਜਿੰਨੀ ਕੌੜੀ ਲੱਗੇ , ਪਰ ਇਤਿਹਾਸ ਹੀ ਦੱਸੇਗਾ ਕਿ ਅਸੀਂ ਖੁਦ ਪੰਜਾਬ ਤੇ ਖਾਸ ਕਰਕੇ ਪੰਥਕ ਸੋਚ

ਵਾਲੀਆਂ ਨੌਜਵਾਨ ਜਥੇਬੰਦੀਆਂ ਦੇ ਵਿਰੁੱਧ 'ਅੱਗ ਲਾਈ ਤੇ ਡੱਬੂ ਕੰਧ 'ਤੇ' ਵਰਗੀਆਂ ਅਤਿ ਘਿਨੌਣੀਆਂ ਕਰਤੂਤਾਂ ਵੀ ਕੀਤੀਆਂ ਹਨ। ਖੈਰ! ਜੋ ਕੁੱਝ ਹੋਇਆ ਹੁਣ ਉਸ ਦਾ ਖ਼ੁਦਾ ਗ਼ਵਾਹ ਹੈ। ਪਰ ਇਸ ਸਾਰੇ ਸੰਦਰਭ ਵਿਚ ਜੇ ਪੰਜਾਬ ਸਿਰ ਚੜ੍ਹੇ 70-72 ਹਜ਼ਾਰ ਕਰੋੜ ਦੇ ਪੱਖੋਂ ਦੇਖਿਆ ਜਾਏ ਤਾਂ **'ਮਿਰਜ਼ਾ ਗਾਲਿਬ'** ਦਾ ਇਹ ਸ਼ਿਅਰ ਬਹੁਤ ਕੁਝ ਕਹਿ ਜਾਂਦਾ ਹੈ:-

*ਕਰਜ਼ ਕੀ ਪੀਤੇ ਥੇ ਮਯ ਲੇਕਿਨ ਸਮਝਤੇ ਥੇ ਕਿ ਹਾਂ*
*ਰੰਗ ਲਾਏਗੀ ਹਮਾਰੀ ਫਾਕਾ-ਮਸਤੀ ਏਕ ਦਿਨ*

ਹੁਣ ਇਸ ਤਰ੍ਹਾਂ 'ਦੇਸ਼ ਦਾ ਅੰਨਦਾਤਾ' ਸਦਾਉਂਦਾ ਪੰਜਾਬ ਖ਼ੁਦ ਇੰਨਾ ਕਰਜ਼ਾਈ ਹੋ ਚੁੱਕਾ ਹੈ ਕਿ ਪੰਜਾਬੀਆਂ ਦੀਆਂ ਦੋ ਕੁ ਪੀੜ੍ਹੀਆਂ ਤਾਂ ਕੇਂਦਰ ਸਰਕਾਰ ਦੇ ਇੰਨੇ ਵੱਡੇ ਕਰਜ਼ ਦਾ 'ਸ਼ਾਹੂਕਾਰਾ' ਵਿਆਜ ਭਾਵ 'ਚੱਕਰਵਰਤੀ ਵਿਆਜ' ਤੇ ਪੀਨਲ ਇੰਟਰਸਟ ਲਾਹੁੰਦੀਆਂ ਹੀ ਮੁੱਕ ਜਾਣਗੀਆਂ। ਕਾਬਿਲੇ ਗ਼ੌਰ ਹੈ ਕਿ ਪੰਜਾਬ ਤੇ ਪੰਜਾਬੀਆਂ ਦੀ ਕਿਸਮਤ ਵਿਚ ਵਿਹੁ ਮਾਤਾ ਨੇ ਪਤਾ ਨਹੀਂ ਕੀ ਤਿੱਲ-ਚੌਲੀ ਰੱਖ ਦਿੱਤੀ ਹੈ ਕਿ ਕਦੇ ਇਹ 'ਸਿਰਾਂ ਦੇ ਮਾਮਲੇ ਤਾਰ ਕੇ' ਦੇਸ਼ ਲਈ ਅਜ਼ਾਦੀ ਪ੍ਰਾਪਤ ਕਰਦੇ ਹਨ ਤੇ ਕਦੇ ਦੇਸ਼ ਦੀ ਰੱਖਿਆ ਲਈ ਸਰਹੱਦਾਂ 'ਤੇ ਪ੍ਰਾਣ ਆਹੂਤੀਆਂ ਦਿੰਦੇ ਹਨ। ਫਿਰ ਕਦੇ ਆਪਣੇ ਹੀ 'ਦੇਸ਼ ਦੇ ਮੁਨੀਮਾਂ-ਖ਼ਜ਼ਾਨਚੀਆਂ' ਦੇ ਕਰਜ਼ਾਈ ਹੋ ਜਾਂਦੇ ਹਨ। ਇਸ ਸਿਲਸਿਲੇ ਵਿਚ **'ਨਿਦਾ ਫ਼ਾਜ਼ਲੀ'** ਦੇ ਸੁਖਨ ਅਨੁਸਾਰ ਪੰਜਾਬ ਵਾਸੀ ਤਾਂ ਆਉਣ ਵਾਲੇ ਸਮੇਂ ਵਿਚ ਸੁਆਸ-ਸੁਆਸ ਕਰਜ਼ੇ ਦੇ ਭਾਰ ਹੇਠ ਡਿੱਗਦੇ-ਢਹਿੰਦੇ ਕਰਜ਼ੇ ਦਾ ਵਿਆਜ ਹੀ ਮੋੜਦੇ ਰਹਿਣਗੇ:-

*ਜਬ ਤੱਕ ਜੀਏ ਬਿਖਰਤੇ ਰਹੇ, ਟੂਟਤੇ ਰਹੇ*
*ਹਰ ਸਾਂਸ-ਸਾਂਸ ਕਰਜ਼ ਕੀ, ਸੂਰਤ ਅਦਾ ਹੂਏ*

ਇਸ ਸੰਦਰਭ ਵਿਚ ਪਤਾ ਨਹੀਂ ਰੱਬ ਨੂੰ ਕੀ ਮਨਜ਼ੂਰ ਹੈ ਕਿ ਪੰਜਾਬ ਵਾਸੀਆਂ ਦੀਆਂ ਕਿੰਨੀਆਂ ਹੀ ਹੋਰ ਪੀੜ੍ਹੀਆਂ ਸਾਡੇ ਅਜੋਕੇ ਆਗੂਆਂ ਤੋਂ ਮਿਲੀ 'ਕਰਜ਼ੇ ਦੀ ਵਿਰਾਸਤ' ਦਾ ਮੂਲਧਨ ਵਾਪਸ ਮੋੜਨ ਦੇ ਗਧੀ-ਗੇੜ ਵਿਚ ਪਈਆਂ ਰਹਿਣਗੀਆਂ। ਫਿਰ ਉਨ੍ਹਾਂ ਨੂੰ ਹੋਰ ਕਿੰਨੀ ਕੁ ਖੁਸ਼ਾਮਦ ਤੇ ਮਛੰਦਗੀ ਭੋਗਣੀ ਪਵੇਗੀ; ਇਹ ਤਾਂ ਰੱਬ ਦੀਆਂ ਰੱਬ ਹੀ ਜਾਣੇ । ਇਹ ਸੱਚ ਹੈ ਕਿ ਕਰਜ਼ੇ ਦਾ ਤਾਂ ਨਾਂਅ ਹੀ ਮਾੜਾ ਹੁੰਦਾ ਹੈ। **'ਤਾਬਿਸ਼ ਮਹਿੰਦੀ'** ਦਾ ਇਸ ਸੰਦਰਭ ਵਿਚ ਕਥਨ ਬਹੁਤ ਹੀ ਮਾਇਅਨੇ ਭਰਪੂਰ ਹੈ, ਜਿਸ ਨੂੰ ਕਿ ਸਾਡੇ ਲੀਡਰਾਂ ਨੇ ਛਿੱਕੇ ਟੰਗ ਕੇ ਰੱਖ ਦਿੱਤਾ ਹੈ। ਉਸ ਦਾ ਕਹਿਣਾ ਹੈ ਕਿ:-

*ਨਹੀਂ ਹੈ ਘਰ ਮੇਂ ਮਾਲੋ-ਜ਼ਰ ਤੋ ਕਯਾ ਗ਼ਮ*
*ਵਿਰਾਸਤ ਮੇਂ ਮਗਰ ਕਰਜ਼ੇ ਨਾ ਰਖਨਾ*

ਜਦੋਂ ਪੰਜਾਬ ਦੇ ਉਤੇ ਇਹ ਅਣਮਨੁੱਖਾ ਤੇ ਅਣਹੋਇਆ ਇਹ ਧਰਮ ਸੰਕਟ

ਆਇਆ ਸੀ ਤਾਂ ਸਾਰਾ ਦੇਸ਼ ਹੀ ਕੌਮੀ ਸੁਰੱਖਿਆ ਦੇ ਨਾਮ 'ਤੇ ਇਸ ਨੂੰ ਹੱਲ ਕਰਨ ਲਈ ਤਰਲੋ ਮੱਛੀ ਹੋਇਆ ਫਿਰਦਾ ਸੀ। ਇਸ ਵਾਸਤੇ ਤਕਰੀਬਨ 14 ਸਾਲ ਦੇ ਬਨਵਾਸ ਵਰਗੇ ਲੰਮੇ ਸਮੇਂ ਵਿਚ ਅਫਰਾ-ਤਫਰੀ ਦੇ ਦਾਵਾਨਲ ਦੀ ਜਵਾਲਾਮੁਖੀ ਵਰਗੀ ਵਿਸਫੋਟਿਕ ਸਥਿਤੀ ਨੂੰ ਕੰਟਰੋਲ ਕਰਨ ਲਈ ਦੇਸ਼ ਦੀ ਸੈਨਾ ਤੇ ਨੀਮ ਫੌਜੀ ਦਸਤਿਆਂ ਨੂੰ ਪੰਜਾਬ ਦੀ ਮਦਦ ਦੇ ਨਾਮ 'ਤੇ ਭੇਜਿਆ ਗਿਆ ਸੀ।

ਹੁਣ ਜਦੋਂ ਸੰਕਟ ਟਲ ਗਿਆ ਹੈ ਤਾਂ ਸਥਿਤੀ 'ਭੂਆ-ਭਤੀਜੇ' ਵਾਲੇ ਰਿਸ਼ਤੇ ਤੋਂ ਬਦਲ ਕੇ 'ਤੂੰ ਕੌਣ ਤੇ ਮੈਂ ਕੌਣ' ਵਾਲੀ ਬਣ ਗਈ ਹੈ। ਹੁਣ ਕੇਂਦਰ ਆਪਣੇ ਵੱਲੋਂ ਭੇਜੀਆਂ ਸੁਰੱਖਿਆ ਸੇਵਾਵਾਂ ਦਾ ਵੀ ਮੁੱਲ ਵਸੂਲ ਰਿਹਾ ਹੈ। ਹੁਣ ਕੇਂਦਰ ਬਿਲਕੁਲ ਸ਼ਾਹੂਕਾਰਾ ਬਿਰਤੀ ਅਨੁਸਾਰ 'ਗੁੜ ਦੇ ਪੈਸੇ ਤੇ ਗੁੜ ਵਾਲੇ ਪੈਸੇ' ਸਮੇਤ 'ਸ਼ਾਹੂਕਾਰਾ ਵਿਆਜ' ਵਸੂਲ ਰਿਹਾ ਹੈ। ਹੁਣ ਜਦੋਂ ਕਦੇ ਪੰਜਾਬ ਵੱਲੋਂ ਭੁੱਲ-ਚੁੱਕ ਕੇ ਕਰਜ਼ਾ ਮੁਆਫੀ ਦੀ ਕੋਈ ਗੱਲ ਹੁੰਦੀ ਹੈ ਤਾਂ ਕੇਂਦਰ ਦਾ ਜਵਾਬ ਕੁੱਝ ਇਉਂ ਜਿਹਾ ਵਿਅੰਗ ਭਰਪੂਰ ਹੁੰਦਾ ਹੈ ਕਿ 'ਰੋਡਿਆ! ਆਪਣਾ ਦੋਹਾਂ ਦਾ ਕੰਮ ਸਰਿਆ-ਵਰਿਆ; ਚੱਲ! ਭਰਾਵਾ ਅੱਗੇ ਨੂੰ ਵੀ ਮਿਲਦਾ-ਗਿਲਦਾ ਰਹੀਂ'।

ਪਰ ਪੰਜਾਬ ਦੇ ਸਿਰ ਸਹੀ ਕਰਜ਼ਾ ਕਿੰਨਾ ਹੈ ਅਤੇ ਫਿਰ ਦੇਸ਼ ਤੇ ਸਮਾਜ ਦੇ ਲਈ ਸਿਰ ਚੜ੍ਹਾਏ ਇਸ ਕਰਜ਼ੇ ਦਾ ਕਿੰਨਾ ਕੁ ਸਦ-ਉਪਯੋਗ ਤੇ ਲਾਭ ਹੋਇਆ ਹੈ? ਇਸ ਬਾਰੇ ਕੋਈ ਤਫ਼ਸਰਾ ਜਾਂ ਵਿਚਾਰ-ਵਟਾਂਦਰਾ ਕਦੇ ਵਿਸਥਾਰ ਵਿਚ ਨਹੀਂ ਹੋਇਆ। ਸੁਆਲ ਇਹ ਹੈ ਕਿ ਜੇ ਕੌਮੀ ਵਿਕਾਸ ਲਈ ਕੋਈ ਕਰਜ਼ਾ ਲਿਆ ਗਿਆ ਹੈ ਅਤੇ ਉਸ ਦਾ ਦੂਣਾ-ਚੌਣਾ ਲਾਭ ਲਿਆ ਜਾ ਰਿਹਾ ਹੈ ਤਾਂ ਅਜਿਹੇ ਕਰਜ਼ੇ ਦਾ ਚੁਕਣਾ ਤਾਂ ਠੀਕ ਕਿਹਾ ਜਾ ਕਦਾ ਹੈ। ਪਰ ਜੇ ਇਹ ਕਰਜ਼ਾ ਵਿਕਾਸ ਦੀ ਥਾਂ ਵਿਨਾਸ਼ਕਾਰੀ ਪ੍ਰਵਿਰਤੀਆਂ ਦੇ 'ਈਧਣ-ਬਾਲਣ' ਵਾਂਗੂੰ ਅੱਤਵਾਦ ਦੀ ਭੱਠੀ ਵਿਚ ਹੀ ਝੋਕਿਆ ਗਿਆ ਹੈ ਤਾਂ ਇਹ ਮਸਲਾ ਹੀ ਹੋਰ ਹੈ, ਜਿਸ ਬਾਰੇ ਕਰਜ਼ਾ ਲੈਣ-ਦੇਣ ਵਾਲੀਆਂ ਸਰਕਾਰਾਂ ਵਲੋਂ ਦੋਤਰਫਾ ਤਬਾਦਲਾ-ਖਿਆਲ ਹੋਣ ਬੇਹੱਦ ਜ਼ਰੂਰੀ ਹੈ। ਫਿਰੋਜ਼ਪੁਰੀਆ ਕੈਲਵੀ ਇਸ ਪ੍ਰਥਾਇ ਕਹਿੰਦਾ ਹੈ ਕਿ:-

*ਕਰਜ਼ਾ ਲੈ ਕੇ ਕਰਜ਼ਾ ਉਤਾਰ ਰਹੀ ਏ*
*ਸਾਡੀ ਮੋਤੀਆਂ ਵਾਲੀ ਸਰਕਾਰ ਕਰਜ਼ਾ*

ਇਸ ਵਾਸਤੇ ਕੇਂਦਰ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਉਹ ਸੂਬਾ ਸਰਕਾਰਾਂ ਦੀ ਸਰਪ੍ਰਸਤ ਹੋਣ ਵਜੋਂ ਪੰਜਾਬ ਦੇ ਨਾਲ ਬੀਤੇ ਇਸ 'ਦੁਸ਼ੌਂਟੇ' ਦਾ ਭਾਰ ਵੰਡਾਵੇ, ਪਰ ਜੇ ਸੈਂਟਰ ਸਰਕਾਰ ਇਸ ਦੇ ਉਲਟ ਸ਼ੇਕਸਪੀਅਰ ਦੇ ਕੰਜੂਸ-ਮੱਖੀ ਚੂਸ 'ਸ਼ਾਹੂਕਾਰ ਸ਼ਾਈਲੌਕ' ਵਾਂਗੂੰ ਪਾਊਂਡ ਮਾਸ ਲੈਣ ਲਈ ਬਜ਼ਿੱਦ ਹੈ ਤਾਂ ਇਹ ਠੀਕ ਨਹੀਂ ਹੈ। ਬਸ ਪੰਜਾਬ ਨੂੰ ਇਸ ਸੰਦਰਭ ਵਿਚ 'ਬਸ਼ੀਰ ਫਾਰੂਕੀ' ਦੇ ਸ਼ਿਅਰ ਅਨੁਸਾਰ ਆਪਣੇ

ਆਪ ਨੂੰ ਇਹ ਹੀ ਸਮਝੌਤੀ-ਪ੍ਰਚਾਉਣੀ ਦੇ ਲੈਣੀ ਬਣਦੀ ਹੈ ਕਿ:-

*ਆਪ ਨੇ ਦੇਖ ਲੀਆ ਕੈਸਾ ਮਹਾਜਨ ਹੈ ਯੇ ਵਕਤ*
*ਕਿਸਕੇ ਸਰ ਕਰਜ਼ ਹੈ ਔਰ ਕੌਨ ਚੁਕਾਨੇ ਨਿਕਲੇ*

ਫਿਰ ਇਸ ਪ੍ਰਸੰਗ ਵਿਚ ਪੰਜਾਬ ਸਰਕਾਰ ਨੂੰ ਸਾਡੀ ਇਕ ਪੁਰਾਣੀ ਲੋਕ ਕਹਾਵਤ 'ਮੰਗਣ ਗਿਆ ਸੋ ਮਰ ਗਿਆ; ਮੰਗਣ ਮੂਲ ਨਾ ਜਾਹ' ਤੋਂ ਵੀ ਸਬਕ ਲੈਣ ਦੀ ਲੋੜ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਮਾੜੇ ਆਰਥਿਕ ਹਾਲਾਤਾਂ ਵਿਚ ਪੰਜਾਬ ਦੇ ਅਰਥਚਾਰੇ ਨੂੰ ਆਪਣੀ ਹੀ ਲੁੱਟ-ਖਸੁੱਟ ਤੋਂ ਬਚਾ ਕੇ ਪੰਜਾਬ ਨੂੰ ਫਿਰ ਤੋਂ ਆਰਥਿਕ ਤੇ ਸਮਾਜਿਕ ਤੌਰ 'ਤੇ ਸਵੈਮਾਨੀ ਅੰਨਦਾਤਾ ਤੇ ਦੇਸ਼ ਦੀ ਬਲਸ਼ਾਲੀ ਭੁਜਾ ਬਣਾਵੇ।

ਕਰਜ਼ੇ ਦੇ ਇਸ ਪ੍ਰਸੰਗ ਵਿਚ ਇਹ ਤਾਂ ਕੇਂਦਰ ਤੇ ਸੂਬਾ ਸਰਕਾਰ ਦੇ ਦਰਮਿਆਨੀ ਆਰਥਿਕ ਲੈਣ-ਦੇਣ ਦੀ ਗੱਲ ਹੈ। ਬਿਲਕੁਲ ਇਸ ਤਰ੍ਹਾਂ ਦਾ ਹੀ ਆਰਥਿਕ ਵਰਤਾਰਾ ਪੰਜਾਬ ਸਰਕਾਰ ਤੇ ਪੰਜਾਬ ਦੇ 'ਕਿਰਸਾਣ ਤੇ ਕਿਰਸਾਣੀ' ਦੇ ਦਰਮਿਆਨ ਵਰਤ ਰਿਹਾ ਹੈ। ਪੰਜਾਬ ਦੇ ਕਿਰਸਾਣ ਦੇ ਸਿਰ ਜੋ ਕਰਜ਼ਾ ਹੈ, ਉਹ ਵੀ ਬੱਸ ਸਮਝ ਲਉ ਕਿ ਵਿਆਜ-ਦਰ-ਵਿਆਜ ਹੋ ਕੇ ਕਿਰਸਾਣੀ ਦੇ ਵਿਤੋਂ ਬਾਹਰ ਹੋ ਰਿਹਾ ਹੈ। ਇਸ ਲਈ ਬੇਸ਼ੱਕ ਕੇਂਦਰ ਸਰਕਾਰ ਦਾ ਕਰਜ਼ਾ ਪੰਜਾਬ ਸਰਕਾਰ ਦੇ ਸਿਰ ਹੈ ਜਾਂ ਫਿਰ ਪੰਜਾਬ ਸਰਕਾਰ ਦਾ ਕਰਜ਼ਾ ਕਿਰਸਾਣੀ ਦੇ ਜ਼ਿੰਮੇ ਹੈ, ਪਰ ਕਰਜ਼ ਤਾਂ ਕਰਜ਼ ਹੀ ਹੈ ਤੇ ਜਿਸ ਦਾ ਨਾਮ ਲੈਣਾ ਵੀ ਮਾੜਾ ਹੈ। ਇਸ ਕਰਜ਼ੇ ਦਾ ਭੁਗਤਾਨ ਕਿਸ ਤਰੀਕੇ ਨਾਲ ਤੇ ਕਦੋਂ ਤੱਕ ਹੋਣਾ ਚਾਹੀਦਾ ਹੈ, ਇਸ ਸਮੱਸਿਆ ਸਬੰਧੀ ਦੁਵੱਲੇ ਵਿਚਾਰ ਵਟਾਂਦਰੇ ਉਪਰੰਤ ਕੋਈ ਹੱਲ-ਉਪਾਅ ਲੱਭਿਆ ਜਾਣਾ ਬੇਹੱਦ ਜ਼ਰੂਰੀ ਹੈ।

ਪਰ ਸਾਡੇ ਸਿਰ ਚੜ੍ਹੇ ਕਰਜ਼ੇ ਪ੍ਰਤੀ ਸਾਡੇ ਲੋਕਾਂ ਦਾ ਇਹ ਰੁਖ-ਰਵੱਈਆ ਵੀ ਅਤਿ ਮਾੜਾ ਹੈ ਕਿ 'ਅਸੀਂ ਕਿਹੜਾ ਕਿਸੇ ਦਾ ਕਰਜ਼ਾ ਦੇਣਾ ਹੈ'। ਸਾਡਾ ਇਹ 'ਚਲਣ' ਤੇ ਫਿਰ ਸਾਡੀ ਕਰਜ਼ਾ ਨਾ ਮੋੜਨ ਦੀ ਪ੍ਰਵਿਰਤੀ ਤੇ ਸਾਡੀ 'ਸਕੀਮ' ਅਤਿ ਆਤਮਘਾਤੀ ਤੇ 'ਅੱਡੀਆਂ ਚੁੱਕ ਕੇ ਫਾਹਾ ਲੈਣ' ਜਿਹੀ ਹੈ। ਸਾਡੇ ਲਈ ਮੰਦਭਾਗੀ ਗੱਲ ਇਹ ਹੈ ਕਿ ਅਸੀਂ ਸਾਰੇ ਲੁੱਟਣ-ਕੁੱਟਣ ਦੇ ਢੰਗਾਂ-ਵੰਗਾਂ ਦੀ ਠੇਕੇਦਾਰੀ ਬਣਾ ਰੱਖੀ ਹੈ।

*ਲੁੱਟਣ-ਕੁੱਟਣ ਦਾ ਹੱਕ ਸਰਕਾਰ ਦਾ ਹੈ*
*ਜਨਤਾ ਤਾਈਂ ਹੈ ਮਰਨ ਦਾ ਹੱਕ ਮਿਲਿਆ*
*ਭ੍ਰਿਸ਼ਟਾਚਾਰ ਗਰੀਬੀ ਮਹਿੰਗਾਈ ਅੰਦਰ*
*ਪਸ਼ੂਆਂ ਵਾਂਗ ਢਿੱਡ ਭਰਨਾ ਦਾ ਹੱਕ ਮਿਲਿਆ*
*ਪੂੰਜੀਪਤੀ ਮੁਨਾਫਾ ਬਟੋਰ ਸਕਦਾ*
*ਮਗਰਮੱਛਾਂ ਨੂੰ ਤਰਨ ਦਾ ਹੱਕ ਮਿਲਿਆ*

*ਸਾਡੇ ਦੇਸ਼ ਵਿਚ 'ਕੈਲਵੀ' ਮੌਜ ਸਾਨੂੰ*
*ਖੁਦਕੁਸ਼ੀਆਂ ਕਰਨ ਦਾ ਹੱਕ ਮਿਲਿਆ*

ਸਮਝਣ ਵਾਲੀ ਗੱਲ ਇਹ ਹੈ ਕਿ ਪੁਰਾਣੇ ਲੋਕ ਕਿਹਾ ਕਰਦੇ ਸਨ ਕਿ ਬਾਣੀਏ ਦਾ ਪੈਸਾ ਤਾਂ ਜਿਥੇ ਵੀ ਰਹੇ ਉਥੇ ਹੀ ਸੂੰਦਾ ਰਹਿੰਦਾ ਹੈ। ਇਸ ਵਾਸਤੇ ਜਿਹੜਾ ਕਰਜ਼ਾ ਕਿਸੇ ਦੇ ਵੀ ਸਿਰ ਹੋਵੇ, ਉਸ ਕਰਜ਼ੇ ਨੇ ਦਿਨ-ਰਾਤ ਸੂਦ-ਵਿਆਜ ਸੂੰਦੇ ਰਹਿਣਾ ਹੈ। ਫਿਰ ਇਕ ਦਿਨ ਸਮਾਂ ਪੈ ਕੇ ਕਰਜ਼ ਦੇ 'ਮੂਲਧਨ' ਨੇ ਆਪਣੇ ਪੁੱਤ 'ਸੂਦ' ਸਮੇਤ ਇਹ ਸੂਰਤ ਅਖਤਿਆਰ ਕਰ ਲੈਣੀ ਹੁੰਦੀ ਹੈ ਕਿ ਕਰਜ਼ਦਾਰ ਉਸ ਨੂੰ ਸਮੇਟਣ-ਸੰਕੋਚਣ ਦੇ ਕਾਬਿਲ ਹੀ ਨਹੀਂ ਰਹਿ ਜਾਂਦਾ। ਫਿਰ ਉਸ ਹਾਲਤ ਵਿਚ ਜਦੋਂ ਕਰਜ਼ਾ ਕੁਰਕੀ ਦੇ ਰੂਪ ਵਿਚ ਸਿਰ ਚੜ੍ਹ ਕੇ ਬੋਲਦਾ ਹੈ ਤਾਂ ਕਰਜ਼ਦਾਰ ਦੀ ਰਾਮ-ਸੱਤ ਬੁਲਾ ਦਿੰਦਾ ਹੈ।

ਜਿਥੋਂ ਤੱਕ ਆਮ ਤੌਰ 'ਤੇ ਪੰਜਾਬੀਆਂ ਦੇ ਕਰਜ਼ਾਈ ਹੋਣ ਦੀ ਸਮਸਿਆ ਹੈ। ਉਸ ਦੀ ਜ਼ਿੰਮੇਵਾਰੀ ਤਾਂ ਮੁੱਖ ਤੌਰ 'ਤੇ ਸਾਡੀ ਆਪਣੀ ਹੀ ਬਣਦੀ ਹੈ ਕਿਉਂਕਿ ਅਸੀਂ ਹੱਦੋਂ ਵੱਧ ਵਿਖਾਵੇ ਦੇ ਸ਼ੌਕੀਨ ਹਾਂ ਤੇ ਵਿੱਤੋਂ ਬਾਹਰੇ ਖਰਚ ਕਰਨ ਦੇ ਆਦੀ ਹਾਂ। ਅਸੀਂ ਵਿਆਹ-ਸ਼ਾਦੀਆਂ 'ਤੇ ਫਜ਼ੂਲ ਖਰਚੇ ਕਰਨ ਸਮੇਂ ਆਪਣੇ ਬਿਰਲੇ-ਟਾਟੇ ਸਮਝਦੇ ਹਾਂ। ਕਵੀ ਕੈਲਵੀ ਦਾ ਇਸ ਪ੍ਰਥਾਇ ਬੜਾ ਸੱਚਾ-ਸੁੱਚਾ ਨਸੀਹਤ ਭਰਿਆ ਕਥਨ ਹੈ ਕਿ:-

*ਮੂਰਖ ਕਰਜ਼ੇ ਦੇ ਜਾਲ ਵਿਚ ਜਾ ਫਸਦਾ,*
*ਟੌਹਰ-ਟਸ਼ਨ ਲਈ ਲੈ ਉਧਾਰ ਕਰਜ਼ਾ*
*ਡੁੱਬਿਆ ਅੱਜ ਵੀ, 'ਕੈਲਵੀ' ਕੱਲ੍ਹ ਡੁੱਬਿਆ,*
*ਸਿਰ ਚੜ੍ਹ ਜਾਏ ਜਿਸ ਦੇ ਯਾਰ ਕਰਜ਼ਾ*

ਫਿਰ ਪੰਚਾਇਤਾਂ ਦੀਆਂ ਚੋਣਾਂ ਤੋਂ ਲੈ ਕੇ ਵਿਧਾਨ ਸਭਾ ਤੇ ਪਾਰਲੀਮੈਂਟ ਦੀਆਂ ਚੋਣਾਂ ਲੜਨ ਵਾਸਤੇ ਕਰੋੜਾਂ ਰੁਪਿਆਂ ਨੂੰ ਤੀਲੀ ਲਾ ਦਿੰਦੇ ਹਾਂ। ਹੋਰ ਤਾਂ ਹੋਰ ਅਸੀਂ ਹੋਟਲਾਂ ਤੇ ਖਾਣੇ ਖਾਣ ਤੇ ਫਿਰ ਹੋਰ ਨਿੱਕੀਆਂ-ਮੋਟੀਆਂ ਐਸ਼ਪ੍ਰਸਤੀਆਂ ਵਿਚ ਹਜ਼ਾਰਾਂ-ਲੱਖਾਂ ਰੁਪਿਆਂ ਨੂੰ ਫੂਕ ਮਾਰ ਦਿੰਦੇ ਹਾਂ। ਜੇ ਘਰ ਬਣਾਉਣਾ ਹੋਵੇ ਤਾਂ ਗੁਆਂਢੀ ਨਾਲ੍ਹੋ ਵਧੀਆ ਘਰ ਬਣਾਉਣ ਤੇ ਉਸ ਨਾਲੋਂ ਕੰਧ ਉੱਚੀ ਕਰਨ ਦੀ ਬੇਲੋੜੀ ਟਸਲਬਾਜ਼ੀ ਵਿਚ ਕਰੋੜ ਕੁ ਰੁਪਏ ਨੂੰ ਥੁੱਕ ਲਾ ਦਿੰਦੇ ਹਾਂ। ਪਰ ਅਸੀਂ ਇਹ ਖਿਆਲ ਨਹੀਂ ਕਰਦੇ ਕਿ ਸਾਡੀਆਂ ਅਜਿਹੀਆਂ ਬੇਮਤਲਬ ਤੇ ਬੇਲੋੜੀਆਂ ਪ੍ਰਵਿਰਤੀਆਂ ਸਾਡੀ ਬੱਲੇ-ਬੱਲੇ ਕਰਾਉਣ ਦੀ ਥਾਂ ਸਾਡੀ ਝੋਲੀ ਨੂੰ ਥੱਲੇ-ਥੱਲੇ ਦੀ ਸਥਿਤੀ ਵਿਚ ਪਾ ਜਾਂਦੀਆਂ ਹਨ ਤੇ ਫਿਰ ਇਸ ਤਰ੍ਹਾਂ ਅਸੀਂ ਕਰਜ਼ਾਈ ਹੋ ਜਾਂਦੇ ਹਾਂ। ਇਥੇ ਕਿਸੇ ਸ਼ਾਇਰ ਦੇ ਇਸ ਸੁਖਨ-ਸਿਆਣਪ ਦੀ ਰਮਜ਼ ਨੂੰ ਵੀ ਸਮਝਣ ਦੀ ਲੋੜ ਹੈ ਕਿ ਜਦੋਂ ਮਾੜਾ ਸਮਾਂ ਆਉਂਦਾ ਹੈ ਤਾਂ ਆਪਣੇ ਵੀ ਬੇਗਾਨੇ ਹੋ ਜਾਂਦੇ ਹਨ। ਫਿਰ ਸਿਆਣੇ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਜਦੋਂ ਵਕਤ ਪੈਂਦਾ ਹੈ ਤਾਂ ਆਪਣਾ ਪਰਛਾਵਾਂ ਵੀ ਸਾਥ ਛੱਡ ਜਾਂਦਾ ਹੈ।

*ਜੋ ਬੇਗਾਨੇ ਹੈਂ ਜ਼ਿਕਰ ਹੀ ਉਨ ਕਾ ਕਯਾ ਹੈ*
*ਜੋ ਅਪਨੇ ਥੇ ਵੁਹ ਭੀ ਪਰਾਏ ਹੂਏ ਹੈਂ*

ਚਲੋ! ਗੁਸਤਾਖੀ ਮੁਆਫ ਕਰਨਾ; ਆਪਣੇ ਸਮਾਜ ਦੀ ਦੁਖਦੀ ਰੱਗ 'ਤੇ ਹੱਥ ਧਰ ਕੇ ਬਾਬਾ ਗਾਲਿਬ ਤੇ ਹੋਰ ਸ਼ਾਇਰਾਂ ਦੀਆਂ ਸੁਖਨ-ਸਿਆਣਪਾਂ ਨੂੰ ਐਵੇ ਜਿਹੇ ਅਵਾਜ਼ਾਰ ਕਰ ਦਿੱਤਾ ਹੈ। ਗੱਲ ਤਾਂ ਇਹ ਹੋ ਰਹੀ ਸੀ ਕਿ ਸੂਬਾ ਕਰਜ਼ਾਈ ਹੋ ਗਿਆ ਹੈ ਤੇ ਸੈਂਕੜੇ ਨਹੀਂ, ਸਗੋਂ ਹਜ਼ਾਰਾਂ-ਕਰੋੜਾਂ ਦੇ ਕਰਜ਼ੇ ਹੇਠ ਦਬ ਗਿਆ ਹੈ। ਪਰ ਸਾਡੇ ਆਗੂ ਇਸ ਪੱਖੋਂ ਬੇਖਬਰ ਜਿਹੇ ਬਣੇ ਹੋਏ ਹਨ। ਪੰਜਾਬ ਜ਼ਿੰਮੇ ਨਿੱਤ ਵੱਧ ਰਹੇ ਕਰਜ਼ੇ ਦੀਆਂ ਖ਼ਬਰਾਂ ਨੂੰ ਆਪਣੀਆਂ ਸਮਾਜਿਕ ਤੇ ਆਰਥਿਕ ਪ੍ਰੇਸ਼ਾਨੀਆਂ ਨੂੰ ਭੁੱਲਣ ਵਾਸਤੇ ਬਿਲਾ-ਨਾਗਾ ਦਵਾਈ ਵਾਂਗੂੰ ਇਸਤੇਮਾਲ ਕਰਦੀ ਹੈ।

ਬਹਿਰਹਾਲ! ਅਜੋਕੇ ਸਮੇਂ ਵਿਚ ਸਿੱਕੇ ਦੀ ਕਰਾਮਾਤ ਇਹ ਹੋ ਗਈ ਹੈ ਕਿ ਖੇਤੀ ਦੀਆਂ ਜਿਣਸਾਂ ਲੋੜ ਦੀ ਥਾਂ ਪੈਸੇ ਨਾਲ ਤੁਲਣ ਲੱਗੀਆਂ ਹਨ। ਹੁਣ ਮੁੱਲ ਲੋੜ ਦਾ ਨਹੀਂ, ਸਗੋਂ ਸਿੱਕੇ ਦਾ ਪੈਣ ਲੱਗਿਆ ਹੈ। ਇਹ ਹੀ ਕਾਰਨ ਹੈ ਕਿ ਹੁਣ ਵਣਜ-ਵਪਾਰੀ ਤੇ ਸ਼ਾਹੂਕਾਰ-ਆੜ੍ਹਤੀਏ ਸਭ ਕਿਰਸਾਣ ਦੇ ਮਸਲਿਆਂ ਉਪਰ ਆਪਣੀਆਂ 'ਚੰਮ' ਦੀਆਂ ਨੀਤੀਆਂ ਚਲਾਉਂਦੇ ਹਨ ਤੇ ਸਰਕਾਰਾਂ ਵਿਚ ਵੀ ਇਨ੍ਹਾਂ ਦੇ ਚੰਮ ਦੇ ਸਿੱਕੇ ਚਲਦੇ ਹਨ। ਇਸ ਲਈ ਪਰਿਵਾਰਿਕ ਲੋੜਾਂ-ਥੁੜਾਂ ਤੇ ਖਾਸ ਕਰਕੇ ਕਿਰਸਾਣੀ ਦੀਆਂ ਗਰਜ਼ਾਂ ਹੁਣ ਕਰਜ਼ਾ ਬਣਨ ਲੱਗ ਪਈਆਂ ਹਨ।

ਇਸ ਲਈ ਇਹ ਸਪਸ਼ਟ ਹੈ ਕਿ ਜਿਣਸਾਂ ਦੀਆਂ ਬੋਰੀਆਂ ਹੁਣ ਬਟੂਏ ਤੋਂ ਵੀ ਹੌਲੀਆਂ ਹੋ ਗਈਆਂ ਹਨ। ਇਸ ਲਈ ਹੀ ਇਕ ਲੋਕ ਗੀਤ ਰਾਹੀਂ ਜੱਟ ਦੀ ਮਾਨਸਿਕ ਭਾਵਨਾ 'ਕਣਕੇ ਨੀ ਕਣਕੇ ਇਕ ਵਾਰ ਫੇਰ ਦੱਸੀਂ ਤੂੰ ਮਹਿੰਗੀ ਬਣ ਕੇ' ਉਭਰਦੀ ਹੈ। ਪਰ ਫਸਲਾਂ ਨਾਲ ਧਰਮ ਪਾਲਣ ਵਾਲਾ ਇਹ ਜੱਟ ਨਾ ਸੱਚਾਈ ਨਾਲ ਖੁੱਲ੍ਹ ਕੇ ਭਿੜਦਾ ਹੈ ਅਤੇ ਨਾ ਹੀ ਇਸ ਤੋਂ ਭੱਜਦਾ ਹੈ। ਬੱਸ ਸਾਰੀ ਕਿਰਸਾਣੀ ਚਿਰ ਦੇਰ ਤੋਂ ਆਪਣੀ ਆਰਥਿਕਤਾ ਦੀ ਮਾੜੀ ਮੰਡੀ ਵਿਚ ਬੌਂਡੇ ਬਲਦ ਵਾਂਗੂੰ ਸਿੰਗ ਫਸਾਈ ਖਲੋਤੀ ਹੈ।

ਜੱਟ ਆਉਣ ਵਾਲੀ ਫਸਲ ਬੀਜਣ ਲੱਗਿਆਂ ਇਕ ਸੁਪਨਾ ਸਿਰਜਦਾ ਤੇ ਬੀਜਦਾ ਹੈ ਕਿਉਂਕਿ ਉਸ ਨੇ ਖੇਤੀ ਦਾ ਮਾਲ-ਮਾਮਲਾ ਪੂਰਾ ਕਰਨਾ ਹੈ ਤੇ ਆਪਣੀਆਂ ਲੋੜਾਂ ਪੂਰਨੀਆਂ ਹਨ। ਇਸ ਸਭ ਕਾਸੇ ਤੋਂ ਵੱਧ ਉਸ ਨੇ ਆਦਿ-ਜੁਗਾਦਿ ਤੋਂ ਆਪਣੇ ਸਿਰ ਚੜ੍ਹਿਆ ਕਰਜ਼ਾ ਵੀ ਲਾਹੁਣਾ ਹੈ।

ਬੇਸ਼ੱਕ ਫਸਲਾਂ ਦੀ ਹਰਿਆਵਲ ਤੇ ਖੇੜਾ ਹੀ ਜੱਟ ਦੇ ਸਵੈਮਾਣ ਨੂੰ ਅਸਮਾਨੀ ਚਾੜ੍ਹ ਦਿੰਦਾ ਹੈ। ਫਿਰ ਕਣਕ, ਕਪਾਹ ਤੇ ਝੋਨੇ ਦਾ ਵਧਿਆ ਮੁੱਲ ਜੱਟ ਨੂੰ ਆਰਥਿਕ ਤੇ ਸਮਾਜਿਕ ਮਾਣ-ਸਵੈਮਾਣ ਦਿੰਦਾ ਹੈ। ਪਰ ਜਦੋਂ ਜਿਣਸਾਂ ਦੇ ਭਾਅ ਟੁੱਟ ਜਾਂਦੇ ਜਾਂ ਰੇਹ-ਖਾਦਾਂ ਤੇ ਸਪ੍ਰੇਆਂ ਦੇ ਖਰਚਿਆਂ ਦੀ ਲਾਗਤ ਹੀ 'ਖੂਹ ਦੀ ਮਿੱਟੀ ਖੂਹ ਨੇ ਖਾਈ'

ਵਾਂਗ ਬਣ ਜਾਂਦੀ ਹੈ ਤਾਂ ਉਦੋਂ ਜੱਟ ਆਪਣੀ ਜਨਮਜਾਤ ਮਗਰੂਰੀ ਛੱਡ ਕੇ ਆਪਣੀ ਘਰਵਾਲੀ ਨੂੰ ਆਪਣੀ ਖੇਤੀ ਤੇ ਕਮਾਈ ਦਾ ਯਥਾਰਥ ਦੱਸਦਾ ਹੈ।

*ਖਾਦਾਂ ਮਹਿੰਗੀਆਂ ਫਸਲਾਂ ਦੀ ਬੇਕਦਰੀ*
*ਆਸਾਂ ਰੱਖ ਨਾ ਵਡੀਆਂ ਵਡੀਆਂ ਨੀਂ*
*ਬਾਂਕਾਂ ਤੈਨੂੰ ਨਹੀਂ ਜੁੜਨੀਆਂ ਬੰਤ ਕੌਰੇ*
*ਐਵੇਂ ਕੂਚਦੀ ਫਿਰੇਂ ਕਿਉਂ ਅੱਡੀਆਂ ਨੀਂ*

ਇਸ ਤਰ੍ਹਾਂ ਇਕ ਨਹੀਂ ਸਾਰਾ ਕਿਰਸਾਣੀ ਵਰਗ ਹੀ ਇਸ ਘਾਟੇ ਦੀ ਕਿਰਸਾਣੀ ਦੇ ਸਨਮੁੱਖ ਆਪਣੇ ਪਰਿਵਾਰਾਂ ਨੂੰ ਇਹ ਪ੍ਰਚਾਉਣੀਆਂ ਦਿੰਦਾ ਫਿਰਦਾ ਹੈ ਕਿ, 'ਪਹਿਲਾਂ ਮਾਮਲੇ ਤੋਂ ਜਾਨ ਛੁਡਾਈਏ, ਬੰਦ-ਕਲੀਰ੍ਹੇ ਫੇਰ ਬਣ ਜਾਣਗੇ'।

ਫਿਰ ਕੌੜੀ ਸੱਚਾਈ ਇਹ ਵੀ ਹੈ ਕਿ ਅਜੋਕੇ ਸਮੇਂ ਵਿਚ ਖੇਤੀ 'ਤੇ ਆਉਣ ਵਾਲੇ ਖਰਚੇ ਅਤੇ ਆਪਣੀਆਂ ਨਿੱਤਾ ਪ੍ਰਤੀ ਦੀਆਂ ਲੋੜਾਂ ਪੂਰਨ ਲਈ ਜੱਟ ਪਹਿਲਾਂ ਹੀ ਸਹਿਕਾਰੀ ਤੇ ਸ਼ਾਹੂਕਾਰਾ ਕਰਜ਼ਿਆਂ ਦਾ ਦਬੈਲ ਹੋ ਜਾਂਦਾ ਹੈ। ਫਿਰ ਉਹ ਸ਼ਾਇਰ ਲਖਵੀਰ ਗਿੱਲ ਦੇ ਸ਼ਬਦਾਂ ਵਿਚ ਕਰਜ਼ਾ ਉਗਰਾਹੁਣ ਵਾਲੀ ਜੀਪ, ਨਿੱਤ ਬੇਸ਼ਰਮ ਰੰਨ ਵਾਂਗ ਦਰਾਂ ਮੂਹਰੇ ਆਣ ਖੜ੍ਹਦੀ ਹੈ। ਫਿਰ ਕਰਜ਼ੇ ਦੇ ਭਾਰ ਦੀ ਨਮੋਸ਼ੀ ਦੇ ਮਾਰੇ ਹੋਏ ਕਿਰਸਾਣ ਨੂੰ ਸੋਝੀ ਆਉਂਦੀ ਹੈ ਕਿ 'ਚੋਗ ਬੇਗਾਨੀ ਕਾਹਦਾ ਦਾਅਵਾ, ਮਾਣ ਟੁੱਟੇ ਕੀ ਬਚਦਾ'। ਪਰ ਜਦੋਂ ਨੂੰ ਉਹ ਸਮਝ ਦੇ ਘਰ ਆਉਂਦਾ ਹੈ ਤਾਂ ਉਦੋਂ ਨੂੰ 'ਅਬ ਪਛਤਾਏ ਕਯਾ ਹੋਤ, ਜਬ ਚਿੜੀਆ ਚੁੱਗ ਗਈ ਖੇਤ' ਵਰਗੀ ਸੂਰਤੇ ਹਾਲ ਹੁੰਦੀ ਹੈ।

ਸਪਸ਼ਟ ਹੈ ਕਿ ਕਿਰਸਾਨਾਂ ਵਲੋਂ ਖੁਦਕੁਸ਼ੀਆਂ ਦਾ ਮਸਲਾ ਸਿਰਫ ਉਨ੍ਹਾਂ ਵਲੋਂ ਲਏ ਗਏ ਕਰਜ਼ੇ ਦਾ ਹੀ ਨਹੀਂ, ਸਗੋਂ ਕਰਜ਼ ਉਗਰਾਹੁਣ ਦੇ ਜ਼ਲਾਲਤ ਭਰੇ ਤੌਰ ਤਰੀਕੇ ਤੇ ਵਤੀਰੇ ਦਾ ਵੀ ਹੈ। ਇਸ ਵਿਚ ਕਿਰਸਾਣ ਦੀ ਅਜਿਹੀ ਬੇਇੱਜ਼ਤੀ ਨਾਲੋਂ ਕਿਤੇ ਵੱਧ ਉਸ ਦੀ ਕਿਰਤ, ਕਮਾਈ ਤੇ ਉਸ ਦੀ ਜਿਣਸ ਦੀ ਬੇਕਦਰੀ ਹੁੰਦੀ ਹੈ। ਜੱਟ ਲੜਾਈ ਝਗੜੇ ਜਾਂ ਪੁਲਿਸ ਤੋਂ ਡਰ ਕੇ ਕਦੇ ਨਹੀਂ ਭੱਜਦਾ ਸੀ। ਪਰ ਹੁਣ ਉਹ ਮਾਮਲੇ, ਸਹਿਕਾਰੀ ਤੇ ਸ਼ਾਹੂਕਾਰਾਂ ਦੇ ਕਰਜ਼ਿਆਂ ਦੀ ਉਗਰਾਹੀ ਦੀ ਬੇਪੱਤੀ ਤੋਂ ਡਰਿਆ ਤੇ ਭਜਾਇਆ ਹੋਇਆ ਛੱਤਣੀ ਚੜ੍ਹ ਜਾਂਦਾ ਹੈ। ਇਸ ਵਿਚ ਸਾਡੀਆਂ ਆਪਣੀਆਂ ਹੀ ਚੁਣੀਆਂ ਹੋਈਆਂ ਸਰਕਾਰਾਂ ਦੀਆਂ ਚੋਣਾਂ ਤੋਂ ਪਹਿਲਾਂ ਦਿੱਤੀਆਂ ਛੋਟਾਂ ਤੇ ਬਾਅਦ ਵਿਚ ਕਿਰਸਾਣੀ ਨੂੰ ਮਾਰੀਆਂ ਚੋਟਾਂ ਸਭ ਤੋਂ ਵੱਧ ਘਾਤਕ ਸਾਬਿਤ ਹੋ ਰਹੀਆਂ ਹਨ। ਸੋ ਜਿਣਸ ਦੀ ਮੰਡੀ ਵਿਚ ਕਿਰਸਾਣੀ ਨਾਲ ਇਹ 'ਕਾਵਿਕ ਨਿਆਂ' ਦੇ ਰੂਪ ਵਿਚ ਜੋ ਦੁਰਗਤੀ ਅਜੋਕੀ ਕਿਰਸਾਣੀ ਦੀ ਹੋ ਰਹੀ ਹੈ, ਅਸਲ ਵਿਚ ਇਹ ਦੁਰਦਸ਼ਾ ਪੰਜਾਬ ਦੇ ਅਰਥਚਾਰੇ ਤੇ ਸਮਾਜਿਕ ਭਾਈਚਾਰੇ ਦੀ ਸਹੀ ਤਸਵੀਰ ਹੈ।

ਕਿੱਸਾ ਮੁਖਤਸਰ ਇਹ ਹੈ ਕਿ ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ ਜ਼ਮੀਨ ਵੀ

ਕਦੇ ਮੰਡੀ ਦੀ ਵਸਤ ਬਣ ਜਾਵੇਗੀ। ਹੁਣ ਪਹਿਲੇ ਸਮਿਆਂ ਵਾਂਗ ਵਪਾਰੀ ਪਿੰਡ-ਪਿੰਡ ਨਹੀਂ ਫਿਰਦਾ, ਸਗੋਂ ਕਿਰਸਾਣ ਖੁਦ ਆੜ੍ਹਤੀਏ ਕੋਲ ਫਸਲ ਲੈ ਕੇ ਜਾਂਦਾ ਹੈ। ਹੋਰ ਵੀ ਸਿੱਤਮਜ਼ਰੀਫੀ ਇਹ ਹੈ ਕਿ ਕਿਰਸਾਣ ਆਪਣੀ ਮਿਹਨਤ ਤੇ ਜਿਣਸ ਦਾ ਮੁੱਲ ਆਪ ਨਹੀਂ ਕਰਦਾ, ਸਗੋਂ ਸ਼ਰੇਆਮ ਨਿਲਾਮੀ ਵਾਂਗੂੰ ਆੜ੍ਹਤੀਆ ਉਸ ਦੀ ਫਸਲ ਨੂੰ ਨਿਲਾਮ ਕਰਦਾ ਹੈ। ਸਪਸ਼ਟ ਹੈ ਕਿ ਕਿਰਸਾਣ ਬਾਣੀਏ ਨੂੰ ਇਹ ਵੀ ਨਹੀਂ ਕਹਿ ਸਕਦਾ ਕਿ ਮੇਰੀ ਇਸ ਤਰ੍ਹਾਂ ਕਿਉਂ ਛਿੱਲ ਲਾਹੁੰਦਾ ਹੈਂ ਕਿਉਂਕਿ ਅਸਲੀਅਤ ਤਾਂ ਇਹ ਹੈ ਕਿ ਜੱਟ ਆਪਣੇ ਆੜ੍ਹਤੀਏ ਕੋਲ ਆਪਣੀ ਛਿੱਲ ਆਪ ਹੀ ਲਹਾਉਣ ਜਾਂਦਾ ਹੈ। ਇਸ ਕਸੈਲੇ ਸੱਚ ਦੀ ਤਰਜਮਾਨੀ ਸਾਡੇ ਅਜੋਕੇ ਸਮੇਂ ਦੇ ਲੋਕ ਗੀਤ ਤੋਂ ਹੁੰਦੀ ਹੈ ਕਿ:-

*ਕੁਝ ਕਣਕੇ ਤੂੰ ਖੇਤੀਂ ਰੁਲ ਗਈ, ਕੁਝ ਰੁਲ ਗਈ ਤੂੰ ਮੰਡੀ*
*ਧੀਆਂ ਵਾਂਗੂ ਪਾਲੀਏ ਨੀਂ, ਤੇਰੀ ਮੰਡੀ ਦੇ ਵਿਚ ਭੰਡੀ*
*ਤੂੰ ਰਹੇਂ ਕਿੰਜ ਤਣਕੇ? ਕਣਕੇ ਨੀਂ ਕਣਕ਼ੇ.*

ਇਹ ਹੀ ਕਾਰਨ ਹੈ ਕਿ ਪਹਿਲੇ ਸਮਿਆਂ ਵਿਚ ਤਾਂ ਜੱਟ ਭਾਦੋਂ ਦੇ ਹੁੰਮਸ-ਹੁਸੜ ਦਾ ਰਗੜਿਆ-ਮਰੋੜਿਆ ਹੋਇਆ ਸਾਧ ਹੋ ਜਾਂਦਾ ਸੀ, ਪਰ ਹੁਣ ਉਹ ਕਰਜ਼ਿਆਂ ਦਾ ਮਾਰਿਆ ਮਲੰਗਾਂ ਵਿਚ ਸ਼ੁਮਾਰ ਹੋ ਰਿਹਾ ਹੈ। ਹੁਣ ਇਹ ਵੀ ਇਕ ਕੋੜਾ ਸੱਚ ਹੈ ਕਿ ਹੁਣ ਪੰਜਾਬ ਸਰਕਾਰ ਆਪਣਾ ਕਰਜ਼ਾ ਮੋੜਨ ਵੇਲੇ ਜਿਵੇਂ ਹਿੰਦ ਸਰਕਾਰ ਨੂੰ ਕਹਿੰਦੀ ਹੈ ਕਿ ਅਸੀਂ ਤੁਹਾਡਾ ਕਿਹੜਾ ਕਰਜ਼ਾ ਦੇਣਾ ਹੈ, ਬਿਲਕੁੱਲ ਉਸ ਤਰ੍ਹਾਂ ਹੀ ਪੰਜਾਬ ਦੇ ਲੋਕ ਤੇ ਖਾਸ ਕਰਕੇ ਕਿਰਸਾਣ ਪੰਜਾਬ ਸਰਕਾਰ ਨੂੰ ਵੀ ਅਜਿਹਾ ਹੀ ਟਕੇ ਵਰਗਾ ਜਵਾਬ ਦਿੰਦੇ ਹਨ। ਪਰ ਦਰ ਹਕੀਕਤ ਸੱਚਾਈ ਇਹ ਹੈ ਕਿ ਵੋਟਾਂ ਦੀ ਮੁਥਾਜੀ ਦੀਆਂ ਮਾਰੀਆਂ ਸਰਕਾਰਾਂ ਕਰਜ਼ਾ ਉਗਰਾਹੁਣ ਦੇ ਪੱਖੋਂ 'ਹਵਾ ਦੇਖ ਕੇ ਓਹਲਾ' ਕਰ ਰਹੀਆਂ ਹਨ। ਇਨ੍ਹਾਂ ਕੋਲ ਡੁੱਬ-ਮਰ ਰਹੀ ਕਿਰਸਾਣੀ ਵਾਸਤੇ ਨਾ ਤਾਂ ਕੋਈ ਤੋੜ ਹੈ ਤੇ ਨਾ ਹੀ ਇਨ੍ਹਾਂ ਕੋਲ ਖੁਦਕੁਸ਼ੀ ਦੇ ਰਾਹ ਪਏ ਕਿਰਸਾਣ ਦੀਆਂ ਮੁਸ਼ਕਿਲਾਂ ਦਾ ਕੋਈ ਹੱਲ ਹੈ।

ਬੱਸ ਜੋ ਕਰਜ਼ਿਆਂ ਦੀ ਵਸੂਲੀ ਦਾ ਕੱਟਕ ਕਦੇ ਕਦਾਈਂ ਬਾਕੀਦਾਰਾਂ 'ਤੇ ਚੜ੍ਹਦਾ ਹੈ, ਉਸ ਦੇ ਪਿੱਛੇ ਵੀ ਧੜੇਬੰਦੀ ਪ੍ਰਤੱਖ ਨਜ਼ਰ ਆਉਂਦੀ ਹੈ, ਉਹ ਇਹ ਕਿ ਆਪਣਿਆਂ ਨੂੰ ਕੁੱਝ ਕਹਿਣਾ ਨਹੀਂ ਤੇ ਵਿਰੋਧੀ ਧੜੇ ਦੇ ਕਰਜ਼ਦਾਰਾਂ ਨੂੰ ਕਿਸੇ ਵੀ ਹਾਲਤ ਵਿਚ ਛੱਡਣਾ ਨਹੀਂ। ਪਰ ਸਮੇਂ-ਸਮੇਂ ਦੀਆਂ ਸਰਕਾਰਾਂ ਨੂੰ ਹੁਣ ਇਹ ਸਮਝ ਲੈਣਾ ਚਾਹੀਦਾ ਹੈ ਕਿ ਹੁਣ ਅਜਿਹੀਆਂ ਬੇਹੁਦਰੀਆਂ ਕਾਰਵਾਈਆਂ ਸਿਰਫ ਕਿਰਸਾਣੀ ਲਈ ਹੀ ਨਹੀਂ, ਸਗੋਂ ਸਰਕਾਰਾਂ ਵਾਸਤੇ ਵੀ ਖੜਕੇ ਤੇ ਖਤਰੇ ਦੀ ਘੰਟੀ ਬਣ ਚੁਕੀਆਂ ਹਨ। ਬੱਸ ਇਨ੍ਹਾਂ ਹਾਲਾਤਾਂ ਵਿਚ ਪੰਜਾਬ ਦੀ ਕਿਰਸਾਣੀ ਤੇ ਉਸ ਦੇ ਸਿਰ ਚੜ੍ਹੇ ਕਰਜ਼ਿਆਂ ਦੀ ਇੰਨੀ ਕੁ ਹੀ ਦਾਸਤਾਨ ਹੈ, ਜਿਸ ਨੂੰ ਕਿ 'ਪੰਜਾਬ ਬਚਾਓ ਜਿਹੀ ਮੁਹਿੰਮ' ਵਾਸਤੇ ਜਾਣਨ ਤੇ ਸਮਝਣ ਦੀ ਅਤਿਅੰਤ ਲੋੜ ਹੈ।

ਖੈਰ! ਇਸ ਸੰਦਰਭ ਵਿਚ ਦੇਸ਼ ਪਿਆਰ ਦੀ ਭਾਵਨਾ ਜਤਾਉਣ ਦੇ ਬਹਾਨੇ ਰਾਜਸੱਤਾ ਵਾਲੀ ਪਾਰਟੀ ਸਮਾਜ ਦੇ ਆਰਥਿਕ ਵਿਕਾਸ ਦੇ ਪ੍ਰੋਜੈਕਟਾਂ ਦੇ ਮਨਸੂਬੇ ਅਤੇ ਭਵਿੱਖ ਵਿਚ ਹੋਣ ਵਾਲੀਆਂ ਪ੍ਰਾਪਤੀਆਂ ਤੇ ਉਨ੍ਹਾਂ ਤੋਂ ਜਨਤਾ ਨੂੰ ਹੋਣ ਵਾਲੇ ਲਾਭ ਦਾ ਵਿਸਥਾਰ ਵਿਚ ਵਖਿਆਨ ਕਰਦੀ ਹੈ। ਇਸ ਤੋਂ ਇਲਾਵਾ ਆਪਣੇ ਤੋਂ ਪਹਿਲਾਂ ਰਾਜ ਭਾਗ ਦਾ ਆਨੰਦ ਮਾਣ ਚੁਕੀ ਪਾਰਟੀ ਦੀ ਚੰਗੀ-ਮਾੜੀ ਕਾਰਗੁਜ਼ਾਰੀ ਦੇ ਬਖੀਏ ਉਧੇੜਦੀ ਹੈ। ਉਸ ਦਾ ਮੁੱਖ ਮੰਤਵ ਇਹ ਦੱਸਣਾ ਹੁੰਦਾ ਹੈ ਕਿ ਪਹਿਲਾਂ ਰਾਜ ਕਰ ਚੁਕੀ ਪਾਰਟੀ ਲੁੱਟ-ਖਸੁੱਟ ਕਰਦੀ ਰਹੀ ਹੈ ਅਤੇ ਪੰਜਾਬ ਨੂੰ ਕਰਜ਼ਾਈ ਕਰ ਗਈ ਹੈ। ਇਸ ਦੇ ਉਲਟ ਵਿਰੋਧੀ ਪਾਰਟੀ ਆਪਣੇ ਸਮੇਂ ਦੇ ਸ਼ੁਰੂ ਕੀਤੇ, ਪਰ ਹੁਣ ਬੰਦ ਹੋ ਚੁਕੇ ਵਿਕਾਸ ਦੇ ਪ੍ਰੋਜੈਕਟਾਂ ਦੀ ਦੁਹਾਈ ਪਾਉਂਦੀ ਹੈ। ਪਰ ਇਸ ਦੇ ਨਾਲ ਹੀ ਸਰਕਾਰ ਦੇ ਹਾਲੀਆ ਵਿਕਾਸ ਦੇ ਕੰਮਾਂ ਨੂੰ ਮਾਇਆ ਜਾਲ ਤੇ ਸਭ ਕੁਝ ਝੂਠ-ਫਰੇਬ ਦਾ ਪੁਲੰਦਾ ਹੋਣ ਦਾ ਫਤਵਾ ਦਿੰਦੀ ਹੈ।

ਨਤੀਜੇ ਵਜੋਂ ਇਹ ਇਕ ਗੱਲ ਸਾਹਮਣੇ ਆਉਂਦੀ ਹੈ ਕਿ ਇਹ ਸ਼ਬਦਾਂ ਤੇ ਪਲਟਵਾਰ ਸ਼ਬਦਾਂ ਦੀ ਰੋਜ਼ਾਨਾ ਮਹਾਂਭਾਰਤ ਵਰਗੀ ਜੰਗ ਸਮੁੱਚੇ ਮੀਡੀਆ-ਤੰਤਰ ਰਾਹੀਂ ਜਨਤਾ ਦਾ ਇਕੋ-ਇਕ ਵੱਡਾ ਮਨ ਪ੍ਰਚਾਵਾ ਬਣਦੀ ਹੈ। ਇਸ ਸੰਦਰਭ ਵਿਚ ਸਮਾਜਿਕ ਤੇ ਆਰਥਿਕ ਸ਼ੋਸ਼ਣ ਤੇ ਦੰਭ ਨੂੰ ਕਟਹਿਰੇ ਵਿਚ ਖੜ੍ਹਾ ਕਰਨ ਵਾਲੇ ਪੰਜਵੇਂ ਪੌੜੇ ਪ੍ਰੈਸ ਤੇ ਇਲੈਕਟ੍ਰੋਨਿਕ ਮੀਡੀਆ ਦਾ ਧਰਮ ਵੀ ਪੰਖ ਲਗਾ ਕੇ ਉਡ ਗਿਆ ਦਿਸਦਾ ਹੈ। ਅਖਬਾਰਾਂ ਤੇ ਟੈਲੀਵੀਜ਼ਨ ਤਾਂ ਹੁਣ ਘਾਟੇ ਦੇ ਸੌਦੇ ਦੀ ਬਿਸਾਤ ਪਾਰ ਕਰ ਕੇ ਤਕਰੀਬਨ-ਤਕਰੀਬਨ ਸਨੱਅਤੀ ਉਦਯੋਗ ਹੀ ਬਣ ਗਏ ਹਨ। ਇਨ੍ਹਾਂ ਦੀ ਖੁਸ਼ਹਾਲੀ ਦਾ ਇਕ ਵੱਡਾ ਕਾਰਨ ਇਹ ਹੈ ਕਿ ਮੁਲਕ ਦਾ ਧਨਾਢ ਵਰਗ ਤੇ ਖਾਸ ਤੌਰ ’ਤੇ ਕਲਾਕਾਰ ਤੇ ਹੀਰੋ-ਹੀਰੋਇਨਾਂ ਦੇ ਸਮੂਹ ਇਨ੍ਹਾਂ ਦੇ ਪਿੱਛੇ ਮੋਟੀਆਂ ਰਕਮਾਂ ਲੈ ਕੇ ਆਪਣੀ ਮੁਨਾਦੀ ਕਰਵਾਉਣ ਲਈ ਚੱਕਰ ਕਟਦੇ ਫਿਰਦੇ ਹਨ।

ਹਮਾਤੜ ਸਾਥੀ ਵੀ ਪੰਜਾਬੀ ਸਭਿਆਚਾਰ ਤੇ ਵਿਰਾਸਤ ਦੇ ਨਾਮ ’ਤੇ ਕੁਝ ਛਾਪਣ ਦੇ ਬਹਾਨੇ ਆਪਣੇ ਨਾਮ ਦੀ ਝਲਕ ਲਈ ਮਿੰਨਤ-ਮਾਤਰ ਕਰਦੇ ਨਜ਼ਰ ਆਉਂਦੇ ਹਨ। ਬੇਸ਼ੱਕ ਸਾਹਿਤ ਤੇ ਇਤਿਹਾਸ ਦੇ ਲੇਖਕਾਂ ਤੇ ਪਾਠਕਾਂ ਦੇ ਅਕਸਰ ਅਖਬਾਰਾਂ ਵਿਚ ਜਗ੍ਹਾ ਦੀ ਘਾਟ ਹੋਣ ਦੀ ਮਜਬੂਰੀ ਜਿਹਾ ਜਵਾਬ ਹੀ ਪੱਲੇ ਪੈਂਦਾ ਹੈ। ਪਰ ਉਹ ਵੀ ਸੱਚੇ ਹਨ, ਅੱਜ-ਕੱਲ੍ਹ ਹੀਰੋਇਨਾਂ ਸੋਹਣੀਆਂ ਵੀ ਬਹੁਤ ਹੋ ਗਈਆਂ ਹਨ ਤੇ ਉਨ੍ਹਾਂ ਦੀ ਆਦਮ ਕੱਦ ਖੂਬਸੂਰਤ ਅੱਧ-ਨੰਗੀ ਤਸਵੀਰ ਅੱਧਾ ਕੁ ਸਫਾ ਤਾਂ ਚੱਟਮ ਕਰ ਹੀ ਜਾਂਦੀ ਹੈ। ਸਭਿਆਚਾਰ ਦੀ ਸੇਵਾ ਕਰਨ ਦਾ ਦਾਅਵਾ ਕਰਦਾ ਇਹ ਮੀਡੀਆ ਤੰਤਰ ਤੇ ਆਪਣੇ ਆਪ ਨੂੰ ਸਭਿਆਚਾਰ ਦੇ ਅਲੰਬਰਦਾਰ ਕਹਾਉਂਦੇ ਮੀਡੀਆ ਦੇ ਲੰਬੜਦਾਰ ਸਭਿਆਚਾਰ ਤੇ ਸਾਹਿਤ ਨੂੰ ਦਾਗੀ ਕਰ ਰਹੇ ਹਨ। ਟੈਲੀਵੀਜ਼ਨ ਚੈਨਲਾਂ ਅਤੇ ਅਖਾੜਿਆਂ ਦੀਆਂ ਸਟੇ

ਜਾਂ 'ਤੇ ਸਭਿਆਚਾਰ ਦੇ ਨਾਮ 'ਤੇ ਅਸ਼ਲੀਲਤਾ ਪਰੋਸੀ ਜਾਂਦੀ ਹੈ। ਫਿਰ ਸਿੱਤਮ ਇਹ ਹੈ ਕਿ ਠਰਕ ਦੇ ਭੰਨੇ ਬੁੱਢੇ-ਨੱਢੇ ਸਭ ਲਾਲ੍ਹਾਂ ਸੁੱਟਦੇ ਤੇ ਚਟਕਾਰੇ ਲਾਉਂਦੇ ਅਜਿਹੇ ਅਸ਼ਲੀਲ ਨਜ਼ਾਰਿਆਂ ਨਾਲ ਅੱਖਾਂ ਤੱਤੀਆਂ ਕਰਦੇ ਦਿਸਦੇ ਹਨ।

ਪਿਛਲੇ ਪੰਦਰਾਂ-ਸੋਲ੍ਹਾਂ ਸਾਲ ਤੋਂ ਸਾਡੇ ਲੋਕਤੰਤਰ ਦੇ ਨਿਜ਼ਾਮ ਵਿਚ ਰੱਬ ਵੱਲੋਂ ਲੋਕ ਸੇਵਾ ਕਰਨ ਦੀ ਸਮਾਂ-ਬੱਧ ਵਾਰੀ ਅਨੁਸਾਰ ਵੱਖ-ਵੱਖ ਪਾਰਟੀਆਂ ਦੀਆਂ ਸਰਕਾਰਾਂ ਨੇ ਲੋਕਾਂ ਨੂੰ ਆਪਣੀ-ਆਪਣੀ ਵਾਰੀ ਮੁਤਾਬਿਕ ਲੋਕਰਾਜੀ ਰਾਜ ਦਿੱਤਾ ਹੈ। ਜਦੋਂ ਕਿਸੇ ਵੀ ਪਾਰਟੀ ਦੇ ਰਾਜ ਦੀ ਵਾਰੀ ਆਉਂਦੀ ਹੈ ਤਾਂ ਉਸ ਨੂੰ ਰਾਸ਼ਟਰਵਾਦ ਤੇ ਦੇਸ਼ ਦੀ ਅਖੰਡਤਾ ਦਾ ਵਾਰ-ਵਾਰ ਚੇਤਾ ਆਉਂਦਾ ਹੈ। ਖਾਸ ਕਰਕੇ **15** ਅਗਸਤ ਤੇ **26** ਜਨਵਰੀ ਦੇ ਕੌਮੀ ਦਿਹਾੜਿਆਂ 'ਤੇ ਉਨ੍ਹਾਂ ਨੂੰ ਦੇਸ਼-ਪ੍ਰੇਮ ਤੇ ਕੌਮੀ ਸ਼ਹੀਦਾਂ ਦਾ ਖਿਆਲ ਆਉਂਦਾ ਹੈ। ਪਰ ਦੇਸ਼ ਦੀ ਅਜ਼ਾਦੀ ਲਈ ਕੁਰਬਾਨ ਹੋਣ ਵਾਲੇ ਸੰਘਰਸ਼ੀ ਯੋਧਿਆਂ ਨੂੰ ਖਾਸ ਤੌਰ 'ਤੇ ਸ਼ਹੀਦ-ਏ-ਆਜ਼ਮ ਸ੍ਰ: ਭਗਤ ਸਿੰਘ ਤੇ ਉਨ੍ਹਾਂ ਦੀ ਸੋਸ਼ਲਿਸਟ ਪਾਰਟੀ ਦੇ ਸਾਥੀਆਂ ਨੇ ਦੇਸ਼ ਦੀ ਜਨਤਾ ਵਾਸਤੇ ਕਿਹੋ ਜਿਹੀ ਅਰਥ ਵਿਵਸਥਾ ਚਿਤਵੀ ਸੀ, ਇਸ ਦੀ ਤਾਂ ਕੋਈ ਗੱਲ ਹੀ ਨਹੀਂ ਕਰਦਾ।

ਦੂਜੇ ਪਾਸੇ ਅਪੋਜ਼ੀਸ਼ਨ ਵਾਲੇ ਅਣਐਲਾਨੇ ਬਾਈਕਟ ਵਾਂਗ ਕੌਮੀ ਸਮਾਗਮਾਂ ਵਿਚ ਇਕ ਸਟੇਜ 'ਤੇ ਰਾਜਸੱਤਾ ਵਾਲਿਆਂ ਨਾਲ ਇਕੱਠੇ ਨਹੀਂ ਬਹਿੰਦੇ। ਵਿਰੋਧੀ ਪਾਰਟੀਆਂ ਪੰਜਾਬੀ ਦੇ ਅਖਾਣ 'ਨੌਂ ਕਨੌਜੀਏ ਤੇਰਾਂ ਚੁਲ੍ਹੇ' ਅਨੁਸਾਰ ਆਪਣਾ ਕੌਮੀ ਪਰਚਮ ਤਿਰੰਗਾ ਗਲੀ-ਚੌਕਾਂ ਵਿਚ ਲਹਿਰਾ ਕੇ ਕੌਮੀ ਫਰਜ਼ ਨਿਭਾ ਲੈਂਦੀਆਂ ਹਨ। ਇਨ੍ਹਾਂ ਪਾਰਟੀਆਂ ਦੇ 'ਢਾਈ-ਟੋਟਰੂ' ਭਾਵ ਬੜੇ ਥੋੜ੍ਹੇ ਜਿਹੇ ਕਾਰਕੁੰਨ ਮਿਲ ਕੇ ਆਪਣੀ ਅਲੱਗ ਡਫਲੀ ਵਜਾਉਂਦੇ ਰਹਿੰਦੇ ਹਨ। ਪਰ ਕੌਮੀਅਤ ਦੇ ਪਖੋਂ ਇਹ ਸਾਰੇ ਕੋਝੇ ਵਰਤਾਰੇ ਕਿਸੇ ਵੀ ਆਗੂ ਦੇ ਖਾਬੋ-ਖਿਆਲ ਵਿਚ ਤੇ ਚਿੱਤ-ਚੇਤੇ ਵੀ ਨਹੀਂ ਹਨ। ਇਸ ਪ੍ਰਸੰਗ ਵਿਚ ਦੇ ਸ਼ ਵਿਚ ਵਾਰੋ-ਵਾਰੀ ਰਾਜ ਕਰ ਰਹੀਆਂ ਦੋ ਵੱਡੀਆਂ ਸਿਆਸੀ ਪਾਰਟੀਆਂ ਤੇ ਗਠਜੋੜ ਵਾਲੀਆਂ ਪਾਰਟੀਆਂ ਕਿਸੇ ਨੂੰ ਵੀ ਦੇਸ਼ ਤੇ ਕੌਮ 'ਤੇ ਚੜ੍ਹੇ ਅਰਬਾਂ-ਖਰਬਾਂ ਰੁਪਏ ਦੇ ਕਰਜ਼ੇ ਦੀ ਚਿੰਤਾ ਹੀ ਨਹੀਂ ਹੈ।

ਖ਼ੈਰ! ਇਸ ਤੋਂ ਇਲਾਵਾ ਸਾਨੂੰ ਦੇਸ਼ ਦੇ ਅਰਥਚਾਰੇ ਵਿਚ ਜਨਤਾ ਦੇ ਹਰ ਇਕ ਵਰਗ ਦੀ ਬਰਾਬਰ ਦੀ ਹਿੱਸੇਦਾਰੀ ਤੇ ਮਜ਼ਦੂਰਾਂ ਤੇ ਖੇਤੀ ਕਾਮਿਆਂ ਨੂੰ ਆਪਣੇ ਮਿਹਨਤਾਨੇ ਦੀ ਯੋਗ ਉਜਰਤ ਮਿਲਣ ਦੀ ਗੱਲ ਯਾਦ ਵੀ ਨਹੀਂ ਹੈ। ਇਹ ਤਾਂ ਨਹੀਂ ਹੋ ਸਕਦਾ ਕਿ ਸਾਡੇ ਆਗੂਆਂ ਨੂੰ ਸਮਾਜਵਾਦੀ ਅਰਥਚਾਰੇ ਬਾਰੇ ਪਤਾ ਨਾ ਹੋਵੇ; ਸਗੋਂ ਸਪਸ਼ਟ ਹੈ ਕਿ ਸਮਾਜਵਾਦੀ ਅਰਥ ਵਿਵਸਥਾ ਉਨ੍ਹਾਂ ਨੂੰ ਰਾਸ ਨਹੀਂ ਆਉਂਦੀ। ਖ਼ੈਰ! ਆਗੂਆਂ ਵੱਲੋਂ ਕੋਈ ਕਾਰਵਾਈ ਨਾ ਕਰਨ ਤੇ ਉਨ੍ਹਾਂ ਵੱਲੋਂ ਸਾਧੀ ਚੁੱਪ ਦਾ ਕਾਰਨ ਕੁਝ ਵੀ ਹੋਵੇ, ਪਰ ਦੇਸ਼ ਤੇ ਕੌਮ ਲਈ ਇਹ ਅਜਿਹੀ ਕਾਰਜਸ਼ੈਲੀ ਬਹੁਤ ਹੀ ਘਾਤਕ ਹੈ। ਸਾਡੇ ਸਭਿਆਚਾਰ ਵਿਚ

ਕਰਜ਼ਾਈ ਹੋਣ ਨੂੰ ਮਰਨ ਦੇ ਬਰਾਬਰ ਮੰਨਿਆ ਗਿਆ ਹੈ ਅਤੇ ਆਪਣੀ ਜ਼ਮੀਨ-ਜਾਇਦਾਦ ਨੂੰ ਗਹਿਣੇ ਪਾਉਣ ਜਾਂ ਵੇਚਣ ਨੂੰ ਆਪਣੀ ਮਾਂ ਨੂੰ ਵੇਚਣ ਦੇ ਬਰਾਬਰ ਸਮਝਿਆ ਗਿਆ ਹੈ। ਪਰ ਕੌਮੀ ਪੱਧਰ 'ਤੇ ਦੇਸ਼ ਤੇ ਕੌਮ ਉਪਰ ਚੜ੍ਹੇ ਪਹਾੜ ਜਿਡੇ ਕਰਜ਼ੇ ਬਾਰੇ ਅਸੀਂ ਅਣਭੋਲ ਜਿਹੇ ਬਣ ਕੇ ਦਿਨ-ਕਟੀ ਕਰ ਰਹੇ ਹਾਂ।

ਇਸ ਪ੍ਰਸੰਗ ਵਿਚ ਇਕ ਜੱਟ ਦੀ ਗੱਲ ਯਾਦ ਆਈ ਹੈ ਕਿ ਉਸ ਨੇ ਸ਼ਾਹੂਕਾਰ ਤੋਂ ਵਿੱਤੋਂ ਬਾਹਰਾ ਕਰਜ਼ਾ ਲੈ ਲਿਆ। ਕਾਫੀ ਸਮਾਂ ਲੰਘ ਪਿਆ, ਪਰ ਜੱਟ ਉਹ ਕਰਜ਼ਾ ਮੋੜਨ ਜੋਗਾ ਕਦੇ ਵੀ ਨਾ ਹੋਇਆ। ਉਸ ਨੇ ਕਰਜ਼ਾ ਮੋੜਨ ਜੋਗਾ ਕਿਥੋਂ ਹੋਣਾ ਸੀ ਕਿਉਂਕਿ ਜਿਹੜੀ ਜ਼ਮੀਨ ਨੂੰ ਕਾਸ਼ਤਯੋਗ ਬਣਾਉਣ ਲਈ ਕਰਜ਼ ਲਿਆ ਸੀ; ਉਹ ਰਕਮ ਤਾਂ ਉਸ ਗਰੀਬ ਨੇ ਕੁੜੀ ਦੇ ਦਾਜ ਵਿਚ ਝੋਕ ਦਿੱਤੀ। ਜਿਹੜੀ ਕੁਝ ਰਕਮ ਬਚੀ; ਉਹ 'ਦਾਜ ਦੇ ਭਾਰ' ਦਾ ਗ਼ਮ ਗਲਤ ਕਰਨ ਲਈ ਦਾਰੂ-ਪਿਆਲੇ ਦੀਆਂ ਸਰਕਾਰ ਵੱਲੋਂ ਖੁਲ੍ਹੀਆਂ ਨਵੀਆਂ ਸ਼ਬੀਲਾਂ ਦੇ ਲੇਖੇ ਲਾ ਦਿੱਤੀ।

ਖ਼ੈਰ! ਬਾਣੀਆਂ ਲੇਖੇ ਵਾਲੀ ਬਹੀ ਲੈ ਕੇ ਸਾਲ-ਛਿਮਾਹੀ ਆ ਕੇ ਜੱਟ ਦੇ ਬੂਹੇ 'ਤੇ ਧਮਕਣ ਲੱਗਾ। ਕਾਫੀ ਸਮੇਂ ਬਾਅਦ ਇਕ ਦਿਨ ਜੱਟ ਨੇ ਮੂੰਹ 'ਤੇ ਢੀਠ-ਮਿੱਟੀ ਮਲਣ ਵਾਂਗ ਉਲਟਾ ਬਾਣੀਏਂ ਨੂੰ ਘੂਰਿਆ ਕਿ 'ਲਾਲਾ ਤੂੰ ਕੰਨ 'ਤੇ ਕਲਮ ਧੱਰ ਕੇ ਹਰ ਛਿਮਾਹੀ ਕਿਉਂ ਆ ਖੜ੍ਹਦਾ ਹੈਂ? ਤੈਨੂੰ ਐਵੇ ਵਾਧੂ ਗੇੜੇ ਕੱਢਣ ਦਾ ਕੀ ਫਾਇਦਾ ਹੈ; ਜਦੋਂ ਮੇਰਾ ਹੱਥ ਸੌਖਾ ਹੋਇਆ ਤਾਂ ਤੇਰਾ ਪੈਸਾ-ਪੈਸਾ ਮੋੜ ਦੇਵਾਂਗਾ।'

ਸ਼ਾਹੂਕਾਰ ਨੇ ਜੱਟ ਦਾ ਬਦਲਿਆ ਮਿਜਾਜ਼ ਦੇਖ ਕੇ ਕਿਹਾ; ਲਉ ਸਰਦਾਰ ਜੀ ਲੈਣ-ਦੇਣ ਦੀ ਗੱਲ ਕੌਣ ਕਰ ਰਿਹਾ ਹੈ? ਮੈਂ ਤਾਂ ਆਪਣੇ ਲੇਖੇ ਵਾਲਾ ਬੱਹੀ-ਚਪੱਤਾ ਸਿੱਧਾ ਕਰਨ ਆਉਂਦਾ ਹਾਂ। ਜੇ ਮੈਂ ਇੰਝ ਨਾ ਕਰਾਂ ਤਾਂ ਇਕ ਤਾਂ ਮੇਰੀ 'ਰਕਮ ਦੀ ਕਲਮ' ਸਿੱਧੀ ਨਹੀਂ ਹੁੰਦੀ ਤੇ ਦੂਜਾ ਚਪੱਤੇ ਦੇ ਵਰਕੇ ਤਾਂ ਬਹੀ ਦੇ ਦਬਾਅ ਹੇਠ ਹੀ ਪਾਟ ਜਾਣਗੇ। ਇਸ ਲਈ ਬੇਸ਼ੱਕ ਤੁਸੀਂ ਖੁਦਕੁਸ਼ੀ ਕਰਨ ਵਾਲੇ ਦਿਨ ਤੱਕ ਤਾਂ ਇਸ ਬਾਰੇ ਬੇਫਿਕਰ ਰਹੋ। ਮੈਂ ਬਾਅਦ ਵਿਚ ਤੁਹਾਡੇ ਪੁੱਤ-ਪੋਤਿਆਂ ਤੋਂ ਕਰਜ਼ੇ ਦੀਆਂ ਸਾਰੀਆਂ ਕਲਮਾਂ ਪਾਈ-ਪਾਈ ਸਣੇ ਵਿਆਜ ਵਸੂਲ ਲਵਾਂਗਾ।

ਬੱਸ ਅਜਿਹੀ ਸਥਿਤੀ ਹੀ ਪੰਜਾਬ ਤੋਂ ਕਰਜ਼ਾ ਉਗਰਾਹੁਣ ਵਾਲੇ ਵੱਡੇ ਤਾਜਰਾਂ ਦੀ ਹੈ ਕਿ ਉਹ ਪੰਜਾਬ ਦੇ ਅੰਨ-ਭੰਡਾਰਾਂ ਤੇ ਜਿਣਸਾਂ ਦੀ ਕੀਮਤਾਂ ਨਿਰਧਾਰਿਤ ਕਰਨ ਵਾਲੇ ਇਜਾਰੇਦਾਰ ਬਣੇ ਬੈਠੇ ਹਨ। ਉਨ੍ਹਾਂ ਦਾ ਮੂਲਧਨ ਤਾਂ ਹਰ ਮਹੀਨੇ ਤੇ ਹਰ ਦਿਨ ਮੋਟਾ-ਤਕੜਾ ਵਿਆਜ ਸੂਅ ਰਿਹਾ ਹੈ। ਉਨ੍ਹਾਂ ਕਰਜ਼ ਦੇਣ ਵਾਲਿਆਂ ਦਾ ਰੁਪਈਆ ਭਾਵੇਂ ਨਰਕ ਵਿਚ ਰਹੇ, ਜਦੋਂ ਤੱਕ ਮੂਲ ਧਨ ਤੋਂ ਦਿਨ-ਰਾਤ ਸਪੋਲੀਆਂ ਵਰਗਾ ਘਾਤਕ ਵਿਆਜ ਜੰਮ-ਪਲ ਰਿਹਾ ਹੈ; ਉਦੋਂ ਤੱਕ ਅੰਤਰਰਾਸ਼ਟਰੀ ਸਰਮਾਏਦਾਰ ਅਦਾਰਿਆਂ ਨੂੰ ਇਸ ਦਾ ਕੀ ਫਿਕਰ ਹੈ? ਅਸੀਂ ਵੀ ਇਸ ਪੱਖੋਂ ਘੇਸਲ ਵੱਟੀ ਹੋਈ ਹੈ ਕਿ ਜਦੋਂ ਪਾਣੀ

ਸਿਰੋਂ ਲੰਘੂਗਾ ਤਾਂ ਉਦੋਂ ਸੋਚਾਂਗੇ। ਪਰ ਬਹੁਤ ਹੀ ਸੰਜੀਦਗੀ ਨਾਲ ਸੋਚਣ ਵਿਚਾਰਨ ਦੀ ਲੋੜ ਹੈ ਕਿ ਸਮਾਂ ਵਿਹਾ ਜਾਣ 'ਤੇ ਕਰਜ਼ਾਈ ਪੰਜਾਬੀਆਂ ਤੇ ਦੀਵਾਲੀਏ ਪੰਜਾਬ ਦੇ ਬੂਹੇ 'ਤੇ ਜਿਹੜਾ ਦਿਨ-ਦੀਵੀਂ ਦੀਵਾ ਜਗਣਾ ਹੈ, ਉਦੋਂ ਸਾਡੀ ਗੱਤ ਕੀ ਬਣੂੰ।

ਅਜਿਹੀ ਸੋਚ 'ਮਨ ਹਰਾਮੀ ਹੁੱਜਤਾਂ ਢੇਰ' ਦੀ ਮਾਨਸਿਕਤਾ ਤੋਂ ਉਪਜਦੀ ਹੈ। ਅਸੀਂ ਸੋਚਦੇ ਹਾਂ ਕਿ ਜੇ ਪੰਜਾਬ ਦੇ ਸਿਰ ਇੰਨਾਂ ਕਰਜ਼ਾ ਹੈ ਤਾਂ ਇਸ ਕਰਜ਼ੇ ਦੇ ਵਾਪਸ ਲੈਣ ਦਾ ਔਹੜ-ਪੌਹੜ ਤੇ ਫ਼ਿਕਰ ਸਾਨੂੰ ਕਰਜ਼ਾ ਦੇਣ ਵਾਲੇ ਲੋਕ ਕਰਨ। ਇਸ ਲਈ ਸਮਝਦੇ ਹਾਂ ਕਿ ਸਾਨੂੰ ਕਰਜ਼ੇ ਨੂੰ ਮੋੜਨ ਦਾ ਵਾਧੂ ਫਿਕਰ ਕਰਨ ਦੀ ਕੀ ਲੋੜ ਹੈ ਕਿਉਂਕਿ ਕੀ ਵੱਡਾ ਤੇ ਕੀ ਛੋਟਾ ਹਰ ਸਹਿੰਦਾ ਪੰਜਾਬੀ, 'ਕੋਈ ਮਰੇ ਕੋਈ ਜੀਵੇ ਸੁਥਰਾ ਘੋਲ ਪਤਾਸੇ ਪੀਵੇ' ਕਹਿਣ ਦੀ ਹਾਲਤ ਵਿਚ ਹੈ। ਇਸ ਵਾਸਤੇ ਪੰਜਾਬ ਨੂੰ ਹਾਲੇ ਦੀ ਘੜੀ ਸਤੇਂ-ਖੈਰਾਂ ਜਾਪਦੀਆਂ ਹਨ। ਪਰ ਸੱਚਾਈ ਇਹ ਹੈ ਕਿ ਕਰਜ਼ਾ ਵੱਡਿਆਂ-ਵੱਡਿਆਂ ਦਾ ਮੁੰਡਣ ਕਰਵਾ ਦਿੰਦਾ ਹੈ ਤੇ ਅਮੀਰ ਕਹਾਉਂਦਿਆਂ ਦੀ ਛੱਤ ਲੁਹਾ ਦਿੰਦਾ ਹੈ। ਇਸ ਵਾਸਤੇ ਸਾਡੀ ਇਕ ਪੁਰਾਣੀ ਕਹਾਵਤ ਅਨੁਸਾਰ ਕਿਸੇ ਨਾਈ ਨੇ ਆਪਣੇ ਜਜਮਾਨ ਦੇ ਪੁੱਛਣ 'ਤੇ ਕਿ ਮੇਰੇ ਵਾਲ ਕਿੰਨੇ ਲੰਮੇ ਹਨ ਤਾਂ ਉਸ ਨੇ ਕਿਹਾ ਸੀ ਕਿ ਜਜਮਾਨ ਥੋੜਾ ਠਹਿਰ; ਬੱਸ ਮੁੰਨੇ ਜਾਣ 'ਤੇ ਵਾਲ ਤੇਰੇ ਸਾਹਮਣੇ ਹੀ ਆ ਜਾਣੇ ਹਨ। ਸੋ! ਵੀਰੋ ਇਸ ਸੰਦਰਭ ਵਿਚ ਸਾਡਾ ਅੱਜ ਵਰਤਮਾਨ ਤਾਂ ਕੁੱਝ ਵਕਤੀ ਤੌਰ 'ਤੇ ਤਾਂ ਭਾਵੇਂ ਠੀਕ ਲਗਦਾ ਹੋਵੇ, ਪਰ ਸਾਡੇ ਭਵਿੱਖ ਦੇ ਕੱਲ੍ਹ ਦਾ ਰੱਬ ਹੀ ਰਾਖਾ।

## 15

# ਸੱਰ! ਮੈਂ ਮਹਿੰਗਾਈ ਬੋਲ ਰਹੀ ਹੂੰ

ਰੱਬ ਹੀ ਜਾਣੇ ਕਿ ਹੁਣ ਸਾਡੇ ਦੇਸ਼ ਵਿਚ ਭ੍ਰਿਸ਼ਟਾਚਾਰ, ਕਾਲੇ ਧਨ ਤੇ ਮਹਿੰਗਾਈ ਵਰਗੇ ਗੜਬੜ ਘੋਟਾਲੇ ਇਕ ਦਮ ਹੀ ਕਿਉਂ ਸਾਮਰਤੱਖ ਹੋ ਰਹੇ ਹਨ। ਇਨ੍ਹਾਂ ਪਿੱਛੇ ਸਿਆਸੀ ਆਗੂਆਂ ਦੀ ਸਰ੍ਹੇ-ਬਜ਼ਾਰ ਬਦਨਾਮੀ ਹੋ ਰਹੀ ਹੈ ਤੇ ਉਨ੍ਹਾਂ ਦੀ ਧੜਾ-ਧੜ ਧਰਪਕੜ ਹੋ ਰਹੀ ਹੈ। ਇਹ ਹਕੀਕਤ ਹੈ ਕਿ ਸਾਡੇ ਸਿਆਸੀ ਆਗੂ ਭਾਵੇਂ ਕਿਸੇ ਵੀ ਪਾਰਟੀ ਦੇ ਹੋਣ, ਉਹ ਬਹੁਤ ਹੀ ਅਮੀਰ ਤੇ ਧਨਾਢ ਹਨ। ਪਰ ਇਨ੍ਹਾਂ ਦੀਆਂ ਭ੍ਰਿਸ਼ਟਾਚਾਰੀ, ਰਿਸ਼ਵਤਖੋਰੀ, ਮਹਿੰਗਾਈ ਤੇ ਕਾਲਾ ਧਨ ਵਰਗੀਆਂ ਕਾਰਸ਼ੈਤਾਨੀਆਂ ਭਾਵ ਸ਼ੈਤਾਨੀ ਸ਼ਰਾਰਤਾਂ ਜਨਤਾ ਦਾ ਹੋਰ ਵੀ ਖ਼ੂਨ ਚੂਸ ਰਹੀਆਂ ਹਨ।

ਇਸ ਤਰ੍ਹਾਂ ਇਨ੍ਹਾਂ ਦੇਸ਼ ਪ੍ਰੇਮੀਆਂ ਤੇ ਲੋਕ ਹਿਤੈਸ਼ੀਆਂ ਦੀ ਧਨ-ਕੁਬੇਰ ਬਣਨ ਦੀ ਲਾਲਸਾ, ਲਾਲਚ ਤੇ ਹੋੜ ਅਖੀਰ ਵਿਚ ਜਨਤਾ ਨੂੰ ਹੀ ਦੁਨੀਆਂ ਦੇ ਬਜ਼ਾਰ ਵਿਚ ਅਲਫ਼-ਨੰਗਾ ਕਰ ਰਹੀ ਹੈ। ਸਿਤਮ ਇਹ ਹੈ ਕਿ ਇਨ੍ਹਾਂ ਦੀਆਂ ਦੇਸ਼ ਪਿਆਰ ਤੇ ਲੋਕ ਸੇਵਾ ਵਰਗੀਆਂ ਉਪਰਲੀਆਂ ਤੇ ਓਪਰੀਆਂ ਜਿਹੀਆਂ ਬਾਤ-ਬਤੋਲੀਆਂ ਨਾਲ ਜਨਤਾ ਦਾ ਢਿੱਡ ਭਰਿਆ ਜਾ ਰਿਹਾ ਹੈ। ਸ਼ਾਇਰ **'ਰਜਿੰਦਰ ਨਾਥ ਰਹਿਬਰ'** ਦਾ ਇਸ ਪ੍ਰਥਾਇ ਕਹਿਣਾ ਹੈ ਕਿ:-

*ਕਾਸ਼! ਅਰਬਾਬੇ-ਸਿਆਸਤ ਸੇ ਯੇਹ ਪੂਛੇ ਕੋਈ*
*ਕਰ ਲੀਆ ਕੁਰਕ ਗ਼ਰੀਬੋਂ ਕਾ ਮੁਕੱਦਰ ਕਿਸ ਨੇ*

ਸਾਰਾ ਦੇਸ਼ ਹੀ ਭ੍ਰਿਸ਼ਟਾਚਾਰੀ ਦਾਵਾਨਲ ਦਾ ਸੰਤਾਪ ਭੋਗ ਰਿਹਾ ਹੈ। ਸਾਰੇ ਦੇਸ਼ ਵਿਚ ਆਰਥਿਕ ਘੋਟਾਲਿਆਂ ਦੇ ਹੀ ਰਾਮ-ਰੌਲੇ ਦਾ ਰਾਜ ਹੈ। ਨਤੀਜੇ ਵਜੋਂ ਰਾਜਨੀਤਿਕ ਤੇ ਸਮਾਜਿਕ ਗੜਬੜ-ਘੋਟਾਲਿਆਂ ਦੀ ਗੜਬੜੀ ਦਾ ਬੋਲਬਾਲਾ ਹੈ ਤੇ ਸਮੁੱਚੀ ਭਾਰਤੀ ਜਨਤਾ ਬੇਚੈਨ, ਬੇਹਾਲ ਤੇ ਪ੍ਰੇਸ਼ਾਨ ਹੈ।

ਹੁਣ ਦੀ ਗੱਲ ਹੀ ਲੈ ਲਓ, ਮਈ 2012 ਵਿਚ ਕੇਂਦਰ ਸਰਕਾਰ ਨੇ ਪੈਟਰੋਲ ਦੀਆਂ ਕੀਮਤਾਂ ਸਿੱਧੀਆਂ 7 ਰੁਪਏ ਵਧਾ ਦਿੱਤੀਆਂ ਹਨ। ਸਾਰੀ ਜਨਤਾ ਪ੍ਰੇਸ਼ਾਨ ਹੈ, ਇਸ ਲਈ ਥਾਂ-ਥਾਂ 'ਤੇ ਧਰਨੇ ਤੇ ਰੋਸ ਮੁਜ਼ਾਹਰੇ ਹੋ ਰਹੇ ਹਨ। ਟੀ.ਵੀ ਚੈਨਲਾਂ 'ਤੇ ਵੱਖ-ਵੱਖ ਸਿਆਸੀ ਪਾਰਟੀਆਂ ਤੇ ਵਰਗਾਂ ਦੇ ਲੋਕ ਬਹਿਸ-ਮੁਬਾਹਿਸੇ ਕਰ ਰਹੇ ਹਨ। ਰਾਜ ਸੱਤਾ ਵਾਲੀ ਪਾਰਟੀ ਦੇ ਨੁਮਾਇੰਦੇ ਇਹ ਕਹਿ ਰਹੇ ਹਨ ਕਿ ਸਾਡੀ ਸਰਕਾਰ ਨੇ ਪੈਟਰੋਲੀਅਮ ਦੀਆਂ ਕੀਮਤਾਂ ਵਧਾਉਣ ਦੀ ਕਿਹੜੀ ਅਵੱਲੀ ਕਾਰਵਾਈ ਕੀਤੀ ਹੈ, ਜੋ ਕਿ ਹੁਣ ਵਿਰੋਧ ਕਰ ਰਹੀਆਂ ਵਿਰੋਧੀ ਪਾਰਟੀਆਂ ਦੀ ਸਰਕਾਰ ਦੇ ਸਮੇਂ ਵਿਚ ਨਹੀਂ ਹੋਈ ਸੀ। ਰਾਜਸੱਤਾ ਵਾਲੀ ਪਾਰਟੀ ਦਾ ਕਹਿਣਾ ਹੈ ਕਿ ਪੈਟਰੋਲ ਦੀਆਂ ਕੀਮਤਾਂ ਤਾਂ

ਪਹਿਲਾਂ ਵੀ ਵਧਦੀਆਂ ਰਹੀਆਂ ਹਨ। ਹੁਣ ਇਸ ਦੇ ਖਿਲਾਫ ਜਦੋਂ ਵਿਰੋਧੀ ਪਾਰਟੀਆਂ ਵਾਅ-ਵੇਲਾ ਕਰ ਰਹੀਆਂ ਹਨ ਤਾਂ ਇਹ ਵੀ ਭੁੱਲ ਰਹੀਆਂ ਹਨ ਕਿ ਇਨ੍ਹਾਂ ਦੀ ਰਾਜਸੱਤਾ ਦੇ ਸਮੇਂ ਵੀ ਮਹਿੰਗਾਈ ਦਾ ਬੋਲਬਾਲਾ ਰਿਹਾ ਹੈ।

ਗੌਰਤਲਬ ਹੈ ਕਿ ਮਈ 2011 ਵਿਚ ਵੀ ਸਰਕਾਰ ਨੇ ਜਦੋਂ ਤੋਂ ਪੈਟਰੋਲ ਦੀ ਕੀਮਤ 5 ਰੁਪਏ ਵਧਾਈ ਸੀ ਤਾਂ ਵਿਰੋਧੀ ਪਾਰਟੀਆਂ ਨੇ ਦਿੱਲੀ ਵਿਚ 14 ਥਾਵਾਂ 'ਤੇ ਚੱਕਾ ਜਾਮ ਕੀਤਾ ਸੀ। ਉਦੋਂ ਜਦੋਂ ਵਿਰੋਧੀ ਪਾਰਟੀਆਂ ਮੁਜ਼ਾਹਰੇ ਤੇ ਪ੍ਰਦਰਸ਼ਨ ਕਰ ਰਹੀਆਂ ਸਨ ਤਾਂ ਐਨ ਉਸ ਵਕਤ ਹੀ ਦਿੱਲੀ ਵਿਚ ਵਿਰੋਧੀ ਪਾਰਟੀ ਦੀ ਸਥਾਨਿਕ ਸਰਕਾਰ ਨੇ ਟੋਲ-ਟੈਕਸ ਵਿਚ ਦੁੱਗਣਾ ਵਾਧਾ ਕਰ ਦਿੱਤਾ ਸੀ। ਉਦੋਂ ਰਾਜਸੱਤਾ ਵਾਲੀ ਸਰਕਾਰ ਦੇ ਕਾਰਕੁੰਨ ਜਨਤਾ ਦੇ ਨਾਲ ਮਿਲ ਕੇ ਰੌਲਾ ਪਾ ਰਹੇ ਸਨ ਕਿ ਦਿੱਲੀ ਸ਼ਹਿਰ ਦੀ ਸਥਾਨਿਕ ਸਰਕਾਰ ਦੀ ਇਸ ਕਾਰਵਾਈ ਨਾਲ ਦਿੱਲੀ ਵਾਸੀਆਂ ਦਾ ਜਿਉਣਾ ਦੁੱਭਰ ਹੋ ਗਿਆ ਸੀ। ਇਸ ਲਈ ਰਾਜਸੱਤਾ ਵਾਲੀ ਪਾਰਟੀ ਦੇ ਵਰਕਰਾਂ ਨੇ 140 ਥਾਵਾਂ 'ਤੇ ਟੋਲ ਟੈਕਸ ਦਾ ਵਾਧਾ ਕਰਨ ਵਿਰੁੱਧ ਚੱਕਾ ਜਾਮ ਕੀਤਾ ਸੀ।

ਇਸ ਸੂਰਤ ਵਿਚ ਜਨਤਾ ਇਨ੍ਹਾਂ ਦੀ 'ਇਨ ਕੀ ਸਰਕਾਰ-ਉਨ ਕੀ ਸਰਕਾਰ' ਵਾਲੀ ਬਹਿਸਬਾਜ਼ੀ ਦੀ ਕੇਵਲ ਰਾਮਲੀਲਾ ਹੀ ਦੇਖ ਰਹੀ ਹੈ। ਕੋਈ ਭਲਾਮਾਣਸ ਨਾ ਤਾਂ ਆਪ ਸਮਝ ਰਿਹਾ ਤੇ ਨਾ ਹੀ ਇਨ੍ਹਾਂ ਲੀਡਰਾਂ ਨੂੰ ਸਮਝਾ ਰਿਹਾ ਹੈ ਕਿ ਭਲੇ ਲੋਕੋ ਤੁਹਾਡੇ 'ਤੂੰ-ਮੈਂ ਤੇ ਮੈਂ ਤੂੰ' ਦੇ ਇਸ ਅਖੌਤੀ ਮਹਾਂਭਾਰਤ ਵਰਗੇ ਦੰਗਲ ਵਿਚ ਮਹਿੰਗਾਈ ਦੇ ਕਾਰਨ ਲੋਕਾਂ ਦਾ ਚੀਰ ਹਰਣ ਹੋ ਰਿਹਾ ਹੈ। ਸਿਤਮ ਇਹ ਵੀ ਹੈ ਕਿ ਸਭ ਤਜਰਬੇ ਕਾਰ- ਬੁੱਢੇ ਭੀਸ਼ਮ, ਦਰੋਣਾਚਾਰੀਆ ਤੇ ਕ੍ਰਿਪਾਚਾਰੀਆ ਵਰਗੇ ਪਿਤਾਮਾ ਲੋਕ ਇਹ ਸਭ ਕੁਝ ਸਮਝਦੇ ਹੋਏ ਵੀ ਜਨਤਾ ਦੇ ਮਾਨਸਿਕ ਤੇ ਸਰੀਰਕ ਸੰਤਾਪ ਦੇ ਮੂਕ ਦਰਸ਼ਕ ਬਣੇ ਹੋਏ ਹਨ।

ਰਾਜਸੱਤਾ ਦਾ ਮਾਲਿਕ ਧ੍ਰਿਤਰਾਸ਼ਟਰ ਅੰਨ੍ਹਾ ਜਾਪਦਾ ਹੈ। ਬੱਸ ਉਹ ਕਿਸੇ ਸੰਜੇਯ ਨੂੰ ਪੁੱਛ ਰਿਹਾ ਹੈ ਕਿ ਉਹ ਉਸ ਨੂੰ ਦੱਸੇ ਕਿ ਇਸ ਘਮਸਾਣ ਵਿਚ ਕਿੱਥੇ ਕੀ ਹੋ ਰਿਹਾ ਹੈ। ਅੱਗੇ ਅਜੋਕੇ ਸੰਜੇਯ ਕੋਲ ਜਵਾਬ ਸਿਰਫ ਇੰਨਾ ਹੀ ਹੈ ਕਿ ਮਾਲਿਕ ਤੁਸੀਂ ਪ੍ਰਿਥਵੀ ਪਤੀ ਤੇ ਜਗਤ ਪਿਤਾ ਹੋਣ ਸਦਕਾ ਖੁਦ ਹੀ ਜਾਣੀਂ ਜਾਣ ਹੋ; ਤੁਸੀਂ ਸਰਬ ਸਮਰੱਥ ਹੋ, ਇਸ ਲਈ ਜੋ ਚਾਹੋ ਕਰੀ ਚੱਲੋ।

ਫਿਰ ਕ੍ਰਿਸ਼ਨ ਮਹਾਰਾਜ ਵਰਗੀਆਂ ਦੁੱਖਹਰਤਾ ਹਸਤੀਆਂ ਦਾ ਹਮੇਸ਼ਾਂ ਇਹ ਹੀ ਸੰਦੇਸ਼ ਹੈ ਕਿ ਪ੍ਰਮਾਤਮਾ ਜੋ ਕਰਦਾ ਹੈ, ਉਹ ਠੀਕ ਹੀ ਕਰਦਾ ਹੈ। ਇਸ ਲਈ ਜੋ ਹੋ ਰਿਹਾ ਹੈ, ਉਹ ਠੀਕ ਹੋ ਰਿਹਾ ਹੈ। ਜਨਤਾ ਜਨਾਰਦਨ ਤਾਂ ਇਸ ਲਾਭ-ਹਾਨੀ ਬਾਰੇ ਸੋਚਣ ਤੋਂ ਬਗੈਰ ਇਸ ਨੂੰ ਰਜ਼ਾ ਵਿਚ ਆਪਣੀ ਹੋਣੀ ਹੀ ਸਮਝੇ। ਇਸ ਵਾਸਤੇ ਲੋਕਾਂ ਨੂੰ ਚਾਹੀਦਾ ਹੈ ਕਿ ਸਾਡੇ ਆਗੂਆਂ ਵੱਲੋਂ ਦਿੱਤੇ ਇਹ ਆਰਥਿਕ ਵਰਤਾਰੇ ਉਹ ਬੱਸ ਰੱਬ

ਦਾ ਭਾਣਾ ਹੀ ਸਮਝ ਕੇ ਮੰਨੀ ਜਾਣ।

ਸਾਡੇ ਵੇਦਾਂ-ਗ੍ਰੰਥਾਂ ਦੀ ਸਿੱਖਿਆ ਸੰਥਾ ਮੁਤਾਬਿਕ ਲੋਕਾਈ ਸਬਰ ਤੇ ਸਿਦਕ ਨਾਲ ਹੀ ਦੁਨਿਆਵੀ ਜੀਵਨ ਤੋਂ ਬਾਅਦ ਮੁਕਤੀ ਦਾ ਮਾਰਗ ਪ੍ਰਾਪਤ ਕਰ ਸਕਦੀ ਹੈ। ਫਿਰ ਹੀ ਮਨੁੱਖੀ ਆਤਮਾ ਸੱਚਖੰਡ ਤੇ ਸਵਰਗਾਂ ਦੀ ਭਾਗੀ ਬਣ ਸਕਦੀ ਹੈ। ਇਸ ਲਈ ਸਵਰਗ ਪ੍ਰਾਪਤ ਕਰਨ ਵਾਸਤੇ ਜਨਤਾ ਨੂੰ ਪਹਿਲਾਂ ਮਰ-ਮੁੱਕ ਕੇ ਸਵਰਗਵਾਸੀ ਹੋਣ ਦੀ ਉਪਾਧੀ ਪ੍ਰਾਪਤ ਕਰਨ ਦੀ ਲੋੜ ਹੈ। ਇਸ ਲਈ ਮਹਿੰਗਾਈ ਦੇ ਕਾਰਨ 'ਭੁੱਖਮਰੀ ਨਾਲ ਮਰਨਾ ਵੀ ਇਥੇ ਸ਼ਹੀਦੀ ਪ੍ਰਾਪਤ ਕਰਨ ਦੇ ਤੁੱਲ ਬਣ ਚੁੱਕਾ ਹੈ।'

ਇਨ੍ਹਾਂ ਮੁਜ਼ਾਹਰਿਆਂ ਤੇ ਪ੍ਰਦਰਸ਼ਨਾਂ ਵਿਚ ਤਾਂ ਕੁਝ ਕੁ ਹਜ਼ਾਰ ਦੀ ਗਿਣਤੀ ਵਿਚ ਪਾਰਟੀਆਂ ਦੇ ਵਰਕਰ ਚੱਕਾ ਜਾਮ ਕਰਦੇ ਹਨ। ਪਰ ਇਨ੍ਹਾਂ ਦੁੱਖ-ਹਰਤਾ ਕਾਰਕੁੰਨਾਂ ਦੀ 'ਜੀਵਨ ਰੋਕੂ' ਕਾਰਵਾਈ ਦੇ ਕਾਰਨ ਜਨਤਾ ਲੱਖਾਂ-ਕਰੋੜਾਂ ਦੀ ਗਿਣਤੀ ਵਿਚ ਪ੍ਰੇਸ਼ਾਨ ਤੇ ਦੁਖੀ ਹੋ ਰਹੀ ਹੈ। ਦਿੱਲੀ ਵਿਚ ਵਿਰੋਧੀ ਪਾਰਟੀਆਂ ਕੇਂਦਰੀ ਸਰਕਾਰ ਦੇ ਖਿਲਾਫ ਤਾਂ ਕਾਵਾਂ ਰੌਲੀ ਪਾ ਰਹੀਆਂ ਹਨ। ਪਰ ਇਹ ਗੱਲ ਸਮਝ ਤੋਂ ਬਾਹਰ ਹੈ ਕਿ ਜਿਨ੍ਹਾਂ ਪ੍ਰਦੇਸ਼ਾਂ ਵਿਚ ਇਨ੍ਹਾਂ ਦਾ ਆਪਣਾ ਰਾਜ ਹੈ, ਉਥੇ ਇਹ ਪੈਟਰੋਲ 'ਤੇ ਲੱਗਣ ਵਾਲੇ ਟੈਕਸ ਦੇ ਰੂਪ ਵਿਚ ਥੋੜ੍ਹੀ-ਬਹੁਤ ਰਿਆਇਤ ਦੇ ਕੇ ਜਨਤਾ ਨੂੰ ਰਾਹਤ ਕਿਉਂ ਨਹੀਂ ਦੇ ਰਹੇ।

ਜਿਥੋਂ ਤਕ ਹੁਣ ਤੱਕ ਦੀਆਂ ਸਰਕਾਰਾਂ ਵੱਲੋਂ ਜਨ-ਜੀਵਨ ਨੂੰ ਰਾਹਤ ਦੇਣ ਦਾ ਸਵਾਲ ਹੈ ਇਹ ਉਨੀ-ਇਕੀ ਦੇ ਫਰਕ ਨਾਲ ਹਰ-ਦੋ-ਲਾਅਨਤ ਵਰਗੀ ਗੱਲ ਹੀ ਰਹੀ ਹੈ। ਇਸ ਪ੍ਰਸੰਗ ਵਿਚ ਹੀ ਕਿਸੇ ਨੇ ਊਠ ਨੂੰ ਪੁੱਛਿਆ ਸੀ ਕਿ ਭਾਰ ਚੁੱਕ ਕੇ ਪਹਾੜ 'ਤੇ ਚੜ੍ਹਨਾ ਸੌਖਾ ਹੈ ਕਿ ਉਤਰਨਾ ਸੌਖਾ ਹੈ? ਵਿਚਾਰੇ ਊਠ ਨੇ ਸਹਿਜ-ਸੁਭਾਅ ਹੀ ਜਵਾਬ ਦਿਤਾ ਸੀ ਕਿ ਭਾਈ ਹਰ-ਦੋ-ਲਾਅਨਤ ਭਾਵ ਭਾਰ ਚੁਕ ਕੇ ਚੜ੍ਹਨਾ ਤੇ ਉਤਰਨਾ ਦੋਨੋਂ ਹੀ ਕੰਮ ਔਖੇ ਹਨ। ਇਸ ਤਰ੍ਹਾਂ ਹੀ ਅਜ਼ਾਦੀ ਤੋਂ ਬਾਅਦ ਹੁਣ ਤੱਕ ਭਾਵੇ ਕੋਈ ਵੀ ਸਰਕਾਰ ਰਹੀ ਹੈ, ਪਰ ਵਧਦੀਆਂ ਕੀਮਤਾਂ ਦੇ ਪੱਖੋਂ ਜਨਤਾ ਦਾ ਕਚੂੰਮਰ ਹੀ ਨਿਕਲਿਆ ਹੈ।

ਸਗੋਂ ਹੁਣ ਤਾਂ ਪੈਟਰੋਲੀਅਮ, ਦੁੱਧ ਤੇ ਹੋਰ ਖਾਣ-ਪੀਣ ਵਾਲੇ ਪਦਾਰਥਾਂ ਦੀਆਂ ਨਿੱਤ ਵਧਦੀਆਂ ਕੀਮਤਾਂ ਦੇ ਕਾਰਨ ਮਹਿੰਗਾਈ ਦਾ ਇਹ ਤਾਂਡਵ ਦੇਸ਼ ਵਿਆਪੀ ਹੀ ਬਣ ਗਿਆ ਹੈ। ਜਨਤਾ ਲਈ ਇਹ ਸਾਰਾ ਭਾਣਾ ਮਹਾਂਭਾਰਤ ਦੇ ਯੁੱਧ ਵਰਗਾ ਹੈ। ਪਰ ਇਸ ਦੇ ਉਲਟ ਸਿਆਸੀ ਆਗੂਆਂ ਦੀ ਕਾਰਗੁਜ਼ਾਰੀ ਤੇ ਕਾਰਵਾਈ ਨੂੰ ਵੇਖਦੇ ਹੋਏ ਇਹ ਕਾਂਡ ਸਿਰਫ ਕੁਰਸੀ ਤੇ ਗੱਦੀ ਦੀ ਪ੍ਰਾਪਤੀ ਲਈ ਖੇਡੇ ਜਾ ਰਹੇ ਕਿਸੇ ਨਾਟਕ ਵਾਂਗ ਹੀ ਹੈ, ਜਿਸ ਵਿਚ ਕਿ ਇਹ ਸਾਰੇ ਹਵਾ ਵਿਚ ਹੀ ਡਾਂਗਾਂ ਮਾਰਦੇ ਨਜ਼ਰ ਆਉਂਦੇ ਹਨ। ਸਗੋਂ ਮਹਿੰਗਾਈ ਤੇ ਭ੍ਰਿਸ਼ਟਾਚਾਰ ਨੂੰ ਠੱਲ੍ਹ ਪਾਉਣ ਵਿਚ ਇਨ੍ਹਾਂ ਦੀ ਕਾਰਵਾਈ ਅੰਨ੍ਹਿਆਂ ਦੇ ਗੁਲੇਲ-ਨਿਸ਼ਾਨਿਆਂ ਤੋਂ ਵੱਧ ਕਦੇ ਵੀ ਕਾਰਗਰ ਸਾਬਿਤ ਨਹੀਂ ਹੋਈ।

ਮੁੱਢ ਕਦੀਮ ਤੋਂ ਲੈ ਕੇ ਹੁਣ ਤੱਕ ਕਿਸੇ ਵੀ ਆਦਮੀ ਦੀ ਜ਼ਿੰਦਗੀ ਵਿਚ ਰੋਟੀ, ਕੱਪੜੇ ਅਤੇ ਮਕਾਨ ਦੀ ਜ਼ਰੂਰਤ ਰਹੀ ਹੈ। ਪਰ ਅਫਸੋਸ ਅਸੀਂ ਇਸ ਬੁਨਿਆਦੀ ਜ਼ਰੂਰਤ ਲਈ ਪਹਿਲੀ ਗੱਲ ਤਾਂ ਪੂਰਨ ਤੌਰ 'ਤੇ ਜਾਗਰੂਕ ਹੀ ਨਹੀਂ ਹੋ ਸਕੇ ਅਤੇ ਫਿਰ ਸੰਜੀਦਗੀ ਨਾਲ ਯਤਨਸ਼ੀਲ ਹੋਣ ਦੀ ਗੱਲ ਤਾਂ ਹੋਰ ਵੀ 'ਦੂਰ ਦੀ ਕੌਡੀ' ਹੈ। ਸਮਾਜ ਦੇ ਤਿੰਨ-ਚੌਥਾਈ ਗ਼ਰੀਬ ਵਰਗ ਦੇ ਬੱਚਿਆਂ ਲਈ ਹਸਪਤਾਲਾਂ, ਸਕੂਲਾਂ, ਰੁਜ਼ਗਾਰ ਤੇ ਰਿਹਾਇਸ਼ ਦੀ ਕਮੀ ਹੈ। ਸਮੁੱਚੇ ਸਮਾਜ ਦੀ ਅਜਿਹੀ ਪ੍ਰੇਸ਼ਾਨੀ ਦੀ ਤਰਜਮਾਨੀ ਸ਼ਾਇਰ **'ਕੈਸਰੁਲ ਜਾਫ਼ਰੀ'** ਇਉਂ ਕਰਦਾ ਹੈ ਕਿ:-

*ਘਰ ਲੌਟ ਕੇ ਰੋਏਂਗੇ ਮਾਂ-ਬਾਪ ਅਕੇਲੇ ਮੇਂ*
*ਮਿੱਟੀ ਕੇ ਖਿਲੌਨੇ ਭੀ ਸਸਤੇ ਨਾ ਥੇ ਮੇਲੇ ਮੇਂ*

ਬੇਸ਼ੱਕ ਇਹ ਗੱਲ ਕਸੈਲੀ ਹੈ, ਪਰ ਇਸ ਵਿਚ ਸੱਚਾਈ ਛੁਪੀ ਹੋਈ ਹੈ ਕਿ ਗਰੀਬੀ ਰੇਖਾ ਤੋਂ ਹੇਠ ਰਹਿ ਰਹੇ ਬੰਦਿਆਂ ਨੂੰ ਜਿੰਨੀਆਂ ਮਰਜ਼ੀ ਦਿਲਬਰੀਆਂ ਤੇ ਝਾਂਸੇ ਦੇ ਲਵੋ ਜਾਂ ਫੇਰ ਸਰਕਾਰਾਂ ਗਰੀਬਾਂ ਪ੍ਰਤੀ ਕੀਤੇ ਲੋਕ ਭਲਾਈ ਦੇ ਕੰਮਾਂ ਦੇ ਝੂਠੇ ਵਾਅਦੇ ਤੇ ਦਮਗਜੇ ਮਾਰੀ ਜਾਣ, ਇਨ੍ਹਾਂ ਨਾਲ ਭੁੱਖੇ ਢਿੱਡਾਂ ਦੀ ਤ੍ਰਿਪਤੀ ਨਹੀਂ ਹੁੰਦੀ। **'ਅਦਮ ਗੌਂਡਵੀ'** ਨੇ ਇਸ ਵਾਸਤੇ ਹੀ ਗਰੀਬਾਂ ਦਾ ਮੁਦੱਈ ਬਣਕੇ ਸਿਆਸੀ ਬੰਦਿਆਂ ਨੂੰ ਪੁੱਛਿਆ ਹੈ ਕਿ

*ਘਰ ਮੇਂ ਠੰਢੇ ਚੂਲ੍ਹੇ ਪਰ ਅਗਰ ਖਾਲੀ ਪਤੀਲੀ ਹੈ*
*ਬਤਾਓ ਕੈਸੇ ਲਿਖ ਦੂੰ ਧੂਪ ਕੀ ਫਾਗੁਨ ਨਸ਼ੀਲੀ ਹੈ*

ਅਜਿਹੇ ਹਾਲਾਤਾਂ ਵਿਚ ਕੌਮੀ ਪੱਧਰ 'ਤੇ ਸਾਡੀ ਲੋਭੀ-ਲਾਲਚੀ ਫਿਤਰਤ ਨੂੰ ਭ੍ਰਿਸ਼ਟਾਚਾਰ ਦੀ ਮਾਂ ਕਿਹਾ ਜਾ ਸਕਦਾ ਹੈ ਅਤੇ ਮਹਿੰਗਾਈ ਨੂੰ ਸਾਡੇ ਅਰਥਚਾਰੇ ਦੀ ਮਾਸੀ ਕਿਹਾ ਜਾ ਸਕਦਾ ਹੈ। ਇਸ ਦਾ ਮਤਲਬ ਇਹ ਹੈ ਕਿ ਆਮ ਪਬਲਿਕ ਨੂੰ ਤਾਂ ਅਖੀਰ ਵਿਚ ਭ੍ਰਿਸ਼ਟਾਚਾਰ ਤੇ ਮਹਿੰਗਾਈ ਨੂੰ ਮਾਵਾਂ-ਮਾਸੀਆਂ ਵਾਂਗੂੰ ਹੀ ਮੰਨਣਾ ਪੈਣਾ ਹੈ। ਇਸ ਤੋਂ ਅੱਗੇ ਹੁਣ ਜਨਤਾ ਨੂੰ ਸਮਝਣ ਦੀ ਲੋੜ ਹੈ ਕਿ ਭਾਵੇਂ ਛੁਰੀ ਖਰਬੂਜ਼ੇ 'ਤੇ ਡਿੱਗੇ ਤੇ ਜਾਂ ਫਿਰ ਖਰਬੂਜ਼ਾ ਛੁਰੀ 'ਤੇ ਡਿੱਗੇ, ਪਰ ਆਖਿਰ ਤਾਂ ਖਰਬੂਜ਼ੇ ਨੇ ਹੀ ਕੱਟਿਆ-ਵੱਢਿਆ ਜਾਣਾ ਹੈ।

ਬੱਸ ਇਸ ਤਰ੍ਹਾਂ ਸਿਰਫ ਜਨਤਾ ਹੀ ਅਮੀਰ ਤੇ ਉਦਯੋਗਪਤੀ ਦੇਵਤਿਆਂ ਦੀ ਬਲੀ ਦਾ ਬੱਕਰਾ ਬਣਨ ਲਈ ਬਾਕੀ ਰਹਿ ਗਈ ਹੈ। ਇਹ ਵੀ ਸੱਚਾਈ ਹੈ ਕਿ ਜਨਤਾ ਨੇ ਹੀ 'ਆਮਦਨ ਘੱਟ ਤੇ ਖਰਚਾ ਬਹੁਤਾ' ਦੀ ਆਦਤ ਦੇ ਅਨੁਸਾਰ ਇਹ ਸਦੀਵੀ ਸੰਤਾਪ ਭੋਗਣਾ ਹੈ। **'ਫੈਜ਼ ਅਹਿਮਦ ਫੈਜ਼'** ਇਸ ਪ੍ਰਥਾਇ ਕਹਿੰਦਾ ਹੈ ਕਿ ਗਰੀਬ ਦੀ ਜ਼ਿੰਦਗੀ ਉਸ ਚੋਗੇ ਸਮਾਨ, ਜਿਸ ਵਿਚ ਦਰਦ ਤੇ ਦੁੱਖ ਦੀਆਂ ਟਾਕੀਆਂ ਲੱਗੀਆਂ ਹੁੰਦੀਆਂ ਹਨ। ਉਸ ਦਾ ਕਹਿਣਾ ਹੈ ਕਿ:-

*ਜ਼ਿੰਦਗੀ ਕਯਾ ਹੈ ਮੁਫ਼ਲਿਸ ਕੀ ਕਬਾ ਹੈ ਜਿਸ ਮੇਂ*
*ਹਰ ਘੜੀ ਦਰਦ ਕੇ ਪੈਵੰਦ ਲਗੇ ਜਾਤੇ ਹੈਂ*

ਫਿਰ ਜ਼ਾਹਿਰ ਹੈ ਕਿ ਅਜਿਹੀ ਸਮਾਜਿਕ ਜ਼ਿੰਦਗੀ ਵਿਚ ਨਿੱਗਰ ਤੇ ਨਰੋਏ ਸਮਾਜ ਦੀ ਤਾਮੀਰ ਕਰਨਾ ਇਕ ਸੁਪਨੇ ਮਾਤਰ ਹੀ ਹੈ। ਇਸ ਪ੍ਰਥਾਇ **'ਸਾਹਿਰ ਲੁਧਿਆਣਵੀ'** ਨਾਲ ਸਹਿਮਤ ਹੋਏ ਬਿਨਾਂ ਸਾਡੇ ਕੋਲ ਕੋਈ ਹੋਰ ਚਾਰਾ ਵੀ ਤਾਂ ਨਹੀਂ ਕਿ:-

*ਮੁਫ਼ਲਿਸੀ ਹਿਸੇ-ਲਤਾਫ਼ਤ ਕੋ ਮਿਟਾ ਦੇਤੀ ਹੈ*
*ਭੂਖ ਆਦਾਬ ਕੇ ਸਾਂਚੋਂ ਮੇਂ ਨਹੀ ਢਲ ਸਕਤੀ*

ਇਸ ਤਰ੍ਹਾਂ ਚਿਰਾਂ ਤੋਂ ਹੀ ਆਮ ਜਨਤਾ ਭ੍ਰਿਸ਼ਟਾਚਾਰ ਤੇ ਮਹਿੰਗਾਈ ਦੀ ਬਲੀ ਬਣਦੀ ਆਈ ਹੈ। ਮੱਧ ਕਾਲ ਤੋਂ ਹੁਣ ਤੱਕ ਭੁੱਖ-ਨੰਗ ਦੇ ਬਾਵਜੂਦ ਵੀ ਆਮ ਲੋਕਾਂ ਨੇ ਸਮੇਂ ਦੇ ਹਾਕਮਾਂ ਦੇ ਖਜ਼ਾਨੇ ਭਰਪੂਰ ਕੀਤੇ ਹਨ ਅਤੇ ਇਨ੍ਹਾਂ ਕੁਬੇਰ-ਦੇਵਤਿਆਂ ਨੂੰ ਨੰਗੇ-ਧੜ ਨਿਹਾਲ ਕੀਤਾ ਹੈ। ਸਮਿਆਂ ਤੋਂ ਹੀ ਸੁਣਦੇ ਆਏ ਹਾਂ ਕਿ ਇਥੇ ਮੰਗ ਤੇ ਪੂਰਤੀ ਦੇ ਸਿਧਾਂਤ ਦਾ ਰਾਜ ਰਿਹਾ ਹੈ, ਜਿਸ ਵਿਚ ਮੰਗ ਦੇ ਮੁਕਾਬਲੇ ਵਿਚ ਸਪਲਾਈ ਕਦੇ ਵੀ ਖਰੀ-ਪੂਰੀ ਨਹੀਂ ਉਤਰੀ। ਸਮਾਜ ਵਿਚ ਵਧਦੀਆਂ ਕੀਮਤਾਂ ਤੇ ਮੁਨਾਫਾਖੋਰੀ ਦਾ ਇਹ ਆਰਥਿਕ ਪ੍ਰਚਲਣ ਹੀ ਹਮੇਸ਼ਾਂ ਹਾਵੀ ਰਿਹਾ ਹੈ। ਇਸ ਲਈ ਜਨਤਾ ਨੂੰ ਸਜ-ਧਜ ਕੇ ਮਹਿੰਗਾਈ ਦੇ ਮੱਕਤਲ ਭਾਵ ਕਤਲਗਾਹ ਵਿਚ ਜਾਣ ਤੋਂ ਘਬਰਾਉਣਾ ਨਹੀਂ ਚਾਹੀਦਾ।

ਖ਼ੈਰ! ਇਸ ਸਾਰੇ ਵਰਤਾਰੇ ਵਿਚ ਜਦੋਂ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਕੋਈ ਪਿਆਰੀ ਜਿਹੀ ਅਵਾਜ਼ ਟੈਲੀਫੋਨ 'ਤੇ ਟੁਣਕਦੀ ਹੈ ਕਿ ਮੈਂ ਨੇਹਾ, ਮੇਹਾ ਜਾਂ ਪੂਜਾ ਬੋਲ ਰਹੀ ਹੂੰ ਤਾਂ ਬੰਦਾ ਇਸ ਨੂੰ ਸੁਣ ਕੇ ਪ੍ਰਸੰਨ-ਚਿੱਤ ਹੋ ਜਾਂਦਾ ਹੈ। ਇਸ ਉਪਰੰਤ 'ਕੌਣ ਔਰ ਕਹਾਂ ਸੇ ਬੋਲ ਰਹੀ ਹੋ' ਜਿਹੀ ਆਪਣੀ ਪੁੱਛ-ਗਿੱਛ ਦੇ ਜੁਆਬ ਵਿਚ ਕੋਈ ਵੀ ਬੰਦਾ ਉਮੀਦ ਕਰਦਾ ਹੈ ਕਿ ਇਹ ਨੇਕਬਖਤ ਆਪਣੇ ਘਰ ਦਾ ਕੋਈ ਪਤਾ-ਟਿਕਾਣਾ ਦਸੂਗੀ। ਪਰ ਸਰੋਤੇ ਦੀ ਆਸ-ਉਮੀਦ ਤੋਂ ਉਲਟ ਉਸ ਦੇ ਪੱਲੇ ਸਿਰਫ ਕਿਸੇ ਕੰਪਨੀ ਦਾ ਨਾਮ-ਪਤਾ ਤੇ ਸੇਵਿੰਗ ਜਾਂ ਇੰਨਵੈਸਟਮੈਂਟ ਪਲੈਨ ਵਿਚ ਪੈਸੇ ਜਮ੍ਹਾਂ ਕਰਾਉਣ ਦੀ ਨਸੀਹਤ ਹੀ ਪੈਂਦੀ ਹੈ। ਪਰ ਇਹ ਵੀ ਇਕ ਕੌੜੀ ਸੱਚਾਈ ਹੈ ਕਿ ਜਦੋਂ ਵੀ ਕੋਈ ਸੇਵਿੰਗ ਜਾਂ ਨਿਵੇਸ਼ ਦੀ ਚਰਚਾ ਕਿਤੇ ਵੀ ਹੁੰਦੀ ਹੈ ਤਾਂ ਆਮ ਬੰਦੇ ਲਈ ਤਾਂ ਇਹ ਬੱਚਤ ਤੇ ਨਿਵੇਸ਼ ਦਾ ਸੰਦੇਸ਼-ਉਪਦੇਸ਼ ਬੇਕਾਰ ਹੀ ਜਾਪਦਾ ਹੈ। ਉਸ ਨੂੰ ਤਾਂ ਇਸ ਸਾਰੇ ਘਟਨਾਕ੍ਰਮ ਵਿਚੋਂ 'ਸੱਰ! ਮੈਂ ਮਹਿੰਗਾਈ ਬੋਲ ਰਹੀ ਹੂੰ' ਦੀ ਗੂੰਜ ਹੀ ਸੁਣਦੀ ਤੇ ਸਮਝ ਆਉਂਦੀ ਹੈ।

ਸੁਣਿਆ ਹੈ ਕਿ ਜੇ ਅੱਗੋਂ ਤੁਸੀਂ ਚੰਗਾ ਹੁੰਗਾਰਾ ਭਰੋ ਤਾਂ ਇਹ ਕੁੜੀਆਂ-ਚਿੜੀਆਂ ਆਪਣੀ ਕੰਪਨੀ ਦੀ ਮਸ਼ਹੂਰੀ ਤੇ ਕਾਰ-ਵਿਹਾਰ ਲਈ ਮੁਲਾਕਾਤ ਦਾ ਸਮਾਂ ਵੀ ਤੈਅ ਕਰ ਲੈਂਦੀਆਂ ਹਨ। ਪਰ ਇਹ ਮੁਨਾਦੀ ਦਾ ਤਾਣਾ-ਬਾਣਾ ਤੇ ਭ੍ਰਿਸ਼ਟਾਚਾਰੀ

ਤੰਤਰ-ਮੰਤਰ ਇਨਾਂ ਫੈਲ ਗਿਆ ਹੈ ਕਿ ਬੰਦਾ ਆਪਣੀ ਘਰ ਗ੍ਰਹਿਸਥੀ ਦੇ ਪੱਖੋਂ ਜੋਖਿਮ ਵਿਚ ਨਹੀਂ ਪੈਣਾ ਚਾਹੁੰਦਾ। ਬੇਸ਼ੱਕ ਅਜਿਹੇ ਬਾਬੇ ਵੀ ਹੋਣਗੇ ਜਿਹੜੇ ਮੱਛੀ ਦੇ ਪੱਥਰ ਚੱਟ ਕੇ ਮੁੜਨ ਦੀ ਕਹਾਵਤ ਨੂੰ ਸੱਚ ਕਰ ਦਿਖਾਉਂਦੇ ਹੋਣਗੇ? ਪਰ ਜਦੋਂ ਗੱਲ ਅੱਗੇ ਤੁਰਦੀ ਹੈ ਤਾਂ ਕੁਲ ਮਿਲਾ ਕੇ ਗੱਲ ਮੁਲਾਕਾਤ ਦੇ ਪੱਖੋਂ ਵੀ ਅਤੇ ਕਿਸੇ ਕੰਪਨੀ ਵਿਚ ਪੈਸਾ ਲਾਉਣ ਦੀ ਸਕੀਮ ਦੇ ਪੱਖੋਂ ਵੀ ਤਕਰੀਬਨ-ਤਕਰੀਬਨ 'ਗਾਲਿਬ ਦਿਲ ਬਹਿਲਾਨੇ ਕੇ ਲੀਏ ਯੇ ਖਿਆਲ ਅੱਛਾ ਹੈ' ਦੇ ਅਨੁਸਾਰ ਹੀ ਨਿਬੜਦੀ ਹੈ। ਇਸ ਗੱਲ ਵਿਚ ਵੀ ਝੂਠ ਨਹੀਂ ਕਿ ਇਨ੍ਹਾਂ ਕੰਪਨੀਆਂ ਨੂੰ ਬੇਸ਼ੱਕ ਅਮੀਰ ਬੰਦੇ ਵੀ ਮਿਲਦੇ ਹਨ, ਜਿਹੜੇ ਕਿ ਇਨਕਮ ਟੈਕਸ ਤੋਂ ਬਚਣ ਲਈ ਮੋਟੀਆਂ ਰਕਮਾਂ ਇਨ੍ਹਾਂ ਦੀਆਂ ਸੇਵਿੰਗ ਸਕੀਮਾਂ ਵਿਚ ਲਾ ਦਿੰਦੇ ਹਨ।

ਜੋ ਕਹਾਵਤ ਪਰਸੂ, ਪਰਸਾ, ਪਰਸ ਰਾਮ; ਮਿਸ ਮਾਇਆ ਕੇ ਤੀਨ ਨਾਮ ਬਣੀ ਹੈ, ਉਸ ਵਿਚ ਗਰੀਬ ਵਰਗ ਨੂੰ ਪਰਸੂ, ਮੱਧਮ ਵਰਗ ਨੂੰ ਪਰਸਾ ਅਤੇ ਅਮੀਰ ਵਰਗ ਨੂੰ ਪਰਸ ਰਾਮ ਕਿਹਾ ਗਿਆ ਹੈ। ਅਜਿਹੇ ਪਰਸ ਰਾਮਾਂ ਬਾਰੇ 1950ਵਿਆਂ ਵਿਚ ਇਕ ਪੰਜਾਬੀ ਦਾ ਮਸ਼ਹੂਰ ਗਾਣਾ ਹੁੰਦਾ ਸੀ 'ਬੰਦੇ ਭਾਵੇਂ ਭੁੱਖੇ ਮਰਦੇ ਬਿਸਕੁਟ ਖਾਣ ਕਤੂਰੇ ਕੀ ਮੈਂ ਝੂਠ ਬੋਲਿਆ; ਕੋਈ ਨਾ ਬਈ ਕੋਈ ਨਾ'। ਇਸ ਦਾ ਮਤਲਬ ਬੜਾ ਸਪਸ਼ਟ ਸੀ ਕਿ ਸਮਾਜ ਵਿਚ ਅਮੀਰੀ ਤੇ ਗਰੀਬੀ ਦਾ ਪਾੜਾ ਬਹੁਤ ਵੱਡਾ ਹੋ ਰਿਹਾ ਹੈ।

ਇਸ ਪ੍ਰਸੰਗ ਵਿਚ ਗੁਰਦਾਸਪੁਰੀਆ ਤਾਰਾ ਸਿੰਘ ਖੋਜੇਪੁਰੀ 'ਪੇੜੇ ਖਾਂਦੇ ਸਾਨ੍ਹ ਤੇ ਭੁੱਖੀ ਮਰਦੀ ਗਾਂ' ਜਿਹੇ ਯਥਾਰਥ ਨੂੰ ਸੱਚੋ-ਸੱਚ ਬਿਆਨ ਕਰਦਾ ਹੈ। ਫਿਰ ਫਿਰੋਜ਼ਪੁਰੀਆ ਜਸਵੰਤ ਸਿੰਘ ਕੈਲਵੀ ਵੀ ਅਜਿਹੇ ਲੋਕ ਰਾਜ ਦੀ ਸੱਚਾਈ ਨੂੰ ਉਘਾੜਦਾ ਹੋਇਆ ਕਹਿੰਦਾ ਹੈ ਕਿ ਜਿਥੇ ਲੋਕਾਂ ਦੀ ਖਲ੍ਹ ਲਹਿੰਦੀ ਹੈ, ਉਸ ਨੂੰ 'ਜੋਕ-ਰਾਜ' ਕਹਿਣਾ ਬਣਦਾ ਹੈ। ਉਸ ਅਨੁਸਾਰ:-

*ਲੋਕ ਰਾਜ ਵਿਚ ਲੋਕਾਂ ਦੀ ਖੱਲ ਲਹਿੰਦੀ, ਜੋਕ-ਰਾਜ ਕਹੀਏ ਗੱਲ ਫੱਬਦੀ ਏ*
*ਮਾਰ ਰਹੀ ਮਹਿੰਗਾਈ, ਰੁਜ਼ਗਾਰ ਹੈ ਨਹੀਂ, ਪੂੰਜੀ ਕਿਰਤ ਦੀਆਂ ਹੱਡੀਆਂ ਚਬਦੀ ਏ*
*ਭੁੱਖ, ਨੰਗ-ਗਰੀਬੀ ਦੀ ਬਾਤ ਪਾਈਏ, ਸਾਨੂੰ ਦੱਸਦੇ, ਇਹ ਦਾਤ ਰੱਬ ਦੀ ਏ*
*ਕਹੇ ਕੈਲਵੀ ਇਹ ਨਿਜ਼ਾਮ ਬਦਲੋ, ਤਾਂ ਹੀ ਹੋਣੀ ਭਲਾਈ ਫੇਰ ਸਭ ਦੀ ਏ*

ਖੈਰ! ਇਸ ਤਰ੍ਹਾਂ ਜਿਹੇ ਦੇ ਇਨ੍ਹਾਂ ਹਾਲਾਤਾਂ ਵਿਚ ਆਮ ਜਨਤਾ ਦਾ ਸ਼ੋਸ਼ਣ ਕਰਕੇ ਆਪਣਾ ਤੋਰੀ-ਫੁਲਕਾ ਚਲਾਉਂਦੀਆਂ ਕੰਪਨੀਆਂ ਦੇ ਇਨ੍ਹਾਂ ਮੁਲਾਜ਼ਮ ਮੁੰਡੇ ਤੇ ਕੁੜੀਆਂ-ਚਿੜੀਆਂ ਵੱਲੋਂ ਪੈਸੇ ਦੇ ਨਿਵੇਸ਼ ਜਾਂ ਬੱਚਤ ਲਈ ਟੈਲੀਫੋਨ ਕਰਨਾ ਆਮ ਗਰੀਬ ਜਨਤਾ ਲਈ ਬਸ 'ਚਿੜੀਆਂ ਦੀ ਮੌਤ ਤੇ ਗਵਾਰਾਂ ਦਾ ਹਾਸਾ' ਹੀ ਕਿਹਾ ਜਾ ਸਕਦਾ ਹੈ। ਬਹੁਤੇ ਹਮਾਤੜ ਸਾਥੀਆਂ ਲਈ ਤਾਂ ਅਜਿਹੀਆਂ ਫੋਨ ਕਾਲਜ਼ ਹੋਰ ਵੀ ਅਣਸੁਖਾਵੀਆਂ ਹੁੰਦੀਆਂ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਇਹ ਲੋਕ ਜਦੋਂ ਤੁਹਾਡਾ ਟੈਲੀਫੋਨ ਨੰਬਰ

ਲੈਂਦੇ ਹਨ ਤਾਂ ਸ਼ਾਇਦ ਮਾੜਾ-ਮੋਟਾ ਸਟੇਟੱਸ ਵੀ ਪਤਾ ਕਰ ਲੈਂਦੇ ਹੋਣਗੇ? ਪਰ ਆਮ ਲੋਕਾਂ ਦੀ ਸਰਮਾਏਦਾਰੀ ਦੇ ਪੱਖੋਂ ਅੰਦਰੂਨੀ ਤੌਰ 'ਤੇ ਫਟੇ-ਹਾਲ ਜ਼ਿੰਦਗੀ ਬਾਰੇ ਇਨ੍ਹਾਂ ਨੂੰ ਕੁਝ ਅਤਾ-ਪਤਾ ਨਹੀਂ ਹੁੰਦਾ। ਇਧਰ ਸ਼ਾਮ ਨੂੰ ਪੀਪੇ ਵਿਚ ਆਟਾ ਨਹੀਂ ਹੁੰਦਾ ਅਤੇ ਬੰਦਾ ਅਸਮਾਨੀ ਚੜ੍ਹੀ ਮਹਿੰਗਾਈ ਸਦਕਾ ਭੰਬਲਭੂਸੇ ਪਿਆ ਹੁੰਦਾ ਹੈ। ਉਧਰ ਇਹ ਨੌਜਵਾਨ ਪੀੜ੍ਹੀ ਤੁਹਾਡੀ ਘੰਟੀ ਵਜਾਉਣ ਲੱਗੀ ਹੁੰਦੀ ਹੈ ਕਿ ਸਰਮਾਏਦਾਰ ਬਾਦਸ਼ਾਹੋ! ਸਾਡੀ ਕੰਪਨੀ ਬਾਰੇ ਵੀ ਕੁਝ ਸੋਚੋ ਤੇ ਆਪ ਵੀ ਲਾਹਾ ਲਓ ਅਤੇ ਸਾਡੀ ਕੰਪਨੀ-ਬਹਾਦਰ ਨੂੰ ਵੀ ਕੋਈ ਮਾਇਕ ਗੱਫੇ ਬਖਸ਼ੋ।

ਇਸ ਪ੍ਰਸੰਗ ਵਿਚ ਇਕ ਗੱਲ ਯਾਦ ਆਈ ਹੈ ਕਿ ਕੁਝ ਸਮਾਂ ਪਹਿਲਾਂ ਬੀਮਾਰਾਂ ਤੇ ਗਰੀਬਾਂ ਦੀ ਖੁਰਾਕ ਦਾਲਾਂ ਹੁੰਦੀਆਂ ਸਨ। ਇਸ ਪ੍ਰਥਾਇ 'ਖਾਓ ਦਾਲ ਜਿਹੜੀ ਨਿਭੇ ਨਾਲ' ਕਹਾਵਤ ਹੁੰਦੀ ਸੀ। ਇਸ ਤਰ੍ਹਾਂ ਹੀ ਗੰਢੇ-ਬੈਂਗਣ ਸਸਤੇ ਭਾਅ ਹੋਣ ਕਰਕੇ ਗਰੀਬਾਂ ਦਾ ਆਮ ਖਾਜਾ ਹੁੰਦੇ ਸਨ। ਹੁਣ ਦਾਲਾਂ ਤੇ ਸਬਜ਼ੀਆਂ ਤਕਰੀਬਨ ਇਕੋ ਭਾਅ ਹੀ ਹੋ ਗਈਆਂ ਹਨ, ਸਗੋਂ ਸਬਜ਼ੀ ਨਾਲੋਂ ਦਾਲ ਮਹਿੰਗੀ ਹੈ। ਹੁਣ ਇਹ ਦਾਲ-ਸਬਜ਼ੀਆਂ ਵਧ ਰਹੀ ਮਹਿੰਗਾਈ ਕਰਕੇ ਆਮ ਜਨਤਾ ਦੀ ਪਹੁੰਚ ਤੋਂ ਬਾਹਰ ਹੋ ਗਈਆਂ ਹਨ।

ਸਾਡੇ ਅਰਥਚਾਰੇ ਸਬੰਧੀ ਪੰਜਾਬ ਦੀ ਇਕ ਪ੍ਰਸਿੱਧ ਵਿਅੰਗਆਤਮਿਕ ਕਹਾਵਤ 'ਵਾਹ ਬਈ ਵਾਹ! ਵੇਖਿਆ ਰਾਜ ਟੋਹਾਣੇ ਦਾ, ਜਿਥੇ ਇਕੋ ਭਾਅ ਆਟੇ-ਦਾਣੇ ਦਾ' ਹੁੰਦੀ ਸੀ। ਹੁਣ ਸਾਡਾ ਅਜੋਕਾ ਰਾਜ ਤੇ ਸਮਾਜ ਬਿਲਕੁਲ ਉਸ ਤਰ੍ਹਾਂ ਹੀ ਕੀਮਤਾਂ ਦੀ ਮੰਡੀ ਵਿਚ ਭੰਬਲਭੂਸੇ ਦਾ ਸ਼ਿਕਾਰ ਹੋਇਆ ਫਿਰਦਾ ਹੈ। ਸੰਨ 2010 ਦੇ ਕੁਝ ਕੁ ਅਖੀਰਲੇ ਮਹੀਨਿਆਂ ਵਿਚ ਗੰਢਿਆਂ ਦੀ ਕੀਮਤ 80 ਰੁਪਏ ਕਿਲੋ ਤਕ ਪਹੁੰਚ ਗਈ। ਇਸ ਦਾ ਨਤੀਜਾ ਇਹ ਹੋਇਆ ਕਿ ਰੁਖੀ ਰੋਟੀ ਨਾਲ ਗੰਢਾ ਖਾਣ ਵਾਲਾ ਅਤਿ ਦਾ ਗਰੀਬ ਮਜ਼ਦੂਰ ਵੀ ਚਿੰਤਤ ਹੋ ਗਿਆ ਹੈ। ਗਰੀਬ ਦੇ ਲੌਣ ਭਾਵ ਰੋਟੀ ਨਾਲ ਸਲੂਣੇ ਦਾ ਆਖਰੀ ਸਹਾਰਾ ਗੰਢਾ ਵੀ ਉਸ ਦੀ ਪਹੁੰਚ ਤੋਂ ਬਾਹਰ ਉਸ ਦੀ ਰੋਟੀ ਤੋਂ ਰੁੜ੍ਹ ਕੇ ਮੰਜੀ ਹੇਠ ਜਾ ਵੜਿਆ ਹੈ। ਉਧਰ ਦੂਜੇ ਪਾਸੇ ਦੇਸ਼ ਦਾ ਪ੍ਰਧਾਨ ਮੰਤਰੀ ਨੂੰ ਵੀ ਗੰਢਿਆਂ ਦੇ ਭਾਅ ਨੇ ਪ੍ਰੇਸ਼ਾਨ ਕਰ ਦਿੱਤਾ ਹੈ। ਅਚਰਜ ਦੀ ਗੱਲ ਹੈ ਕਿ ਦੁਨੀਆਂ ਦਾ ਸਭ ਤੋਂ ਵੱਡਾ ਅਰਥ ਸ਼ਾਸਤਰੀ ਜੋ ਕਿ ਅਮਰੀਕਾ, ਕੈਨੇਡਾ ਤੇ ਇੰਗਲੈਂਡ ਨੂੰ ਵੀ ਆਰਥਿਕ ਮਸਲਿਆਂ ਤੇ ਸਲਾਹ-ਮਸ਼ਵਰਾ ਦਿੰਦਾ ਹੈ; ਉਹ ਆਪਣੇ ਮੁਲਕ ਵਿਚ ਹੀ ਗੰਢਿਆਂ ਦੀ ਕੀਮਤ ਨੂੰ ਕੰਟਰੋਲ ਕਰਨ ਤੋਂ ਅਸਮਰਥ ਹੈ।

ਇਕ ਦਿਨ ਮੇਰੇ ਮਿੱਤਰ ਗਿਆਨੀ ਗੁਰਬਚਨ ਸਿੰਘ ਜੀ ਮੇਰੇ ਕੋਲ ਆਏ ਤੇ ਇਹ ਪ੍ਰਸੰਗ ਪੜ੍ਹ ਕੇ ਕਹਿਣ ਲੱਗੇ ਕਿ ਸਾਡਾ ਪ੍ਰਧਾਨ ਮੰਤਰੀ ਫਿਕਰਮੰਦ ਵੀ ਕਿਉਂ ਨਾ ਹੋਵੇ ਕਿਉਂ ਕਿ ਉਸ ਨੂੰ ਪਤਾ ਹੈ ਕਿ ਇਕ ਵਾਰ ਉਸ ਦਾ ਪੂਰਵ ਹਮਰੁਤਬਾ ਅਟਲ ਬਿਹਾਰੀ ਵਾਜਪਾਈ ਵੀ ਗੰਢਿਆਂ ਦੇ ਭਾਅ ਕਾਰਨ ਹੀ ਪ੍ਰਧਾਨ ਮੰਤਰੀ ਗੱਦੀ ਤੋਂ ਤਿਲਕਿਆ ਸੀ।

ਅਸਲ ਵਿਚ ਜਦੋਂ ਤੋਂ ਤਕਰੀਬਨ 1991 ਤੋਂ ਸਾਡਾ ਦੇਸ਼ ਉਦਾਰੀਕਰਨ, ਨਿੱਜੀਕਰਨ, ਉਪਭੋਗਤਾਵਾਦ ਜਿਹੇ ਸਨੱਅਤੀ ਬਜ਼ਾਰ ਤੇ ਵਪਾਰ ਦੇ ਵਿਸ਼ਵੀਕਰਨ ਦੇ ਰਾਹ ਪਿਆ ਹੈ, ਉਸ ਸਮੇਂ ਤੋਂ ਹੀ ਆਰਥਿਕ ਨਾ-ਬਰਾਬਰੀ, ਬਹੁਲਤਾ 'ਚ ਗੁਰਬਤ, ਸਦਾਚਾਰ ਤੇ ਨੈਤਿਕ ਕਦਰਾਂ-ਕੀਮਤਾਂ ਨੂੰ ਖੋਰਾ ਪਿਆ ਹੋਇਆ ਹੈ। ਹੁਣ ਜਦੋਂ ਤੋਂ ਲੈਜ਼ਿਜ਼-ਫੇਅਰ ਇਕੋਨੋਮੀ ਭਾਵ ਗੌਰਮਿੰਟ ਦੀ ਘੱਟ ਤੋਂ ਘੱਟ ਦਖਲਅੰਦਾਜ਼ੀ ਦਾ ਦੌਰ ਸ਼ੁਰੂ ਹੋਇਆ ਹੈ, ਉਦੋਂ ਤੋਂ ਹੀ ਖਪਤਕਾਰ ਨੂੰ ਬੇਸ਼ੱਕ ਖਾਣ-ਹੰਡਾਉਣ ਦੀ ਸੁਵਿਧਾ ਤਾਂ ਮਿਲੀ ਹੈ, ਪਰ ਇਸ ਦੇ ਇਵਜ਼ ਵਿਚ ਬੇਰੋਕ-ਟੋਕ ਮਹਿੰਗਾਈ ਦੇ ਕਾਰਨ ਉਪਭੋਗੀ ਦੀ ਖੱਲੜੀ-ਧੌੜੀ ਲਹਿ ਰਹੀ ਹੈ।

ਫਿਰ ਭਾਰਤੀ ਮੂਲ ਦੀਆਂ ਵਸਤਾਂ ਦਾ ਮਿਆਰੀ ਗੁਣਵੱਤਾ ਦੇ ਅਧਾਰ 'ਤੇ ਦੁਨੀਆਂ ਦੇ ਬਜ਼ਾਰ ਵਿਚ ਮਾਂਜਾ ਵਜ ਰਿਹਾ ਹੈ। ਭਾਰਤੀ ਸਨੱਅਤ ਦੀਆਂ ਬਣੀਆਂ ਚੀਜ਼ਾਂ ਗਲੋਬਲ ਮਾਰਕੀਟ ਦੇ ਚੱਕਰ ਵਿਚ ਗੋਲ ਹੋ ਰਹੀਆਂ ਹਨ ਤੇ ਉਨ੍ਹਾਂ ਦੀ ਖਪਤ ਤੇ ਰਿਟਰਨ ਭਾਵ ਮੁੜਵੇਂ ਮੁੱਲ ਦੀ ਮੂੰਜੀ ਕੁੱਟੀ ਜਾ ਰਹੀ ਹੈ। ਇਸ ਦਾ ਸਪਸ਼ਟ ਕਾਰਨ ਇਹ ਹੈ ਕਿ ਅਰਥਚਾਰੇ ਤੇ ਸਮਾਜਿਕ ਭਾਈਚਾਰੇ ਦੀਆਂ ਦੋ ਵੱਖ-ਵੱਖ ਸਿਮਤਾਂ ਮਾਇਆ ਤੇ ਮਮਤਾ ਕਦੇ ਇਕੱਠੀਆਂ ਨਹੀਂ ਹੋ ਸਕਦੀਆਂ ਕਿਉਂਕਿ ਪਿਆਰ ਵਪਾਰ ਨਹੀਂ ਹੁੰਦਾ ਅਤੇ ਮੋਹ-ਮਮਤਾ ਬਜ਼ਾਰਾਂ ਤੇ ਹੱਟੀਆਂ ਤੋਂ ਮੁੱਲ ਜਾਂ ਉਧਾਰ ਨਹੀਂ ਮਿਲਦੀ।

ਪਰ ਵਿਸ਼ਵੀਕਰਨ ਦੀ 'ਗਲੋਬਲ ਮੰਡੀ' ਦੇ ਨਾਂਅ 'ਤੇ ਸਾਡੇ ਜੀਵਨ ਦਾ ਤਕਰੀਬਨ ਹਰ ਪਹਿਲੂ ਖਾਸ ਕਰਕੇ ਸਿਹਤ, ਸਿੱਖਿਆ ਤੇ ਸਭਿਆਚਾਰ ਸਭ ਕੁਝ ਵਪਾਰ ਹੀ ਬਣ ਕੇ ਰਹਿ ਗਿਆ ਹੈ। ਮਾਨਵਤਾ ਬੰਦਿਆਂ ਵਿਚੋਂ ਗਾਇਬ ਹੋ ਗਈ ਹੈ ਤੇ ਫਿਰ ਮਨੁੱਖਤਾ ਵਿਚੋਂ ਨੈਤਿਕਤਾ ਤਾਂ ਬਿਲਕੁੱਲ ਹੀ ਉਡ-ਪੁਡ ਗਈ ਹੈ। ਸਾਂਝੇ ਟੱਬਰ ਖਤਮ ਹੋ ਰਹੇ ਹਨ, ਜਿਸ ਕਰਕੇ ਖੇਤੀ ਦੀਆਂ ਜੋਤਾਂ ਦਾ ਆਕਾਰ ਵੀ ਘਟਦਾ ਜਾ ਰਿਹਾ ਹੈ। ਬਹੁਕੌਮੀ ਕੰਪਨੀਆਂ, ਇਲੈਕਟ੍ਰਾਨਿਕ ਮੀਡੀਆ ਤੇ ਅਖਬਾਰਾਂ ਵੀ ਇਸ਼ਤਿਹਾਰਬਾਜ਼ੀ ਦੇ ਸਿਰ 'ਤੇ ਉਤੇਜਨਾ ਭਰਪੂਰ ਨੰਗੇਜ ਰਾਹੀਂ ਆਪਣੇ 'ਝੂਠੇ ਸੌਦੇ' ਨੂੰ 'ਸੱਚਾ ਸੌਦਾ' ਕਹਿ ਕੇ ਵੇਚ ਰਹੀਆਂ ਹਨ। ਪੰਜਾਬ ਬਹੁ ਕੌਮੀ ਕੰਪਨੀਆਂ ਵਾਸਤੇ ਖਪਤਕਾਰਾਂ ਦੀ ਭਰਪੂਰ ਮੰਡੀ ਬਣਿਆ ਹੋਇਆ ਹੈ, ਜਿਥੇ ਮਿੱਟੀ ਨੂੰ ਸੋਨਾ ਕਹਿ ਕੇ ਵੇਚਿਆ ਜਾ ਰਿਹਾ ਹੈ। ਇਹ ਸਭ ਕੁੱਝ ਦਿਨ ਦੀਵੀਂ ਹੋ ਰਿਹਾ ਹੈ, ਪਰ ਅਸੀਂ ਅਨੰਦ-ਮੰਗਲ ਬੈਠੇ ਇਸ ਨਵੀਂ-ਨਵੀਂ ਅਖੌਤੀ ਅਮੀਰੀ ਦੇ ਚਟਕਾਰੇ ਲਾ ਰਹੇ ਹਾਂ।

ਦੂਜੀ ਸੰਸਾਰ ਜੰਗ ਵੇਲੇ ਯੁੱਧ ਵਿਚ ਕੁੱਦੇ ਦੂਜੇ ਦੇਸ਼ਾਂ ਵਾਂਗ ਜਪਾਨੀ ਅਰਥਚਾਰੇ ਦੀ ਹਾਲਤ ਵੀ ਪਤਲੀ ਹੋ ਗਈ ਸੀ। ਉਦੋਂ ਜਪਾਨੀ ਮਾਲ ਢਾਈ ਆਨੇ-ਜਪਾਨੀ ਮਾਲ ਢਾਈ ਆਨੇ ਦਾ ਹੋਕਾ ਫਿਰਦਾ ਹੁੰਦਾ ਸੀ। ਪਰ ਅੱਜ ਇਸ ਦੇ ਉਲਟ ਸੰਸਾਰ ਮੰਡੀ ਵਿਚ ਚੀਨ ਨੇ ਆਪਣੀ ਸਨੱਅਤੀ ਕਾਰਗੁਜ਼ਾਰੀ ਸਦਕਾ ਆਪਣਾ ਗਦੌੜਾ ਫੇਰ ਰੱਖਿਆ ਹੈ। ਮਤਲਬ

ਇਹ ਕਿ ਚੀਨ ਦੀ ਖਪਤਕਾਰੀ ਦੇ ਬਜ਼ਾਰ ਵਿਚ ਤੂਤੀ ਬੋਲ ਰਹੀ ਹੈ। ਉਧਰ ਭਾਰਤ ਦੀ ਆਰਥਿਕਤਾ ਸੰਸਾਰ ਦੀ ਉਪਭੋਗਤਾ ਮੰਡੀ ਵਿਚ ਆਪਣੀ ਮਾੜੀ ਕੁਆਲਿਟੀ ਤੇ ਤੱਤ-ਭੜੱਥੀ ਵਸਤਾਂ ਦੀ ਸੋਟ ਦੇ ਕਾਰਨ ਬੌਹੜੀਆਂ ਘੱਤਦੀ ਫਿਰਦੀ ਹੈ। ਮੇਰੇ ਸਹਾਇਕ ਰਣਬੀਰ ਸਿੰਘ ਨੂੰ ਅਕਸਰ ਹੀ ਆਪਣੇ ਸਭਿਆਚਾਰ, ਸਮਾਜ ਤੇ ਸਮਾਜਿਕ ਦਸ਼ਾ ਬਾਰੇ ਬੜੇ ਕਮਾਲ ਦੀਆਂ ਗੱਲਾਂ ਫੁਰਦੀਆਂ ਹਨ। ਜਦੋਂ ਮੈਂ ਇਹ ਪ੍ਰਸੰਗ ਲਿਖ ਰਿਹਾ ਹਾਂ ਤਾਂ ਉਹ ਮੈਨੂੰ ਕਹਿ ਰਿਹਾ ਹੈ ਕਿ ਹੁਣ ਤਾਂ 'ਆਨੇ-ਆਨੇ ਹਾਥੀ ਵਿਕਦਾ ਤੇ ਟਕੇ-ਟਕੇ ਨੂੰ ਸ਼ੇਰ' ਵਿਕਣ ਦਾ ਦ੍ਰਿਸ਼ਟਾਂਤ ਹਰ ਪਾਸੇ ਵੇਖਣ ਨੂੰ ਮਿਲ ਰਿਹਾ ਹੈ ਅਤੇ ਹੁਣ ਚੋਣਾਂ ਵਿਚ ਤਾਂ ਹਾਥੀ ਤੇ ਸ਼ੇਰ ਤਾਂ ਕੀ ਬੰਦੇ ਵੀ ਧੇਲੇ-ਧੇਲੇ ਦੇ ਭਾਅ ਵਿਕ ਰਹੇ ਹਨ।

ਇਸ ਤਰ੍ਹਾਂ ਹੀ ਪੂੰਜੀਪਤੀਆਂ ਵੱਲੋਂ ਜ਼ਖੀਰਾਬਾਜ਼ੀ ਤੇ ਹੋਰ ਸਰਮਾਏਦਾਰੀ ਧਾਂਦਲੀਆਂ ਦੇ ਕਾਰਨ ਮਹਿੰਗਾਈ ਵਧ ਰਹੀ ਹੈ ਤੇ ਜਨ-ਜੀਵਨ ਦਾ ਕਬਾੜਾ ਹੋ ਰਿਹਾ ਹੈ। ਪਰ ਸਰਕਾਰਾਂ 'ਵਿਗੜਿਆਂ-ਤਿਗੜਿਆਂ ਦਾ ਪੀਰ ਡੰਡਾ' ਦੀ ਸਿਆਣਪ ਨੂੰ ਅਪਣਾਉਣ ਤੇ ਸੋਟਾ ਵਰਤਣ ਦੀ ਬਜਾਏ ਸਿਰਫ ਤੇ ਸਿਰਫ ਕੁਰਸੀ ਬਚਾਉਣ ਦੀ ਜ਼ਹਿਮਤ ਤੇ ਕਵਾਇਦ ਕਰਦੀਆਂ ਹੋਈਆਂ, ਮਾੜੇ ਅਨਸਰਾਂ ਨੂੰ ਮਹਿਜ਼ ਅਪੀਲਾਂ ਤੇ ਬੇਨਤੀਆਂ 'ਤੇ ਹੀ ਕਰਦੀਆਂ ਨਜ਼ਰ ਆਉਂਦੀਆਂ ਹਨ। ਬਹਿਰਹਾਲ! ਗੰਢਿਆਂ ਦੀ ਵੇਖਾ-ਵੇਖੀ ਤੇ ਰੀਸੋ-ਰੀਸ ਹੋਰ ਸਾਰੀਆਂ ਖਾਣ-ਪੀਣ ਤੇ ਪਹਿਨਣ ਵਾਲੀਆਂ ਵਸਤਾਂ ਦੀਆਂ ਕੀਮਤਾਂ ਵੀ ਅਸਮਾਨੀ ਜਾ ਚੜ੍ਹੀਆਂ ਹਨ। ਵਧਦੀ ਮਹਿੰਗਾਈ ਦੇ ਕਾਰਨ ਬੰਦੇ ਦਾ ਸਾਡੇ ਦੇਸ਼ ਵਿਚ ਰਹਿਣਾ ਹੀ ਦੁਭਰ ਹੋ ਗਿਆ ਹੈ। ਫਿਰ ਪੇਂਡੂ ਸਮਾਜ ਵਿਚ ਤਾਂ ਕਿਸੇ ਸਮੇਂ ਵਿਚ ਲੋਕ ਜਿਹੜੀ ਕੁੱਲੀ, ਗੁੱਲੀ, ਜੁੱਲੀ ਦੀ ਮੰਗ ਨਾਲ ਹੀ ਸੰਤੁਸ਼ਟ ਸਨ; ਹੁਣ ਉਨ੍ਹਾਂ ਦੀ ਸਬਰ-ਸਬੂਰੀ ਭਰਪੂਰ ਇਹ ਸਧਾਰਨ ਮੰਗ ਵੀ ਉਨ੍ਹਾਂ ਦੀ ਬੇਸਬਰੀ ਦਾ ਲਖਾਇਕ ਬਣ ਗਈ ਹੈ।

ਇਸ ਸੰਦਰਭ ਵਿਚ ਸਾਡੀ ਤਿਜਾਰਤੀ ਤੇ ਵਪਾਰਕ ਸੋਚ ਗਰੀਬਾਂ ਦਾ ਦਿਵਾਲਾ ਕਢ ਰਹੀ ਹੈ। ਸਾਡੀ ਇਕ ਲੋਕ ਕਹਾਣੀ ਅਨੁਸਾਰ ਕਹਿੰਦੇ ਹਨ ਕਿ ਇਕ ਵਾਰੀ ਕਿਸੇ ਜੱਟ ਦਾ ਅੱਥਰਾ ਵਹਿੜਕਾ ਖੂਹ ਵਿਚ ਡਿੱਗ ਪਿਆ ਤਾਂ ਜੱਟ ਨੂੰ ਵਹਿੜਕਾ ਕੱਢਣ ਨਾਲੋਂ ਉਸ ਨੂੰ ਨੱਥ ਪਾਉਣ ਦੀ ਪੈ ਗਈਆਂ। ਬਿਲਕੁਲ ਇਸ ਤਰ੍ਹਾਂ ਹੀ ਸਾਡੇ ਅਰਥਚਾਰੇ ਨੂੰ ਨੱਥਣ ਲਈ ਵਿਦੇਸ਼ੀ ਮਾਰਕੀਟ ਨੇ ਸੋਨੇ ਤੇ ਚਾਂਦੀ ਦੇ ਭਾਅ ਛੱਤਣੀ ਚੜ੍ਹਾ ਦਿੱਤੇ ਹਨ। ਵਧਦੀਆਂ ਕੀਮਤਾਂ ਦੇ ਪੱਖੋਂ ਸਾਡੀ ਅਰਥ ਵਿਵਸਥਾ ਤੇ ਅਰਥਚਾਰਾ ਇਕ ਔਝੜ ਰਾਹ ਪਿਆ ਹੋਇਆ ਹੈ। ਜੇ ਇਹ ਇਸ ਤਰ੍ਹਾਂ ਹੀ ਚਲਦਾ ਰਿਹਾ ਤਾਂ ਸਪਸ਼ਟ ਹੈ ਕਿ ਦੇ ਸ਼ ਇਕ ਦਿਨ ਸੰਸਾਰ ਦੇ ਅਰਥਚਾਰੇ ਦੇ ਕੰਡਿਆਲੇ ਝਾੜਾਂ ਵਿਚ ਫਸ ਜਾਏਗਾ ਅਤੇ ਸਮਾਜ ਦੀ 'ਗਿੱਦੜਕੁੱਟ' ਹੋ ਜਾਵੇਗੀ।

ਮੇਰੀ ਮਾਂ ਦੱਸਿਆ ਕਰਦੀ ਸੀ ਕਿ ਸੰਨ **1939** ਵਿਚ ਇਕ ਤੋਲਾ ਭਾਵ **12** ਗ੍ਰਾਮ ਸੋਨਾ ਉਦੋਂ ਸਿਰਫ **13** ਰੁਪਏ ਦਾ ਹੁੰਦਾ ਸੀ। ਸੰਨ **1980** ਵਿਚ **10** ਗ੍ਰਾਮ ਸੋਨੇ

ਦਾ ਭਾਅ 1300 ਰੁਪਏ ਸੀ। ਲੋਹੜਾ ਗਜ਼ਬ ਖੁਦਾ ਦਾ ਕਿ ਹੁਣ ਸੰਨ 2012 ਵਿਚ ਸੋਨਾ 27000 ਰੁਪਏ ਪ੍ਰਤੀ ਦਸ ਗਰਾਮ ਹੈ ਤੇ ਚਾਂਦੀ ਦਾ ਭਾਅ ਦਾੜ੍ਹੀ ਨਾਲੋਂ ਮੁੱਛਾਂ ਵਧਣ ਵਾਂਗੂੰ 73000 ਰੁਪਏ ਪ੍ਰਤੀ ਕਿਲੋ ਨੂੰ ਪਹੁੰਚ ਗਿਆ ਹੈ। ਜਦੋਂ ਕਿ ਸਦੀ ਦੇ ਪਲਟਣ ਵੇਲੇ ਸੰਨ 2000 ਵਿਚ ਚਾਂਦੀ ਦਾ ਭਾਅ ਤਕਰੀਬਨ ਇਕ ਹਜ਼ਾਰ ਰੁਪਏ ਪ੍ਰਤੀ ਕਿਲੋ ਹੁੰਦਾ ਸੀ।

ਇਸ ਤਰ੍ਹਾਂ ਹੀ ਆਪਾਂ ਤੋਂ ਪਹਿਲੀ ਪੀੜ੍ਹੀ ਦੇ ਮੇਰੇ ਪਾਪਾ ਜੀ ਵਰਗੇ ਲੋਕ ਦੱਸਿਆ ਕਰਦੇ ਸਨ ਕਿ ਅਜ਼ਾਦੀ ਤੋਂ ਪਹਿਲਾਂ ਕਣਕ ਦਾ ਭਾਅ ਇਕ ਰੁਪਏ ਮਣ ਹੁੰਦਾ ਸੀ ਤੇ ਦੇਸੀ ਘਿਓ 4 ਆਨੇ ਦਾ ਸੇਰ ਹੁੰਦਾ ਸੀ। ਹੁਣ ਦੇਸੀ ਘਿਓ ਸੁੰਘਣ-ਸੰਘਾਉਣ ਲਈ ਹੀ ਵਰਤਿਆ ਜਾਂਦਾ ਹੈ। ਇਹ ਵਰਤਾਰਾ ਇਕ ਤਾਂ ਸਾਡੀ ਸਿਹਤ ਤੇ ਹਾਜ਼ਮੇ ਨੂੰ ਵੇਖਦੇ ਹੋਏ ਡਾਕਟਰਾਂ ਦੀ ਨਸੀਹਤ ਅਨੁਸਾਰ ਹੈ ਤੇ ਦੂਜਾ ਇਸ ਦਾ-ਕਾਰਨ ਇਹ ਹੈ ਕਿ ਅੱਜ-ਕੱਲ੍ਹ ਦੇਸੀ ਘਿਓ ਤਿੰਨ ਕੁ ਸੌ ਰੁਪਏ ਪ੍ਰਤੀ ਕਿਲੋ ਹੋ ਗਿਆ ਹੈ। ਪਾਪਾ ਜੀ ਇਹ ਵੀ ਦੱਸਦੇ ਹੁੰਦੇ ਸਨ ਕਿ ਸੰਸਾਰ ਪੱਧਰ 'ਤੇ ਸੰਨ 1929 ਵਿਚ ਇਕ ਵਾਰੀ ਆਰਥਿਕ ਮੰਦੀ ਆਈ ਸੀ, ਜਦੋਂ ਕਿ ਲੋਕ ਨੋਟਾਂ ਦਾ ਝੋਲਾ ਭਰ ਕੇ ਲਿਜਾਂਦੇ ਸਨ ਤੇ ਰਾਸ਼ਨ ਕਿਸੇ ਛੋਟੇ ਜਿਹੇ ਲਿਫਾਫੇ ਵਿਚ ਪਾ ਕੇ ਲੈ ਆਉਂਦੇ ਸਨ। ਇਸ ਆਰਥਿਕ ਮੰਦਹਾਲੀ ਦੀ ਸ਼ੁਰੂਆਤ ਅਮਰੀਕਾ ਦੀ ਸਟਾਕ ਮਾਰਕੀਟ ਵਿਚ ਇਕ ਦਮ ਭਾਅ ਡਿੱਗਣ ਕਰਕੇ ਬਲੈਕ ਟਿਊਜ਼ਡੇਅ ਦੇ ਨਾਮ ਨਾਲ ਜਾਣੇ ਜਾਂਦੇ ਮੰਗਲਵਾਰ ਦੇ ਦਿਨ 29 ਅਕਤੂਬਰ 1929 ਨੂੰ ਹੋਈ ਸੀ। ਸੋ ਅਸੀਂ ਵੀ ਹੁਣ ਉਸ ਔਝੜ ਰਾਹ ਵੱਲ ਨੂੰ ਹੀ ਤੁਰੇ ਹੋਏ ਹਾਂ।

ਸੰਨ 1960-70 ਵਿਚ ਫੀਅਟ ਕਾਰ 15 ਜਾਂ 20 ਹਜ਼ਾਰ ਰੁਪਏ ਦੀ ਹੁੰਦੀ ਸੀ, ਜੋ ਕਿ ਹੁਣ ਫੀਅਟ ਪਾਲੀਓ ਦੇ ਨਵੇਂ ਰੂਪ ਵਿਚ 4.50 ਲੱਖ ਨੂੰ ਜਾ ਢੁੱਕੀ ਹੈ। ਉਦੋਂ ਪੈਟਰੋਲ 2 ਰੁਪਏ ਲਿਟਰ ਹੁੰਦਾ ਸੀ, ਹੁਣ ਇਹ 77 ਰੁਪਏ 'ਤੇ ਖੇਡ ਰਿਹਾ ਹੈ। ਹੁਣ ਪੈਟਰੋਲੀਅਮ ਪਦਾਰਥਾਂ ਦੇ ਤਾਜਰ ਅਰਬ ਦੇਸ਼ ਇਸ ਤੋਂ ਅੱਗੇ ਸਾਨੂੰ ਮਾਨਸਿਕ ਤੌਰ 'ਤੇ ਤਿਆਰ ਕਰ ਰਹੇ ਹਨ ਕਿ ਪੈਟਰੋਲ ਸੰਨ 2012 ਦੇ ਅੰਤ ਤੱਕ ਇਕ ਦੁਰਲੱਭ ਜਿਹੀ ਵਸਤੂ ਬਣ ਕੇ 100 ਰੁਪਏ ਪ੍ਰਤੀ ਲਿਟਰ ਮਿਲਿਆ ਕਰੇਗਾ। ਖੈਰ! ਇਹ ਮੰਨਣ ਵਾਲੀ ਗੱਲ ਹੈ ਕਿਉਂਕਿ ਅੱਗੇ ਕਿਹੜਾ ਕੋਈ ਮਹਿੰਗਾਈ ਨੂੰ ਡੱਕਾ ਲੱਗਾ ਹੈ, ਬਸ ਰੱਬ ਹੀ ਜਾਣਦਾ ਹੈ ਕਿ ਇਹ ਕੀਮਤਾਂ ਕਿਥੇ ਜਾ ਕੇ ਰੁਕਣੀਆਂ ਹਨ?

ਇਥੇ ਇਸ ਪ੍ਰਸੰਗ ਵਿਚ ਦੁਨੀਆਂ ਦੇ ਮਹਾਨ ਅਰਥ ਸ਼ਾਸਤਰੀ ਮਾਲਥਸ ਦਾ ਸਿਧਾਂਤ ਹੈ ਕਿ ਜਦੋਂ ਮਨੁੱਖ ਆਪਣੇ ਸੰਸਾਰ ਦੇ ਵਾਤਾਵਰਣ ਤੇ ਆਪਣੇ ਚੌਗਿਰਦੇ ਦੇ ਸੰਤੁਲਨ ਨੂੰ ਵਿਗਾੜ ਲੈਂਦਾ ਹੈ ਤਾਂ ਉਦੋਂ ਕੁਦਰਤ ਆਪ ਹੀ ਇਸ ਵਿਗੜੇ ਤਵਾਜ਼ਨ ਨੂੰ ਲੋੜੀਂਦੀ ਸੋਧ-ਸੁਧਾਈ ਨਾਲ ਸੁਧਾਰ ਕੇ ਆਪਣੇ ਆਪ ਨੂੰ ਸੰਤੁਲਿਤ ਕਰ ਲੈਂਦੀ ਹੈ। ਇਸ ਪ੍ਰਥਾਇ ਦੇਖਣ ਵਿਚ ਆ ਰਿਹਾ ਹੈ ਕਿ ਪਹਿਲਾਂ ਕਿਤੇ ਸੰਨ 1935 ਵਿਚ

ਕੋਇਟੇ ਦੇ ਭੁਚਾਲ ਵਾਂਗ 50 ਜਾਂ 100 ਸਾਲ ਬਾਅਦ ਕਿਤੇ ਭੁਚਾਲ ਆਇਆ ਕਰਦਾ ਸੀ। ਹੁਣ ਵਰ੍ਹੇ-ਛਿਮਾਹੀ ਪਿੱਛੋਂ ਹੀ ਕਿਤੇ ਭੁਚਾਲ, ਕਿਤੇ ਸੁਨਾਮੀ ਲਹਿਰਾਂ ਤੇ ਕਿਤੇ ਜਵਾਲਾਮੁਖੀ ਫਟ ਰਹੇ ਹਨ। ਜਾਪਦਾ ਹੈ ਕਿ ਦੁਨੀਆਂ ਨੇ ਅਬਾਦੀ ਵਧਾਉਣ ਦਾ ਜਿਹੜਾ ਅਣਸੁਣਿਆ ਛੇਵਾਂ ਗੀਅਰ ਪਾ ਕੇ ਐਕਸੀਲੇਟਰ ਦੱਬਿਆ ਸੀ, ਹੁਣ ਉਸ ਨੂੰ ਕੁਦਰਤ ਨੇ ਇਸ ਤਰ੍ਹਾਂ ਹੀ ਕੰਟਰੋਲ ਕਰਨਾ ਹੈ। ਖ਼ੈਰ! ਸਾਡੀਆਂ ਐਸ਼ਪ੍ਰਸਤੀਆਂ ਤੇ ਸ਼ੋਸ਼ੇਬਾਜ਼ੀਆਂ ਦਾ ਜੋ ਨਤੀਜਾ ਨਿਕਲਣਾ ਸੀ, ਉਹ ਤਾਂ ਸਾਨੂੰ **'ਬਾਬਾ ਗਾਲਿਬ'** ਦੋ ਲਾਈਨਾਂ ਵਿਚ ਹੀ ਸਮਝਾ ਗਿਆ ਸੀ ਕਿ

*ਕਰਜ਼ ਕੀ ਪੀਤੇ ਥੇ ਮਯ ਲੇਕਿਨ ਸਮਝਤੇ ਥੇ ਕਿ ਹਾਂ*
*ਰੰਗ ਲਾਏਗੀ ਹਮਾਰੀ ਫਾਕਾ-ਮਸਤੀ ਇਕ ਦਿਨ*

ਪਰ ਹੁਣ ਇਸ ਸੰਦਰਭ ਵਿਚ ਸੰਸਾਰ ਦੇ ਕਿਸੇ ਨਾ ਕਿਸੇ ਕੋਨੇ ਵਿਚ ਸਨਸਨੀਖੇਜ਼ ਖ਼ਬਰਾਂ ਤੇ ਭਵਿੱਖਬਾਣੀਆਂ ਦੇ ਰੂਪ ਵਿਚ ਸਾਨੂੰ ਮਾਨਸਿਕ ਤੌਰ 'ਤੇ ਜੀਵਨ ਦੀ ਔਖੀ ਤੋਂ ਔਖੀ ਆਪ ਸਹੇੜੀ ਸਥਿਤੀ ਦੇ ਰੂਬਰੂ ਕੀਤਾ ਜਾਂਦਾ ਹੈ। ਇਸ ਦੀ ਮਿਸਾਲ ਇਹ ਹੈ ਕਿ ਹੁਣ ਅਖੌਤੀ ਵਿਦਵਾਨਾਂ ਵੱਲੋਂ ਸੰਸਾਰ ਭਰ ਦੇ ਮੀਡੀਆ ਰਾਹੀਂ ਅੱਜ-ਕੱਲ੍ਹ ਦੁਨੀਆਂ ਨੂੰ ਭਰੋਸਾ ਦਿਵਾਇਆ ਜਾ ਰਿਹਾ ਹੈ ਕਿ ਤੁਹਾਡਾ ਸੰਨ 2012 ਵਿਚ ਪਰਲੋਂ ਦੇ ਰੂਪ ਵਿਚ ਕੀਰਤਨ ਸੋਹਲਾ ਪੜ੍ਹਿਆ ਜਾਣਾ ਹੈ। ਜਿਹੜੇ ਕੱਚ-ਘਰੜ ਵਿਦਵਾਨ ਹੋਰ ਵੀ ਝੂਠ-ਤੂਫਾਨ ਤੇ ਤੱਤਾ ਲੱਕਣ ਦੇ ਆਦੀ ਹਨ, ਉਹ ਤਾਂ ਅੱਜ 21 ਮਈ 2011 ਨੂੰ ਜਦੋਂ ਕਿ ਮੈਂ ਇਹ ਸਤਰਾਂ ਲਿਖ ਰਿਹਾ ਹਾਂ ਤਾਂ ਅੱਜ ਹੀ ਖ਼ਲਕ-ਏ-ਖ਼ੁਦਾ ਭਾਵ ਲੋਕਾਈ ਦੇ ਕੂਚ ਦੇ ਨੌਬਤ-ਨਗਾਰੇ ਵਜਾਈ ਬੈਠੇ ਸਨ। ਪਰ ਦੁਨੀਆਂ ਘੁੱਗ ਵਸ ਰਹੀ ਹੈ। ਰੱਬ ਦੀ ਇਹ ਮਖ਼ਲੂਕ ਤੇ ਕਾਦਰ ਦੀ ਕੁਦਰਤ ਸਭ ਕਾਇਮ-ਦਾਇਮ ਹੈ ਅਤੇ ਤਿੱਤਰ-ਬਟੇਰਿਆਂ ਵਾਂਗੂੰ 'ਅੱਲ੍ਹਾ ਸੁਭਾਨ ਤੇਰੀ ਕੁਦਰਤ' ਵਰਗੇ ਗੀਤ-ਗੋਬਿੰਦ ਦਾ ਗੁਣਗਾਣ ਕਰ ਰਹੀ ਹੈ।

ਖ਼ੈਰ! ਆਪਾਂ ਜਿਉਂਦੇ ਜੀਅ ਪ੍ਰਲੋਕ ਦੀ ਬਜਾਏ ਇਸ ਲੋਕ ਦੀ ਹੀ ਗੱਲ ਕਰੀਏ ਕਿ ਅਰਬ ਦੇਸ਼ਾਂ ਨੇ ਤੁਹਾਡੀ ਮੱਝ ਮਿਲੇ ਜਾਂ ਨਾ ਮਿਲੇ ਪਰ ਮੇਰੇ ਹਿੱਸੇ ਦਾ ਥਣ ਪਹਿਲਾਂ ਚੋਅ ਦਿਉ ਦੀ ਲੋਕ ਸਿਆਣਪ ਅਨੁਸਾਰ ਡੀਜ਼ਲ ਦੀ ਕੀਮਤ 40 ਰੁਪਏ ਪ੍ਰਤੀ ਲਿਟਰ ਤੇ ਗੈਸ ਦੇ ਸਿਲੰਡਰ ਦੀ ਕੀਮਤ 400 ਰੁਪਏ ਕਰ ਦਿੱਤੀ ਹੈ। ਅੱਗੇ ਸਿਤਮ ਵਾਲੀ ਗੱਲ ਇਹ ਹੈ ਕਿ ਇਹ ਅਰਬ ਦੇਸ਼ ਪੈਟਰੋਲੀਅਮ ਪਦਾਰਥਾਂ ਦੀਆਂ ਕੀਮਤਾਂ ਵਧਾਉਣ ਦੇ ਭੈਅ ਦੀ ਤਲਵਾਰ ਹਮੇਸ਼ਾਂ ਹੀ ਦੁਨੀਆਂ ਦੀ ਧੌਣ 'ਤੇ ਲਟਕਾਈ ਰਖਦੇ ਹਨ।

ਹੁਣ ਤਾਂ ਸਾਡੇ ਦੇਸ਼ ਵਿਚ ਵੀ ਇਸ ਪਖੋਂ ਸਥਿਤੀ ਇੰਨੀ ਹਾਸੋ-ਹੀਣੀ ਹੋ ਗਈ ਹੈ ਕਿ ਜਿਹੜੇ ਪਿਆਜ਼-ਕੱਦੂ-ਬੈਂਗਣਾਂ ਨੂੰ ਕੋਈ ਪਛਾਣਦਾ ਨਹੀਂ ਸੀ ਤੇ ਇਨ੍ਹਾਂ ਦਾ ਨਾਂ ਮਖੌਲ ਵਜੋਂ ਲਿਆ ਜਾਂਦਾ ਸੀ; ਹੁਣ ਇਨ੍ਹਾਂ ਦਾ ਭਾਅ ਫਲ-ਫਰੂਟਾਂ ਦੇ ਨੇੜੇ-ਤੇੜੇ ਪਹੁੰਚ

ਗਿਆ ਹੈ। ਹੁਣ ਜਦੋਂ ਸੇਬ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਹੋ ਰਹੇ ਹਨ ਤਾਂ ਗਰੀਬ-ਹਮਾਤੜ ਗਾਜਰਾਂ ਨੂੰ ਹੀ ਸੇਬ ਸਮਝ ਰਹੇ ਹਨ। ਦਾਲਾਂ ਸਬਜ਼ੀਆਂ ਦਾ ਭਾਅ ਪਿਸਤਾ-ਬਦਾਮਾਂ ਵਾਂਗੂੰ ਹੋ ਗਿਆ ਹੈ। ਇਸ ਤਰ੍ਹਾਂ ਹੀ ਹੁਣ ਮੂੰਗੀ ਦੀ ਦਾਲ ਜੋ ਕਿ ਕਦੇ ਗਰੀਬਾਂ ਦਾ ਤੇ ਜਾਂ ਫਿਰ ਬਿਮਾਰਾਂ ਦਾ ਖਾਜਾ ਸਮਝੀ ਜਾਂਦੀ ਸੀ, ਹੁਣ 80 ਰੁਪਏ ਕਿਲੋ ਹੋ ਕੇ ਸਮਾਜ ਦੇ ਮਧਮ ਵਰਗ ਨੂੰ ਵੀ ਅੰਗੂਠਾ ਦਿਖਾ ਰਹੀ ਹੈ। ਪਰ ਫਿਰ ਵੀ ਲੋਕਾਚਾਰੀ ਦੇ ਵਿਚ ਨੱਕ-ਨਮੂਜ ਰੱਖਣਾ ਸਾਡੇ ਸਮਾਜ ਦਾ ਇਕ ਅਣਸੁਖਾਵਾਂ ਜਿਹਾ ਚਲਣ ਬਣਿਆ ਹੋਇਆ ਹੈ। ਜਿਸ ਕਰਕੇ ਅਸੀਂ ਆਪਣੀ ਪਹੁੰਚ ਤੋਂ ਬਾਹਰ ਹੋ ਕੇ ਵੀ ਖਰਚ ਕਰ ਰਹੇ ਹਾਂ।

ਸਾਡੇ ਸਮੇਂ ਦੀਆਂ ਵਿਆਹ-ਸ਼ਾਦੀਆਂ 'ਤੇ ਹੋਣ ਵਾਲਾ ਖਰਚਾ ਇਸ ਦੀ ਸਭ ਤੋਂ ਵਧੀਆ ਉਦਾਹਰਣ ਹੈ ਕਿ ਕਿਸੇ ਧੀ-ਭੈਣ ਨੂੰ ਆਪਣੇ ਬਾਰੋਂ ਉਠਾਉਣ ਦੇ ਫਰਜ਼ ਨੂੰ ਨਿਭਾਉਣ ਲਈ ਇੰਨਾ ਖਰਚਾ ਕਰਨਾ ਪੈਂਦਾ ਹੈ ਕਿ ਅੱਡੀਆਂ ਚੁੱਕ ਕੇ ਫਾਹਾ ਲੈਣ ਵਰਗੀ ਨੌਬਤ ਬਣ ਜਾਂਦੀ ਹੈ। ਖ਼ੈਰ! ਹਮੇਸ਼ਾਂ ਹੀ ਇਕ ਵੱਡੀ ਮੱਛੀ ਦੂਜੀ ਛੋਟੀ ਮੱਛੀ ਨੂੰ ਖਾਂਦੀ ਹੈ। ਇਸ ਤਰ੍ਹਾਂ ਹੀ ਸਾਡਾ ਵੀ ਇਕ ਕੋਝਾ ਸਮਾਜਿਕ ਪ੍ਰਚਲਣ ਇਹ ਰਿਹਾ ਹੈ ਕਿ ਅਸੀਂ ਜਦੋਂ ਵੀ ਧਨ-ਪਦਾਰਥਾਂ ਤੇ ਰੁਤਬਿਆਂ ਦੇ ਅਧਾਰ 'ਤੇ ਆਪਣਿਆਂ ਹੀ ਲੋਕਾਂ ਤੋਂ ਵੱਡੇ ਹੋਏ ਹਾਂ ਤਾਂ ਅਸੀਂ ਉਨ੍ਹਾਂ ਦੇ ਸਹਾਇਕ ਜਾਂ ਮਦਦਗਾਰ ਬਣਨ ਦੀ ਬਜਾਏ ਉਨ੍ਹਾਂ ਦੇ ਰੱਖਿਅਕ ਨਹੀਂ; ਸਗੋਂ ਭੱਖਿਅਕ ਬਣੇ ਹਾਂ।

ਇਸ ਪ੍ਰਸੰਗ ਵਿਚ ਸਾਡੀ ਸਮਾਜਿਕ ਕੁੜਮਾਚਾਰੀ ਸਾਡੇ ਇਸ ਕੋਹਝੇ ਪ੍ਰਚੱਲਣ ਦੀ ਮੂੰਹ ਬੋਲਦੀ ਤਸਵੀਰ ਹੈ। ਜਦੋਂ-ਜਦੋਂ ਅਸੀਂ ਮੁੰਡਾ ਵਿਆਹਿਆ ਹੈ ਤਾਂ ਅਸੀਂ ਕੁੜੀ ਵਾਲਿਆਂ ਨੂੰ ਸਰੀਂਦ ਜਾਂ ਫਿਰ ਅੰਦਰ ਖਾਤੇ ਅਬਦਾਲੀ ਬਣ ਕੇ ਲੁੱਟਿਆ ਹੈ। ਫਿਰ ਜਦੋਂ-ਜਦੋਂ ਅਸੀਂ ਕੁੜੀ ਵਿਆਹੀ ਹੈ, ਉਦੋਂ-ਉਦੋਂ ਹੀ ਅਸੀਂ ਕੁੜਮਾਚਾਰੀ ਦੇ ਲੋਟੂ-ਟੋਲੇ ਦੇ ਸ਼ਿਕਾਰ ਬਣੇ ਹਾਂ। ਅਸੀਂ ਮਜਬੂਰੀਵਸ ਨੱਕ-ਨਮੂਜ ਰੱਖਣ ਦੇ ਨਾਮ 'ਤੇ ਚਾਦਰ ਵੇਖ ਕੇ ਪੈਰ ਪਸਾਰਨ ਦੀ ਸਿੱਖਿਆ ਨੂੰ ਭੁੱਲ-ਭੁਲਾ ਕੇ ਅੱਡੀਆਂ ਚੁੱਕ ਕੇ ਫਾਹਾ ਲੈਣ ਦਾ ਸ਼ੌਕ ਪਾਲਦੇ ਹਾਂ।

ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਆਪਸੀ ਮਿਲਵਰਤਣ ਲਈ ਜੋ ਪ੍ਰੀਤੀ ਭੋਜਨ ਸ਼ੁਰੂ ਤੋਂ ਹੀ ਕੀਤੇ ਜਾਂਦੇ ਸਨ, ਹੁਣ ਉਨ੍ਹਾਂ ਦਾ ਨਾਮ ਡਿਨਰ ਹੋ ਗਿਆ ਹੈ। ਕੋਈ ਦੋਸਤ ਆਪ ਚਾਰ ਆਦਮੀਆਂ ਨੂੰ ਡਿਨਰ 'ਤੇ ਬੁਲਾਉਣ ਦੇ ਸਮਰਥ ਹੋਵੇ ਜਾਂ ਨਾ ਹੋਵੇ, ਪਰ ਜੇ ਉਹ ਆਪ ਆਪਣੇ ਦੋਸਤਾਂ ਦੇ ਵੱਲੋਂ ਦਿੱਤੇ ਖਾਣਿਆਂ ਵਿਚ ਸ਼ਰੀਕ ਹੁੰਦਾ ਹੈ ਤਾਂ ਉਸ ਨੂੰ ਵੀ ਉਨ੍ਹਾਂ ਦੋਸਤਾਂ ਨੂੰ ਸ਼ਿਸ਼ਟਾਚਾਰ ਵਜੋਂ ਘਰ ਬੁਲਾਉਣਾ ਪੈਂਦਾ ਹੈ। ਭਾਵੇਂ ਉਹ ਇਸ ਡਿਨਰ ਡਿਪਲੋਮੈਸੀ ਵਿਚ ਖੁੰਗਲ ਹੀ ਹੋ ਜਾਵੇ ਕਿਉਂਕਿ ਇਸ ਵਿਚ ਲੋੜ ਤੇ ਸਮਰਥਾ ਤੋਂ ਵੱਧ ਵਿਖਾਵਾ ਹੁੰਦਾ ਹੈ। ਇਸ ਤਰ੍ਹਾਂ ਦੇ ਵਿਖਾਵੇ ਦੇ ਮਾਰੇ ਮੇਰੇ ਇਕ ਦੋਸਤ ਨੇ ਆਪਣੇ ਘਰ

ਡਿਨਰ 'ਤੇ ਮਿਕਸਡ ਵੈਜੀਟੇਬਲ ਦੇ ਨਾਮ 'ਤੇ 'ਅੰਗੂਰ ਤੇ ਕੱਦੂ ਦੀ ਸਬਜ਼ੀ' ਬਣਾਈ। ਜਦੋਂ ਮਹਿਮਾਨਾਂ ਨੇ ਉਸ ਗਰੀਬ ਨੂੰ ਪੁੱਛਿਆ ਕਿ ਇਹ ਕਿਹੜੀ ਮਿਕਸਡ ਸਬਜ਼ੀ ਹੈ ਤੇ ਰੈਸਿਪੀ ਭਾਵ ਵਿਅੰਜਨ ਦਾ ਮਸਾਲਾ-ਮਿਸ਼ਰਣ ਕੀ ਹੈ? ਮੇਜ਼ਬਾਨ ਨੇ ਬੜੇ ਹੌਸਲੇ ਨਾਲ ਦੱਸਿਆ ਕਿ ਇਸ ਵਿਚ ਕੱਦੂ ਤੇ ਫਰੂਟ ਅੱਧੋ-ਅੱਧੀ ਮਾਤਰਾ ਵਿਚ ਪਾਏ ਗਏ ਹਨ ਭਾਵ ਇਕ ਕੱਦੂ ਦੇ ਨਾਲ ਇਕ ਅੰਗੂਰ ਸਬਜ਼ੀ ਵਿਚ ਪਾਇਆ ਗਿਆ ਹੈ।

ਇਸ ਤਰ੍ਹਾਂ ਨਵੇਂ ਜ਼ਮਾਨੇ ਦੀ ਨਵੀਂ ਤਹਿਜ਼ੀਬ ਦੇ ਪੱਟੇ ਬੰਦੇ ਰੀਸੋ-ਰੀਸੀ ਤੇ ਵੇਖਾ-ਵੇਖੀ ਸਮਾਜ ਦੇ ਨਵੇਂ-ਨਵੇਂ ਅਡੰਬਰਾਂ ਤੇ ਦਸਤੂਰਾਂ ਵਿਚ ਪੈਰ ਧਰਦੇ ਹਨ। ਇਸ ਤਰ੍ਹਾਂ ਹੀ ਦਿਹਾਤੀ ਲੋਕ ਜਦੋਂ ਪੇਂਡੂ ਜੀਵਨ ਸ਼ੈਲੀ ਤੇ ਲਬੋ-ਲਹਿਜੇ ਤੋਂ ਆਧੁਨਿਕੀਕਰਨ ਤੇ ਸ਼ਹਿਰੀਕਰਨ ਦੇ ਪ੍ਰਭਾਵ ਹੇਠ ਆਪਣੀ ਤਰਜ਼ੇ ਜ਼ਿੰਦਗੀ ਬਦਲਦੇ ਹਨ ਤਾਂ ਇਨ੍ਹਾਂ ਦੀ ਹਾਲਤ ਨੀਲੇ ਗਿੱਦੜ ਵਰਗੀ ਹੁੰਦੀ ਹੈ, ਜਿਹੜਾ ਕਿ ਨੀਲ ਦੇ ਕੁੰਡ ਵਿਚ ਡਿੱਗ ਕੇ ਆਪਣੀ ਹੀ ਬਰਾਦਰੀ ਦਾ ਅਖੌਤੀ ਰਾਜਾ ਬਣ ਬੈਠਾ ਸੀ, ਪਰ ਜਨਮਜਾਤ ਆਦਤ ਅਨੁਸਾਰ ਗਿੱਦੜ ਚੀਕਾਂ ਮਾਰਨ ਕਰਕੇ ਫੜਿਆ ਗਿਆ ਸੀ। ਇਹ ਧਰਤੀ ਦੇ 'ਜਾਏ -ਪੁੱਤਾਂ' ਤੋਂ ਬਣੇ 'ਸ਼ਹਿਰੀ ਬਾਬੂ' ਆਪਣੀ ਅਸਲੀ ਚਾਲ ਛੱਡ ਕੇ ਜਦੋਂ ਬੇਗਾਨੀ ਤੇ ਬੇਢੰਗੀ ਚਾਲ ਚਲਦੇ ਹਨ ਤਾਂ ਦੇਖਣ ਵਾਲੇ ਹੁੰਦੇ ਹਨ।

ਮੁੱਦਤ ਹੋਈ ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਚਰਨ ਸਿੰਘ ਸ਼ਹੀਦ ਨੇ 'ਬੂਟ ਦੀ ਸ਼ਰਾਰਤ' ਕਵਿਤਾ ਰਾਹੀਂ ਸਾਡੇ ਇਸ ਪ੍ਰਚਲਣ ਦਾ ਚੰਗਾ ਜਲੂਸ ਕੱਢਿਆ ਸੀ। ਪ੍ਰਸੰਗ ਇਹ ਸੀ ਕਿ ਕੋਈ ਹਮਾਤੜ ਪਿੰਡਾਂ ਵਿਚੋਂ ਆ ਕੇ ਸ਼ਹਿਰ ਵਿਚ ਵਸ ਗਿਆ। ਦੇਖਾ-ਦੇਖੀ ਉਹ ਵੀ ਫੈਸ਼ਨਪ੍ਰਸਤੀ ਦੀ ਸ਼ੂੰ-ਫੈਂ ਵਿਚ ਪੈਰ ਧਰਨ ਲੱਗਾ। ਇਕ ਦਿਨ ਉਹ ਨਿਲਾਮੀ ਵਿਚੋਂ ਬੂਟ ਖਰੀਦ ਲਿਆਇਆ ਤਾਂ ਗਵਾਂਢੀ ਕਹਿਣ ਲੱਗਾ ਕਿ ਸਰਦਾਰ ਜੀ ਬੂਟ ਕਛਹਿਰੇ ਨਾਲੋਂ ਕੋਟ-ਪੈਂਟ ਨਾਲ ਵੱਧ ਜਚਦੇ ਹਨ। ਖ਼ੈਰ! ਸਰਦਾਰ ਜੀ ਨੇ ਕੋਟ, ਪੈਂਟ ਤੇ ਟਾਈ ਸਭ ਤੰਗੜ-ਪੈੜੇ ਤਿਆਰ ਕਰਵਾ ਲਏ। ਗਵਾਂਢੀ ਉਸ ਨੂੰ ਆਪਣੀਆਂ ਦਾਅਵਤਾਂ 'ਤੇ ਬੁਲਾਉਣ ਲੱਗੇ। ਦਸਤੂਰ ਮੁਤਾਬਿਕ ਇਕ ਦਿਨ ਸਰਦਾਰ ਜੀ ਨੂੰ ਵੀ ਦਾਅਵਤ ਮੋੜਣ ਦਾ ਪੰਗਾ ਲੈਣਾ ਪਿਆ। ਮਹੀਨੇ ਸਾਰੀ ਕਮਾਈ ਇਕੋ ਦਾਅਵਤ ਵਿਚ ਰੁੜ੍ਹ ਗਈ। ਦੁੱਧ ਵਾਲਾ, ਸਬਜ਼ੀ ਵਾਲਾ, ਰਾਸ਼ਨ ਵਾਲਾ ਤੇ ਕੂੜੇ ਵਾਲਾ ਆਪਣੀ ਉਜ਼ਰਤ ਦੇ ਉਧਾਰ ਦੀ ਅਲਖ ਜਗਾਉਣ ਲੱਗੇ।

ਸਰਦਾਰ ਜੀ ਨੇ ਆਪਣੇ ਬੁਰੀ ਤਰ੍ਹਾਂ ਹਿਚਕੋਲੇ ਖਾਂਦੇ ਬਜਟ ਨੂੰ ਪੜਚੋਲਿਆ ਤਾਂ ਹੋਸ਼ ਆਈ ਕਿ ਇਹ ਸਾਰੀ ਸ਼ਰਾਰਤ ਦਾ ਮੁੱਢ ਤਾਂ ਬੂਟ ਦੀ ਸੇਲ ਤੋਂ ਹੀ ਬੱਝਿਆ ਸੀ। ਇਸ ਲਈ ਉਨ੍ਹਾਂ ਨੇ ਸੇਲ ਵਿਚੋਂ ਰੀਸੋ-ਰੀਸੀ ਖਰੀਦੇ ਬੂਟ ਬਾਰੀ ਵਿਚੋਂ ਦੀ ਵਗਾਹ ਮਾਰੇ । ਬਿਲਕੁਲ ਇਸ ਤਰ੍ਹਾਂ ਹੀ ਅੱਜ ਇਕ ਬੰਦੇ ਦਾ ਨਹੀਂ ਸਗੋਂ ਤਕਰੀਬਨ-ਤਕਰੀਬਨ ਸਾਰੇ ਸਮਾਜ ਦਾ ਹੀ ਇਹ ਚਲਣ ਹੋ ਗਿਆ ਹੈ ਕਿ ਅਸੀਂ ਫੋਕੀ ਫੰਨੇਖਾਈ ਦੀ

ਫੂੰ-ਫਾਂ ਤੇ ਫੈਸ਼ਨਪ੍ਰਸਤੀ ਦੀ ਪੂਰਨ ਪਕੜ ਵਿਚ ਹਾਂ। ਸਾਡੀ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਰੋਜ਼ਾਨਾ ਹੀ ਅਸੀਂ ਸਮਾਜਿਕ ਸੇਲ ਦੀਆਂ ਦੁਕਾਨਾਂ 'ਤੇ ਆਪਣਾ ਅਸਲੀ ਮਾਣ-ਸਵੈਮਾਣ ਤੇ ਖੁਦਦਾਰੀ ਗਵਾ ਕੇ ਆਪ ਖੁਦ ਵਿਕਾਊ ਮਾਲ ਬਣੇ ਬੈਠੇ ਹਾਂ।

ਕੋਈ ਬੰਦਾ ਕਿਸਾਨ-ਮੰਡੀਆਂ ਵਿਚ ਇਨ੍ਹਾਂ ਸ਼ਾਕ-ਸਬਜ਼ੀ ਦੀ ਖਰੀਦਦਾਰੀ ਕਰਦਾ ਇਉਂ ਜਾਪਦਾ ਹੈ ਕਿ ਜਿਵੇਂ ਪਸ਼ੂਆਂ ਦੀ ਪ੍ਰਸਿੱਧ ਮੰਡੀ ਬਾਰਾਂਬਾਂਕੀ ਵਿਚ ਘੋੜਿਆਂ ਦੀ ਖਰੀਦਦਾਰੀ ਦੀ ਥਾਂ ਘੋੜਿਆਂ ਦੇ ਭਾਅ ਵਿਕ ਰਹੇ ਗਧੇ ਖਰੀਦ ਰਿਹਾ ਹੋਵੇ। ਇਸ ਤਰ੍ਹਾਂ ਹੁਣ ਦਾਖੀਂ ਹੱਥ ਨਾ ਉਪੜੇ ਗਿੱਦੜ ਆਖੇ ਥੂਹ ਕੌੜੀ ਵਾਲੀ ਗੱਲ ਬਣੀ ਪਈ ਹੈ। ਬੰਦਾ ਘੋੜੇ ਜਿੰਨੀ ਕੀਮਤ ਕਿਸੇ ਗਧੇ ਲਈ ਦੇਣ ਲਈ ਤਾਂ ਭਾਵੇਂ ਮਾਨਸਿਕ ਤੌਰ 'ਤੇ ਤਿਆਰ ਨਹੀਂ ਹੁੰਦਾ। ਪਰ ਉਹ ਵਿਚਾਰਾ ਕੀ ਕਰੇ ਕਿਉਂਕਿ ਮਾਰਕੀਟ ਦੀਆਂ ਤਾਕਤਾਂ ਦੇ ਪ੍ਰਭਾਵ ਹੇਠ ਉਹ ਘੋੜੇ ਦੀ ਥਾਂ ਗਧਾ ਹੀ ਖਰੀਦਣ ਦੀ ਮਜਬੂਰੀ ਵਿਚ ਫਸਿਆ ਹੁੰਦਾ ਹੈ। ਇਸ ਸੂਰਤ ਵਿਚ ਬੰਦਾ ਇਉਂ ਜਿਹਾ ਕਹਿ ਰਿਹਾ ਹੁੰਦਾ ਹੈ ਕਿ ਲੈ! ਗਧੇ ਤੇ ਘੋੜੇ ਵਿਚ ਕੀ ਫਰਕ ਹੈ? ਸਗੋਂ ਜੇ ਆਦਮੀ ਗਧੇ ਤੋਂ ਡਿੱਗ ਪਵੇ ਤਾਂ ਸੱਟ ਘੱਟ ਲੱਗਦੀ ਹੈ ਕਿਉਂਕਿ ਗਧੇ ਦੀ ਉਚਾਈ ਘੱਟ ਹੁੰਦੀ ਹੈ। ਇਸ ਵਾਸਤੇ ਗਧਾ ਹੀ ਵਧੀਆ ਸਵਾਰੀ ਹੈ। ਇਸ ਤਰ੍ਹਾਂ ਉਹ ਦੇਸੀ ਖੋਤੀ ਲਾਲ ਲਗਾਮ ਵਾਲੇ ਪੰਜਾਬੀ ਅਖਾਣ 'ਤੇ ਪੂਰਾ ਉਤਰਦਾ ਹੋਇਆ ਘੋੜੀ ਦੀ ਥਾਂ ਖਰੀਦੀ ਖੋਤੀ ਦੇ ਲਾਲ ਲਗਾਮ ਸਜਾ ਕੇ ਬੜੀ ਟੌਹਰ ਨਾਲ ਮੰਡੀ ਤੋਂ ਮੁੜ ਰਿਹਾ ਹੁੰਦਾ ਹੈ।

ਫੇਰ ਉਹ ਸਬਜ਼ੀ ਮੰਡੀ ਵਿਚ ਵੀ ਇਸ ਤਰ੍ਹਾਂ ਹੀ ਸੇਬਾਂ ਦੀ ਥਾਂ ਗਾਜਰਾਂ ਲੈ ਰਿਹਾ ਹੁੰਦਾ ਹੈ ਅਤੇ ਸੰਤਰਿਆਂ ਦੀ ਥਾਂ ਬਜਾਏ ਔਲੇ ਖਰੀਦ ਰਿਹਾ ਹੁੰਦਾ ਹੈ। ਫਿਰ ਲੋਕਾਂ ਨੂੰ ਸੁਣਾ ਕੇ ਕਹਿ ਰਿਹਾ ਹੁੰਦਾ ਹੈ ਕਿ ਔਲੇ ਵਿਚ ਤਾਂ ਸੰਤਰਿਆਂ ਨਾਲੋਂ ਵੀ ਵੱਧ 'ਵਿਟਾਮਿਨ ਸੀ' ਹੁੰਦਾ ਹੈ। ਉਹ ਆਪਣਾ ਮਨ ਰੱਖਣ ਲਈ ਹੋਰ ਕਹੇ ਵੀ ਤਾਂ ਕੀ ਕਹੇ ? ਉਹ ਕਿਉਂਕਿ ਘਰੋਂ ਤਾਂ ਅੰਬ-ਅੰਗੂਰ ਹੀ ਲੈਣ ਤੁਰਿਆ ਹੁੰਦਾ ਹੈ ਪਰ ਉਥੇ ਜਾ ਕੇ ਉਸ ਨੂੰ 'ਜੱਟ ਕੀ ਜਾਣੇ ਲੌਂਗਾਂ ਦਾ ਭਾਅ ਦਿੱਤਾ ਟਕਾ ਤੇ ਬੈਠਾ ਭੂਰਾ ਵਿਛਾ' ਵਰਗੀ ਲੋਕ ਸਿਆਣਪ ਦਾ ਠੀਕ ਮਤਲਬ ਸਮਝ ਆਉਂਦਾ ਹੈ। ਖ਼ੈਰ! ਮਜਬੂਰੀ ਦਾ ਨਾਮ ਹੀ ਬਾਰਾਂਬਾਂਕੀ ਹੈ। ਧੰਨ ਹੈ! ਬਾਈ; ਆਪਣਾ ਸਮਾਜ।

ਇਥੇ ਸਾਡੇ ਆਪਣੇ ਹੀ ਦੇਸ਼ ਵਿਚ ਵਪਾਰੀ ਤੇ ਉਦਯੋਗਿਕ ਵਰਗ ਨੇ ਕਮਾਈ ਦੇ ਪਖੋਂ ਮਹਿੰਗਾਈ ਨੂੰ ਵਧਾ ਕੇ ਲੋਕਾਂ ਦੇ ਕੱਪੜੇ, ਕੀ ਕੱਛਾ ਤੇ ਕੀ ਬੁਨੈਣ ਲਾਹੁਣ ਦਾ ਹਰ ਹਰਬਾ ਅਪਣਾ ਰਖਿਆ ਹੈ। ਇਨ੍ਹਾਂ ਵਧਦੀਆਂ ਕੀਮਤਾਂ ਦੇ ਕਾਰਨ ਮਹਿੰਗਾਈ ਦੇਸ਼ ਤੇ ਸਮਾਜ ਵਿਚ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਦੀ ਭੱਠੀ ਨੂੰ ਧੌਂਕਣੀ-ਪੱਖੀ ਵਾਂਗ ਹਵਾ ਦੇ ਰਹੀਆਂ ਹਨ। ਸਾਡੇ ਦੇਸ਼ ਦੇ ਨੇਤਾ ਦਿਨ-ਬ-ਦਿਨ ਵਧਦੇ ਭ੍ਰਿਸ਼ਟਾਚਾਰ ਦੇ ਭੂਤ ਨੂੰ ਨੱਥ ਪਾਉਣ ਦੀਆਂ ਗਲਾਂ ਕਰਦੇ ਹਨ। ਪਰ ਸੋਚਣ ਵਾਲੀ ਗੱਲ ਹੈ ਕਿ ਜਿੰਨੀ ਦੇਰ ਮਹਿੰਗਾਈ

ਨੂੰ ਠੱਲ ਨਹੀਂ ਪੈਂਦੀ, ਉਨੀ ਦੇਰ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਕਿਵੇਂ ਰੁਕ ਸਕਦੀ ਹੈ?

ਇਸ ਸੂਰਤ ਵਿਚ ਨੌਕਰੀ ਪੇਸ਼ਾ ਲੋਕਾਂ ਕੋਲ ਮਹਿੰਗਾਈ ਦਾ ਤੋੜ ਰਿਸ਼ਵਤਖੋਰੀ ਹੈ ਅਤੇ ਕਾਰੋਬਾਰੀ ਲੋਕਾਂ ਤੇ ਦੁਕਾਨਦਾਰਾਂ ਕੋਲ ਵਧਦੀਆਂ ਕੀਮਤਾਂ ਦਾ ਇਲਾਜ ਮੁਨਾਫਾਖੋਰੀ ਹੈ। ਇਕ ਚੂਨੇ ਵਿਚ ਇੱਟ ਲਾਉਣ ਵਰਗੀ ਸੱਚਾਈ ਇਹ ਹੈ ਕਿ ਮਹਿੰਗਾਈ ਵੀ ਭ੍ਰਿਸ਼ਟਾਚਾਰ ਨੂੰ ਜਨਮ ਦਿੰਦੀ ਹੈ। ਇਸ ਸੰਦਰਭ ਵਿਚ ਜਦੋਂ ਵੀ ਮਹਿੰਗਾਈ ਵਧਦੀ ਹੈ ਤਾਂ ਇਕ ਅੰਨਦਾਤਾ ਕਹਾਏ ਜਾਂਦੇ ਕਿਰਸਾਣ ਵਰਗ ਨੂੰ ਛੱਡ ਕੇ ਸਾਰੇ ਕਾਰੋਬਾਰੀ ਤੇ ਨੌਕਰੀਪੇ ਸ਼ਾ ਕਮਾਊ-ਪੁੱਤ ਅਤੇ ਇਥੋਂ ਤੱਕ ਕਿ ਰੋਜ਼ਾਨਾ ਕਮਾਂਦਰਾ ਕਰਨ ਵਾਲੇ ਸਾਰੇ ਲੋਹਾਰੇ, ਤਰਖਾਣੇ, ਮਕੈਨਿਕ, ਪੱਲੇਦਾਰ, ਖੇਤੀ ਕਾਮੇ ਤੇ ਮਜ਼ਦੂਰ ਵਰਗ ਆਪਣੀਆਂ ਛੋਟੀਆਂ-ਮੋਟੀਆਂ ਵਸਤਾਂ ਦੇ ਭਾਅ ਅਤੇ ਮਜ਼ਦੂਰੀ ਦੇ ਰੇਟ ਵਧਾ ਲੈਂਦੇ ਹਨ।

ਮੇਰੇ ਦਰਜ਼ੀ ਅਸਲਮ ਨੇ ਹੁਣ ਪੈਟਰੋਲ ਦੇ ਭਾਅ ਵਧਣ ਦੀ ਖ਼ਬਰ ਸੁਣ ਕੇ ਹੀ ਕੁੜਤੇ -ਪਜਾਮੇ ਦੀ ਸਿਲਾਈ ਵਧਾ ਕੇ **300** ਰੁਪਏ ਕਰ ਦਿੱਤੀ ਹੈ। ਮੈਂ ਉਸ ਨੂੰ ਪੁੱਛਿਆ ਕਿ ਧਾਗੇ ਦਾ ਭਾਅ ਮਹਿੰਗਾ ਹੋ ਗਿਆ ਹੈ ਕਿ ਤੇਰੀ ਸੂਈ ਦਾ ਭਾਅ ਮਹਿੰਗਾ ਹੋ ਗਿਆ ਹੈ? ਉਸ ਦਾ ਰੈਡੀਮੇਡ ਜਵਾਬ ਸੀ ਕਿ ਸਾਹਿਬ! ਵੋ ਭੀ ਹੈ, ਮਗਰ ਪਿਆਜ਼ ਕੀ ਕੀਮਤ ਭੀ ਕਹਾਂ ਜਾ ਪਹੁੰਚੀ ਹੈ। ਇਸ ਤਰ੍ਹਾਂ ਸਾਡੇ ਪਾਰਕ ਦੇ ਮਾਲੀ ਰਾਮ ਰਾਜ ਨੇ ਆਪਣੀ ਤਨਖਾਹ ਵਧਾਉਣ ਦੀ ਗੱਲ ਕੀਤੀ ਤਾਂ ਮੈਂ ਉਸ ਨੂੰ ਕਿਹਾ ਕਿ ਤੈਨੂੰ ਖੁਰਪੀ-ਰੰਬਾ ਤਾਂ ਪਾਰਕ ਵਾਲੇ ਦਿੰਦੇ ਹਨ, ਫਿਰ ਤੂੰ ਤਨਖਾਹ ਕਿਉਂ ਵਧਾਉਣ ਦੀ ਗੱਲ ਕਰ ਰਿਹਾ ਹੈਂ? ਉਹ ਕਹਿਣ ਲੱਗਾ ਕਿ ਕਿਆ ਕਰੇਂ ਸਾਹਿਬ! ਸ਼ਾਮ ਕੋ ਪਰਿਵਾਰ ਕੋ ਆਟਾ ਭੀ ਤੋ ਲਾ ਕੇ ਦੇਨਾ ਹੋਤਾ ਹੈ, ਅਬ ਆਪ ਹੀ ਦੇਖੇਂ ਕਿ ਆਟਾ **18** ਰੁਪਏ ਕਿਲੋ ਹੋ ਗਿਆ ਹੈ।

ਇਕ-ਦੋ ਮਹੀਨਿਆਂ ਦੀ ਹੀ ਗੱਲ ਹੈ ਕਿ ਮੇਰੇ ਸਹਾਇਕ ਬਲਜੀਤ ਸਿੰਘ ਨੇ ਵੀ ਤਨਖਾਹ ਵਧਾਉਣ ਦੀ ਗੱਲ ਕਰ ਦਿੱਤੀ। ਉਸ ਦੀ ਦਲੀਲ ਇਹ ਸੀ ਕਿ ਮੈਂ ਮੋਟਰ ਸਾਈਕਲ 'ਤੇ ਆਉਂਦਾ ਹਾਂ ਤੇ ਮੇਰਾ ਆਉਣ-ਜਾਣ ਦਾ ਖਰਚਾ ਵਧ ਗਿਆ ਹੈ। ਮੈਨੂੰ ਇਨ੍ਹਾਂ ਸਮਾਜ ਦੇ ਤਿੰਨ ਵਰਗਾਂ ਦੇ ਨੁਮਾਇੰਦਿਆਂ ਦੀ ਇਕੋ ਗੱਲ ਹੀ ਸਮਝ ਆਈ ਕਿ 'ਮਹਿੰਗਾਈ ਸਿਰ ਚੜ੍ਹ ਕੇ ਬੋਲ ਰਹੀ ਹੈ ਤੇ ਹਰ ਕੋਈ ਮਹਿੰਗਾਈ ਦੇ ਜਾਦੂ ਦੀ ਕੀਲ੍ਹ ਵਿਚ ਹੈ।'

ਇਸ ਤਰ੍ਹਾਂ ਸਾਰਾ ਸਮਾਜ ਹੀ ਇਕ-ਦੂਜੇ ਦੇ ਸੁੱਕੇ ਹੱਡਾਂ ਦੇ ਛੌਡੇ ਲੱਕੜ ਦੇ ਸੱਕਾਂ ਵਾਂਗੂੰ ਬਗੈਰ ਸੰਗ-ਸ਼ਰਮ ਮੰਨੇ ਲਾਹੁੰਦਾ ਰਹਿੰਦਾ ਹੈ। ਇਸ ਤਰ੍ਹਾਂ ਸਾਡੀ ਸੁਆਰਥੀ ਤੇ ਸਵੈ-ਕੇਂਦਰਿਤ ਪ੍ਰਵਿਰਤੀ ਦੇ ਤਹਿਤ ਹਮੇਸ਼ਾਂ ਹੀ ਸਾਨੂੰ ਦੇਸ਼ ਤੇ ਕੌਮ ਨਾਲੋਂ ਆਪਣਾ ਆਪ ਤੇ ਆਪਣਾ ਪਰਿਵਾਰ ਪਿਆਰਾ ਲਗਿਆ ਹੈ। ਇਸ ਲਈ ਸਾਡੇ ਸਮਾਜ ਦੇ ਖਾਂਦੇ -ਪੀਂਦੇ, ਸਹਿੰਦੇ ਤੇ ਖਾਸ ਕਰਕੇ ਅਮੀਰ ਵਰਗ ਨੇ ਹਮੇਸ਼ਾਂ ਹੀ 'ਕੋਈ ਮਰੇ ਜਾਂ ਕੋਈ ਜੀਵੇ ਪਰ ਸੁਥਰਾ ਘੋਲ ਪਤਾਸੇ ਪੀਵੇ' ਵਰਗੀ ਜੀਵਨ-ਸ਼ੈਲੀ ਅਪਣਾਈ ਹੈ। ਅਸੀਂ ਇੰਨੇ

ਕੁ ਸੁਆਰਥੀ ਹੋ ਗਏ ਹਾਂ ਕਿ ਜੇ ਕੋਈ ਸਾਡਾ ਹੀ ਭੈਣ-ਭਾਈ ਕਿਤੇ ਮੰਦਹਾਲੀ ਦੀ ਮਾਰ ਹੇਠ ਆ ਜਾਵੇ ਤਾਂ ਅਸੀਂ ਉਸ ਦੀ ਮਦਦ ਤਾਂ ਕੀ ਕਰਨੀ ਸੀ, ਸਗੋਂ ਉਸ ਨਾਲ ਵਰਤ-ਵਰਤਈਆ ਵੀ ਛੱਡ ਦਿੰਦੇ ਹਾਂ। ਸਿਆਣੇ ਸੱਚ ਹੀ ਆਖਦੇ ਹਨ ਕਿ ਜਦੋਂ ਸਿਖਰ ਦੁਪਹਿਰ ਹੁੰਦੀ ਹੈ ਤਾਂ ਆਪਣਾ ਪਰਛਾਵਾਂ ਵੀ ਸਾਥ ਛੱਡ ਦਿੰਦਾ ਹੈ। ਇਸ ਪ੍ਰਥਾਇ ਹੀ **'ਸ਼ਾਇਰ ਇਮਾਮ ਬਖਸ਼ ਨਾਸਿਖ'** ਦਾ ਕਹਿਣਾ ਹੈ:-

*ਸਿਆ-ਬਖਤੀ ਮੇਂ ਕਬ ਕੋਈ ਕਿਸੀ ਕਾ ਸਾਥ ਦੇਤਾ ਹੈ*
*ਕਿ ਤਾਰੀਕੀ ਮੇਂ ਸਾਯਾ ਭੀ ਜੁਦਾ ਹੋਤਾ ਹੈ ਇਨਸਾਂ ਸੇ*

ਨਿਰਸੰਦੇਹ 'ਗੁਝੀ ਰਹੇ ਨਾ ਹੀਰ ਹਜ਼ਾਰ ਵਿਚੋਂ' ਵਰਗੀ ਸੁਖਨ ਸਿਆਣਪ ਮੁਤਾਬਿਕ ਗੁਜਰਾਤੀ, ਮਾਰਵਾੜੀ ਤੇ ਪਾਰਸੀ ਦੋ-ਚਾਰ ਬਰਾਦਰੀਆਂ ਅਜਿਹੀਆਂ ਹਨ, ਜਿਹੜੀਆਂ ਕਿ ਆਪਣੇ ਨੇੜਲੇ ਸਾਕ-ਸਬੰਧੀਆਂ ਦੀ ਔਖੇ ਵੇਲੇ ਇਕਠੇ ਹੋ ਕੇ ਮਦਦ ਕਰਦੀਆਂ ਹਨ। ਪੰਜਾਬ ਵਿਚ ਅਜਿਹਾ ਵਧੀਆ ਚੱਲਣ ਅਰੋੜਾ ਬਰਾਦਰੀ ਵਿਚ ਦੇਖਣ-ਸੁਣਨ ਨੂੰ ਮਿਲਦਾ ਹੈ, ਪਰ ਇਹ ਲੋਕ ਵੀ ਸਿਰਫ ਆਪਣੇ ਬਹੁਤ ਨੇੜ ਦੇ ਰਿਸ਼ਤੇਦਾਰਾਂ ਦੀ ਹੀ ਸਹਾਇਤਾ ਕਰਦੇ ਹਨ। ਪਰ ਇਸ ਤਰ੍ਹਾਂ ਦਾ ਵਧੀਆ ਪ੍ਰਚਲਣ ਸਾਡੇ ਦੇਸ਼ ਤੇ ਸਮਾਜ ਵਿਚ ਆਟੇ ਵਿਚ ਲੂਣ ਹੋਣ ਮਾਤਰ ਕਿਤੇ-ਕਿਤੇ ਹੀ ਹੈ। ਅਜਿਹੀਆਂ ਸਹਿਚਾਰੀ ਤੇ ਸਹਿਕਾਰੀ ਭਾਵਨਾਵਾਂ ਨਾਲ ਓਤ-ਪ੍ਰੋਤ ਰੱਬ ਦੇ ਬਖਸ਼ੇ ਕੁਝ ਨਿਵੇਕਲੇ ਜਿਹੇ ਸੱਜਣ ਪੁਰਸ਼ ਤੇ ਕੁਝ ਕੁ ਖਾਸ ਬਰਾਦਰੀਆਂ ਹੀ ਹੁੰਦੀਆਂ ਹਨ। ਇਨ੍ਹਾਂ ਭਾਵਨਾਵਾਂ ਦੇ ਪਿੱਛੇ ਪਿਆਰ ਤੇ ਪਿਆਰ ਭਰੇ ਦਿਲਾਂ ਦਾ ਹੋਣਾ ਬਹੁਤ ਜ਼ਰੂਰੀ ਹੈ; ਜਿਵੇ ਕਿ **'ਮਖ਼ਮੂਰ ਦੇਹਲਵੀ'** ਦਾ ਕਥਨ ਹੈ:-

*ਮੁਹਬੱਤ ਕੇ ਲੀਏ ਕੁਛ ਖਾਸ ਦਿਲ ਮਖਸੂਸ ਹੋਤੇ ਹੈਂ*
*ਯੇ ਵੋ ਨਗਮਾ ਹੈ ਜੋ ਹਰ ਸਾਜ਼ ਪੇ ਗਾਯਾ ਨਹੀਂ ਜਾਤਾ*

ਪਰ ਕੁਲ ਮਿਲਾ ਕੇ ਅਸੀਂ ਇਸ ਪਖੋਂ 'ਚਿੜੀਆਂ ਦੀ ਮੌਤ ਤੇ ਗਵਾਰਾਂ ਦਾ ਹਾਸਾ' ਵਰਗੀ ਆਪਣੀ ਮਾੜੀ ਸੋਚ ਤੇ ਘਟੀਆ ਪ੍ਰਵਿਰਤੀ ਦਾ ਸਦੋਂ ਹੀ ਮੁਜ਼ਾਹਿਰਾ ਕੀਤਾ ਹੈ। ਇਸ ਵਾਸਤੇ ਅਸੀਂ ਕਿਸੇ ਦੂਜੇ ਨੂੰ ਡਿੱਗਦੇ-ਢਹਿੰਦੇ ਤੇ ਮਾਇਕ ਪੱਖੋਂ ਟੁੱਟਦੇ-ਬਿਖਰਦੇ ਵੇਖ ਕੇ ਖੁਸ਼-ਅਨੰਦ ਹੁੰਦੇ ਹਾਂ। ਇਸ ਲਈ ਅਸੀਂ ਇੰਨੇ ਕੁ ਬੇਲਿਹਾਜ਼ ਤੇ ਬੇਮੁਰਵੱਤ ਭਾਵ ਮੋਹ ਹੀਣ ਹੋ ਗਏ ਹਾਂ। ਇਸ ਕਰਕੇ ਅਸੀਂ ਕਹਿੰਦੇ ਹਾਂ ਕਿ ਦੇਸ਼ ਦੀ ਜਨਤਾ ਤੇ ਸਾਡੇ ਭੈਣ-ਭਾਈ ਜਾਣ ਪਹਾੜ ਵਿਚ ਪਰ ਅਸੀਂ ਈਟ, ਡਰਿੰਕ ਐਂਡ ਬੀ ਮੈਰੀ ਵਾਲਾ ਸਵਾਰਥੀ ਤੇ ਵਪਾਰਕ ਭਾਵ ਖਾਉ, ਪੀਉ ਕਰੋ ਅਨੰਦ, ਅੱਗੇ ਆਪੇ ਜਾਣੇ ਪਰਮਾਨੰਦ ਵਾਲਾ ਨਜ਼ਰੀਆ ਰੱਖੀਏ।

ਸਾਡੇ ਦੇਸ਼ ਵਿਚ ਮੁਨਾਫਾਖੋਰੀ ਦੇ ਪੱਖੋਂ ਸਭ ਤੋਂ ਵੱਧ ਕਾਲੋਨੀ ਮਾਲਿਕਾਂ, ਬਿਲਡਰਜ਼ ਤੇ ਪ੍ਰਾਪਰਟੀ ਡੀਲਰਜ਼ ਨੇ ਹੱਥ ਰੰਗੇ ਹਨ। ਜਦੋਂ ਕਿ ਅਸਲ ਵਿਚ ਇਨਸਾਨ

ਦੇ ਸਿਰ 'ਤੇ ਛੱਤ ਤੇ ਢਿੱਡ ਵਿਚ ਅੰਨ ਹੋਣ ਦੀ ਜ਼ਰੂਰਤ ਦੁਨੀਆਂ ਦੀ ਇਕ ਵੱਡੀ ਲੋੜ ਹੈ। ਪਰ ਇਹ ਇਕ ਕੌੜੀ ਸੱਚਾਈ ਹੈ ਕਿ ਇਨਸਾਨ ਦੀਆਂ ਇਨ੍ਹਾਂ ਮੁਢਲੀਆਂ ਲੋੜਾਂ ਦਾ ਵਪਾਰੀਕਰਣ ਕਰਕੇ ਸਾਡੇ ਸਰਮਾਏਦਾਰ, ਲੀਡਰ ਤੇ ਅਹੁਦੇਦਾਰ ਭਰਾਵਾਂ ਨੇ ਮਾਇਆ ਵਿਚ ਹੀ ਹੱਥ ਨਹੀਂ ਰੰਗੇ; ਸਗੋਂ ਆਪਣੇ ਗਰੀਬ ਭਰਾਵਾਂ ਦੇ ਖ਼ੂਨ-ਪਸੀਨੇ ਦਾ ਮੁੱਲ ਵੱਟਿਆ ਹੈ। ਸਾਡੇ ਮੁਲਕ ਵਿਚ ਮਹਿੰਗਾਈ ਦੀ ਕਿੰਨੀ ਮਾਰ ਹੈ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਪਿੱਛੇ ਜਿਹੇ ਮਹਿੰਗਾਈ ਦੀ ਦਰ 8.76 ਤੋਂ 0.25 ਘਟ ਕੇ ਜਦੋਂ 8.51 ਹੋਈ ਤਾਂ ਸਾਰੀ ਸਰਕਾਰ ਤੇ ਸਹਿਯੋਗੀ ਪਾਰਟੀਆਂ ਖ਼ੁਸ਼ੀ ਵਿਚ ਕੱਛਾਂ ਵਜਾ ਕੇ ਬਾਘੀ ਪਾਉਣ ਲੱਗ ਪਈਆਂ ਕਿ ਜਿਵੇਂ ਦੁਨੀਆਂ ਹੀ ਫਤਿਹ ਕਰ ਲਈ ਹੋਵੇ।

ਇਸ ਤਰ੍ਹਾਂ ਹੀ ਅਸੀਂ ਗਰੀਬਾਂ ਦੇ ਦਰਦਮੰਦ ਬਣ ਕੇ ਉਨ੍ਹਾਂ 'ਤੇ ਬੜਾ ਤਰਸ ਖਾਂਦੇ ਦਿਸਦੇ ਹਾਂ। ਕਿਸੇ ਵੱਡੇ ਸਵਰਗੀ ਪੁੰਨ ਦੀ ਪ੍ਰਾਪਤੀ ਵਜੋਂ ਗਰੀਬੀ ਹਟਾਓ ਦੇ 'ਨਾਅਰੇ -ਟਾਅਰੇ' ਅਸੀਂ ਅਕਸਰ ਹੀ ਮਾਰਦੇ ਰਹਿੰਦੇ ਹਾਂ। ਪਰ ਇਸ ਦੇ ਬਾਵਜੂਦ ਵੀ ਵਿਸ਼ਵ ਬੈਂਕ ਦੇ ਸਰਵੇਖਣ ਅਨੁਸਾਰ ਸੰਸਾਰ ਪੱਧਰ 'ਤੇ ਪ੍ਰਚੱਲਿਤ ਡਾਲਰ ਮੁੱਦਰਾ ਦੇ ਮੁਤਾਬਿਕ 'ਗਰੀਬੀ ਰੇਖਾ' ਤੋਂ ਥੱਲੇ ਰਹਿੰਦੇ ਭਾਰਤੀਆਂ ਦੀ ਗਿਣਤੀ 75 ਫੀਸਦੀ ਤੋਂ ਉਪਰ ਹੈ। ਪਰ ਸਾਡੇ ਸਰਵੇਖਣ ਅਨੁਸਾਰ ਜੇ ਭਾਰਤੀ ਕਰੰਸੀ ਨੂੰ ਅਧਾਰ ਬਣਾ ਕੇ ਦੇਖਿਆ ਜਾਏ ਤਾਂ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਲੋਕਾਂ ਦੀ ਗਿਣਤੀ 37 ਫੀਸਦੀ ਬਣਦੀ ਹੈ। ਪਰ ਇਸ ਸਰਵੇਖਣ ਮੁਤਾਬਿਕ ਪਿੰਡਾਂ ਵਿਚ ਰੋਜ਼ਾਨਾ 15 ਰੁਪਏ ਤੇ ਸ਼ਹਿਰਾਂ ਵਿਚ 20 ਰੁਪਏ ਦਿਹਾੜੀ ਨੂੰ ਘੱਟੋ ਘੱਟ ਗੁਜ਼ਾਰੇ ਦੀ ਸੀਮਾ ਮੰਨਿਆ ਗਿਆ ਹੈ।

ਨਿਰਸੰਦੇਹ ਅੱਜ ਦੇ ਸਮੇਂ ਅਨੁਸਾਰ 'ਜੀਵਨ ਰੇਖਾ' ਨੂੰ ਬਚਾਉਣ ਲਈ 15 ਰੁਪਏ ਜਾਂ 20 ਰੁਪਏ ਦੀ ਦਿਹਾੜੀ-ਉਜਰਤ ਨੂੰ ਵਾਜਬ ਸਮਝਣਾ ਇਕ ਬਹੁਤ ਹੀ ਹਾਸੋ-ਹੀਣਾ ਤੇ ਭੱਦਾ ਜਿਹਾ ਹਿਸਾਬੀ-ਕਿਤਾਬੀ ਮਖੌਲ ਹੈ। ਸਾਡੇ ਦੇਸ਼ ਵਿਚ ਜਨ-ਸਧਾਰਨ ਦੀ ਜ਼ਿੰਦਗੀ ਵਿਚ ਸਵੇਰ ਤੋਂ ਸ਼ਾਮ ਤੱਕ ਦੀ ਮਿਹਨਤ-ਮੁਸ਼ੱਕਤ ਤੋਂ ਬਾਅਦ ਜੇ ਪੀਪੇ ਵਿਚ ਆਟਾ ਪੈ ਜਾਵੇ ਤਾਂ ਇਹ ਰੱਬ ਦੀ ਕ੍ਰਿਪਾ ਨਾਲ ਵੱਡੀ ਪ੍ਰਾਪਤੀ ਹੈ। ਗਰੀਬ ਲਈ ਰੋਟੀ, ਰੋਜ਼ੀ ਤੇ ਮਕਾਨ ਦਾ ਮਸਲਾ ਇਨ੍ਹਾਂ ਵੱਡਾ ਬਣ ਗਿਆ ਹੈ ਕਿ ਸਮੁੱਚਾ ਗਰੀਬ ਵਰਗ ਕੂਕ ਰਿਹਾ ਹੈ ਕਿ ਪੇਟ ਨਾ ਪਈਆਂ ਰੋਟੀਆਂ ਤੇ ਸਭੇ ਗਲਾਂ ਖੋਟੀਆਂ। ਸਾਡੀ ਰੋਜ਼-ਮਰ੍ਹਾ ਦੀ ਜ਼ਿੰਦਗੀ ਤੇ ਫਿਰ ਸਾਡੀ ਬੇਹਿਸ ਮਾਨਸਿਕਤਾ ਦੀ ਤਰਜਮਾਨੀ **'ਸ਼ਾਇਰ ਮੁਸਹਫੀ'** ਦੇ ਸ਼ਿਅਰ ਦੁਆਰਾ ਹੁੰਦੀ ਹੈ ਕਿ:-

*ਸ਼ਾਮ ਹੀ ਸੇ ਬੁਝਾ ਸਾ ਰਹਿਤਾ ਹੈ*
*ਦਿਲ ਹੈ ਗੋਯਾ ਚਿਰਾਗ਼ ਮੁਫ਼ਲਿਸ ਕਾ*

ਅੱਜ ਸਾਰੇ ਭਾਰਤ ਦੇ ਅਖਬਾਰ ਤੇ ਟੀ.ਵੀ ਚੈਨਲ ਪਲੈਨਿੰਗ ਕਮਿਸ਼ਨ ਵਲੋਂ ਹਾਲ

ਵਿਚ ਹੀ ਉਚੀ ਚੁਕੀ ਤੇ ਨਵੀਂ ਨਿਸ਼ਚਿਤ ਕੀਤੀ ਗਰੀਬੀ ਰੇਖਾ ਦੇ ਬਾਰੇ ਬਾਂ-ਬਾਂਅ ਕਰ ਰਹੇ ਹਨ। ਸਰਕਾਰ ਨੇ ਹੁਣ ਬੀ.ਪੀ.ਐੱਲ. ਭਾਵ ਗਰੀਬੀ ਰੇਖਾ ਤੋਂ ਥਲੇ ਵਿਅਕਤੀਆਂ ਤੇ ਉਨ੍ਹਾਂ ਦੀ ਆਮਦਨ ਦੇ ਨਵੇਂ ਹੀ ਮਾਪਦੰਡ ਦਿਤੇ ਹਨ। ਇਸ ਅਨੁਸਾਰ ਹੁਣ ਸ਼ਹਿਰਾਂ ਵਿਚ ਘਟੋ-ਘਟ ਗੁਜ਼ਾਰੇ-ਭੱਤੇ ਦੀ ਸੀਮਾਂ 20 ਰੁਪਏ ਤੋਂ ਵਧਾ ਕੇ 32 ਰੁਪਏ ਅਤੇ ਪਿੰਡਾਂ ਵਿਚ 15 ਰੁਪਏ ਤੋਂ ਵਧਾ ਕੇ 26 ਰੁਪਏ ਮੰਨ ਲੈਣ ਦਾ ਵੱਡਾ ਮਾਅਰਕਾ ਮਾਰਿਆ ਹੈ। ਪਰ ਸਰਕਾਰ ਨੂੰ ਇਸ ਹਾਸੋਹੀਣੇ ਤੱਰਕ-ਵਿਤੱਰਕ ਦੇ ਨਾਲ ਹੁਣ ਇਹ ਵੀ ਸਮਝਣ ਦੀ ਲੋੜ ਹੈ ਕਿ ਹਿਸਾਬੀ ਕਿਤਾਬੀ ਅੰਕੜੇ-ਔਂਕੜਿਆਂ ਨਾਲ ਢਿਡ ਨਹੀਂ ਭਰਿਆ ਜਾ ਸਕਦਾ। ਖਾਸ ਕਰਕੇ ਜਦੋਂ ਕਿ ਪਲੈਨਿੰਗ ਕਮਿਸ਼ਨਰਾਂ ਨੂੰ ਪੱਕਾ ਪਤਾ ਹੀ ਹੈ ਕਿ ਉਨ੍ਹਾਂ ਦਾ ਪਲੇਟ ਭਰ ਖਾਣਾ ਇਕ ਹਜ਼ਾਰ ਰੁਪਏ ਤੋਂ ਘੱਟ ਨਹੀਂ ਆਉਂਦਾ।

ਸਗੋਂ ਪੰਜਾਬ ਵਿਚ ਤਾਂ ਇਕ ਪ੍ਰੀਤੀ ਭੋਜ 'ਤੇ 28 ਲੱਖ ਰੁਪਏ ਖਰਚ ਕਰਨ ਦੀ ਖ਼ਬਰ ਗਰਮ ਹੈ। ਇਸ 28 ਲੱਖ ਵਿਚੋਂ 18 ਲੱਖ ਰੁਪਏ ਤਾਂ ਢਾਈ-ਤਿੰਨ ਸੌ ਬੰਦੇ ਦੇ ਖਾਣੇ 'ਤੇ ਹੀ ਖਰਚ ਹੋ ਗਿਆ ਦੱਸਿਆ ਜਾਂਦਾ ਹੈ। ਇਸ ਮੁਤਾਬਿਕ ਤਾਂ ਇਕ-ਇਕ ਮਹਿਮਾਨ ਤਕਰੀਬਨ 6000 ਰੁਪਏ ਦੀ ਪਲੇਟ ਚਟਮ-ਚੱਟ ਕਰ ਗਿਆ ਹੈ। ਬੜੀ ਹੈਰਾਨੀ ਹੁੰਦੀ ਹੈ ਕਿ ਸਾਡੇ ਉੱਚ ਅਧਿਕਾਰੀ ਭਾਰਤ ਦੇ ਹੀ ਨਾਗਰਿਕ ਹਨ, ਪਰ ਉਹ ਜ਼ਮੀਨੀ ਹਕੀਕਤਾਂ ਤੋਂ ਕਿੰਨੇ ਦੂਰ ਹਨ। ਜਦੋਂ ਉਹ ਅਮੀਰਾਂ ਦੀ ਗੱਲ ਕਰਦੇ ਹਨ ਤਾਂ ਉਨ੍ਹਾਂ ਦੇ ਮਾਪਦੰਡ ਚੋਰਾਂ ਦਾ ਮਾਲ ਤੇ ਡਾਂਗਾਂ ਦੇ ਗਜ਼ ਅਨੁਸਾਰ ਹੁੰਦੇ ਹਨ ਤੇ ਜਦੋਂ ਗਰੀਬਾਂ ਦੀ ਗੱਲ ਕਰਦੇ ਹਨ ਤਾਂ ਉਹ ਬਿਲਕੁਲ ਹੀ ਬੇਸ਼ੱਕਰਕ ਹੋ ਜਾਂਦੇ ਹਨ।

ਸਪਸ਼ਟ ਹੈ ਕਿ 32 ਰੁਪਏ ਵਿਚ ਅੱਜ ਦੀ ਮਹਿੰਗਾਈ ਸਮੇਂ ਤਿੰਨ ਸੌ ਗਰਾਮ ਕਣਕ ਜਾਂ ਚੌਲ, 250 ਕੁ ਸੌ ਗਰਾਮ ਸਬਜ਼ੀ ਜਾਂ ਦਾਲ, 150 ਗਰਾਮ ਗੰਢੇ-ਪਿਆਜ਼ ਤੇ 100 ਮਿਲੀ-ਲਿਟਰ ਦੁੱਧ ਹੀ ਆਉਂਦਾ ਹੈ। ਜੇ ਇਕ ਮਿਹਨਤਕਸ਼ ਕਿਰਸਾਨ ਜਾਂ ਮਜ਼ਦੂਰ ਨੂੰ ਇਹ ਖੁਰਾਕ ਮਿਲਦੀ ਹੈ ਤਾਂ ਰੱਬ ਹੀ ਸੁੱਖ ਰੱਖੇ ਕਿ ਪਤਾ ਨਹੀਂ ਕਿ ਉਹ ਅਤੇ ਉਸ 'ਤੇ ਨਿਰਭਰ ਉਸ ਦਾ ਪਰਿਵਾਰ ਤੇ ਬਾਲ-ਬੱਚਾ ਕਿਵੇਂ ਜਿਉਂਦਾ ਹੈ? ਬੇਸ਼ੱਕ ਕਿਸੇ ਸੂਰਤ ਵਿਚ ਵੀ ਇਹ ਰੱਬ ਲਗਦੀ ਗੱਲ ਤਾਂ ਨਹੀਂ ਹੈ, ਪਰ ਪਲੈਨਿੰਗ ਕਮਿਸ਼ਨ ਵੀ ਵਿਦਵਾਨਾਂ ਦਾ ਭਰਿਆ ਪਿਆ ਹੈ ਇਸ ਲਈ ਕਮਿਸ਼ਨ ਠੀਕ ਹੀ ਕਹਿੰਦਾ ਹੋਵੇਗਾ ਕਿ ਇਕ ਦਿਨ ਵਿਚ ਆਪਣੀ ਖਾਧ-ਖੁਰਾਕ ਵਾਸਤੇ ਸ਼ਹਿਰ ਵਿਚ 32 ਰੁਪਏ ਪ੍ਰਤੀ ਦਿਨ ਤੇ 965 ਰੁਪਏ ਪ੍ਰਤੀ ਮਹੀਨਾ ਖਰਚਣ ਵਾਲਾ ਅਤੇ ਪਿੰਡਾਂ ਵਿਚ 26 ਰੁਪਏ ਪ੍ਰਤੀ ਦਿਨ ਤੇ 781 ਰੁਪਏ ਖਰਚਣ ਵਾਲਾ ਬੰਦਾ ਗਰੀਬੀ ਰੇਖਾ ਤੋਂ ਥਲੇ ਨਹੀਂ ਮੰਨਿਆ ਜਾ ਸਕਦਾ।

ਜ਼ਿਕਰਯੋਗ ਹੈ ਕਿ ਬਿਜਲੀ, ਪਾਣੀ ਤੇ ਕਿਰਾਏ-ਭਾੜੇ ਦੇ ਖਰਚੇ ਇਸ ਤੋਂ ਵੱਖ ਹਨ ਅਤੇ ਇਹ ਜ਼ਰੂਰੀ ਖਰਚੇ ਉਪਰੋਕਤ ਉਪਭੋਗਤਾ ਦੇ ਆਬਰਾ-ਕਡਾਬਰਾ ਜਿਹੇ ਹਿਸਾਬ-ਕਿਤਾਬ ਵਿਚ ਸ਼ਾਮਲ ਹੀ ਨਹੀਂ ਹਨ। ਪਰ ਪਲੈਨਿੰਗ ਕਮਿਸ਼ਨ ਦੇ ਵਿਚ ਬੈਠੇ

ਮਹਾਂ ਵਿਦਵਾਨਾਂ ਨੂੰ ਇਹ ਵੀ ਮੰਨਣਾ ਪਵੇਗਾ ਕਿ ਲੂਣ ਨੂੰ ਖੰਡ ਕਹਿਣ ਨਾਲ ਲੂਣ ਦੀ ਸਲੂਣੀ ਕੜਵਾਹਟ ਖਤਮ ਨਹੀਂ ਹੋ ਸਕਦੀ। ਫਿਰ ਇਸ ਤਰ੍ਹਾਂ ਦੇ ਅਰਥਸ਼ਾਸਤਰ ਦੇ ਅੰਕੜੇ ਤੇ ਤੱਥਾਂ ਦੀ ਅਖੌਤੀ ਮੁਹਾਰਤ ਦੇ ਪ੍ਰਚਾਰ ਤੇ ਪ੍ਰੋਪੇਗੰਡੇ ਨਾਲ 'ਗਰੀਬੀ ਹਟਾਉਣ' ਵਰਗੇ ਸੰਕਲਪ ਤੇ ਉਦੇਸ਼ ਪ੍ਰਾਪਤ ਨਹੀਂ ਕੀਤੇ ਜਾ ਸਕਦੇ। ਜਿਸ ਤਰ੍ਹਾਂ ਖੰਡ ਦੀ ਬੋਰੀ ਤੇ ਲੂਣ ਲਿਖਣ ਨਾਲ ਕੀੜੀਆਂ ਨੂੰ ਖੰਡ ਦੀ ਬੋਰੀ ਨੂੰ ਲੱਗਣ ਤੋਂ ਹਟਾਇਆ ਨਹੀਂ ਜਾ ਸਕਦਾ, ਉਸ ਤਰ੍ਹਾਂ ਹੀ ਸੱਚਾਈ ਤੇ ਅਸਲੀਅਤ ਨੂੰ ਸ਼ੂਗਰ-ਕੋਟਿਡ ਮਿਠੇ-ਮਿਠੇ ਐਲਾਨਾਂ ਤੇ ਬਿਆਨਾਂ ਨਾਲ ਆਪਣੀ ਵਿਦਵਤਾ ਦਾ ਢਿੰਡੋਰਾ ਤਾਂ ਪਿਟਿਆ ਜਾ ਸਕਦਾ ਹੈ, ਪਰ ਇਸ ਨਾਲ ਕਿਸੇ ਹਾਲਤ ਵਿਚ ਵੀ ਗਰੀਬੀ ਤੇ ਗਰੀਬ ਦੀਆਂ ਸਮਸਿਆਵਾਂ ਨੂੰ ਦਰਗੁਜ਼ਰ ਨਹੀਂ ਕੀਤਾ ਜਾ ਸਕਦਾ।

ਸਾਡਾ ਹਿਸਾਬ-ਕਿਤਾਬ ਉਸ ਜੁਲਾਹੇ ਦੇ ਔਸਤ ਹਿਸਾਬ ਵਰਗਾ ਹੈ ਕਿ ਜਿਸ ਨੇ ਦਰਿਆ ਪਾਰ ਕਰਨ ਸਮੇਂ ਸਾਰੇ ਟੱਬਰ ਦੀ ਔਸਤ-ਉਚਾਈ ਲਈ ਤੇ ਦਰਿਆ ਦੀ ਔਸਤ ਡੂੰਘਾਈ ਕੱਢ ਲਈ। ਪਰ ਜਦੋਂ ਉਸ ਸਿਆਣੇ ਨੇ ਆਪਣੇ ਨਿਆਣਿਆਂ ਨੂੰ ਡੁੱਬਦੇ ਦੇਖਿਆ ਤਾਂ ਆਪਣਾ ਲੇਖਾ-ਜੋਖਾ ਦੁਬਾਰਾ ਚੈੱਕ ਕੀਤਾ, ਤਾਂ ਹਿਸਾਬ ਠੀਕ ਨਿਕਲਿਆ। ਇਸ 'ਤੇ ਜੁਲਾਹਾ ਰੱਬ ਨੂੰ ਪੁੱਛਣ ਲੱਗਾ ਕਿ 'ਅਰਬਾ ਜਿਊਂ ਕਾ ਤਿਊਂ, ਫਿਰ ਕੁਣਬਾ ਡੂਬੇ ਕਿਉਂ?' ਦਰਅਸਲ ਇਸ ਤਰ੍ਹਾਂ ਹੀ ਸਾਡੀ ਸਿਆਣਪ ਤੇ ਵਿਦਵਤਾ ਅਨੁਸਾਰ ਸਾਡੇ ਅਰਥਚਾਰੇ ਦਾ ਹਿਸਾਬ-ਕਿਤਾਬ ਹੈ। ਜਿਸ ਵਿਚ ਹਕੀਕਤ ਇਹ ਹੈ ਕਿ ਸਾਡੀ ਸਾਰੀ ਜਮ੍ਹਾਂ-ਤਫਰੀਕ ਪਿੱਛੋਂ ਇਕ ਕੋਝੀ ਸੱਚਾਈ ਇਹ ਵੀ ਬਚਦੀ ਹੈ ਕਿ ਗਰੀਬੀ ਰੇਖਾ ਤੋਂ ਵੀ ਥੱਲੇ ਰਹਿ ਰਹੇ 75 ਫੀਸਦੀ ਲੋਕਾਂ ਨੂੰ ਦੋ ਸਮੇਂ ਦੀ ਰੋਟੀ ਵੀ ਨਸੀਬ ਨਹੀਂ ਹੁੰਦੀ। ਪਰ ਅਸੀਂ ਉਨ੍ਹਾਂ ਬਾਰੇ ਸੱਚੇ ਦਿਲੋਂ-ਮਨੋਂ ਕਦੇ ਸੋਚਦੇ ਹੀ ਨਹੀਂ।

ਇਸ ਸੰਦਰਭ ਵਿਚ ਹਿੰਦੋਸਤਾਨ ਦੀ ਆਰਥਿਕ ਤੇ ਤਿਜਾਰਤੀ ਰਾਜਧਾਨੀ ਮੁੰਬਈ ਦੀ 'ਗਰੀਬ ਧਾਰਵੀ ਬਸਤੀ' ਦਾ ਸਥਾਨ ਅੱਜ ਵੀ ਦੁਨੀਆਂ ਵਿਚ ਪਹਿਲੇ ਨੰਬਰ 'ਤੇ ਹੈ। ਇਸ ਤਰ੍ਹਾਂ ਹੀ ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਰਾਜਭਾਗ ਦੇ ਮਾਲਿਕ ਹਰ ਸਿਆਸੀ ਪਾਰਟੀ ਦੇ ਸਾਡੇ ਮਿਹਰਬਾਨ ਆਗੂ ਸਾਡੇ ਸਮਾਜ ਵਿਚ ਹੀ ਰਹਿੰਦੇ ਹਨ। ਪਰ ਉਨ੍ਹਾਂ ਦੀ ਸੜਕਾਂ 'ਤੇ ਨਿੱਤ ਮੰਗਤਿਆਂ ਦੀਆਂ ਡਾਰਾਂ ਵੇਖਣ ਉਪਰੰਤ ਵੀ ਗਰੀਬਾਂ ਉਪਰ ਲੋੜੀਂਦੀ ਕ੍ਰਿਪਾ-ਦ੍ਰਿਸ਼ਟੀ ਕਦੇ ਵੀ ਨਹੀਂ ਹੋਈ। ਫਿਰ ਇਹ ਗੱਲ ਤਾਂ ਵੱਖਰੀ ਹੈ ਕਿ ਸਾਰੇ ਦੇਸ਼ ਵਿਚ ਅਣਗਿਣਤ ਗਰੀਬਾਂ ਤੇ ਗਰੀਬਾਂ ਦੀਆਂ ਬਸਤੀਆਂ ਦਾ ਕੀ ਹਾਲ ਹੈ ਜਾਂ ਗਰੀਬਾਂ ਦੇ ਘਰਾਂ ਵਿਚ ਕੀ ਭੰਗ ਭੁੱਜਦੀ ਹੈ ਅਤੇ ਉਨ੍ਹਾਂ ਦੇ ਜੀਵਨ ਵਿਚ ਕੀ ਬੀਤਦੀ ਹੈ? ਜਾਪਦਾ ਹੈ ਕਿ ਇਸ ਕਰੋਪੀ-ਵਰਤਾਰੇ ਦਾ ਸੱਚੀਂ-ਮੁੱਚੀਂ ਹੀ ਜਾਂ ਤਾਂ ਸਾਡੇ ਰਹਿਬਰਾਂ ਨੂੰ ਪਤਾ ਨਹੀਂ ਹੈ ਅਤੇ ਜਾਂ ਫਿਰ ਉਨ੍ਹਾਂ ਦਾ ਇਸ ਨਾਲ ਕੋਈ ਲਾਗਾ-ਦੇਗਾ ਨਹੀਂ ਹੈ।

ਇਸ ਤਰ੍ਹਾਂ ਹੀ ਚੰਡੀਗੜ੍ਹ ਤਿੰਨ ਖੁਸ਼ਹਾਲ ਪ੍ਰਾਂਤਾਂ ਦਾ ਕੇਂਦਰ ਮੰਨਿਆ ਜਾਂਦਾ ਹੈ,

ਪਰ ਇਥੇ ਵੀ ਹੁਣ ਅੱਧ-ਪਾਟੇ ਕੱਪੜਿਆਂ ਵਿਚੋਂ ਮਜ਼ਦੂਰਾਂ ਦੀ ਗਰੀਬੀ ਡੁੱਲ੍ਹ-ਡੁੱਲ੍ਹ ਪੈਂਦੀ ਦਿਸਦੀ ਹੈ। ਸਗੋਂ ਇਹ ਹਾਲਤ ਤਾਂ ਰੋਟੀ-ਰੋਜ਼ੀ ਵਾਸਤੇ ਲਹੂ-ਪਸੀਨਾ ਇਕ ਕਰਦੇ ਮਜ਼ਦੂਰ ਵਰਗ ਦੀ ਹੈ। ਇਸ ਕਾਮੇ ਵਰਗ ਤੋਂ ਵੀ ਥੱਲੇ ਸਾਡੇ ਸ਼ਹਿਰਾਂ ਤੇ ਨਗਰਾਂ ਵਿਚ ਬੁਢਾਪੇ, ਅੰਗਹੀਣ ਤੇ ਬਾਲਪਣ ਦੇ ਕਾਰਨ ਕਮਾਈ ਤੋਂ ਅਸਮਰਥ ਇਕ ਵੱਡਾ ਵਰਗ ਰਹਿੰਦਾ ਹੈ, ਜਿਸ ਦੀ ਕੋਈ ਸਮਾਜਿਕ ਸੁਰੱਖਿਆ ਨਹੀਂ ਹੈ। ਫੇਰ ਹੁਣ ਤੱਕ ਕਿਤੇ ਵੀ ਤੇ ਕਿਸੇ ਵੀ ਸਰਕਾਰ ਵਲੋਂ ਸਮਾਜ ਦੇ ਬਾਲਪਣ, ਅਪਾਹਜ ਤੇ ਬੁਢਾਪੇ ਦੀ ਲੋੜੀਂਦੀ ਸੰਭਾਲ ਵਾਸਤੇ ਕੋਈ ਠੋਸ ਤੇ ਨਿੱਗਰ ਕਾਰਵਾਈ ਨਹੀਂ ਹੋਈ ਹੈ। ਸ਼ਾਇਦ ਇਸ ਕਰਕੇ ਹੀ ਸਾਡੇ ਸਮਾਜ ਦੇ ਇਕ ਵੱਡੇ ਗਰੀਬ ਵਰਗ ਨੇ ਅਮੀਰ ਵਰਗ ਦੀ ਜਨਮਜਾਤ ਤੋਂ ਹੀ ਸੁੱਖ-ਅਰਾਮ ਦੀ ਖਾਹਿਸ਼ ਤੇ ਸਵਰਗ ਦੀ ਚਾਹਤ ਦੀ ਪੂਰਤੀ ਖਾਤਰ ਸਾਡੇ ਵਲੋਂ ਪੁੰਨ-ਦਾਨ ਤੇ ਚੜ੍ਹਾਵੇ ਚੜ੍ਹਾਉਣ ਦੀ ਆਦਤ ਦਾ ਸਹਾਰਾ ਲੈ ਕੇ ਭੀਖ ਮੰਗਣ ਨੂੰ ਆਪਣਾ ਜਨਮ-ਸਿੱਧ ਕਿੱਤਾ ਬਣਾ ਲਿਆ ਹੈ।

ਕਿਸੇ ਵੀ ਸਭਿਅਕ ਤੇ ਵਿਕਸਿਤ ਮੁਲਕ ਵਿਚ ਉਥੋਂ ਦੀ ਜਨਤਾ ਵਾਸਤੇ ਜਨਮ ਤੋਂ ਲੈ ਕੇ ਮਰਨ ਤੱਕ ਸਿਹਤ, ਸਿੱਖਿਆ ਤੇ ਰੁਜ਼ਗਾਰ ਲਈ ਸਰਕਾਰ ਵਲੋਂ ਸਮਾਜਿਕ ਤੇ ਆਰਥਿਕ ਸੁਰੱਖਿਆ ਦਿੱਤੀ ਜਾਂਦੀ ਹੈ। ਪਰ ਇਸ ਪੱਖੋਂ ਅਸੀਂ ਤਾਂ ਅਜੇ ਰੋਟੀ, ਕੱਪੜਾ ਤੇ ਮਕਾਨ ਵਰਗੀਆਂ ਲੋੜਾਂ ਤੇ ਝਮੇਲਿਆਂ ਬਾਰੇ ਹੀ ਨਹੀਂ ਸੋਚ ਸਕੇ, ਫਿਰ ਸਮਾਜਿਕ ਤੇ ਆਰਥਿਕ ਸੁਰੱਖਿਆ ਦੇਣ ਦੀ ਗੱਲ ਤਾਂ ਕਿਤੇ ਬਾਅਦ ਦੀ ਹੈ। 'ਸੌ ਹੱਥ ਰੱਸਾ ਸਿਰੇ 'ਤੇ ਗੰਢ' ਵਾਲੀ ਗੱਲ ਇਹ ਹੈ ਕਿ ਸਾਡੀਆਂ ਗਲੀਆਂ ਤੇ ਸੜਕਾਂ 'ਤੇ ਗਰੀਬੀ ਦੇ ਕਾਰਨ ਔਰਤਾਂ ਦੀ ਸ਼ਰਮ-ਹਯਾ ਲੀਰੋ-ਲੀਰ ਹੋ ਰਹੀ ਹੈ ਅਤੇ ਨੰਗ-ਧੜੰਗੇ ਬੱਚਿਆਂ ਦਾ ਬਚਪਨ ਗਲੀਆਂ ਵਿਚ ਰੁਲ ਕੇ ਸਾਡੀ ਅਖੌਤੀ ਅਮੀਰੀ ਤੇ ਤਰੱਕੀ ਦਾ ਮੂੰਹ ਚਿੜ੍ਹਾ ਰਿਹਾ ਹੈ। ਪਰ ਅਸੀਂ ਇਹ ਸਭ ਕੁੱਝ ਵੇਖ ਕੇ ਵੀ ਓਪਰੀ ਜਿਹੀ ਨਜ਼ਰ ਨਾਲ ਮੂੰਹ ਫੇਰ ਕੇ ਤੇ ਬੇਖ਼ਬਰ ਜਿਹੇ ਹੋ ਕੇ ਉਥੋਂ ਦੀ ਲੰਘ ਜਾਂਦੇ ਹਾਂ। ਬੱਸ ਇਹ ਹੀ ਕਿਹਾ ਜਾ ਸਕਦਾ ਹੈ ਕਿ "**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖਿ॥**"

ਹਾਂ! ਗੱਲ ਕਰ ਰਹੇ ਸੀ ਕਿ ਜਦੋਂ ਟੈਲੀਫੋਨ 'ਤੇ ਸੁਣਦੇ ਹਾਂ ਕਿ 'ਮੈਂ ਨੇਹਾ, ਮੇਹਾ ਜਾਂ ਸੰਜੀਵ, ਰਾਜੀਵ ਬੋਲ ਰਹਾਂ ਹੂੰ' ਤਾਂ ਮਨ ਔਖਾ ਹੁੰਦਾ ਹੈ ਕਿ ਘੱਟੋ-ਘੱਟ ਬੁੜ੍ਹੇ ਬੰਦਿਆਂ ਨੂੰ ਦੁਪਹਿਰੇ ਅਰਾਮ ਕਰਨ ਵੇਲੇ ਕੋਈ ਵੀ ਕਿਉਂ ਤੰਗ ਕਰੇ? ਫਿਰ ਹੋਰ ਵੀ ਮਾਨਸਿਕ ਤੌਰ 'ਤੇ ਤੰਗ ਕਰਨ ਵਾਲੀ ਗੱਲ ਇਹ ਹੁੰਦੀ ਹੈ ਕਿ ਬਿਨਾਂ ਤੁਹਾਡੀ ਜਾਇਦਾਦ ਤੇ ਆਮਦਨ ਜਾਣੇ ਤੋਂ ਬਿਨਾਂ ਕੋਈ ਅਕਸ਼ੇ-ਲਕਸ਼ੇ ਇਹ ਅੱਲ੍ਹਾ ਬਖਸ਼ੇ ਕਿਸੇ ਇਨਵੈਸਟਮੈਂਟ ਪਲਾਨ ਦੀ ਤਫ਼ਸੀਲ ਸੁਣਾਉਣ ਵਾਸਤੇ ਕੈਸੇਟ ਵਾਂਗੂੰ ਬੇਮਤਲਬ ਉਧੜ ਰਹੇ ਹੋਣ। ਅਫਸੋਸ ਇਹ ਹੈ ਕਿ ਇਹ ਧਨ-ਕੁਬੇਰ ਕੰਪਨੀਆਂ ਵਾਲੇ ਭਲੇਮਾਨਸ ਇਹ ਵੀ ਨਹੀਂ ਸਮਝਦੇ ਕਿ ਆਮ ਘਰਾਂ ਦਾ ਖਰਚਾ ਤਾਂ ਸਰਕਾਰ ਦੇ ਘਾਟੇ ਵਾਲੇ ਬਜਟ ਵਾਂਗ

'ਆਮਦਨ ਅਠੱਨੀ ਤੇ ਖਰਚ ਰੁਪਈਆ' ਅਨੁਸਾਰ ਹੀ ਚਲਦਾ ਹੈ। ਫਿਰ ਉਹ ਬੰਦਾ ਤਾਂ ਹੋਰ ਵੀ ਜ਼ਹਿਰ ਵਰਗਾ ਲਗਦਾ ਹੈ, ਜਿਹੜਾ ਭਲਾਮਾਣਸ ਅੱਗੋਂ ਤੁਹਾਡੀ ਦੁੱਖ-ਕਹਾਣੀ ਹੀ ਨਾ ਸੁਣੇ ਕਿ ਭਾਈ ਸੇਵਿੰਗ ਦੀ ਗੱਲ ਤਾਂ ਦੂਰ ਰਹੀ, ਸਾਡਾ ਤਾਂ ਗੁਜ਼ਾਰਾ ਵੀ ਰੱਬ ਆਸਰੇ ਹੀ ਚੱਲਦਾ ਹੈ।

ਸੋ ਆਉ ਦੋਸਤੋ! ਇਨ੍ਹਾਂ ਨੌਜੁਆਨ ਕੁੜੀਆਂ-ਮੁੰਡਿਆਂ ਦੀ ਗਿਣੇ-ਮਿਥੇ ਤਰੀਕੇ ਨਾਲ ਟੈਲੀਫੋਨ ਕੰਪਨੀਆਂ ਨਾਲ ਮਿਲ ਕੇ ਸਾਨੂੰ ਗਿਣੇ-ਮਿਥੇ ਤਰੀਕੇ ਨਾਲ ਬੇਅਰਾਮ ਕਰਨ ਦੀ ਸਾਜਿਸ਼ ਨੂੰ ਨਾਕਾਮ ਕਰੀਏ। ਖ਼ੈਰ! ਇਹ ਇਹ ਕਰਨ ਤੋਂ ਪਹਿਲਾਂ ਇਹ ਵੀ ਜ਼ਰੂਰ ਵਿਚਾਰ ਲੈਣਾ ਕਿ ਸਮਾਜ ਦੀ ਕਿਸੇ ਕੁਰੀਤੀ ਨੂੰ ਖਤਮ ਕਰਨਾ ਤਾਂ ਇਕ ਪਾਸੇ ਰਿਹਾ ਸਗੋਂ ਕਿਸੇ ਮਾੜੀ ਆਦਤ ਬਾਰੇ ਜ਼ੁਬਾਨ ਖੋਲ੍ਹਣਾ ਵੀ ਆਪਣੇ-ਆਪ ਵਿਚ ਇਕ ਵੱਡੀ ਪ੍ਰੇਸ਼ਾਨੀ ਬਣ ਸਕਦਾ ਹੈ।

ਚਲੋ! ਆਪਾਂ ਹੁਣ ਦਿਲਲਗੀ ਛੱਡੀਏ ਤੇ ਇਸ ਸਥਿਤੀ ਵਿਚ ਚੁੱਪ-ਚਾਪ ਇਸ ਸਮਾਜਿਕ ਮੰਤਰ ਤੇ ਆਰਥਿਕ ਤੰਤਰ ਦਾ ਰਟਣ ਕਰੀਏ। ਕਦੇ ਭਾਰਤ ਮਾਂ ਦੇ ਸੰਘਰਸ਼ੀ ਯੋਧੇ ਦੇਸ਼ ਦੀ ਅਜ਼ਾਦੀ ਲਈ ਇਹ ਕਿਹਾ ਕਰਦੇ ਸਨ ਕਿ 'ਤੇਗੋਂ ਕੇ ਸਾਏ ਮੇਂ ਪਲ ਕਰ ਜੁਆਂ ਹੂਏ ਹੈਂ, ਏਕ ਖੇਲ ਜਾਨਤੇ ਹੈਂ ਫਾਂਸੀ ਪੇ ਝੂਲ ਜਾਨਾ।' ਬੱਸ ਹੁਣ ਇਉਂ ਲਗਦਾ ਹੈ ਕਿ ਸਾਡੇ ਵਾਸਤੇ ਤਾਂ ਹੁਣ 'ਪ੍ਰੇਸ਼ਾਨੀਓਂ ਮੇਂ ਪਲ ਕਰ ਜੁਆਂ ਹਮ ਹੂਏ ਹੈਂ। ਏਕ ਖੇਲ ਜਾਨਤੇ ਹੈਂ ਗੁਰਬਤ ਕੇ ਫੰਦੇ ਪੇ ਝੂਲ ਜਾਨਾ' ਦੀ ਗਰਦਾਨ ਹੀ ਬਾਕੀ ਰਹਿ ਗਈ ਹੈ। ਭਲਾ ਹੋਵੇ ਉਨ੍ਹਾਂ ਰੱਬ ਦੇ ਬੰਦਿਆਂ ਦਾ ਕਿ ਜਿਨ੍ਹਾਂ ਨੇ ਸਾਨੂੰ ਅਜ਼ਾਦੀ ਤੇ ਅਜ਼ਾਦੀ ਦੇ ਸਾਰੇ ਸੁੱਖ-ਅਰਾਮ ਦਿਵਾ ਦਿੱਤੇ, ਪਰ ਅਫਸੋਸ ਇਹ ਹੈ ਕਿ ਅਸੀਂ ਆਪਣੀਆਂ ਹੀ ਖੁਦਗਰਜ਼ੀ ਭੱਦਰਕਾਰੀਆਂ ਤੇ ਮਾੜੀਆਂ ਕਾਰਗੁਜ਼ਾਰੀਆਂ ਦੇ ਕਾਰਨ ਆਪਣੇ ਲਈ ਬੇਸ਼ੁਮਾਰ ਪ੍ਰੇਸ਼ਾਨੀਆਂ ਖੜ੍ਹੀਆਂ ਕਰ ਰੱਖੀਆਂ ਹਨ। ਸਾਡੀ ਸਾਰੀ ਅਮੀਰੀ ਤੇ ਗਰੀਬੀ ਦੀ ਸਥਿਤੀ ਦੇ ਸੰਦਰਭ ਵਿਚ ਬਹੁਤ ਹੀ ਢੁੱਕਵੀਂ ਤਰਜਮਾਨੀ ਕੈਲਵੀ ਦੇ ਸ਼ਬਦਾਂ ਵਿਚ ਸਾਡੇ ਸਾਹਮਣੇ ਹੈ।

*ਭੁੱਖ ਨਾਲ ਨੇ ਤੜਪਦੇ ਲੋਕ ਲੱਖਾਂ, ਐਪਰ ਅੰਨ ਗੁਦਾਮਾਂ ਵਿਚ ਗਲ ਰਿਹਾ ਏ*
*ਐਸੇ ਮੁਲਕ ਦਾ ਬਣੂਗਾ 'ਕੈਲਵੀ' ਕੀ, ਚੀਜ਼ਾਂ ਮਹਿੰਗੀਆਂ ਤੇ ਜਿੰਦਾਂ ਸਸਤੀਆਂ ਨੇ*

ਸੱਚਮੁੱਚ ਹੀ ਸਾਡੇ ਅਰਥਚਾਰੇ ਦੀ ਇਹ ਬਹੁਤ ਹੀ ਕੌੜੀ-ਕਸੈਲੀ ਸੱਚਾਈ ਪ੍ਰਤੱਖ ਹੈ ਕਿ ਅਮੀਰ ਆਪਣੀ ਅਮੀਰੀ ਵਿਚ ਗਲਤਾਨ ਹੈ ਤੇ ਗਰੀਬ ਆਪਣੀ ਗਰੀਬੀ ਵਿਚ ਗਲ-ਸੜ੍ਹ ਰਿਹਾ ਹੈ। ਸਰਵਵਿਆਪੀ ਭ੍ਰਿਸ਼ਟਾਚਾਰ ਦੇ ਕਾਰਨ ਚੀਜ਼ਾਂ-ਵਸਤਾਂ ਮਹਿੰਗੀਆਂ ਹਨ ਤੇ ਸਾਡੀ ਜ਼ਮੀਰ ਤੇ ਜਿੰਦਾਂ ਸਸਤੀਆਂ ਹਨ।

# 16

# ਫੌਜੀਆਂ, ਪ੍ਰਵਾਸੀਆਂ ਤੇ ਪੈਨਸ਼ਨਖਾਰਾਂ ਦੇ ਸੁਲਘਦੇ ਮਸਲੇ

ਸਮਾਜ ਇਕ ਖਿੱਤੇ ਵਿਚ ਰਹਿੰਦੇ ਮਰਦ ਤੇ ਔਰਤਾਂ ਦੇ ਕਈ ਵਰਗਾਂ ਤੇ ਕਈ ਕਿੱਤਿਆਂ ਦਾ ਸਮੂਹ ਹੁੰਦਾ ਹੈ। ਸਮਾਜ ਦੇ ਇਸ ਜਨਸਮੂਹ ਵਿਚ ਕਿਰਸਾਣੀ, ਕਿੱਤਾ ਮੁਖੀ ਲੋਕ, ਵਪਾਰੀ, ਸਿਆਸੀ, ਬੁੱਧੀਜੀਵੀ ਤੇ ਨੌਜਵਾਨ ਵਰਗ ਦੇ ਲੋਕ ਨੁਮਾਇਆ ਹੁੰਦੇ ਹਨ। ਇਹ ਸਾਰੇ ਵਰਗ ਇਕ ਸਮਾਜ ਵਿਚ ਰੋਟੀ-ਰੋਜ਼ੀ ਤੇ ਗੁਜ਼ਰ-ਬਸਰ ਵਾਸਤੇ ਮਿਹਨਤ ਮੁਸ਼ੱਕਤ ਕਰਦੇ ਹਨ। ਫਿਰ ਕੁਦਰਤ ਵਿਚ ਘਾਟੇ-ਵਾਧੇ ਦੇ ਨਿਯਮ ਅਨੁਸਾਰ ਜਦੋਂ ਸਮਾਜ ਵਿਚ ਊਚ-ਨੀਚ ਤੇ ਵੱਡੇ-ਛੋਟੇ ਦਾ ਸਵਾਲ ਪੈਦਾ ਹੁੰਦਾ ਹੈ ਤਾਂ ਅਕਸਰ ਹੀ ਸਮਾਜ ਵਿਚ ਉਪਲੱਬਧ ਸੁੱਖ-ਸਹੂਲਤਾਂ ਦਾ ਪਲੜਾ ਉਲਾਰ ਜਿਹਾ ਹੋ ਕੇ ਕੁੱਝ ਖਾਸ ਵਰਗਾਂ ਵੱਲ ਝੁਕ ਜਾਂਦਾ ਹੈ। ਇਸ ਤਰ੍ਹਾਂ ਦੇ ਅਸਾਵੇਂਪਣ ਨਾਲ ਸਾਡੇ ਸਮਾਜਿਕ ਤੇ ਆਰਥਿਕ ਢਾਂਚੇ ਵਿਚ ਉਪਰੋ-ਥੱਲੀ ਆ ਜਾਂਦੀ ਹੈ।

ਫਿਰ ਕਈ ਵਾਰ ਤਾਂ ਇਹ ਸਮਾਜਿਕ ਤੇ ਆਰਥਿਕ ਤਵਾਜ਼ਨ ਇੰਨਾਂ ਵਿਗੜ ਜਾਂਦਾ ਹੈ ਕਿ ਸਰਕਾਰੀ ਵਿਵਸਥਾ ਤੇ ਸਮਾਜ ਸੇਵਾ ਕਰਨ ਵਾਸਤੇ ਬਣੀਆਂ ਸਰਕਾਰੀ ਤੇ ਗੈਰ ਸਰਕਾਰੀ ਸੰਸਥਾਵਾਂ ਦਾ ਗੱਡਾ ਵੀ ਸਣੇ ਬਲਦ ਉਲਾਰ ਹੋ ਕੇ ਪਿਛਲੇ ਪੁੰਝਿਆਂ 'ਤੇ ਆ ਜਾਂਦਾ ਹੈ। ਜੇ ਅਜਿਹੀ ਨਾਜ਼ੁਕ ਸਥਿਤੀ ਵਿਚ ਗੱਡੇ ਦਾ ਉਲਾਰੀਆ ਲੱਗ ਜਾਵੇ ਤਾਂ ਠੀਕ ਹੈ; ਨਹੀਂ ਤਾਂ, ਸਰਕਾਰ ਦਾ ਗੱਡਾ ਖਿੱਚ ਰਹੇ ਸਿਆਸੀ ਆਗੂਆਂ ਦੀ ਹਾਲਤ ਸਮਾਜਿਕ ਤੇ ਆਰਥਿਕ ਉਲਾਰ ਕਾਰਨ ਬਲਦਾਂ ਵਾਂਗ ਗਲਘੋਟੂ ਜਿਹੀ ਹੋ ਜਾਂਦੀ ਹੈ। ਫਿਰ ਮਾੜੇ-ਮੋਟੇ ਸਮਾਜਿਕ ਅਸਾਵੇਂਪਣ ਵਿਚ ਤਾਂ ਸਮਾਜ ਦਾ ਖਸਤਾ-ਹਾਲ ਰੇਹੜਾ ਵੀ ਰੁੜ੍ਹਿਆ ਰਹਿੰਦਾ ਹੈ; ਪਰ ਜਦੋਂ ਕਿਤੇ ਆਰਥਿਕ ਉਲਾਰ ਬੇਹੱਦ ਵੱਧ ਜਾਂਦਾ ਹੈ ਤਾਂ 'ਹੈਵਜ਼ ਤੇ ਹੈਵ ਨੌਟਸ' ਭਾਵ 'ਜਿਨ੍ਹਾਂ ਕੋਲ ਸਭ ਕੁੱਝ ਹੁੰਦਾ ਹੈ ਤੇ ਜਿਨ੍ਹਾਂ ਕੋਲ ਕੁੱਝ ਵੀ ਨਹੀਂ ਹੁੰਦਾ ਹੈ' ਵਰਗੀ ਸੂਰਤ ਪੈਦਾ ਹੋ ਜਾਂਦੀ ਹੈ, ਫਿਰ ਇਜੇਹੀ ਖਸਤਾ ਸਮਾਜਿਕ ਤੇ ਆਰਥਿਕ ਹਾਲਤ ਸਮਾਜ ਵਿਚ ਆਪੋ-ਧਾਪੀ ਤੇ ਪਾਟੋ-ਧਾੜੀ ਅਰਾਜਕਤਾ ਤੇ ਅੱਤਵਾਦ ਵਰਗੇ ਹਾਲਤਾਂ ਨੂੰ ਬੁਲਾਵਾ ਦਿੰਦੀ ਹੈ।

ਇਸ ਸੂਰਤ ਵਿਚ ਇਕੱਲੇ-ਕਾਰ੍ਹੇ ਬੰਦੇ ਦੀ ਹੱਡਬੀਤੀ ਹਰ ਘਰ ਦੇ ਚੁੱਲ੍ਹੇ ਤੋਂ ਮਘਕੇ ਫਿਰ ਘਰ-ਘਰ ਦਾ ਦੁਖਦ-ਰਾਗ ਬਣ ਜਾਂਦੀ ਹੈ। ਇਸ ਤਰ੍ਹਾਂ ਜਦੋਂ ਸਮਾਜ ਦੇ ਬੰਦਿਆਂ ਦੀ ਹੱਡਬੀਤੀ ਜੱਗ ਜ਼ਾਹਿਰ ਹੋਣ ਲੱਗਦੀ ਹੈ ਤਾਂ ਇਹ ਜੱਗਬੀਤੀ ਬਣ ਜਾਂਦੀ ਹੈ। ਸੋ ਅੱਜ ਜੇ ਸਾਡੇ ਸੋਹਣੇ ਅੰਨਦਾਤਾ ਪੰਜਾਬ ਤੇ ਇਥੋਂ ਦੇ ਸੁੱਖਾਂ ਲੱਧੇ ਲੋਕਾਂ ਦੀ ਗੱਲ ਕਰੀਏ ਤਾਂ ਹੁਣ ਇਹ ਤਕਰੀਬਨ ਹੱਥ ਅੱਡੀ ਤੇ ਝੋਲੀ ਫੈਲਾਈ ਖੜ੍ਹੇ ਪੰਜਾਬ ਦੀ ਦਾਸਤਾਨ ਬਣ ਚੁਕੀ ਹੈ। ਦਰਅਸਲ ਆਰਥਿਕ ਤੇ ਸਮਾਜਿਕ ਸ਼ੋਸ਼ਣਾਂ ਦੀ ਝਾਲ ਝੱਲ ਰਹੀ ਪੰਜਾਬੀਅਤ ਦੀ ਹੱਡਬੀਤੀ ਅੱਜ ਜੱਗ-ਜ਼ਾਹਿਰ ਹੋ ਕੇ ਸਾਡੇ ਸਭ ਲਈ ਨਮੋਸ਼ੀ ਦਾ ਕਾਰਣ ਬਣ ਰਹੀ ਹੈ।

ਬੇਸ਼ੱਕ ਦੇਸ਼ ਦੇ ਰਾਜਨੀਤਿਕ, ਸਮਾਜਿਕ, ਧਾਰਮਿਕ ਤੇ ਆਰਥਿਕ ਢਾਂਚੇ ਦੀ ਗੱਡੀ ਵੀ ਕਿਤੇ ਨਾ ਕਿਤੇ ਢੀਚੂੰ-ਢੀਚੂੰ ਕਰ ਰਹੀ ਹੈ; ਪਰ ਜਿਵੇਂ ਕਹਿੰਦੇ ਹਨ ਕਿ 'ਹੋਰਾਂ ਨੂੰ ਹੋਰੀ ਦੀ ਤੇ ਅੰਨ੍ਹੇ ਨੂੰ ਡੰਗੋਰੀ ਦੀ' ਚਿੰਤਾ ਹੁੰਦੀ ਹੈ। ਇਸ ਅਨੁਸਾਰ ਤਾਂ ਸਾਡੇ ਸਭ ਲਈ ਚਿੰਤਾ ਵਾਲੀ ਗੱਲ ਇਹ ਹੈ ਕਿ ਪੰਜਾਬ ਦੇ ਲੋਕ ਸਭ ਕੁੱਝ ਹੁੰਦੇ-ਸੁੰਦੇ ਵੀ ਸਾਡੀ ਰਾਜਨੀਤਿਕ ਤੇ ਪ੍ਰਸ਼ਾਸਨਿਕ ਵਿਵਸਥਾ ਦੀਆਂ ਖਾਮੀਆਂ ਦੇ ਕਾਰਨ ਅਰਥਚਾਰੇ ਦੇ ਵੱਡੇ ਅਸਾਵੇਂਪਣ ਦਾ ਸ਼ਿਕਾਰ ਹੋ ਰਹੇ ਹਨ।

ਅਫਸੋਸ ਦੀ ਗੱਲ ਹੈ ਕਿ ਤਾਕਤ ਤੇ ਪੈਸੇ ਦਾ ਅਨੰਦ ਮਾਣ ਰਹੇ ਥੋੜ੍ਹੇ ਜਿੰਨੇ ਅਮੀਰ ਵਰਗ, ਸਿਆਸੀ ਲੋਕਾਂ ਤੇ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਛੱਡਕੇ ਸਮਾਜ ਦਾ ਤਕਰੀਬਨ ਹਰ ਵਰਗ ਤੇ ਹਰ ਕਿੱਤੇ ਦੇ ਲੋਕ ਪ੍ਰੇਸ਼ਾਨ ਤੇ ਬੇਚੈਨ ਬੈਠੇ ਹਨ। ਸਾਡੀ ਇਕ ਲੋਕ ਕਹਾਣੀ ਅਨੁਸਾਰ ਜਾਲ ਵਿਚ ਫਸੇ ਕਬੂਤਰਾਂ ਵਾਂਗ ਅਸੀਂ ਸਾਰੇ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਦੇ ਨੈੱਟਵਰਕ ਵਿਚ ਫਸੇ ਹੋਏ ਅੱਡੋ-ਫਾਟੀ ਜ਼ੋਰ ਲਾਕੇ ਉਡਣ ਦੀ ਕੋਸ਼ਿਸ਼ ਤਾਂ ਕਰ ਰਹੇ ਹਾਂ। ਇਸ ਦੇ ਬਾਵਜੂਦ ਵੀ ਸਾਡੇ ਦੁਆਲੇ ਇਹ ਲਿਪਟਿਆ ਜਾਲ ਸਮੁੱਚੇ ਸਮਾਜ 'ਤੇ ਦਿਨ-ਬ-ਦਿਨ ਹੋਰ ਵੀ ਭਾਰੂ ਹੋ ਰਿਹਾ ਹੈ।

ਇਸ ਪ੍ਰਸੰਗ ਵਿਚ ਕੀ ਮਰਦ ਸਮਾਜ ਤੇ ਕੀ ਔਰਤ ਸਮਾਜ, ਬੱਸ ਤਕਰੀਬਨ-ਤਕਰੀਬਨ ਸਾਰੇ ਦੇ ਸਾਰੇ ਹੀ ਕਿਸੇ ਨਾ ਕਿਸੇ ਸਮਾਜਿਕ, ਆਰਥਿਕ ਤੇ ਖਾਸ ਕਰਕੇ ਰਾਜਨੀਤਿਕ ਪ੍ਰੇਸ਼ਾਨੀ ਦੇ ਮਾਰੇ ਹੋਏ ਹਨ। ਇਸ ਪ੍ਰਥਾਇ ਸਮਾਜਿਕ ਖੁਸ਼ੀ ਦੇ ਪ੍ਰਸੰਗ ਵਿਚ ਲਿਉ ਟਾਲਸਟਾਏ ਜਿਹੇ ਵਿਦਵਾਨ ਚਿੰਤਕ ਦਾ ਕਹਿਣਾ ਹੈ ਕਿ "ਸਾਰੇ ਪਰਿਵਾਰ ਖੁਸ਼ ਤਾਂ ਇਕੋ ਜਿਹੇ ਹੀ ਢੰਗ-ਤਰੀਕੇ ਨਾਲ ਹੁੰਦੇ ਹਨ, ਪਰ ਨਾਖੁਸ਼ ਆਪੋ-ਆਪਣੇ ਹਿਸਾਬ ਨਾਲ ਹੀ ਹੁੰਦੇ ਹਨ"। ਇਹ ਬਿਲਕੁਲ ਠੀਕ ਹੈ ਕਿ ਇਸ ਸੰਸਾਰ ਵਿਚ ਅਸੀਂ ਖੁਸ਼ ਤਾਂ ਸਿਰਫ ਖੁਸ਼ੀ ਦੇ ਇਕ ਹੀ ਸਬੱਬੀ ਬਹਾਨੇ ਨਾਲ ਹੀ ਹੁੰਦੇ ਹਾਂ, ਪਰ ਸਾਡੀ ਉਦਾਸੀ ਤੇ ਗਮੀ ਦੇ ਸਾਡੇ ਕਿੰਨੇ ਹੀ ਆਪੋ-ਆਪਣੇ ਵੱਖੋ-ਵੱਖ ਕਾਰਨ ਹੁੰਦੇ ਹਨ। ਸਾਡੀਆਂ ਖੁਸ਼ੀਆਂ ਪਿੱਛੇ ਸਾਡੀ ਚੜ੍ਹਦੀ ਕਲਾ ਤੇ ਚਾਵਾਂ-ਉਮੰਗਾਂ ਦਾ ਪ੍ਰਗਟਾਵਾ ਹੁੰਦਾ ਹੈ, ਪਰ ਸਾਡੇ ਰੋਣਿਆਂ-ਧੋਣਿਆਂ ਪਿੱਛੇ ਸਾਡੀ ਹਰ ਕਿਸੇ ਦੀ ਆਪਣੀ ਹੀ ਢਹਿੰਦੀ ਕਲਾ ਤੇ ਦਿਲਗੀਰ ਮਾਨਸਿਕਤਾ ਹੁੰਦੀ ਹੈ।

ਇਸ ਪ੍ਰਸੰਗ ਵਿਚ ਥਾਮਸ ਹਾਰਡੀ ਦਾ ਕਹਿਣਾ ਹੈ ਕਿ ਖੁਸ਼ੀ ਮਨੁੱਖੀ ਦਰਦ ਤੇ ਮਾਨਵਤਾ ਦੇ ਦੁਖਾਂਤ ਵਿਚ ਕਦੇ-ਕਦਾਈਂ ਵਾਪਰਣ ਵਾਲੀ ਘਟਨਾ ਹੈ। ਇਨਸਾਨੀ ਫ਼ਿਤਰਤ ਹੈ ਕਿ ਆਦਮੀ ਸਾਰੀ ਜ਼ਿੰਦਗੀ ਰੋਂਦਾ ਰਹਿੰਦਾ ਹੈ ਤੇ ਉਹ ਕਿਤੇ ਭੁੱਲ-ਭੁਲੇਖੇ ਹੀ ਹੱਸਦਾ ਹੈ, ਪਰ ਇਸ ਦੇ ਉਲਟ ਸਾਡੀ ਸੰਸਕ੍ਰਿਤੀ ਦਾ ਇਹ ਵੀ ਯਥਾਰਥ ਹੈ ਅਤੇ ਇਹ ਪੱਲੇ ਬੰਨ੍ਹਣ ਵਾਲਾ ਸੱਚ ਹੈ ਕਿ ਜਿਹੜਾ ਬੰਦਾ ਸਿਦਕ ਤੇ ਸਬਰ ਨਾਲ ਰੱਬ

ਦੀ ਰਜ਼ਾ ਵਿਚ ਖੁਸ਼ ਰਹਿ ਕੇ ਹੱਸਦਾ ਹੈ, ਬਸ ਉਹ ਵੀ ਵਸਦਾ ਹੈ। ਇਸ ਵਾਸਤੇ ਹੀ ਸਾਡੇ ਅਮੀਰ ਸਭਿਆਚਾਰ ਵਿਚ 'ਹਸਦਿਆਂ ਦੇ ਘਰ ਵਸਦੇ' ਜਿਹੀ ਇਕ ਸੱਚੀ-ਸੁੱਚੀ ਧਾਰਨਾ ਬਣੀ ਹੋਈ ਹੈ, ਪਰ ਦੂਜੇ ਪਾਸੇ ਪੂੰਜੀਵਾਦ ਤੇ ਨਿੱਜਵਾਦ ਦੇ ਕਾਰਨ ਜਿਹੜੀ ਬੇਸਬਰੀ ਦੀ ਹਨ੍ਹੇਰੀ ਹੁਣ ਦੁਨੀਆਂ 'ਤੇ ਝੁਲੀ ਹੋਈ ਹੈ; ਉਸ ਅਨੁਸਾਰ ਸਾਡੇ ਸਮਾਜ ਵਿਚ ਹੁਣ ਅਜਿਹੀ ਖੇਡ ਬਣੀ ਹੋਈ ਹੈ ਕਿ ਅਸੀਂ ਕਿਤੇ ਕਦੇ-ਕਦਾਈਂ ਹੀ ਵਰ੍ਹੇ ਛਿਮਾਹੀਂ ਖੁਸ਼ ਹੁੰਦੇ ਹਾਂ, ਪਰ ਨਾਲ ਹੀ ਹਰ ਸਮੇਂ ਗੱਲ-ਗੱਲ 'ਤੇ ਅਸੀਂ ਆਪਣੀ ਉਦਾਸੀ ਤੇ ਨਿਰਾਸ਼ਾ ਦਾ ਰੋਣਾ-ਧੋਣਾ ਕਰਨ ਦੇ ਆਦੀ ਹੋ ਗਏ ਹਾਂ।

ਇਸ ਵਾਸਤੇ ਕਿਰਸਾਣ ਵਰਗ ਘਾਟੇ ਵਾਲੀ ਕਿਰਸਾਣੀ, ਨੌਜਵਾਨ ਵਰਗ ਬੇਰੁਜ਼ਗਾਰੀ, ਔਰਤ ਸਮਾਜ ਸ਼ੋਸ਼ਣ ਤੇ ਸਨੱਅਤੀ ਤੇ ਦੁਕਾਨਦਾਰ ਵਰਗ ਗੱਲ ਕੀ ਸਾਰਾ ਸਮਾਜ ਹੀ ਆਪੋ ਧਾਪੀ, ਲੁੱਟ-ਖਸੁੱਟ ਤੇ ਮਹਿੰਗਾਈ ਦੀ ਕੁੱਟ ਕਰਕੇ ਪ੍ਰੇਸ਼ਾਨ ਹੈ। ਹੋਰ ਤਾਂ ਹੋਰ ਬੁੱਧੀਜੀਵੀ ਵਰਗ ਇਹ ਸਭ ਕੁੱਝ ਵੇਖ ਰਿਹਾ ਹੈ, ਪਰ ਕੁੱਝ ਕਹਿਣ ਕਰਨ ਤੋਂ ਅਸਮਰਥ ਹੋਣ ਕਰਕੇ ਬੇਚੈਨ ਜਿਹਾ ਅੰਦਰੋ-ਅੰਦਰੀ ਧੁੱਖ ਰਿਹਾ ਹੈ। ਇਥੇ ਥੋੜੀ ਜਿਹੀ ਇਹ ਗੱਲ ਵੀ ਸਮਝਣ ਦੀ ਲੋੜ ਹੈ ਕਿ ਸਿਆਸੀ ਲੋਕਾਂ ਤੇ ਅਫਸਰਸ਼ਾਹੀ ਦਾ ਗਠਜੋੜ ਬੇਸ਼ੱਕ ਜਨਤਾ ਨਾਲੋਂ ਨਿਸਬਤਨ ਕਿਤੇ ਵੱਧ ਸੌਖਾ ਹੈ; ਪਰ ਇਸ ਦੇ ਬਾਵਜੂਦ ਵੀ ਇਹ ਆਪਣੀ ਅਤ੍ਰਿਪਤ ਲਾਲਸਾ ਦੇ ਕਾਰਨ ਮਰਗੇ-ਮਰਗੇ ਜਿਹੀ ਬੇਮਤਲਬ ਦੀ ਹਾਲ ਪਾਰ੍ਹਿਆ ਮਚਾ ਰਿਹਾ ਹੈ ਅਤੇ ਨਾਲ ਹੀ ਹੋਰ-ਬੱਈ-ਹੋਰ ਧਨ ਸੰਪਤੀ ਇਕੱਠੀ ਕਰਨ ਦੀ ਹੋੜ ਵਿਚ ਲੱਗਿਆ ਹੋਇਆ ਹੈ।

ਬੇਸ਼ਕ ਇਹ ਲੋਕ ਖੁਦ ਸਮਾਜ ਦਾ ਅਟੁੱਟ ਹਿੱਸਾ ਹੋਣ ਕਰਕੇ ਕਿਤੇ ਨਾ ਕਿਤੇ ਆਪਣੇ ਸਾਕ-ਸਬੰਧੀਆਂ ਦੀ ਹੋ ਰਹੀ ਦੁਰਗਤ ਦੇਖ ਕੇ ਅੰਦਰੋਂ- ਅੰਦਰੀ ਤਾਂ ਝੁਰ ਰਹੇ ਹਨ। ਇਹ ਗੱਲ ਵੱਖਰੀ ਹੈ ਕਿ ਆਪਣੀ ਪੀੜ ਤੇ ਪਰਾਈ ਪੀੜ ਵਿਚ ਜ਼ਮੀਨ-ਅਸਮਾਨ ਦਾ ਫਰਕ ਹੁੰਦਾ ਹੈ। ਇਸ ਵਾਸਤੇ ਇਹ ਕੁਝ ਕੁ ਵਕੱਤੀ ਤੌਰ 'ਤੇ ਤਾਂ ਲੋਕਾਂ ਦਾ ਦਰਦ ਮਹਿਸੂਸ ਕਰਦੇ ਹਨ; ਪਰ ਜਦੋਂ ਇਹ ਦੁਕਾਨਾਂ ਜਿਹੇ ਬਣ ਚੁੱਕੇ ਆਪਣੇ ਦਫਤਰਾਂ ਦੀਆਂ ਗੱਦੀਆਂ-ਗੋਲਕਾਂ 'ਤੇ ਜਾ ਬਹਿੰਦੇ ਹਨ ਤਾਂ ਨਵੇਂ-ਨਵੇਂ ਬਣੇ ਸਮਾਜ ਦੇ ਇਨ੍ਹਾਂ ਸ਼ਾਹੂਕਾਰਾਂ ਤੇ ਵਪਾਰੀਆਂ ਦੇ ਰਾਤ ਵੇਲੇ ਦੇ ਊਠ ਲੱਦ ਜਾਂਦੇ ਹਨ।

ਪਰ ਇਸ ਸੰਦਰਭ ਵਿਚ ਮੇਰੀ ਇਹ ਮਾਨਤਾ ਰਹੀ ਹੈ ਕਿ ਜੇ ਕੋਈ ਭਾਗਾਂ ਵਾਲਾ ਝੰਡੀ ਵਾਲੀ ਜਾਂ ਲਾਲ ਬੱਤੀ ਵਾਲੀ ਕਾਰ 'ਤੇ ਚੜ੍ਹ ਵੀ ਜਾਂਦਾ ਹੈ ਤਾਂ ਉਸ ਨੂੰ ਓਨੀ ਦੇਰ ਕੋਈ ਆਤਮਿਕ ਤਸੱਲੀ ਜਾਂ ਸਕੂਨ ਨਹੀਂ ਮਿਲ ਸਕਦਾ ਕਿ ਜਿੰਨੀ ਦੇਰ ਉਸ ਦੇ ਮਾਂ-ਬਾਪ ਬੱਸ ਵਿਚ ਸੀਟ ਨਾ ਮਿਲਣ ਕਰਕੇ ਬੱਸ ਦੀ ਛੱਤ 'ਤੇ ਚੜ੍ਹ ਕੇ ਸਫ਼ਰ ਕਰਦੇ ਹਨ। ਇਸ ਪ੍ਰਸੰਗ ਵਿਚ ਬੇਸ਼ੱਕ ਮਾੜੇ ਮੋਟੇ ਫ਼ਰਕ ਨਾਲ ਸਮਾਜ ਦਾ ਹਰ ਇਕ ਵਰਗ

ਸਮਾਜਿਕ ਤੇ ਆਰਥਿਕ 'ਨਾ ਬਰਾਬਰੀ' ਦੇ ਪੱਖੋਂ ਇਕ ਸੰਤਾਪ ਹੰਢਾ ਰਿਹਾ ਹੈ।

## ਸਾਬਕਾ ਸੈਨਿਕਾਂ ਦੀ ਅਧੋਗਤੀ:-

ਪਰ ਅੱਜ ਇਥੇ ਸਮਾਜ ਦੇ ਉਨ੍ਹਾਂ ਵਰਗਾਂ ਦੀ ਗੱਲ ਕਰਨੀ ਬਣਦੀ ਹੈ ਜਿਹੜੇ ਕਿ ਆਪਣੇ ਜੀਵਨ ਕਾਲ ਵਿਚ ਸਮਾਜ ਨੂੰ ਬਹੁਤ ਕੁੱਝ ਦੇ ਚੁਕੇ ਹਨ, ਪਰ ਹੁਣ ਆਪਣੇ ਹੀ ਕਥਿਤ ਸਿਆਸੀ ਰਹਿਨੁਮਾਵਾਂ, ਅਖੌਤੀ ਪ੍ਰਸ਼ਾਸਕੀ ਸੇਵਾਦਾਰ ਵੀਰਾਂ ਤੇ ਆਪਣੇ ਹੀ ਬੇਲਿਹਾਜ਼ ਅੰਗ-ਸਾਕਾਂ ਦੇ ਬੇਮੁਰਵੱਤ ਵਤੀਰੇ ਤੇ ਬੇਕਦਰੀ ਦਾ ਸ਼ਿਕਾਰ ਹਨ। ਇਸ ਸ਼੍ਰੇਣੀ ਵਿਚ ਨੁਮਾਇਆਂ ਤੌਰ 'ਤੇ ਫੌਜੀ, ਪ੍ਰਵਾਸੀ ਭਾਰਤੀ ਤੇ ਪੈਨਸ਼ਨਰਜ਼ ਆਉਂਦੇ ਹਨ।

ਸਮਾਜ ਦੇ ਇਹ ਤਿੰਨੋਂ ਵਰਗ ਆਮ ਲੋਕਾਂ ਨਾਲੋਂ ਹੱਟ ਕੇ ਆਪਣੀ ਜਵਾਨੀ ਦੀ ਉਮਰ ਵਿਚ ਕੁਝ ਨਾ ਕੁਝ ਮਹੱਤਵਪੂਰਨ ਯੋਗਦਾਨ ਆਪਣੇ ਸਮਾਜ ਲਈ ਦਿੰਦੇ ਹਨ। ਪਰ ਉਮਰ ਵਿਹਾਅ ਕੇ ਇੰਨ੍ਹਾਂ ਦੀ ਹਾਲਤ ਉਸ ਖ਼ਰਗੋਸ਼ ਨਾਲ ਜਾ ਮਿਲਦੀ ਹੈ, ਜਿਸ ਨੂੰ ਕਿ ਉਸਦੇ ਭੋਲੇਪਣ ਦੇ ਕਾਰਨ ਜੱਟ ਛਿੱਤਰ ਨਾਲ ਹੀ ਕੁੱਟ ਲੈਂਦਾ ਹੈ। ਉਸ ਤਰ੍ਹਾਂ ਹੀ ਸਾਡਾ ਆਪਣਾ ਹੀ ਸਮਾਜ ਇੰਨ੍ਹਾਂ ਵਰਗਾਂ ਦੇ ਵਿਅਕਤੀਆਂ ਪ੍ਰਤੀ ਅਹਿਸਾਨਮੰਦੀ ਦੀ ਭਾਵਨਾ ਨੂੰ ਭੁੱਲਕੇ ਇੰਨ੍ਹਾਂ ਦੀ ਲਗਦੀ ਵਾਹ ਦੁਰਗੱਤ ਕਰਦਾ ਰਹਿੰਦਾ ਹੈ। ਅਜੋਕੇ ਸਮੇਂ ਵਿਚ ਇਹ ਭਲੇਮਾਣਸ ਤੇ ਕਲਿਆਣਕਾਰੀ ਲੋਕ ਜੁੱਤੀ ਨਾਲ ਕੁੱਟੀ ਭੋਲੀ ਘੁੱਗੀ ਵਾਗੂੰ ਸਾਡੇ ਵਲੋਂ ਕੀਤੇ ਸਮਾਜਿਕ ਸ਼ੋਸ਼ਣ ਦਾ ਸੌਖਾ ਸ਼ਿਕਾਰ ਬਣ ਰਹੇ ਹਨ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਸਾਡੇ ਫੌਜੀ-ਜਵਾਨ ਆਪਣਾ ਜੀਵਨ ਦੇਸ਼ ਤੇ ਕੌਮ ਦੀ ਰੱਖਿਆ ਨੂੰ ਸਮਰਪਿਤ ਕਰ ਦਿੰਦੇ ਹਨ। ਇਥੋਂ ਤੱਕ ਕਿ ਬਹੁਤੇ ਜਾਂਬਾਜ਼ ਫੌਜੀ ਤਾਂ ਆਪਣੀ ਜਾਨ ਵੀ ਨਿਛਾਵਰ ਕਰਕੇ ਆਪਣਾ ਸੁਨਹਿਰਾ ਵਰਤਮਾਨ ਸਾਡੇ ਸੋਹਣੇ ਵਰਤਮਾਨ ਤੇ ਭਵਿੱਖ ਵਾਸਤੇ ਵਾਰ ਦਿੰਦੇ ਹਨ। ਪਰ ਸਿੱਤਮ ਦੀ ਗੱਲ ਇਹ ਹੈ ਕਿ ਫੌਜੀ ਨੌਕਰੀ ਦੇ ਦੌਰਾਨ ਤੇ ਫਿਰ ਨੌਕਰੀ ਤੋਂ ਬਾਅਦ ਆਪਣੇ ਹੀ ਸ਼ਰੀਕੇ ਕਬੀਲੇ ਦੇ ਹੱਥੋਂ ਬੇਕਦਰੀ ਤੇ ਬੇਇੱਜ਼ਤੀ ਦੀ ਮਾਰ ਝੱਲਦੇ ਹਨ। ਜਦੋਂ ਕਿ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਹਰ ਫੌਜੀ ਨੇ ਦੇਸ਼ ਤੇ ਕੌਮ ਦੀ ਇੱਜ਼ਤ-ਓ-ਇਕਬਾਲ ਲਈ ਸਿਰ-ਧੜ ਦੀ ਬਾਜ਼ੀ ਲਾਈ ਹੁੰਦੀ ਹੈ। ਫਿਰ ਫੌਜੀ ਸਾਡੇ ਲਈ ਹੀ ਲੜੇ-ਮਰੇ ਹੁੰਦੇ ਹਨ ਤੇ ਰਿਟਾਇਰਮੈਂਟ ਤੋਂ ਬਾਅਦ ਵੀ ਉਹ ਸਾਥੋਂ ਤੇ ਸਾਡੇ ਸਮਾਜ ਤੋਂ ਜੇ ਕੁੱਝ ਮੰਗਦੇ ਹਨ ਤਾਂ ਉਹ ਸਿਰਫ ਇੱਜ਼ਤ-ਓ-ਇਕਬਾਲ ਹੀ ਹੈ, ਪਰ ਸਿੱਤਮ ਇਹ ਹੈ ਕਿ ਅਸੀਂ ਉਨ੍ਹਾਂ ਨੂੰ ਇੰਨਾਂ ਵੀ ਮਾਣ ਨਹੀਂ ਦਿੰਦੇ।

ਹੁਣ ਦੀ ਗੱਲ ਹੀ ਲੈ ਲਓ ਕਿ ਸਾਰੇ ਦੇਸ਼ ਵਿਚ ਇਕ ਰੈਂਕ ਇਕ ਪੈਨਸ਼ਨ ਦਾ ਵਾਵੇਲਾ ਹੱਦੋਂ ਵੱਧ ਮਚਿਆ ਹੋਇਆ ਹੈ। ਗੱਲ ਨੂੰ ਜ਼ਿਆਦਾ ਲੰਬੀ ਨਾ ਕਰਦੇ ਹੋਏ ਕਿਹਾ ਜਾ ਸਕਦਾ ਹੈ ਕਿ ਜੇ ਫੌਜੀਆਂ ਦੀ ਇਹ ਮੰਗ ਮੰਨ ਲਈ ਜਾਵੇ ਤਾਂ ਦੇਸ਼ ਦੇ ਖ਼ਜ਼ਾਨੇ 'ਤੇ ਜੋ ਭਾਰ ਪੈ ਸਕਦਾ ਹੈ ਉਹ ਸਾਡੇ ਕਿਸ ਇਕ ਵੀ ਟੂ ਜੀ ਸਪੈਕਟ੍ਰਮ ਵਰਗੇ

ਘਪਲੇ ਤੇ ਗੜਬੜ ਘੋਟਾਲੇ ਦਾ ਅੰਸ਼ ਮਾਤਰ ਹੀ ਹੋਵੇਗਾ।

ਦੂਜੇ ਪਾਸੇ ਇਸ ਸੰਦਰਭ ਵਿਚ ਇਹ ਗ਼ੌਰਤਲਬ ਹੈ ਕਿ ਸੰਸਾਰ ਭਰ ਵਿਚ ਇਕੋ-ਇਕ ਭਾਰਤੀ ਫੌਜ ਹੀ ਹੈ, ਜੋ ਕਿ 21153 ਫੁੱਟ ਦੇ ਕਰੀਬ ਸਿਆਚਿਨ ਗਲੇਸ਼ੀਅਰ ਵਰਗੀਆਂ ਉਚਾਈਆਂ ਉਪਰ ਦੇਸ਼ ਦੀ ਰਾਖੀ ਕਰ ਰਹੀ ਹੈ। ਪਰ ਜਦੋਂ ਫੌਜੀਆਂ ਨੂੰ ਉਨ੍ਹਾਂ ਦਾ ਬਣਦਾ ਇਜ਼ਤ-ਓ-ਇਕਬਾਲ ਜਾਂ ਸਮਾਜ ਵਿਚ ਉਨ੍ਹਾਂ ਨੂੰ ਵਧੀਆ ਸਲੂਕ-ਸਲੀਕੇ ਮਿਲਵਰਤਣ ਦਿਖਾਉਣ ਦਾ ਸਵਾਲ ਆਉਂਦਾ ਹੈ ਤਾਂ ਉਸ ਵੇਲੇ ਅਸੀਂ ਆਪਣੀ ਮਾੜੀ ਫਿਤਰਤ ਦੀ ਡੂੰਘੀ ਤੋਂ ਡੂੰਘੀ ਰਸਾਤਲ ਤੱਕ ਪਹੁੰਚ ਜਾਂਦੇ ਹਾਂ। ਇਸ ਪ੍ਰਸੰਗ ਵਿਚ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਪਿਛਲੇ ਕਿੰਨੇ ਹੀ ਸਮੇਂ ਤੋਂ ਸੈਨਾ ਤੇ ਸੇਵਾ ਮੁਕਤ ਫੌਜੀ ਲਟਾ-ਪੀਂਘ ਹੋ ਰਹੇ ਹਨ ਕਿ ਉਨ੍ਹਾਂ ਨੂੰ 'ਵਨ ਰੈਂਕ ਵਨ ਪੈਨਸ਼ਨ' ਦਿੱਤਾ ਜਾਵੇ। ਪਰ ਸਰਕਾਰ ਇਸ ਮਸਲੇ ਤੇ 'ਕਦੇ ਆਏਂ, ਕਦੇ ਬਾਏਂ' ਜਿਹੀ ਲੀਤੋ-ਲੀਲ੍ਹ ਦੀ ਖੇਡ ਖੇਡਦੀ ਟਾਹਣੇ ਟਪਦੀ ਫਿਰਦੀ ਹੈ। ਇਸ ਸਾਰੇ ਵਾਦ-ਵਿਵਾਦ ਵਿਚ ਬਿਨਾਂ ਮਤਲਬ ਦੀ ਹਉਮੈ ਦੇ ਸਿੰਗ ਫਸੇ ਦਿਸਦੇ ਹਨ।

ਸਮੁੱਚੇ ਤੌਰ 'ਤੇ ਸਾਬਕਾ ਸੈਨਿਕ ਤੇ ਉਨ੍ਹਾਂ ਦੀਆਂ ਜਥੇਬੰਦੀਆਂ ਯਤਨਸ਼ੀਲ ਹਨ ਕਿ ਇਸ ਮਸਲੇ ਦਾ ਕੋਈ ਹੱਲ ਛੇਤੀ ਲੱਭ ਪਵੇ। ਬ੍ਰਿਗੇਡੀਅਰ ਹਰਵੰਤ ਸਿੰਘ, ਲੈਫਟੀਨੈਂਟ ਕਰਨਲ, ਅਵਤਾਰ ਸਿੰਘ ਭਿੰਡਰ ਤੇ ਮੇਜਰ ਸੰਤੋਖ ਸਿੰਘ ਢਿੱਲੋਂ ਵਰਗੇ ਪਤਾ ਨਹੀਂ ਕਿੰਨੇ ਹੀ ਵਧੀਆ ਫੌਜੀ ਆਪਣੀ ਸਮੁੱਚੀ ਐਕਸ ਆਰਮੀ ਬ੍ਰਦਰਹੁਡ ਸਮੇਤ ਫੌਜੀਆਂ ਦੇ ਲਈ ਅਤਿ ਅਹਿਮ ਪਰ ਸਰਕਾਰ ਵਾਸਤੇ ਬੜੇ ਨਿਗੂਣੇ ਜਿਹੇ ਚਿਰ ਦੇਰ ਤੋਂ ਲਮਕਦੇ -ਲਟਕਦੇ ਮਸਲੇ ਵਿਚ ਉਲਝੇ-ਉਲਝਾਏ ਫਿਰਦੇ ਹਨ। ਫੌਜੀਆਂ ਦੀ ਇਸ ਛੋਟੀ ਜਿਹੀ ਇਕਾਈ ਦੀ ਮਿਸਾਲ ਤੋਂ ਇਹ ਸੱਚਾਈ ਨਸ਼ਰ ਹੁੰਦੀ ਹੈ ਕਿ ਸਾਡੀ ਫੌਜ ਬੇਮਤਲਬ ਹੀ ਮਾਨਸਿਕ ਜਿਹੇ ਦਬਾਅ ਹੇਠ ਆਈ ਖੜ੍ਹੀ ਹੈ। ਪਰ ਅਫਸੋਸ ਦੀ ਗੱਲ ਹੈ ਕਿ ਹਾਲੇ ਵੀ ਕੋਈ ਚੰਗਾ ਸਿੱਟਾ ਨਿਕਲਦਾ ਨਜ਼ਰ ਨਹੀਂ ਆ ਰਿਹਾ।

ਫਿਰ ਇਹ ਜਗ-ਜ਼ਾਹਿਰ ਹੈ ਕਿ ਜੇ ਦੇਸ਼ ਦੇ ਰਖਵਾਲਿਆਂ ਨੂੰ ਕੋਈ ਘਰੇਲੂ-ਘਰੋਗੀ ਜਾਂ ਗੈਰ-ਜ਼ਰੂਰੀ ਕੋਈ ਚਿੰਤਾ ਬਣਦੀ ਹੈ ਤਾਂ ਦੇਸ਼ ਵਾਸਤੇ ਇਹ ਚਿਤਾ ਬਣਨ ਦੇ ਸਮਾਨ ਵੀ ਹੋ ਸਕਦੀ ਹੈ। ਇਸ ਪ੍ਰਥਾਇ ਭਾਰਤ ਦੀ ਸਰਹੱਦ 'ਤੇ ਲੜਾਈ ਸਮੇਂ 'ਵਤਨ ਕੀ ਆਬਰੂ ਖਤਰੇ ਮੇਂ ਹੈ ਤਿਆਰ ਹੋ ਜਾਓ' ਵਰਗਾ ਤਰਾਨਾ ਜਦੋਂ ਪਿੰਡ-ਪਿੰਡ ਤੇ ਸ਼ਹਿਰਾਂ ਵਿਚ ਵੱਜਦਾ ਹੈ ਤਾਂ ਫੌਜੀਆਂ ਦੀ ਲੋੜ ਤੇ ਅਹਿਮੀਅਤ ਦਾ ਕੌਮ ਨੂੰ ਭਲੀਭਾਂਤ ਅਹਿਸਾਸ ਹੋ ਰਿਹਾ ਹੁੰਦਾ ਹੈ। ਜਦੋਂ ਫੌਜੀ ਜਵਾਨ ਹਿਮਾਲਿਆ ਤੋਂ ਲੈ ਕੇ ਰੇਗਿਸਤਾਨ ਤੱਕ ਸਰਹੱਦਾਂ ਦੀ ਰਾਖੀ ਰਾਤਾਂ ਝਾਗ ਕੇ ਤੇ ਜਾਨ ਹੂਲ ਕੇ ਕਰਦੇ ਹਨ, ਉਦੋਂ ਦੇਸ਼ ਵਾਸੀ ਉਨ੍ਹਾਂ ਦੀ ਵਫ਼ਾਦਾਰੀ ਤੇ ਕੁਰਬਾਨੀ ਦੀ ਬਦੌਲਤ ਅਕਸਰ ਸਰਹਾਣੇ ਬਾਂਹ ਰੱਖ ਕੇ ਸੁੱਖ ਦੀ ਨੀਂਦ ਸੁੱਤੇ ਹੁੰਦੇ ਹਨ।

ਪਰ ਦੂਜੇ ਪਾਸੇ ਜਦੋਂ ਕਾਰਗਿਲ ਦੇ ਸ਼ਹੀਦ ਕੱਫਣਾਂ ਤੇ ਤਾਬੂਤਾਂ ਦੇ ਵੀ ਮੁੱਲ ਵੱਟੇ ਜਾਂਦੇ ਹਨ ਤਾਂ ਸਾਰੀ ਕੌਮ ਤੇ ਸਾਰੇ ਦੇਸ਼ ਦਾ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ। ਪਰ ਅਫਸੋਸ ਕਿ ਸਾਨੂੰ ਤੇ ਖਾਸ ਕਰਕੇ ਸਾਡੇ ਆਗੂਆਂ ਨੂੰ ਰੱਤੀ ਭਰ ਸ਼ਰਮ ਨਹੀਂ ਆਉਂਦੀ। ਖੈਰ! ਜਦੋਂ ਲੜਾਈ ਦਾ ਖਤਰਾ ਟਲ ਜਾਂਦਾ ਹੈ ਤਾਂ ਫਿਰ ਫੌਜੀਆਂ ਦੀ ਜਨਮ ਕੁੰਡਲੀ ਦੀ ਸਮਾਜਿਕ ਮਹਾਂਦਸ਼ਾ ਤੇ ਅੰਤਰਦਸ਼ਾ ਬਿਲਕੁਲ ਹੀ ਬਦਲ ਜਾਂਦੀ ਹੈ। ਇਥੇ ਇਹ ਗੱਲ ਬਹੁਤ ਹੀ ਗੰਭੀਰਤਾ ਨਾਲ ਵਿਚਾਰਨ ਵਾਲੀ ਹੈ ਕਿ ਬੇਸ਼ੱਕ ਅਸੀਂ ਕਹਿੰਦੇ ਹਾਂ ਕਿ ਦੇਸ਼ ਲਈ ਮਰਨਾ 'ਸੌ ਜਨਮਾਂ ਦੇ ਸਮਾਨ ਹੈ'। ਪਰ ਸਾਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਫੌਜੀਆਂ ਨੂੰ ਕੋਈ ਵੀ ਚਿੰਤਾ ਤੇ ਮਾਨਸਿਕ ਦਬਾਅ ਸਾਡੇ ਦੇਸ਼ ਤੇ ਸਾਡੀ ਰੱਖਿਆ ਲਈ ਘਾਤਕ ਸਿੱਧ ਹੋ ਸਕਦਾ ਹੈ।

ਇਹ ਠੀਕ ਹੈ ਕਿ ਜਦੋਂ ਫੌਜੀ ਸਰਹੱਦ 'ਤੇ ਹੁੰਦੇ ਹਨ ਤਾਂ ਸਾਰਾ ਦੇਸ਼ ਉਨ੍ਹਾਂ ਦੇ ਗੁਣਗਾਨ ਕਰਦਾ ਹੈ। ਜੰਗ ਦੇ ਸ਼ਹੀਦਾਂ ਨੂੰ ਰਾਸ਼ਟਰੀ ਸਨਮਾਨ ਵੀ ਮਿਲਦੇ ਹਨ। ਉਨ੍ਹਾਂ ਦੇ ਅੰਤਿਮ ਸੰਸਕਾਰ ਸਮੇਂ ਵੀ ਉਨ੍ਹਾਂ ਦੀ ਬਹਾਦਰੀ ਤੇ ਕੁਰਬਾਨੀ ਦੇ ਸੋਹਲੇ ਗਾਉਣ ਲਈ ਸਰਕਾਰ-ਦਰਬਾਰ ਸਭ ਹਾਜ਼ਰ ਹੁੰਦੇ ਹਨ। ਉਨ੍ਹਾਂ ਦੇ ਵਿਚਾਰੇ ਸਾਕ-ਸਬੰਧੀਆਂ ਨੂੰ ਵੀ ਬੇ ਹੱਦ ਹੈਰਾਨੀ ਹੋ ਰਹੀ ਹੁੰਦੀ ਹੈ ਕਿ ਉਨ੍ਹਾਂ ਦੇ ਘਰ ਵੱਡੇ-ਵੱਡੇ ਸਾਹਿਬਾਂ ਦੇ ਚਰਨ ਪੈ ਰਹੇ ਹੁੰਦੇ ਹਨ। ਪਰ ਸ਼ਾਂਤੀ ਦੇ ਸਮੇਂ ਉਨ੍ਹਾਂ ਹੀ ਫੌਜੀ ਸ਼ਹੀਦਾਂ ਦੇ ਪਰਿਵਾਰ ਬੇਲੋੜੇ ਤੇ ਅਣਗੌਲੇ ਜਿਹੇ ਹੋ ਜਾਂਦੇ ਹਨ। ਇਹ ਉਹੀ ਲੋਕ ਹੁੰਦੇ ਹਨ ਜਿਨ੍ਹਾਂ ਦੇ ਘਰ ਕੁਝ ਦਿਨ ਪਹਿਲਾਂ ਸਾਡਾ ਕੌਮੀ ਤਰਾਨਾ ਵੀ ਵਜਿਆ ਹੁੰਦਾ ਹੈ। ਉਦੋਂ ਹਰ ਬੁਲਾਰਾ ਇਕੋ ਰਾਗ ਅਲਾਪ ਰਿਹਾ ਹੁੰਦਾ ਹੈ ਕਿ 'ਸ਼ਹੀਦੋਂ ਕੀ ਚਿਤਾਉਂ ਪਰ ਲਗੇਂਗੇ ਹਰ ਬਰਸ ਮੇਲੇ, ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ'। ਮੁੱਕਦੀ ਗੱਲ, ਲੜਾਈ ਦੇ ਸਮੇਂ 'ਵਤਨ ਕੀ ਆਬਰੂ ਖਤਰੇ ਮੇਂ ਹੈ' ਅਤੇ 'ਜ਼ਰਾ ਯਾਦ ਕਰੋ ਕੁਰਬਾਨੀ' ਵਰਗੇ ਸੋਹਲੇ ਗਾਏ ਜਾਂਦੇ ਹਨ। ਪਰ ਜਦੋਂ ਲੜਾਈ ਖਤਮ ਹੋ ਜਾਂਦੀ ਹੈ ਤਾਂ 'ਤੂੰ ਕੌਣ ਮੈਂ ਕੌਣ' ਵਾਲੀ ਹਾਲਤ ਬਣ ਜਾਂਦੀ ਹੈ। ਇਹ ਗੱਲ ਤਾਂ ਉਨ੍ਹਾਂ ਫੌਜੀਆਂ ਦੀ ਹੈ ਜੋ ਕਿ ਆਪਣੇ ਹਜ਼ਾਰਾਂ-ਲੱਖਾਂ ਭਰਾਵਾਂ ਵਿਚੋਂ ਰੱਬ ਦੀ ਅਪ੍ਰੰਪਾਰ ਬਖਸ਼ਿਸ਼ ਵਜੋਂ ਅਮਰ ਸ਼ਹੀਦਾਂ ਦੀ ਕਤਾਰ ਵਿਚ ਜਾ ਸ਼ਾਮਲ ਹੁੰਦੇ ਹਨ।

ਇਸ ਤੋਂ ਅੱਗੇ ਸਾਡੇ ਸਮਾਜ ਵਿਚ ਫੌਜੀ ਸੇਵਾ ਤੋਂ ਨਿਵਰਿਤ ਹੋ ਕੇ ਆਏ ਸਾਬਕਾ ਫੌਜੀਆਂ ਦੀ ਗੱਲ ਕਰਨੀ ਬਣਦੀ ਹੈ ਕਿ ਉਨ੍ਹਾਂ ਨੇ ਆਪਣੇ ਜੀਵਨ ਦਾ ਵੱਡਾ ਹਿੱਸਾ ਆਪਣੇ ਦੇਸ਼ ਤੇ ਕੌਮ ਦੀ ਨਿਰ-ਸੁਆਰਥ ਸੇਵਾ ਵਿਚ ਅਰਪਿਤ ਕੀਤਾ ਹੁੰਦਾ ਹੈ। ਪਰ ਜਦੋਂ ਉਹ ਆਪਣੇ ਹੀ ਸਮਾਜ ਵਿਚ ਵਾਪਸ ਆਉਂਦੇ ਹਨ ਤਾਂ ਸਾਡਾ ਸਮਾਜਿਕ ਤੇ ਖਾਸ ਤੌਰ 'ਤੇ ਸਾਡਾ ਦਫਤਰੀ ਸਭਿਆਚਾਰ ਦੇਖ ਕੇ ਉਹ ਭੁੱਚਕਾ ਜਿਹਾ ਖਾ ਜਾਂਦੇ ਹਨ। ਉਨ੍ਹਾਂ ਨੂੰ ਸਾਡੇ ਸਮਾਜ ਦੀ ਬੇਰੁਖ਼ੀ ਤੇ ਸਾਡੇ ਕੰਮਕਾਜੀ ਅਦਾਰਿਆਂ ਵਿਚ ਹੋਈ ਬੇਕਦਰੀ ਪ੍ਰੇਸ਼ਾਨ ਕਰ ਦਿੰਦੀ ਹੈ। ਉਹ ਭੁਮੱਤਰੇ ਜਿਹੇ ਅਕਸਰ ਇਹ ਸਵਾਲ ਪੁੱਛਦੇ ਹਨ ਕਿ ਕੀ

ਉਹ ਠੀਕ ਹਨ ਜਾਂ ਉਨ੍ਹਾਂ ਨਾਲ ਬਦਸਲੂਕੀ ਤੱਕ ਦਾ ਵਿਹਾਰ ਕਰਨ ਵਾਲੇ ਉਨ੍ਹਾਂ ਦੇ ਭਾਈ-ਵੀਰ ਠੀਕ ਹਨ ਕਿ ਉਨ੍ਹਾਂ ਦਾ ਕੋਈ ਕੰਮ ਸਿਫਾਰਿਸ਼ਬਾਜ਼ੀ ਜਾਂ ਕਿਸੇ ਰੇਟ-ਵੇਟ ਤੋਂ ਬਿਨਾਂ ਹੁੰਦਾ ਹੀ ਨਹੀਂ ਹੈ।

ਫੌਜ ਵਿਚ ਜਦੋਂ ਕਿ ਉਨ੍ਹਾਂ ਨੇ ਅਜਿਹਾ ਵਰਤਾਰਾ ਭੁੱਲ ਕੇ ਵੀ ਨਹੀਂ ਵੇਖਿਆ ਹੁੰਦਾ। ਪਰ ਧੰਨ ਹੈ, ਉਨ੍ਹਾਂ ਦੀ ਫੌਜੀ ਟ੍ਰੇਨਿੰਗ ਕਿ ਜਦੋਂ ਉਨ੍ਹਾਂ ਨੂੰ ਆਪਣੇ ਠੀਕ ਕੰਮ ਲਈ ਵੀ ਖੱਜਲ-ਖੁਆਰ ਹੋਣਾ ਪੈਂਦਾ ਹੈ ਜਾਂ ਅਖੀਰ ਉਨ੍ਹਾਂ ਦਾ ਕੰਮ ਵੀ ਜਦੋਂ ਨਹੀਂ ਹੁੰਦਾ ਤਾਂ ਫਿਰ ਵੀ ਉਹ ਸਬੰਧਤ ਅਫਸਰ ਨੂੰ 'ਠੀਕ ਹੈ ਸੱਰ' ਕਹਿ ਕੇ ਸਲੂਟ ਮਾਰਨ ਤੋਂ ਨਹੀਂ ਖੁੰਝਦੇ। ਇਸ ਸੂਰਤ ਵਿਚ ਦੁੱਖ ਦੀ ਗੱਲ ਇਹ ਹੈ ਕਿ ਸਾਡਾ ਦਫਤਰੀ ਭਾਈਚਾਰਾ ਬੜਾ ਢੀਠ ਜਿਹਾ ਬਣ ਕੇ ਉਹ ਉਨ੍ਹਾਂ ਦੇ ਫੌਜੀ ਦਸਤੂਰ ਤੇ ਇਕ ਤਰਫਾ ਰਸਮੇ-ਵਫ਼ਾ ਦਾ ਅਨੰਦ ਮਾਣ ਰਿਹਾ ਹੁੰਦਾ ਹੈ।

ਮੁਢਲਿਆਂ ਸਮਿਆਂ ਤੋਂ ਹੀ ਕੋਈ ਆਦਮੀ ਜਦੋਂ ਫੌਜ ਵਿਚ ਭਰਤੀ ਹੁੰਦਾ ਰਿਹਾ ਹੈ ਤਾਂ ਪਰਿਵਾਰਿਕ ਮਾਣ-ਮਰਿਆਦਾ ਤੇ ਸਖਸ਼ੀਅਤੀ ਸ਼ਾਨ ਦੇ ਆਦਰਸ਼ ਉਸ ਦੇ ਸਾਹਮਣੇ ਰਹੇ ਹਨ। ਅੱਜ ਵੀ ਸਾਰੀ ਉਮਰ ਫੌਜੀ ਉਸ ਮਾਣ-ਮਰਤਬੇ ਤੇ ਸ਼ਾਨ ਨੂੰ ਸਿਰਧੜ ਦੀ ਬਾਜ਼ੀ ਲਾ ਕੇ ਨਿਭਾਉਂਦਾ ਹੈ। ਬੇਸ਼ੱਕ ਸਾਡੇ ਸਮਾਜ ਦੇ ਵਿਚ ਫੌਜੀਆਂ ਦੀ ਕਿਸੇ ਸਮੇਂ ਬਹੁਤ ਹੀ ਕਦਰ ਰਹੀ ਹੈ, ਪਰ ਹੁਣ ਚਲਦੇ-ਚਲਦੇ ਇਕ ਪੁਰਾਣੇ ਲੋਕ ਗੀਤ 'ਫੌਜੀ ਨੂੰ ਨਾ ਦੇਈਂ ਬਾਬਲਾ ਉਹ ਸਣੇ ਬੂਟ ਲੱਤ ਮਾਰੇ' ਅਨੁਸਾਰ ਅੱਜ-ਕੱਲ੍ਹ ਦੀਆਂ ਕੁੜੀਆਂ ਫੌਜੀਆਂ ਨਾਲ ਵਿਆਹ ਕਰਾਉਣ ਨੂੰ ਕੋਈ ਬਹੁਤੀ ਤਰਜੀਹ ਨਹੀਂ ਦਿੰਦੀਆਂ। ਪਰ ਫਿਰ ਪਤਾ ਨਹੀਂ ਪ੍ਰਮਾਤਮਾ ਨੂੰ ਕੀ ਮਨਜ਼ੂਰ ਹੈ ਕਿ ਅੱਜ ਦਾ ਸਮਾਜ ਉਸ ਤੋਂ ਰੰਮ ਦੀ ਬੋਤਲ ਤੋਂ ਲੈ ਕੇ ਉਸ ਦੀ ਕੁਰਬਾਨੀ ਤੱਕ ਬੱਸ ਕੁਝ ਨਾ ਕੁਝ ਮੰਗਦਾ ਹੀ ਰਹਿੰਦਾ ਹੈ। ਇਹ ਵੀ ਦੇਖਣ ਵਿਚ ਆਉਂਦਾ ਹੈ ਕਿ ਫੌਜੀ ਦਾ ਸ਼ਰੀਕਾ ਵੀ ਸਾਡੇ ਵਿਚੋਂ ਹੀ ਹੁੰਦਾ ਹੈ। ਇਸ ਕਰਕੇ ਅਸੀਂ ਉਸ ਦੇ ਭਰਾ-ਭਾਈ ਦਿਲੋਂ ਨਹੀਂ ਚਾਹੁੰਦੇ ਕਿ ਉਹ ਆਪਣੀ ਜ਼ਮੀਨ-ਜਾਇਦਾਦ ਦਾ ਸਾਡੇ ਬਰਾਬਰ ਦਾ ਹੱਕਦਾਰ ਬਣੇ। ਕਈ ਮਾੜੇ ਬੰਦੇ ਤਾਂ ਦਿਲੋ-ਦਿਲੀ ਇਹ ਚਾਹੁੰਦੇ ਹਨ ਕਿ ਫੌਜੀ ਦੀ ਕਿਤੇ ਸਰਹੱਦ 'ਤੇ ਹੀ ਅਲਖ ਮੁੱਕ ਜਾਵੇ, ਪਰ ਅੱਗੇ ਉਨ੍ਹਾਂ ਦੀ ਕਰਮ-ਕਿਸਮਤ ਹੈ, ਜਿਵੇਂ ਕਿ ਸ਼ਾਇਰ 'ਮਸਤ ਕਲਕੱਤਵੀ' ਦਾ ਕਹਿਣਾ ਹੈ ਕਿ:-

*ਮੁਦੱਈ ਲਾਖ ਬੁਰਾ ਚਾਹੇ ਤੋ ਕਿਆ ਹੋਤਾ ਹੈ*
*ਵਹੀ ਹੋਤਾ ਹੈ ਜੋ ਮਨਜ਼ੂਰੇ-ਖੁਦਾ ਹੋਤਾ ਹੈ*

ਖ਼ੈਰ! ਇਸ ਅਨੁਸਾਰ ਇਹ ਤਾਂ ਠੀਕ ਹੈ ਸ਼ਰੀਕੇ ਦੇ ਕਾਵਾਂ ਤੇ ਗਿਰਝਾਂ ਰੂਪੀ ਬੰਦਿਆਂ ਦੇ ਕਹਿਣ ਅਨੁਸਾਰ ਤਾਂ ਫੌਜੀ ਨਹੀਂ ਮਰਦੇ। ਹਾਂ ਇੰਨਾ ਜ਼ਰੂਰ ਹੈ ਕਿ ਇਹ ਮਾੜਾ ਸ਼ਰੀਕਾ ਫੌਜੀਆਂ ਦਾ ਜਿਊਣਾ ਦੁਭਰ ਕਰ ਦਿੰਦੇ ਹਨ। ਜਦੋਂ ਫੌਜੀ ਆਪਣੀ

ਡਿਊਟੀ 'ਤੇ ਹੁੰਦਾ ਹੈ ਤਾਂ ਉਸ ਨੂੰ ਬਹੁਤ ਹੀ ਥੋੜੇ ਸਮੇਂ ਲਈ ਘਰ ਆਉਣ ਦੀ ਛੁੱਟੀ ਮਿਲਦੀ ਹੈ। ਮੰਦੇ ਭਾਗੀਂ ਜੇ ਕਿਤੇ ਉਸ ਦਾ ਆਪਣੇ ਸ਼ਰੀਕੇ ਨਾਲ ਜੇ ਕੋਈ ਖਾਲ ਜਾਂ ਵੱਟ ਦਾ ਰੌਲਾ ਪੈ ਜਾਵੇ ਜਾਂ ਦਰੁਸਤੀ-ਗਿਰਦਾਵਰੀ ਤੇ ਤਕਸੀਮ ਦਾ ਕੇਸ ਥਾਣੇ-ਕਚਹਿਰੀ ਚੱਲ ਪਵੇ ਤਾਂ ਸਮਝੋ ਕਿ ਫੌਜੀ ਬਾਈ ਸਿਹੁੰ ਦੇ ਮਾੜੇ ਦਿਨ ਸ਼ੁਰੂ ਹੋ ਗਏ ਹਨ। ਫੌਜੀ ਥਾਣੇ-ਕਚਹਿਰੀ ਜਾਂਦਾ ਹੈ ਤਾਂ ਅਫਸੋਸ ਦੀ ਗੱਲ ਹੈ ਕਿ ਉਸ ਦੇ ਨਾਲ ਪਿੰਡ ਦਾ ਮੋਹਤਬਰ ਬੰਦਾ ਤਾਂ ਕੀ ਸਗੋਂ ਕਹਿੰਦੇ ਹਨ ਕਿ ਪਿੰਡ ਦਾ ਕੁੱਤਾ ਵੀ ਨਹੀਂ ਤੁਰਦਾ। ਕਿਉਂਕਿ ਦੂਜੇ ਪਾਸੇ ਜੋ ਭਰਾ ਜਾਂ ਸ਼ਰੀਕ ਪਿੰਡ ਰਹਿੰਦੇ ਹਨ, ਉਨ੍ਹਾਂ ਦਾ ਪੱਖ ਪੂਰਨ ਲਈ ਸਾਰਾ ਪਿੰਡ ਜੁੜ ਜਾਂਦਾ ਹੈ। ਪਿੰਡ ਵਸਦੇ ਭਰਾਵਾਂ ਦੀਆਂ ਤਾਂ ਸਿਫਾਰਿਸ਼ਾਂ ਵੀ ਥਾਣੇ-ਕਚਹਿਰੀਆਂ ਵਿਚ ਲੱਗ ਜਾਂਦੀਆਂ ਹਨ ਕਿਉਂਕਿ ਉਹ ਅਫਸਰਾਂ ਤੇ ਕਰਮਚਾਰੀਆਂ ਨਾਲ ਸੇਵਾ-ਪਾਣੀ ਦੇ ਨਾਮ 'ਤੇ ਆਪਣੀ ਪੁੱਛ-ਪ੍ਰਤੀਤ ਬਣਾ ਲੈਂਦੇ ਹਨ।

ਪਰ ਫੌਜੀ ਸਾਡੇ ਇਨ੍ਹਾਂ ਸਾਰੇ ਨਵੇਂ ਤੌਰ-ਤਰੀਕਿਆਂ ਤੇ ਲੂੰਬੜ ਚਾਲਾਂ ਤੋਂ ਅਣਭਿੱਜ ਹੁੰਦੇ ਹਨ। ਇਸ ਵਾਸਤੇ ਉਨ੍ਹਾਂ ਦੇ ਵਿਰੋਧੀ ਵਕੀਲ ਵੱਲੋਂ ਬੱਸ ਗਲਾ ਖਰਾਬ ਹੋਣ ਦੀ ਇਕ ਫਰਿਆਦ ਹੀ ਕਿਸੇ ਕੇਸ ਵਿਚ ਮਹੀਨੇ ਕੁ ਦੀ ਤਾਰੀਖ ਪੁਆਉਣ ਲਈ ਕਾਫੀ ਹੁੰਦੀ ਹੈ। ਇਸ ਤਰ੍ਹਾਂ ਬੱਸ ਫੌਜੀ ਦੀ ਛੁੱਟੀ ਦੀ ਮਿਆਦ ਮੁੱਕ ਜਾਂਦੀ ਹੈ ਤੇ ਫੌਜੀ ਵੀਰ 'ਲੌਟ ਕੇ ਬੁੱਧੂ ਘਰ ਕੋ ਆਏ' ਵਰਗੀ ਸਥਿਤੀ ਵਿਚ ਡਿਊਟੀ 'ਤੇ ਵਾਪਸ ਕੂਚ ਕਰ ਜਾਂਦੇ ਹਨ। ਅਸੀਂ ਫੌਜੀਆਂ ਪ੍ਰਤੀ ਆਪਣੇ ਵਰਤ-ਵਰਤੀਰੇ ਵਿਚ ਗਿਰਗਿਟ ਵਾਂਗੂੰ ਰੰਗ-ਬਦਰੰਗ ਹੁੰਦੇ ਰਹਿੰਦੇ ਹਾਂ। ਅਸੀਂ ਕਦੇ 'ਵਤਨ ਕੀ ਆਬਰੂ ਖਤਰੇ ਮੇਂ ਹੈ' ਲੜਾਈ ਸਮੇਂ ਗਾਣਾ ਸੁਣਦੇ ਰਹੇ ਹਾਂ, ਉਹ ਗਾਣਾ ਹੁਣ ਜੇ ਕਿਤੇ ਪਿੰਡ ਵਿਚ ਸ਼ਰਾਬ, ਅਫੀਮ ਜਾਂ ਭੁੱਕੀ-ਪੋਸਤ ਫੜਣ ਲਈ ਪੁਲਿਸ ਦਾ ਰੇਡ ਹੋ ਜਾਵੇ ਤਾਂ ਸੁਣਨ ਵਿਚ ਆਇਆ ਹੈ ਕਿ ਨਗਰਾਂ ਦੇ ਵਿਚ ਸਪੀਕਰਾਂ 'ਤੇ ਅਮਲੀਆਂ ਦੇ ਬਚਾਅ ਵਾਸਤੇ ਲਾ ਦਿੱਤਾ ਜਾਂਦਾ ਹੈ।

ਖੈਰ! ਇਹ ਗੱਤ-ਦੁਰਗੱਤ ਤਕਰੀਬਨ ਸਾਰੇ ਹੋਰ ਕਰਮਚਾਰੀ ਵਰਗਾਂ ਦੀ ਵੀ ਹੁੰਦੀ ਹੈ। ਫਰਕ ਸਿਰਫ ਇੰਨਾ ਹੀ ਹੁੰਦਾ ਹੈ ਕਿ ਫੌਜੀ ਆਪਣੇ ਸੂਬੇ ਤੋਂ ਬਹੁਤ ਦੂਰ ਨੌਕਰੀ 'ਤੇ ਤਾਇਨਾਤ ਹੁੰਦੇ ਹਨ, ਪਰ ਜ਼ਿਆਦਾਤਰ ਸਿਵਲ ਅਧਿਕਾਰੀ ਤੇ ਕਰਮਚਾਰੀ ਅਕਸਰ ਪੰਜਾਬ ਵਿਚ ਹੀ ਨੌਕਰੀ ਕਰਦੇ ਹਨ। ਇਸ ਵਾਸਤੇ ਫੌਜੀਆਂ ਨਾਲੋਂ ਆਮ ਤੌਰ 'ਤੇ ਇਨ੍ਹਾਂ ਦੀ ਘੱਟ ਬਾਬ ਹੁੰਦੀ ਹੈ। ਪ੍ਰਮਾਤਮਾ ਨਾ ਕਰੇ ਜੇ ਕਿਤੇ ਜ਼ਮੀਨ-ਜਾਇਦਾਦ ਦਾ ਕੋਈ ਲੜਾਈ-ਝਗੜਾ ਪੈ ਜਾਵੇ ਤਾਂ ਕਰਮਚਾਰੀ ਕੁਝ ਕੁ ਮਾਇਕ ਪੱਖੋਂ ਤੇ ਕੁਝ ਕੁ ਮਾਰ-ਖੋਰੇ ਨਾ ਹੋਣ ਕਰਕੇ ਭਰਾਵਾਂ ਤੋਂ ਮਾਰ ਹੀ ਖਾਂਦੇ ਹਨ।

ਇਸ ਤੋਂ ਇਲਾਵਾ ਉਹ ਦਫਤਰਾਂ ਦੇ ਅਮਨ-ਅਮਾਨ ਵਿਚ ਰਹਿੰਦੇ-ਰਹਿੰਦੇ ਖੁਦ ਅਮਨ-ਪਸੰਦ ਹੋ ਜਾਂਦੇ ਹਨ, ਉਧਰ ਦੂਜੇ ਪਾਸੇ ਉਨ੍ਹਾਂ ਦੇ ਪੇਂਡੂ ਭਰਾਵਾਂ ਨੂੰ ਥਾਣੇ-ਹਵਾਲਾਤ ਦੇ ਅੰਦਰ ਜਾਂ ਬਾਹਰ ਰਹਿਣ ਦਾ ਕੋਈ ਜ਼ਿਆਦਾ ਫਰਕ ਨਹੀਂ ਪੈਂਦਾ।

ਦਰਅਸਲ, ਨੌਕਰੀ ਕਰਨ ਵਾਲੇ ਤਾਂ ਕਲਮ ਦੀ ਮਾਰ ਨਾਲ ਹੀ ਮਰ ਜਾਂਦੇ ਹਨ ਅਤੇ ਦੂਜੇ ਪਾਸੇ ਪਿੰਡਾਂ ਵਾਲੇ ਤਾਂ ਡਾਂਗ ਮਾਰਿਆ ਵੀ ਨਹੀਂ ਮਰਦੇ। ਇਹ ਹੀ ਕਾਰਨ ਹੈ ਕਿ ਜਿਹੜੇ ਕਰਮਚਾਰੀ ਜ਼ਮੀਨਾਂ ਦੇ ਮਾਲਕ ਹਨ, ਉਨ੍ਹਾਂ ਦੇ ਸ਼ਰੀਕ ਉਨ੍ਹਾਂ ਦੇ ਖਿਲਾਫ ਅਰਜੀ-ਪਰਚੇ ਪਾਈ ਹੀ ਰੱਖਦੇ ਹਨ।

ਬਹਿਰਹਾਲ ਰਿਟਾਇਰਮੈਂਟ ਤੋਂ ਬਾਅਦ ਵੀ ਫੌਜੀ ਤੇ ਖਾਸ ਤੌਰ 'ਤੇ ਫੌਜੀ ਅਫਸਰ ਵੀ ਇਕ ਗੱਲ ਨਹੀਂ ਭੁੱਲਦੇ ਕਿ ਹੁਣ ਉਹ ਆਪਣੇ ਫੌਜ ਵਾਲੇ ਮਾਹੌਲ ਵਿਚ ਨਹੀਂ ਹਨ। ਅਕਸਰ ਉਹ ਭੁੱਲ ਜਾਂਦੇ ਹਨ ਕਿ ਹੁਣ ਉਹ ਦਿਨ ਨਹੀਂ ਰਹੇ ਜਦੋਂ ਕਿ ਜਵਾਨੀ ਵਿਚ 'ਖਲੀਲ ਖਾਂ ਫਾਖਤਾ ਭਾਵ ਕਬੂਤਰ ਉਡਾਇਆ ਕਰਦੇ ਸਨ।' ਇਸ ਲਈ ਉਨ੍ਹਾਂ ਨੂੰ ਵੀ ਸਮਾਜ ਦੇ ਦੂਜੇ ਵਰਗਾਂ ਨਾਲ ਭੈਣ-ਭਾਈਆਂ ਵਾਂਗੂੰ ਹੀ ਰਹਿਣ ਦੀ ਲੋੜ ਹੈ।

ਸਾਬਕਾ ਫੌਜੀਆਂ ਵਾਸਤੇ ਰਾਜ ਪੱਧਰ 'ਤੇ ਸੈਨਿਕ ਭਲਾਈ ਬੋਰਡ ਤੋਂ ਲੈ ਕੇ ਜ਼ਿਲ੍ਹਾ ਪੱਧਰ ਤੱਕ ਸੈਨਿਕ ਭਲਾਈ ਦਫਤਰ ਵੀ ਹਨ, ਪਰ ਕੁੱਲ ਮਿਲਾ ਕੇ ਇਹ ਸਾਬਕਾ ਫੌਜੀਆਂ ਨੂੰ ਦਰਪੇਸ਼ ਮਸਲਿਆਂ ਤੋਂ ਲੋੜੀਂਦੀ ਰਾਹਤ ਦਿਵਾਉਣ ਵਿਚ ਅਸਮਰਥ ਰਹੇ ਹਨ। ਕਈ ਸਾਲ ਹੋਏ ਮੋਗਾ ਤੇ ਲੁਧਿਆਣਾ ਵਿਖੇ ਸੈਨਿਕ ਦਿਵਸ ਮਨਾਉਣ ਵੇਲੇ ਜੋ ਘਟੀਆ ਕਿਸਮ ਦੀ ਕਾਰਵਾਈ ਜ਼ਿਲ੍ਹਾ ਪ੍ਰਸ਼ਾਸਨ ਵਲੋਂ ਦਿਖਾਈ ਗਈ, ਉਹ ਨਿੰਦਣਯੋਗ ਹੈ। ਲੁਧਿਆਣਾ ਸਮਾਗਮ 'ਤੇ ਇਕ ਬਜ਼ੁਰਗ ਸਨਮਾਨ ਸਮਾਰੋਹ ਸਮੇਂ ਕੁਰਲਾ ਉਠਿਆ ਕਿ ਮੈਥੋਂ ਆਪਣੇ ਮਹਾਂਵੀਰ ਚੱਕਰ ਵਿਜੇਤਾ ਪੁੱਤਰ ਦੀ ਬਹਾਦਰੀ ਦੇ ਇਵਜ਼ ਵਿਚ ਦਿੱਤੀ ਸ਼ਾਲ ਤੇ ਸਨਮਾਨ ਪੱਤਰ ਵਾਪਸ ਲੈ ਲਓ, ਪਰ ਮੇਰੇ ਪੋਤੇ ਦੇ ਨਾਂਅ ਇੰਤਕਾਲ ਕਰਵਾ ਦਿਓ।

ਇਹ 2004 ਦੀ ਗੱਲ ਹੈ, ਸਟੇਜ 'ਤੇ ਮੰਤਰੀ ਜੀ ਵੀ ਸ਼ੁਸ਼ੋਭਿਤ ਸਨ ਤੇ ਮੈਂ ਵੀ ਸੈਨਿਕ ਭਲਾਈ ਮਹਿਕਮੇ ਵਲੋਂ ਹਾਜ਼ਰ ਸੀ। ਮੈਂ ਉਥੋਂ ਦੇ ਡੀ.ਸੀ. ਨੂੰ ਇਸ ਸਬੰਧੀ ਪੁੱਛਿਆ ਕਿ ਜ਼ਿਲ੍ਹਾ ਸੈਨਿਕ ਭਲਾਈ ਦਫਤਰ ਸਾਬਕਾ ਸੈਨਿਕਾਂ ਦੀਆਂ ਮੁਸ਼ਕਿਲਾਂ ਕਿਉਂ ਨਹੀਂ ਹੱਲ ਕਰ ਰਿਹਾ। ਡਿਪਟੀ ਕਮਿਸ਼ਨਰ ਦਾ ਬੜਾ ਗੁਸਤਾਖ ਜਿਹਾ ਜਵਾਬ 'ਆਈ ਨੋ ਮਾਈ ਜੌਬ' ਸੀ। ਖ਼ੈਰ! ਮੈਂ ਵੀ ਉਸ ਨੂੰ ਮੋੜਵੀਂ ਭਾਜੀ ਪਾਉਂਦੇ ਹੋਏ ਮਨਿਸਟਰ ਸਾਹਿਬ ਦੇ ਸਾਹਮਣੇ ਹੀ ਸਮਝਾ ਦਿੱਤਾ ਕਿ ਜੇ ਜਨਾਬ ਤੁਹਾਨੂੰ ਆਪਣਾ ਕੰਮ ਆਉਂਦਾ ਹੁੰਦਾ ਤਾਂ ਮਹਾਂਵੀਰ ਚੱਕਰ ਵਿਜੇਤਾ ਫੌਜੀ ਦਾ ਪਿਤਾ ਸਰਕਾਰ ਦੇ ਮੂੰਹ 'ਤੇ ਕਰਾਰੀ ਚਪੇੜ ਨਾ ਮਾਰਦਾ। ਪਰ ਅਫਸੋਸ ਮਨਿਸਟਰ ਸਾਹਿਬ ਇਉਂ ਚੁੱਪ ਰਹੇ ਜਿਵੇ ਕੁੱਝ ਹੋਇਆ ਹੀ ਨਾ ਹੋਵੇ।

ਮੈਨੂੰ ਖਿਆਲ ਆਇਆ ਕਿ ਇਹ ਹੀ ਫੌਜੀ ਜਦੋਂ ਮੋਰਚਿਆਂ 'ਤੇ ਹੁੰਦੇ ਹਨ ਤਾਂ ਇਨ੍ਹਾਂ ਨੂੰ ਸਮਾਜ ਅੱਬਾ-ਅੱਬਾ ਕਹਿੰਦਾ ਫਿਰਦਾ ਹੈ। ਭਲਾ ਹੋਵੇ ਸਾਡੀਆਂ ਸੁਆਣੀਆਂ ਦਾ ਕਿ ਉਹ ਜੰਗ ਵੇਲੇ ਫੌਜੀ ਵੀਰਾਂ ਨੂੰ ਚੂੜੀਆਂ ਤੇ ਕਾਂਟੇ ਵੀ ਅਰਪਣ ਕਰ ਦਿੰਦੀਆਂ

ਹਨ। ਸ਼ਹੀਦ ਸੈਨਿਕਾਂ ਦੇ ਨਾਂਅ 'ਤੇ ਸਕੂਲਾਂ ਤੇ ਸੜਕਾਂ ਦੇ ਨਾਮ ਰੱਖੇ ਜਾਂਦੇ ਹਨ। ਜ਼ਿਲ੍ਹਿਆਂ ਦੇ ਉੱਚ ਅਧਿਕਾਰੀ ਉਨ੍ਹਾਂ ਦੇ ਪਿੰਡਾਂ ਵਿਚ ਜਾ ਕੇ ਉਨ੍ਹਾਂ ਨੂੰ ਸ਼ਰਧਾਂਜਲੀਆਂ ਦਿੰਦੇ ਹਨ, ਪਰ ਬਾਅਦ ਵਿਚ ਜ਼ਿਲ੍ਹਾ ਪ੍ਰਸ਼ਾਸਨ ਕਦੀ ਸ਼ਹੀਦ ਫੌਜੀ ਵੀਰਾਂ ਦੇ ਬੱਚਿਆਂ ਦੀ ਬਾਤ ਤੱਕ ਨਹੀਂ ਪੁੱਛਦਾ ਤੇ ਸਿੱਤਮ ਇਹ ਹੈ ਕਿ ਬਹੁਤੇ ਥਾਈਂ ਤਾਂ ਆਪਣੇ ਸ਼ਹੀਦਾਂ ਨੂੰ ਉਨ੍ਹਾਂ ਨਗਰਾਂ ਦੇ ਲੋਕ ਵੀ ਨਹੀਂ ਸਿਆਣਦੇ।

ਅਸੀਂ ਭੁੱਲ ਗਏ ਹਾਂ ਕਿ ਇਹ ਸਾਡੇ ਸ਼ਹੀਦ ਜਾਂ ਸਵੰਤਰਤਾ ਸੰਗਰਾਮੀ ਹੀ ਹਨ, ਜਿਨ੍ਹਾਂ ਸਦਕਾ ਸਾਡੀ ਹੋਂਦ ਅਤੇ ਸਾਡੇ ਹੁਣ ਦੇ ਸਮਾਜਿਕ ਮਾਣ-ਮਰਾਤਬੇ ਹਨ। ਅਸੀਂ ਅਹਿਸਾਨ ਫਰਾਮੋਸ਼ ਜਿਹੇ ਬਣ ਕੇ ਇਹ ਭੁੱਲ ਜਾਂਦੇ ਹਾਂ ਕਿ ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਅਸੀਂ ਸੁੱਖ ਦੀ ਨੀਂਦ ਸੌਂਦੇ ਹਾਂ। ਪਰ ਉਨ੍ਹਾਂ ਪ੍ਰਤੀ ਜੋ ਸਾਡੇ ਕਿਰਦਾਰ ਤੇ ਸਾਡੇ ਅਮਲ ਦਾ ਫਰਕ ਹੈ; ਉਸ ਤੋਂ ਸਾਡੀ ਕਥਨੀ ਤੇ ਕਰਨੀ ਦੇ ਫਾਸਲੇ ਦਾ ਪਤਾ ਲੱਗਦਾ ਹੈ; ਇਹ ਫਾਸਲਾ ਇੰਨਾਂ ਹੈ ਜਿੰਨਾਂ ਕਿ ਮਹਾਨ ਦਾਰਸ਼ਨਿਕ ਸੁਕਰਾਤ ਅਤੇ ਸਾਡੇ ਦਰਮਿਆਨ ਵਿਦਵਤਾ ਤੇ ਸਮੇਂ ਦੀ ਦੂਰੀ ਹੈ। ਸਾਡੇ ਸੈਨਿਕਾਂ ਦੀ ਬੇਕਦਰੀ ਦਾ ਮਸਲਾ ਅਤਿ ਗੰਭੀਰ ਹੈ, ਜਿਸ ਨੂੰ ਕਿ ਬਹੁਤ ਹੀ ਸੰਜੀਦਗੀ ਨਾਲ ਵਿਚਾਰਦੇ ਹੋਏ ਸਮੇਂ ਦੀਆਂ ਸਰਕਾਰਾਂ, ਸਮਾਜਾਂ ਤੇ ਸਮੁੱਚੇ ਅਵਾਮ ਵਲੋਂ ਫੌਜੀਆਂ ਦੇ ਇੱਜ਼ਤ-ਓ-ਇਕਬਾਲ ਦੀ ਬਹਾਲੀ ਵਾਸਤੇ ਕੋਈ ਠੋਸ ਤੇ ਨਿੱਗਰ ਨੀਤੀ 'ਤੇ ਅਮਲ ਕਰਨ ਦੀ ਲੋੜ ਹੈ। ਇਸ ਵਾਸਤੇ ਇਹ ਨੇਕ ਕਰਮ ਕਰਨ ਹਿੱਤ ਸਾਨੂੰ ਸਮਝਣ ਦੀ ਲੋੜ ਹੈ ਕਿ ਇਸ ਸਬੰਧੀ ਸਾਥੋਂ ਕਿਤੇ ਬਹੁਤ ਦੇਰ ਨਾ ਹੋ ਜਾਵੇ।

## ਪ੍ਰਵਾਸੀ ਪੰਜਾਬੀਆਂ ਦੇ ਮਸਲੇ:-

ਇਸ ਤੋਂ ਅਗੇ ਪ੍ਰਵਾਸੀ ਵੀਰਾਂ ਦੀ ਦੁਖਦੀ ਰਗ ਦੀ ਗਲ ਕਰੀਏ ਤਾਂ ਇਸ ਪ੍ਰਸੰਗ ਵਿਚ ਪ੍ਰਵਾਸੀ ਭਾਰਤੀ ਸਾਡੇ ਉਹ ਪਿਆਰੇ ਹਮਸਾਏ ਭੈਣ-ਭਰਾ ਹਨ, ਜੋ ਸਾਡੇ ਨਾਲ ਹੀ ਸਾਡੇ ਸੋਹਣੇ ਪੰਜਾਬ ਦੀ ਸਰਜ਼ਮੀਨ 'ਤੇ ਜੰਮੇ-ਪਲੇ ਤੇ ਖੇਡੇ-ਮੱਲੇ, ਪਰ ਉਨ੍ਹਾਂ ਨੂੰ ਜਦੋਂ ਇਥੇ ਰੋਟੀ-ਰੋਜ਼ੀ ਦੀ ਕੁਦਰਤੀ ਗਰਜ਼ ਸਮੇਂ ਜਾਪਿਆ ਕਿ ਉਨ੍ਹਾਂ ਦੀ ਲੋੜੀਂਦੀ ਪੁੱਛ-ਪ੍ਰਤੀਤ ਨਹੀਂ ਹੋਈ। ਫਿਰ ਉਹ ਸਾਡੀ ਉਨ੍ਹਾਂ ਪ੍ਰਤੀ ਉਦਾਸੀਨਤਾ ਤੇ ਬੇਰੁਖੀ ਵੇਖ ਕੇ ਨੋਬੇਲ ਪੁਰਸਕਾਰ ਵਿਜੇਤਾ ਹਰਗੋਬਿੰਦ ਖੁਰਾਨਾ ਤੇ ਹੋਰ ਕਿੰਨੇ ਹੀ ਬੇਅੰਤ ਕਾਬਿਲ ਪੰਜਾਬੀਆਂ ਵਾਂਗੂੰ ਇਥੋਂ ਪਲਾਇਨ ਕਰ ਗਏ। ਇਸ ਤਰ੍ਹਾਂ ਸਾਡੇ ਦੇਸ਼ ਦੇ ਨੌਜਵਾਨਾਂ ਵਲੋਂ ਵਿਦੇਸ਼ਾਂ ਲਈ ਵਹੀਰਾਂ ਘੱਤਣ ਨਾਲ ਪਤਾ ਨਹੀਂ ਕਿੰਨਾ ਕੁ ਬਰੇਨ-ਡਰੇਨ ਭਾਵ ਨੌਜਵਾਨਾਂ ਦੀ ਕਾਬਲੀਅਤ ਤੇ ਮਿਹਨਤਕਸ਼ੀ ਦਾ ਬੇਸ਼ੱਕੀਮਤੀ ਸਰਮਾਇਆ ਬਾਹਰ ਵਿਦੇਸ਼ਾਂ ਵਿਚ ਚਲਾ ਗਿਆ ਹੈ।

ਸਮਝਣ ਵਾਲੀ ਸਿੱਧੀ-ਪੱਧਰੀ ਗੱਲ ਤਾਂ ਇਹ ਹੈ ਕਿ ਇਹ ਲੋਕ ਹੁਣ ਨਿਰਸੰਦੇਹ ਆਪੂੰ-ਸਹੇੜੀ ਜਲਾਵਤਨੀ ਭੋਗ ਰਹੇ ਹਨ। ਇਨ੍ਹਾਂ ਦੇ ਮਨ ਵਿਚ ਜਦੋਂ ਕਿਤੇ

ਨਾ ਕਿਤੇ ਆਪਣੇ ਵਤਨ ਦੀ ਮਿੱਟੀ ਦਾ ਮੋਹ ਜਾਗਦਾ ਹੈ ਤਾਂ ਇਹ ਵਾਪਸ ਆ ਕੇ ਕੋਈ ਨਾ ਕੋਈ ਸਨੱਅਤੀ ਜਾਂ ਤਿਜਾਰਤੀ ਜੁਗਾੜ ਕਰਨਾ ਚਾਹੁੰਦੇ ਹਨ। ਕੁੱਝ ਕੁ ਪ੍ਰਵਾਸੀ ਵੀਰ ਤਾਂ ਆਪਣੀ ਮਿੱਟੀ ਦੀ ਮਹਿਕ ਦੇ ਪੱਟੇ ਸਿਰਫ ਮੋਹ ਵਸ ਆਪਣੇ ਪਿੰਡਾਂ ਦੀ ਨੁਹਾਰ ਵੀ ਬਦਲਣੀ ਚਾਹੁੰਦੇ ਹਨ। ਫਿਰ ਇਨ੍ਹਾਂ ਵਿਚ ਅਜਿਹਾ ਵਰਗ ਵੀ ਹੈ ਜਿਹੜਾ ਆਪਣੇ ਹੀ ਖਣਵਾਦੇ ਦੇ ਸ਼ਰੀਕੇ ਤੇ ਭੈਣ-ਭਰਾਵਾਂ ਵਲੋਂ ਸ਼ੋਸ਼ਣ ਤੇ ਲੁੱਟ-ਖਸੁੱਟ ਦਾ ਸ਼ਿਕਾਰ ਹੈ। ਇਨ੍ਹਾਂ ਦੀ ਗੈਰ ਹਾਜ਼ਰੀ ਵਿਚ ਇਨ੍ਹਾਂ ਦੀਆਂ ਜ਼ਮੀਨਾਂ-ਜਾਇਦਾਦਾਂ ਤੇ ਇਨ੍ਹਾਂ ਦਾ ਹੀ ਸ਼ਰੀਕਾ-ਕਬੀਲਾ ਕਾਬਿਜ਼ ਹੋ ਰਿਹਾ ਹੈ। ਇਹ ਕੋਈ ਛੋਟਾ ਮਸਲਾ ਨਹੀਂ ਹੈ, ਸਗੋਂ ਹੁਣ ਇਹ ਇਕ ਵੱਡੀ ਸਮਾਜਿਕ ਤੇ ਆਰਥਿਕ ਸਮਸਿਆ ਬਣ ਚੁਕਾ ਹੈ।

ਸਾਡੇ ਇਸ ਵਰਤਾਰੇ ਵਿਚ ਭੇਦ ਵਾਲੀ ਗੱਲ ਸਿਰਫ ਇੰਨੀ ਹੀ ਹੈ ਕਿ ਸ਼ੁਰੂ ਵਿਚ ਪਹਿਲਾਂ ਅਸੀਂ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਦੇਸ਼-ਪ੍ਰੇਮ ਦਾ ਸਬਕ ਨਹੀਂ ਪੜ੍ਹਾਇਆ ਤੇ ਫਿਰ ਉਨ੍ਹਾਂ ਨੂੰ ਅਸੀਂ ਰੁਜ਼ਗਾਰ ਦੇ ਲੋੜੀਂਦੇ ਵਸੀਲੇ-ਸਾਧਨ ਤੇ ਮੌਕੇ ਮੁਹੱਈਆ ਨਹੀਂ ਕਰਵਾ ਸਕੇ। ਬੱਸ ਸਾਡੇ ਇਕ ਪਿਆਰ ਖੁਣੋਂ ਇਹ ਸਾਡੇ ਆਪਣੇ ਹੀ ਵੀਰ ਬੇਗਾਨੇ ਹੋ ਕੇ ਪਹਿਲਾਂ ਧਰਾਤਲੀ ਪੱਧਰ 'ਤੇ ਹਜ਼ਾਰਾਂ ਕੋਹ ਦੂਰ ਹੋਏ ਅਤੇ ਹੁਣ ਮਾਨਸਿਕ ਪੱਧਰ 'ਤੇ ਲਖਾਂ ਯੋਜਨ ਦੂਰ ਹੋ ਗਏ ਹਨ।

ਖੈਰ! ਇਹ ਗੱਲ ਦੁਨੀਆਂ ਵੀ ਮੰਨਦੀ ਹੈ ਕਿ ਪੰਜਾਬੀ ਜਿਥੇ ਵੀ ਜਾਂਦੇ ਹਨ, ਉਥੇ ਆਪਣੇ ਝੰਡੇ ਗੱਡ ਦਿੰਦੇ ਹਨ। ਪੰਜਾਬੀਆਂ ਨੇ ਹਰ ਕੰਮ ਵਿਚ ਧਾਕ ਜਮਾਈ ਹੈ ਤੇ ਦੁਨੀਆਂ ਨੂੰ ਆਪਣਾ ਸਿੱਕਾ ਮੰਨਵਾਇਆ ਹੈ। ਪੰਜਾਬੀ ਲੋਕ ਸੁਭਾਅ ਤੇ ਆਦਤ ਤੋਂ ਅੱਤ ਦੇ ਸਿਰ ਦੀ ਗੱਲ ਕਰਨ ਅਤੇ ਪੁਗਾਉਣ ਕਰਕੇ ਜਾਣੇ ਜਾਂਦੇ ਹਨ। ਮੰਨਿਆ ਜਾਂਦਾ ਹੈ ਕਿ ਜਾਂ ਤਾਂ ਪੰਜਾਬੀ ਕੰਮ ਨਹੀਂ ਕਰਦੇ ਕਿਉਂਕਿ ਇਹ ਆਦਤਨ ਵਹਿਲੇ ਰਹਿਣ ਦੇ ਸ਼ੌਕੀਨ ਹਨ, ਪਰ ਜਦੋਂ ਕੰਮ ਕਰਦੇ ਹਨ ਤਾਂ ਫੱਟੇ ਚੱਕ ਦਿੰਦੇ ਹਨ। ਇਨ੍ਹਾਂ ਬਾਰੇ ਇਕ ਪੰਜਾਬੀ ਲਕੋਕਤੀ ਬਹੁਤ ਹੀ ਢੁੱਕਦੀ ਹੈ ਕਿ  ਕਮਲੀ ਜਾਂ ਤਾਂ ਖੁਰਕਦੀ ਨਹੀਂ ਤੇ ਜੇ ਕਦੇ-ਕਦਾਈਂ ਖੁਰਕਦੀ ਹੈ ਤਾਂ ਲਹੂ ਕੱਢ ਲੈਂਦੀ ਹੈ।

ਇਸ ਸੰਦਰਭ ਵਿਚ ਪੰਜਾਬੀਆਂ ਨੇ ਸਾਰੇ ਯੌਰਪ, ਅਮਰੀਕਾ ਤੇ ਖਾਸ ਕਰਕੇ ਕੈਨੇਡਾ ਤੇ ਇੰਗਲੈਂਡ ਵਿਚ ਆਪਣੀ ਮਿਹਨਤ ਤੇ ਲਗਨ ਦਾ ਸਿੱਕਾ ਚਲਾਇਆ ਹੈ। ਜ਼ਾਹਿਰ ਹੈ ਕਿ ਇਨ੍ਹਾਂ ਲੋਕਾਂ ਨੇ ਬਾਹਰ ਜਾ ਕੇ ਅੰਨ੍ਹੀ ਕਮਾਈ ਕੀਤੀ ਹੈ। ਪਰ ਜਿਵੇਂ ਕਹਿੰਦੇ ਹਨ ਕਿ ਲਹੂ ਤੇ ਮਾਸ ਦੇ ਰਿਸ਼ਤੇ ਅਟੁੱਟ ਹੁੰਦੇ ਹਨ, ਉਸ ਅਨੁਸਾਰ ਪ੍ਰਵਾਸੀ ਭਾਰਤੀ ਫਿਰ ਆਪਣੀ ਮਿੱਟੀ ਦੇ ਮੋਹ ਦੇ ਮਾਰੇ ਪੰਜਾਬ ਵੱਲ ਨੂੰ ਆਸਾਂ-ਉਮੀਦਾਂ ਨਾਲ ਦੇਖਦੇ ਹਨ। ਪ੍ਰਵਾਸੀ ਭਾਰਤੀ ਆਪਣੀਆਂ ਕੋਠੀਆਂ ਤੇ ਜਾਇਦਾਦਾਂ ਤਾਂ ਇਥੇ ਬਣਾਉਂਦੇ ਹੀ ਹਨ, ਪਰ ਇਸ ਦੇ ਨਾਲ ਹੀ ਇਹ ਪੰਜਾਬੀ ਸਮਾਜ ਨੂੰ ਹੋਰ ਵੀ ਬਹੁਤ ਕੁੱਝ ਦੇਣਾ ਚਾਹੁੰਦੇ ਹਨ।

ਇਸ ਵਾਸਤੇ ਇਹ ਮੌਕੇ ਦੀਆਂ ਸਰਕਾਰਾਂ ਨਾਲ ਗਾਹੇ-ਬਗਾਹੇ ਰਾਬਤਾ ਕਾਇਮ ਕਰਦੇ ਹਨ ਕਿ ਪੰਜਾਬ ਵਿਚ ਕੋਈ ਸਨੱਅਤ ਜਾਂ ਕੋਈ ਹੋਰ ਪੂੰਜੀ ਨਿਵੇਸ਼ ਰਾਹੀਂ ਆਪਣੀ ਜਨਮ ਭੂਮੀ ਨਾਲ ਜੁੜ ਸਕਣ। ਪਰ ਇਥੇ ਸਾਡਾ ਨਜ਼ਰੀਆ ਸਰਕਾਰਾਂ ਤੋਂ ਲੈ ਕੇ ਆਮ ਲੋਕਾਂ ਤੱਕ ਕੁੱਝ ਅਜਿਹਾ ਹੈ ਕਿ ਅਸੀਂ 'ਚੋਰਾਂ ਨੂੰ ਮੋਰ' ਪੈਣ ਦੇ ਅਖਾਣ ਵਾਂਗੂੰ ਇਨ੍ਹਾਂ ਨੂੰ ਮੁੰਨਣਾ-ਮੁੱਛਣਾ ਚਾਹੁੰਦੇ ਹਾਂ, ਜਿਸ ਨੂੰ ਦੇਖ ਕੇ ਇਹ ਵੀ ਚਾਹੇ-ਅਣਚਾਹੇ ਸਾਥੋਂ ਕੰਨੀ ਕਤਰਾਉਂਦੇ ਹਨ।

ਇਸ ਪ੍ਰਸੰਗ ਵਿਚ ਕੁੱਲ ਮਿਲਾਕੇ ਆਪਸੀ ਰਿਸ਼ਤਿਆਂ ਤੇ ਮਿਲਵਰਤਣ ਸਬੰਧੀ 'ਮਿਲੋ ਨਾ ਤੁਮ ਤੋ ਹਮ ਘਬਰਾਏਂ, ਮਿਲੋ ਤੋ ਆਂਖ ਚੁਰਾਏਂ; ਹਮੇਂ ਕਯਾ ਹੋ ਗਯਾ ਹੈ' ਵਰਗੀ ਸਥਿਤੀ ਬਣੀ ਹੋਈ ਹੈ। ਉਧਰ ਪਿੰਡਾਂ ਤੇ ਸ਼ਹਿਰਾਂ ਵਿਚ ਸਾਡੇ ਪ੍ਰਵਾਸੀ ਵੀਰ ਨਹੁੰ-ਮਾਸ ਦੇ ਨਾ ਟੁੱਟਣ ਵਾਲੇ ਰਿਸ਼ਤਿਆਂ ਤੇ ਅਹਿਸਾਸਾਂ ਨਾਲ ਜਿਹੜੀਆਂ ਕੋਠੀਆਂ ਤੇ ਘਰ ਇਹ ਬਣਾਉਂਦੇ ਹਨ, ਉਨ੍ਹਾਂ ਨੂੰ ਇਨ੍ਹਾਂ ਦੇ ਹੀ ਭਾਈਵੰਦ ਤੇ ਸ਼ਰੀਕ ਹੜੱਪ ਲੈਂਦੇ ਹਨ। ਫਿਰ ਜਦੋਂ ਇਹ ਸਰਕਾਰੇ-ਦਰਬਾਰੇ ਅਪੀਲ ਕਰਦੇ ਹਨ ਤਾਂ ਇਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੁੰਦੀ ਕਿਉਂਕਿ ਇਹ ਤਾਂ ਕਿਤੇ ਸਾਲ ਛਿਮਾਹੀ ਕੁੱਝ ਦਿਨਾਂ ਲਈ ਹੀ ਪੰਜਾਬ ਵਿਚ ਆਉਂਦੇ ਹਨ, ਪਰ ਦੂਜੇ ਪਾਸੇ ਇਨ੍ਹਾਂ ਦੇ ਇਥੇ ਰਹਿੰਦੇ ਭਰਾ ਤੇ ਸ਼ਰੀਕ ਇਨ੍ਹਾਂ ਨੂੰ ਸਰਕਾਰੇ-ਦਰਬਾਰੇ ਆਪਣੇ ਜਬ੍ਹੇ ਤੇ ਅਸਰ-ਰਸੂਖ ਦਾ ਜਲੌਅ ਦਿਖਾ ਕੇ ਇਨ੍ਹਾਂ ਨੂੰ ਬੇਰੰਗ ਚਿੱਠੀ ਵਾਂਗੂੰ ਮੋੜ ਦਿੰਦੇ ਹਨ।

ਬਾਹਰਲੇ ਮੁਲਕਾਂ ਵਿਚ ਰਹਿੰਦੇ-ਰਹਿੰਦੇ ਸਾਡੇ ਇਹ ਵੀਰ ਚਾਂਦੀ ਦੀ ਜੁੱਤੀ ਮਾਰਨ, ਮੁੱਠੀ ਗਰਮ ਕਰਨ ਜਾਂ ਸੇਵਾ-ਪਾਣੀ ਕਰਨ ਜਿਹੀਆਂ ਦਫਤਰੀ ਸਿਆਣਪਾਂ ਨੂੰ ਵਿਦੇਸ਼ਾਂ ਦੇ ਚੰਗੇ ਪ੍ਰਸ਼ਾਸਨਾਂ ਵਿਚ ਰਹਿ ਕੇ ਭੁਲ ਗਏ ਹਨ। ਦੂਜੇ ਪਾਸੇ ਇਨ੍ਹਾਂ ਦੇ ਭੈਣ-ਭਾਈ ਸਿਆਸੀ ਤੇ ਸਰਕਾਰੀ ਬੰਦਿਆਂ ਨਾਲ ਦੋਸਤੀ ਤੇ ਮਾਇਆ ਭੇਟ ਦਾ ਜਲਵਾ ਦਿਖਾ ਕੇ ਇਨ੍ਹਾਂ 'ਤੇ ਇੰਨਾਂ ਮਾਨਸਿਕ ਦਬਾਅ ਬਣਾ ਦਿੰਦੇ ਹਨ ਕਿ ਇਹ ਛੇਤੀ ਹੀ ਵਾਪਸੀ ਟਿਕਟ ਕਟਾ ਕੇ ਪ੍ਰਦੇਸਾਂ ਨੂੰ ਮੁੜ ਜਾਂਦੇ ਹਨ। ਇਹ ਐਬਸੈਂਟੀ ਲੈਂਡ-ਲੌਰਡ ਸਾਥੋਂ ਕੁੱਝ ਇਨਸਾਫ ਮਿਲਣ ਦੀਆਂ ਬੜੀਆਂ ਆਸਾਂ-ਉਮੀਦਾਂ ਲੈ ਕੇ ਆਉਂਦੇ ਹਨ, ਪਰ ਆਪਣੇ ਕੱਪੜੇ ਲੁਹਾ ਕੇ ਫਿਰ ਆਉਣ ਦੀ ਉਮੀਦ ਵਿਚ ਵਾਪਸ ਚਲੇ ਜਾਂਦੇ ਹਨ।

ਫਿਰ ਸਿੱਤਮ ਤਾਂ ਇਹ ਹੈ ਕਿ ਅੱਜ ਤੋਂ 25-30 ਸਾਲ ਪਹਿਲਾਂ ਇਨ੍ਹਾਂ ਤੋਂ ਸਾਨੂੰ ਸਕੌਚ ਦੀ ਬੋਤਲ ਦੀ ਵੱਡੀ ਤਲਬ ਹੁੰਦੀ ਸੀ ਜਾਂ ਕਿਤੇ ਇੰਪੋਰਟਿਡ ਓਵਰਕੋਟ ਤੇ ਹੋਰ ਕੱਪੜੇ-ਲੱਤੇ ਦੀ ਗਰਜ਼ ਹੁੰਦੀ ਸੀ। ਹੁਣ ਇਹ ਗਰਜ਼ਾਂ ਗਲੋਬਲ ਮਾਰਕੀਟ ਦੇ ਅਸਰ ਤਹਿਤ ਇਥੇ ਵੀ ਪੂਰੀਆਂ ਹੋਣ ਲਗ ਪਈਆਂ ਹਨ। ਇਸ ਵਾਸਤੇ ਅਸੀਂ ਵੀ ਆਪਣੇ 'ਪਿਆਰ ਦੇ ਰੇਟ' ਇੰਨੇ ਵਧਾ ਲਏ ਹਨ ਕਿ ਹੁਣ ਅਸੀਂ ਡਾਲਰਾਂ ਤੇ ਪਾਉਂਡਾਂ ਦੀਆਂ ਦੱਥੀਆਂ ਤੋਂ ਘੱਟ ਇਨ੍ਹਾਂ ਤੋਂ ਕੁੱਝ ਮੰਗਦੇ ਹੀ ਨਹੀਂ। ਹੁਣ ਤਾਂ ਸਗੋਂ ਨੌਕਰਸ਼ਾਹੀ ਨੇ 'ਬੜੇ ਮੀਆਂ ਸੋ

ਬੜੇ ਮੀਆਂ, ਛੋਟੇ ਮੀਆਂ ਸੁਭਾਨ ਅੱਲ੍ਹਾ' ਜਿਹੇ ਅਖਾਣ ਦਾ ਪ੍ਰਤੱਖ ਪ੍ਰਮਾਣ ਦਿੰਦੇ ਹੋਏ ਪ੍ਰਵਾਸੀਆਂ ਤੋਂ ਵਿਦੇਸ਼ ਯਾਤਰਾ ਦੀਆਂ ਉਮੀਦਾਂ ਵੀ ਲਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ।

ਇਸ ਪ੍ਰਥਾਇ ਹੁਣ ਅਫ਼ਸਰਸ਼ਾਹੀ ਨੇ ਤਾਂ ਇਕ ਨਵਾਂ ਹੀ ਰਵੀਰਾ ਫੜ੍ਹ ਲਿਆ ਹੈ ਅਤੇ ਵਿਦੇਸ਼ਾਂ ਵਿਚ ਪ੍ਰਵਾਸੀ ਵੀਰਾਂ ਕੋਲ ਆਪਣੇ ਸੋਟੀ-ਧਰਾ ਦਾ ਜੁਗਾੜ ਪੱਕਾ ਕਰ ਲਿਆ ਹੈ। ਜਦੋਂ ਅਸੀਂ ਇਨ੍ਹਾਂ ਕੋਲ ਉਧਰ ਜਾਂਦੇ ਹਾਂ ਤਾਂ ਇਹ ਵਿਚਾਰੇ ਸਾਡੇ ਸੈਰ-ਸਪਾਟੇ ਤੇ ਮਾੜੀ-ਮੋਟੀ ਖਰੀਦਾਰੀ ਦਾ ਭ੍ਰਿਸ਼ਟਾਚਾਰੀ ਬੋਝ ਵੀ ਸ਼ਿਸ਼ਟਾਚਾਰ ਸਮਝ ਕੇ ਢੋਂਦੇ ਫਿਰਦੇ ਹਨ। ਫਿਰ ਇਹ ਸਾਨੂੰ ਜੋ ਆਪਣਾ ਬਹੁਤ ਹੀ ਕੀਮਤੀ ਵਕਤ ਸਮਰਪਿਤ ਕਰਦੇ ਹਨ, ਉਸ ਦੀ ਤਾਂ ਅਸੀਂ ਕਦੇ ਗਿਣਤੀ ਹੀ ਨਹੀਂ ਕਰਦੇ। ਪਰ ਜਦੋਂ ਇਹ ਪਰਵਾਸੀ ਲੋਕ ਇਧਰ ਪੰਜਾਬ ਵਿਚ ਆਉਂਦੇ ਹਨ ਤਾਂ ਇਨ੍ਹਾਂ ਵਲੋਂ ਵਿਦੇਸ਼ਾਂ ਵਿਚ ਸਾਡੀ ਕੀਤੀ ਪ੍ਰਾਹੁਣਚਾਰੀ ਤੇ ਲਿਹਾਜ਼ ਦੇ ਇਵਜ਼ ਵਿਚ ਅਸੀਂ ਇਨ੍ਹਾਂ ਨੂੰ ਇਕ-ਅਧੇ ਡੰਗ ਦੀ ਰੋਟੀ ਵਰਜ ਕੇ ਹੀ ਬੁੱਤਾ ਸਾਰ ਦਿੰਦੇ ਹਾਂ।

ਫਿਰ ਜਦੋਂ ਇਹ ਆਪਣੇ ਇਧਰ ਦੇ ਸ਼ਰੀਕਾਂ ਦੇ ਮਾੜੇ ਰਵਈਏ ਦੇ ਕਾਰਨ ਪੈਦਾ ਹੋਈਆਂ ਦੁਖ-ਤਕਲੀਫਾਂ ਸਬੰਧੀ ਆਪਣਾ ਦਿਲ ਤੇ ਮਨ ਖੋਲ੍ਹ ਕੇ ਅਫਸਰਾਂ ਤੇ ਖਾਸ ਕਰਕੇ ਪੰਜਾਬ ਸਰਕਾਰ ਨੂੰ ਦਿਖਾਉਂਦੇ ਹਨ ਤਾਂ ਇਨ੍ਹਾਂ ਦੇ ਪਿਆਰ ਤੇ ਖਲੂਸ ਦੇ ਬਦਲੇ ਅਸੀਂ ਇਨ੍ਹਾਂ ਦੇ ਪੱਲੇ ਬੇਕਿਰਕੀ ਤੇ ਬੇਕਦਰੀ ਹੀ ਪਾਉਂਦੇ ਹਾਂ। ਇਸ ਸਾਰੀ ਅਣਹੋਣੀ ਜਿਹੀ ਸਮਾਜਿਕ ਖੇਡ ਦੀ ਤਰਜਮਾਨੀ **ਹਸਰਤ ਜੈਪੁਰੀ** ਦੇ ਫਿਲਮ ਉਜਾਲਾ ਦੇ ਗੀਤ ਰਾਹੀਂ ਹੁੰਦੀ ਹੈ ਕਿ:-

*ਹਮ ਘਰ-ਘਰ ਜਾਤੇਂ ਹੈਂ ਯੇ ਦਿਲ ਦਿਖਲਾਤੇ ਹੈਂ*
*ਪਰ ਯੇ ਦੁਨੀਆਂ ਵਾਲੇ ਹਮ ਕੋ ਠੁਕਰਾਤੇ ਹੈਂ*
*ਅਬ ਕਹਾਂ ਜਾਏਂ ਹਮ ਕਿਸੀ ਕੋ ਕਿਸੀ ਪਰ ਭਰੋਸਾ ਨਹੀਂ*

ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਪ੍ਰਵਾਸੀ ਭਰਾ ਸਾਡੇ ਵਲੋਂ ਇਮੋਸ਼ਨਲ ਭਾਵ ਜਜ਼ਬਾਤੀ ਅੱਤਿਆਚਾਰ ਦਾ ਸ਼ਿਕਾਰ ਹੋ ਰਹੇ ਹਨ। ਇਹ ਆਪ ਤਾਂ ਸਾਥੋਂ ਦੂਰ ਹੋਏ ਹੀ ਹਨ, ਹੁਣ ਇਨ੍ਹਾਂ ਦੇ ਬੱਚੇ ਜਿਸਮਾਨੀ ਤੌਰ 'ਤੇ ਹੀ ਨਹੀਂ, ਸਗੋਂ ਮਾਨਸਿਕ ਤੌਰ 'ਤੇ ਵੀ ਪੰਜਾਬ ਵਿਚ ਰਹਿੰਦੇ ਆਪਣੇ ਪਰਿਵਾਰਾਂ ਤੋਂ ਦੂਰ ਹੋ ਚੁਕੇ ਹਨ। ਬੇਸ਼ੱਕ ਉਹ ਵਰ੍ਹੇ-ਛਿਮਾਹੀ ਪੰਜਾਬ ਵਿਚ ਆਉਂਦੇ ਹਨ, ਪਰ ਉਨ੍ਹਾਂ ਦੀਆਂ ਦਾਦੀਆਂ-ਨਾਨੀਆਂ ਪਰਿਵਾਰਿਕ ਦੁਭਾਸ਼ੀਆਂ ਦੀ ਮਦਦ ਨਾਲ ਹੀ ਆਪਣੇ ਲਾਡ-ਚਾਅ ਪੂਰੇ ਕਰਦੀਆਂ ਹਨ। ਸਾਡੇ ਪ੍ਰਵਾਸੀ ਬੱਚੇ ਪੂਰੀ ਤਰ੍ਹਾਂ ਮਾਂ ਬੋਲੀ ਨਾ ਆਉਣ ਕਰਕੇ 'ਹੈਲੋ-ਹਾਏ' ਨਾਲ ਹੀ ਮੱਥਾ ਟੇਕਦੇ ਹਨ ਤੇ ਇਸ ਤਰ੍ਹਾਂ ਫਿਰ ਉਹ ਬਜ਼ੁਰਗਾਂ ਦਾ ਆਸ਼ੀਰਵਾਦ ਸਮਝਣ ਦੇ ਵੀ ਅਸਮਰਥ ਹੁੰਦੇ ਹਨ। ਬੱਸ ਇਧਰ ਇਕਲਾਪੇ ਦਾ ਸੰਤਾਪ ਹੰਢਾਉਂਦੇ ਪ੍ਰਵਾਸੀਆਂ ਦੇ ਮਾਪਿਆਂ ਦੀਆਂ ਸੱਧਰਾਂ ਆਪਣੇ ਪੁੱਤ-ਪੋਤਿਆਂ ਨੂੰ ਮਿਲ ਕੇ ਵੀ ਅਧੂਰੀਆਂ ਦੀਆਂ

ਅਧੂਰੀਆਂ ਰਹਿ ਜਾਂਦੀਆਂ ਹਨ।

ਬੇਸ਼ੱਕ ਪ੍ਰਵਾਸੀ ਵੀਰ ਪੰਜਾਬ ਸਰਕਾਰ ਨੂੰ ਆਪਣੀਆਂ ਸਮਾਜਿਕ ਤੇ ਆਰਥਿਕ ਸਮੱਸਿਆਵਾਂ ਸਬੰਧੀ ਮੰਗ ਪੱਤਰ ਦੇਣ ਵੇਲੇ ਇਸ ਬੜੀ ਵਡੀ ਭਾਵਨਾਤਮਿਕ ਸਮਾਜਿਕ ਸਮੱਸਿਆ ਦਾ ਜ਼ਿਕਰ ਨਹੀਂ ਕਰਦੇ, ਪਰ ਕੌੜੇ ਤੇਲ ਵਰਗਾ ਸੱਚ ਇਹ ਹੈ ਕਿ ਇਹ ਸਾਰੇ ਹੀ ਆਪਣੇ ਬੱਚਿਆਂ ਦੀ ਬਦਲ ਚੁਕੀ ਤਹਿਜ਼ੀਬ ਤੇ ਸਭਿਆਚਾਰ ਬਾਰੇ ਬਹੁਤ ਹੀ ਫ਼ਿਕਰਮੰਦ ਹਨ। ਪ੍ਰਵਾਸੀ ਭਾਰਤੀਆਂ ਦੇ ਬੱਚਿਆਂ ਦੀ ਇਹ ਸਮੱਸਿਆ ਘਰ-ਘਰ ਦੀ ਦੁਖਦੀ ਰਗ ਬਣ ਚੁਕੀ ਹੈ। ਇਨ੍ਹਾਂ ਨੂੰ ਪਤਾ ਹੈ ਕਿ ਉਧਰ ਰਹਿੰਦੇ ਬੱਚੇ ਵਾਪਸ ਪੰਜਾਬ ਨਹੀਂ ਆਉਣਗੇ ਅਤੇ ਸਮਾਂ ਪੈ ਕੇ ਉਹ ਸਭਿਆਚਾਰਿਕ ਪੱਖੋਂ 'ਪੰਜਾਬੀ ਮਾਂ-ਪਿਓ' ਦੀ 'ਪੰਜਾਬੀ ਔਲਾਦ' ਵੀ ਨਹੀਂ ਲੱਗਣਗੇ।

ਪ੍ਰਵਾਸੀ ਪਰਿਵਾਰਾਂ ਦਾ ਆਪਣੇ ਬੱਚਿਆਂ ਪ੍ਰਤੀ ਇਹ ਰੋਣਾ ਸੁਣ ਕੇ ਸਰਕਾਰਾਂ ਵੀ ਇਹ ਕਹਿ ਕੇ ਬੁੱਤਾ ਸਾਰ ਦਿੰਦੀਆਂ ਹਨ ਕਿ ਬਾਗ ਵਿਚੋਂ ਇਕ ਵਾਰ ਪੁੱਟਿਆ ਬੂਟਾ ਜਦੋਂ ਨਵੇਂ ਬਾਗਾਂ ਵਿਚ ਲਾਈਦਾ ਹੈ ਤਾਂ ਫਿਰ ਉਹ ਦੁਬਾਰਾ ਪੁਰਾਣੀ ਮਿੱਟੀ ਵਿਚ ਜੜ੍ਹਾਂ ਘੱਟ ਹੀ ਫੜਦਾ ਹੈ। ਮੇਰੀ ਜਾਚੇ ਇਹ ਸਭਿਆਚਾਰਿਕ ਸਮੱਸਿਆ ਸਿਰਫ ਪ੍ਰਵਾਸੀ ਪੰਜਾਬੀਆਂ ਜਾਂ ਇਧਰ ਵਸਦੇ ਪੰਜਾਬੀਆਂ ਦੀ ਹੀ ਨਹੀਂ ਹੈ, ਸਗੋਂ ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਦੀ ਸਰਪ੍ਰਸਤ ਹੋਣ ਵਜੋਂ ਇਹ ਪੰਜਾਬ ਸਰਕਾਰ ਲਈ ਵੀ ਇਕ ਵੱਡੀ ਚੁਣੌਤੀ ਹੈ। ਆਰਥਿਕ ਤੇ ਹੋਰ ਸਮਾਜਿਕ ਮੰਗਾਂ ਦੇ ਹੱਲ ਤਾਂ ਹੋ ਜਾਣਗੇ, ਪਰ ਜੇ ਸਭਿਆਚਾਰਿਕ ਪੱਖੋਂ ਪੰਜਾਬੀਅਤ ਹੀ ਖਿਲਰ ਕੇ ਗੁਆਚ ਗਈ ਤਾਂ ਸਾਡੇ ਆਰਥਿਕ ਲਾਭਾਂ ਲਈ ਕੀਤੇ ਯਤਨ-ਪ੍ਰਯਤਨ ਵੀ ਬੇਕਾਰ ਹੋ ਜਾਣਗੇ। ਇਸ ਵਾਸਤੇ ਸਾਨੂੰ ਸਭ ਨੂੰ ਅਤੇ ਖਾਸ ਕਰਕੇ ਪੰਜਾਬ ਸਰਕਾਰ ਨੂੰ ਪੰਜਾਬ ਦੀ ਸਭਿਆਚਾਰਿਕ ਨੀਤੀ ਨੂੰ ਬਣਾਉਣ ਤੇ ਸਹੀ ਪਰਿਪੇਖ ਵਿਚ ਲਿਆਉਣ ਦੀ ਅਜ਼ਹੱਦ ਜ਼ਰੂਰਤ ਹੈ। ਅਫਸੋਸ ਕਿ ਸ਼ਾਨਾਮੱਤੇ ਪੰਜਾਬ ਦੇ ਇਤਿਹਾਸ, ਸਭਿਆਚਾਰ ਤੇ ਸਾਹਿਤ ਨੂੰ ਸੰਭਾਲਣ ਵਾਸਤੇ ਅੱਜ ਤੱਕ ਕੋਈ ਠੋਸ ਤੇ ਨਿੱਗਰ ਨੀਤੀ ਹੀ ਨਹੀਂ ਹੈ।

ਖੈਰ! ਹੁਣ ਐੱਨ.ਆਰ.ਆਈ ਵੀਰਾਂ ਨੂੰ ਇਹ ਸਮਝਣ ਦੀ ਲੋੜ ਹੈ ਕਿ ਜੋ ਇਨ੍ਹਾਂ ਦੀ ਸਮਸਿਆਵਾਂ ਸੁਣਨ ਲਈ ਬੋਰਡ ਤੇ ਕਮਿਸ਼ਨ ਦੇ ਜੋ ਔਹੜ-ਪੌਹੜ ਕੀਤੇ ਜਾ ਰਹੇ ਹਨ ਇਹ ਤਕਰੀਬਨ ਅਖਾਂ ਪੂੰਝਣ ਜਾਂ ਗੋਂਗਲੂਆਂ ਤੋਂ ਮਿੱਟੀ ਝਾੜਨ ਮਾਤਰ ਹੀ ਹਨ। ਇਸ ਪ੍ਰਥਾਇ ਮੋਟੇ ਤੌਰ 'ਤੇ ਇਹ ਗੱਲ ਸਮਝਣ ਵਾਲੀ ਹੈ ਕਿ 'ਕੱਟਿਆਂ ਵਾਲੇ ਘਰੋਂ ਕਦੇ ਲੱਸੀ ਨਹੀਂ ਮਿਲਦੀ'। ਸਗੋਂ ਭੇਦ ਵਾਲੀ ਗੱਲ ਤਾਂ ਇਹ ਹੈ ਕਿ ਤੁਸੀਂ ਸਾਥੋਂ ਮਦਦ ਮੰਗਦੇ ਹੋ ਤੇ ਅਸੀਂ ਤੁਹਾਨੂੰ ਕਾਮਧੇਨੂੰ ਸਮਝ ਕੇ ਤੁਹਾਥੋਂ ਬੇਅੰਤ ਮਦਦ ਦੀ ਆਸ ਰੱਖਦੇ ਹਾਂ। ਦੋਸਤੋ! ਤੁਸੀਂ ਸਾਡੀ ਕਾਮਧੇਨੂੰ ਗਊ ਹੋ, ਇਸ ਵਾਸਤੇ ਅਸੀਂ ਤੁਹਾਥੋਂ ਡੋਕੇ-ਧਾਰਾਂ ਲੈਣ ਨੂੰ ਫਿਰਦੇ ਹਾਂ ਪਰ ਤੁਸੀਂ ਸਾਥੋਂ ਲੱਸੀ ਲੈਣ ਤੁਰੇ ਫਿਰਦੇ ਹੋ।

ਇਸ ਪ੍ਰਥਾਇ ਨੌਕਰਸ਼ਾਹੀ ਤਾਂ ਇਕ ਪਾਸੇ ਰਹੀ, ਸਗੋਂ ਹੁਣ ਤਾਂ ਸਰਕਾਰਾਂ ਵੀ ਤੁਹਾਡੇ ਨੋਟ ਬੈਂਕ ਤੇ ਵੋਟ ਬੈਂਕਾਂ ਦੀ ਤਾਕਤ ਨੂੰ ਮੰਨਣ ਲੱਗ ਪਈਆਂ ਹਨ। ਇਸ ਲਈ ਅਸੀਂ ਹੁਣ ਆਪਣੇ ਬਾਹਰ ਰਹਿੰਦੇ ਐੱਨ.ਆਰ.ਆਈ. ਭਰਾਵਾਂ ਤੋਂ ਨੋਟ ਬੈਂਕ ਤੇ ਵੋਟ ਬੈਂਕ ਦੋਨਾਂ ਦੀ ਹੀ ਬੇਹੱਦ ਤਵੱਕੋਂ ਰੱਖਦੇ ਹਾਂ। ਹੁਣ ਤਾਂ ਤੁਹਾਥੋਂ ਸਾਡੀ ਲਾਲਸਾ ਤੇ ਭੁੱਖ ਦੀ ਇੰਤਹਾ ਇਹ ਹੋ ਗਈ ਹੈ ਕਿ ਜੇ ਤੁਸੀਂ ਸਾਥੋਂ ਬਚਣਾ ਵੀ ਚਾਹੋ ਤਾਂ ਬੱਚ ਨਹੀਂ ਸਕਦੇ ਕਿਉਂਕਿ ਅਸੀਂ ਤੁਹਾਨੂੰ ਮੁੰਨਣ ਲਈ ਵਧੀਆ ਬਲੇਡ ਤੇ ਉਸਤਰਿਆਂ ਦਾ ਜੁਗਾੜ ਕਰੀ ਬੈਠੇ ਹਾਂ। ਇਸ ਹਾਲਤ ਵਿਚ ਹੁਣ ਤਾਂ ਤੁਸੀਂ ਇਹ ਹੀ ਕਰ ਸਕਦੇ ਹੋ ਕਿ ਜਦੋਂ ਵੀ ਤੁਸੀਂ ਇਧਰ ਸਾਡੇ ਕੋਲ ਆਉ ਤਾਂ ਆਪਣੀ ਇਕ ਲੋਕਧਾਰਾ ਅਨੁਸਾਰ ਮਰਾਸੀ ਵਾਂਗੂੰ ਪਿੰਡੇ ਨੂੰ ਤੇਲ ਮਲ ਕੇ ਆਉ ਤਾਂ ਕਿ ਸਾਡਾ ਕਿਤੇ ਹੱਥ-ਫੌਹ ਹੀ ਨਾ ਪੈ ਸਕੇ।

ਬਹਿਰਹਾਲ! ਹੁਣ ਚੱਲ ਰਹੀ ਖੋਹਾ-ਖਿੰਝੀ ਦੀ ਸੂਰਤੇ-ਹਾਲ ਵਿਚ ਜੇ ਤੁਸੀਂ ਸੋਚੋ ਕਿ ਮਾਇਆ ਦੇ ਝਲਕਾਰੇ ਬਿਨਾਂ ਤੁਹਾਡਾ ਕੋਈ ਕੰਮ ਸਰਕਾਰ ਦੇ ਦਰਬਾਰਾਂ ਤੇ ਦਫਤਰਾਂ ਵਿਚ ਆਪਣੇ-ਆਪ ਸਵੈਚਾਲਿਤ ਤਰੀਕੇ ਨਾਲ ਹੋ ਜਾਵੇਗਾ ਤਾਂ ਇਹ ਤੁਹਾਡੀ ਬੜੀ ਖਾਮਖਿਆਲੀ ਹੀ ਹੈ। ਇਸ ਸੰਦਰਭ ਵਿਚ ਹਾਲੇ ਦੋਸਤੋ 'ਸਿਟੀ ਬਿਊਟੀਫੁੱਲ' ਦੂਰ ਹੈ। ਹਾਲ ਦੀ ਘੜੀ ਤੁਸੀਂ ਇਥੇ ਆ ਕੇ ਕੱਪੜੇ ਲੁਹਾਉਣ ਦੇ ਪੁਰਾਣੇ ਫਾਰਮੂਲਿਆਂ ਨਾਲ ਹੀ ਕੰਮ ਚਲਾਉ। ਹੋ ਸਕਦਾ ਹੈ ਕਿ ਚੋਣਾਂ ਦੇ ਚਲਦੇ ਹੋਏ ਤੁਹਾਡਾ ਕੋਈ ਤੀਰ-ਤੁੱਕਾ ਲੱਗ ਹੀ ਜਾਏ। ਨਹੀਂ ਤਾਂ ਵੀਰੋ! ਹਾਲੇ ਤਾਂ ਦਿੱਲੀ ਇਕ ਪਾਸੇ ਰਹੀ ਸਗੋਂ ਚੰਡੀਗੜ੍ਹ ਵੀ ਖਾਸਾ ਦੂਰ ਹੈ। ਹਾਂ ਸੱਚ, ਇਸ ਸਾਰੇ ਰਾਮ ਰੌਲੇ ਵਿਚ ਤੁਹਾਡੇ ਕੋਲ ਵਹੀਰਾਂ ਘੱਤ ਕੇ ਗਏ ਸਿਆਸੀ ਤੇ ਅਫਸਰੀ ਟੋਲਿਆਂ ਦਾ ਸੋਟੀ ਧਰਾਅ ਕਰਦੇ ਰਹਿਓ।

ਸਾਡੇ ਸਮਾਜ ਵਿਚੋਂ ਪਿਆਰ, ਮੁਹੱਬਤ ਤੇ ਉਲਫਤ ਨਾਂਅ ਦੀਆਂ ਚੀਜਾਂ ਮਨਫੀ ਹੋ ਰਹੀਆਂ ਹਨ। ਸਾਈਂ ਬੁੱਲੇ ਸ਼ਾਹ ਦੇ ਅੱਜ ਤੋਂ 250 ਸਾਲ ਪਹਿਲਾਂ ਕਹੇ ਸ਼ਬਦਾਂ ਦਾ ਸਾਰ ਫਿਰ ਸਾਡੇ ਸਮਾਜ ਵਿਚ ਦ੍ਰਿਸ਼ਟਮਾਨ ਹੋ ਰਿਹਾ ਹੈ। ਬੁੱਲੇ ਸ਼ਾਹ ਨੇ ਕਿਹਾ ਸੀ ਕਿ:-

*ਉਲਟੇ ਹੋਰ ਜ਼ਮਾਨੇ ਆਏ ਆਪਣਿਆਂ ਵਿਚ*
*ਉਲਫਤ ਨਾਹੀਂ, ਕਿਆ ਚਾਚੇ ਕਿਆ ਤਾਏ*
*ਪਿਉ ਪੁੱਤਰਾਂ ਇਤਫ਼ਾਕ ਨਾ ਕਾਈ, ਧੀਆਂ ਨਾਲ ਨਾ ਮਾਏ*
*ਅਗਲੇ ਹੋ ਕੰਗਾਲੇ ਬੈਠੇ, ਪਿਛਲਿਆਂ ਫ਼ਰਸ਼ ਵਿਛਾਏ'*

ਇਸ ਸੰਦਰਭ ਵਿਚ ਇਹ ਖਿਆਲ ਵੀ ਜ਼ਰੂਰ ਰੱਖਿਓ ਰੱਖਿਓ ਕਿ ਮਾਇਆ ਬਜ਼ਾਰ ਦੇ ਰੌਲੇ-ਗੌਲੇ ਵਿਚ ਤੁਹਾਡੀਆਂ ਮਜਬੂਰੀਆਂ ਨੂੰ ਵੇਖ ਕੇ ਸਾਡੀਆਂ ਖਾਹਿਸ਼ਾਂ ਦੀ ਭੁੱਖ ਦੂਣੀ-ਚੌਣੀ ਹੋ ਗਈ ਹੈ। ਇਸ ਪ੍ਰਥਾਇ **ਮਰਹੂਮ ਗ਼ਜ਼ਲਗੋ ਦੀਪਕ ਜੈਤੋਈ** ਨੇ ਲਿਖਿਆ ਹੈ ਕਿ:-

*ਦਿਲ ਦੀ ਪਿਆਰ ਗਾਗਰ ਜੈਤੋਈ ਹੁਣ ਊਣੀ ਹੋ ਗਈ*

*ਤੜਫਦਾ ਮਜਬੂਰੀਆਂ ਨੂੰ ਵੇਖਕੇ ਖਾਹਿਸ਼ਾਂ ਦੀ ਭੁੱਖ ਦੂਣੀ ਹੋ ਗਈ*

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਇਕ ਵਾਰੀ ਮੋਗੇ ਦੇ ਇਕ ਐੱਸ. ਡੀ. ਐੱਮ. ਸਾਹਿਬ ਨੇ ਆਪਣੇ ਕੋਲ ਆਏ ਪ੍ਰਵਾਸੀ ਭਰਾ ਦੀ ਵਧੀਆ ਇੰਪੋਰਟਿਡ ਕਮੀਜ਼ ਵੇਖ ਕੇ ਉਸ ਨੂੰ ਕਿਹਾ ਕਿ ਲੋਕ 'ਪੱਗ ਵਟ ਭਰਾ' ਤਾਂ ਬਣਦੇ ਆਏ ਹਨ, ਪਰ ਆਪਾਂ ਅਜ 'ਸ਼ਰਟ ਵੱਟ ਭਰਾ' ਬਣਕੇ ਕਿਉਂ ਨਾ ਨਵੀਂ ਪਿਰਤ ਪਾਈਏ। ਬਸ ਫਿਰ ਜਨਾਬ ਨੇ ਉਸ ਭਦਰਪੁਰਸ਼ ਦੀ ਕਮੀਜ਼ ਦਫਤਰ ਵਿਚ ਹੀ ਮਾੜਾ ਜਿਹਾ ਓਹਲਾ ਕਰਕੇ ਲੁਹਾ ਲਈ ਸੀ। ਖ਼ੈਰ! ਤਕਰੀਬਨ **20-25** ਸਾਲ ਪਹਿਲਾਂ ਤਾਂ ਟਾਈ-ਕੋਟ ਜਾਂ ਕਮੀਜ਼ ਉਤਾਰਨ ਨਾਲ ਹੀ ਬੰਦੇ ਦੀ ਬੰਦ ਖੁਲਾਸੀ ਹੋ ਜਾਂਦੀ ਸੀ। ਪਰ ਹੁਣ ਤਾਂ ਤਨ ਦੇ ਉਪਰਲੇ ਕਪੜੇ ਝੁਗਾ-ਜਾਮਾ ਤਾਂ ਕੀ; ਸਗੋਂ ਅੰਡਰ ਗਾਰਮੈਂਟਸ ਵੀ 'ਉਤਰਨ ਪ੍ਰਥਾ' ਵਜੋਂ ਲਾਹੁਣ-ਪਾਉਣ ਦੀ ਨੌਬਤ ਆ ਚੁਕੀ ਹੈ। ਪਰ ਹੁਣ ਇਹ ਤਾਂ ਕੁਝ ਵੀ ਨਹੀਂ, ਸਗੋਂ ਪ੍ਰਵਾਸੀਆਂ ਨੂੰ ਸਾਥੋਂ ਆਪਣੀ ਜਾਨ ਖੁਲਾਸੀ ਕਰਾਉਣ ਲਈ ਸਾਡੀ ਵਿਦੇਸ਼ ਯਾਤਰਾ ਦੀਆਂ ਵਾਪਸੀ ਟਿਕਟਾਂ ਅਤੇ ਉਥੇ ਸੈਰ ਸਪਾਟੇ ਤੋਂ ਇਲਾਵਾ ਨਿੱਕ-ਸੁਕ ਦੀ ਸਾਰੀ ਖਰੀਦਾਰੀ ਦੇ ਮਾਇਕ ਬੋਝੇ ਵੀ ਢੋਣੇ ਪੈਂਦੇ ਹਨ।

ਖ਼ੈਰ! ਇਸ ਮਾੜੇ ਪ੍ਰਚਲਣ ਦੇ ਸਬੰਧ ਵਿਚ ਇਧਰ ਰਹਿੰਦੇ ਆਪਣੇ ਵੀਰਾਂ ਨੂੰ ਵੀ ਸੰਗ ਮੰਨਣ ਦੀ ਲੋੜ ਹੈ ਕਿ ਜੇ ਚਾਟੀ ਦਾ ਮੂੰਹ ਖੁਲ੍ਹਾ ਹੋਵੇ ਤਾਂ ਸਾਨੂੰ ਆਪ ਨੂੰ ਹੀ ਲੱਕਣ ਵੇਲੇ ਸ਼ਰਮ ਆ ਜਾਣੀ ਚਾਹੀਦੀ ਹੈ। ਇਸ ਸਬੰਧ ਵਿਚ ਸਾਨੂੰ ਸਮਝਣ ਦੀ ਲੋੜ ਹੈ ਕਿ ਜ਼ਿੰਦਗੀ ਇਕ ਇਤਫ਼ਾਕ ਹੈ ਤੇ ਫਿਰ ਇਸ ਵਿਚ ਦੋਸਤੀ-ਮਿੱਤਰਤਾ ਹੋਰ ਵੀ ਵੱਡਾ ਇਤਫ਼ਾਕ ਹੈ। ਇਸ ਵਾਸਤੇ ਯਾਰਾਨੇ ਦਾ ਤਕਾਜ਼ਾ ਇਹ ਹੈ ਕਿ ਮਿੱਤਰਤਾ ਨੂੰ ਅਹਿਸਾਸਾਂ ਦੇ ਪੱਧਰ 'ਤੇ ਜ਼ਿਆਦਾ ਨਿਭਾਇਆ ਜਾਏ, ਨਾ ਕਿ ਮਿਤਰ ਬਣਕੇ ਇਕ ਦੂਜੇ ਦੀ ਛਿਲ ਲਾਹੁਣ ਦਾ ਜੁਗਾੜ ਕੀਤਾ ਜਾਵੇ। ਅਜਿਹੀਆਂ ਗੈਰ ਜ਼ਰੂਰੀ ਚਾਹਤਾਂ ਤੇ ਖੁਦਗਰਜ਼ੀਆਂ ਨਾਲ ਦੋਸਤੀ ਵਿਚ ਹਮੇਸ਼ਾਂ ਹੀ ਫਿੱਕ ਪੈਂਦੀ ਹੈ। ਇਸ ਪ੍ਰਥਾਇ ਸਾਨੂੰ **ਸਾਹਿਰ ਲੁਧਿਆਣਵੀ** ਦੇ ਫਿਲਮ 'ਆਦਮੀ ਔਰ ਇਨਸਾਨ' ਲਈ ਲਿਖੇ ਗੀਤ ਤੋਂ ਨਸੀਹਤ ਲੈਣੀ ਚਾਹੀਦੀ ਹੈ।

*ਜ਼ਿੰਦਗੀ ਇਤਫ਼ਾਕ ਹੈ, ਦੋਸਤੀ ਇਤਫ਼ਾਕ ਹੈ*
*ਚਾਹਤੇਂ ਬੜ੍ਹ ਕੇ ਪਸ਼ੇਮਾਨ ਭੀ ਹੋ ਜਾਤੀਂ ਹੈਂ*

ਸਗੋਂ ਦੋਸਤੀ ਨੂੰ ਇਲਾਹੀ ਇਤਫ਼ਾਕ ਸਮਝਣ ਦੇ ਅਹਿਸਾਸ ਨਾਲ ਦੋਸਤੀ ਤੇ ਪਿਆਰ ਦੀਆਂ ਗੰਢਾਂ ਪੀਢੀਆਂ ਹੁੰਦੀਆਂ ਹਨ। ਸਿਆਣਿਆਂ ਦਾ ਕਹਿਣਾ ਹੈ ਕਿ 'ਪਿਆਰ ਕੋ ਪਿਆਰ ਹੀ ਰਹਿਨੇ ਦੋ, ਇਸੇ ਕੋਈ ਨਾਮ ਨਾ ਦੋ'। ਇਸ ਸੰਦਰਭ ਵਿਚ ਪੰਜਾਬੀ ਦੀ ਇਕ ਬੜੀ ਢੁਕਵੀਂ ਕਹਾਵਤ ਹੈ ਕਿ, 'ਰੱਬ ਆਣ ਸਬੱਬ ਜਾਂ ਮੇਲਦਾ ਏ ਤਾਂ ਖ਼ੈਰ ਹੋ ਜਾਂਦੀ ਨਾਲ ਲੱਸੀਏ ਨੀ'। ਇਸ ਦਾ ਭਾਵ ਇਹ ਹੈ ਕਿ ਜਦੋਂ ਰੱਬ ਵਲੋਂ

ਹੀ ਪਿਆਰ, ਮੁਹੱਬਤ ਤੇ ਦੋਸਤੀ ਦੇ ਰਿਸ਼ਤੇ ਬਣਦੇ ਹਨ ਤਾਂ ਦੁੱਧ ਦੀ ਥਾਂ ਲੱਸੀ ਨਾਲ ਵੀ ਸਰ ਜਾਂਦਾ ਹੈ। ਫਿਰ ਇਸ ਹਾਲਤ ਵਿਚ ਹੀ 'ਮਿੱਤਰਾ ਦੀ ਲੂਣ ਦੀ ਡਲੀ, ਤੂੰ ਮਿਸ਼ਰੀ ਬਰਾਬਰ ਜਾਣੀ' ਦਾ ਅਹਿਸਾਸ ਪ੍ਰਪੱਕ ਹੁੰਦਾ ਹੈ।

ਇਸ ਪ੍ਰਥਾਇ **ਜਿਗਰ ਮੁਰਾਦਾਬਾਦੀ** ਨੇ ਤਾਂ ਪਿਆਰ-ਮੁਹੱਬਤ ਦੀ ਨਿੱਜਵਾਦ ਤੋਂ ਲੈ ਕੇ ਸਮਾਜਵਾਦ ਤੱਕ ਅਤੇ ਉਸ ਤੋਂ ਵੀ ਅੱਗੇ ਸੰਸਾਰ ਪੱਧਰ 'ਤੇ ਪਰਿਭਾਸ਼ਾ ਤੇ ਸੀਮਾ ਨਿਰਧਾਰਿਤ ਕਰ ਦਿਤੀ ਹੈ। ਇਸ ਪ੍ਰਥਾਇ ਸ਼ਾਇਰ ਦਾ ਕਹਿਣਾ ਹੈ ਕਿ

*ਇਕ ਲਫ਼ਜ਼ੇ-ਮੁਹੱਬਤ ਕਾ ਅਦਨਾ ਸਾ ਫ਼ਸਾਨਾ ਹੈ*
*ਸਿਮਟੇ ਤੋ ਦਿਲੇ-ਆਸ਼ਿਕ ਫੈਲੇ ਤੋ ਜ਼ਮਾਨਾ ਹੈ।*

ਖ਼ੈਰ! ਇਹ ਗੱਲਾਂ ਤਾਂ ਪਿਆਰ, ਵਫ਼ਾ ਤੇ ਅਹਿਸਾਸਾਂ ਦੀਆਂ ਹਨ। ਪਰ ਅਸੀਂ ਗੱਲ ਉਸ ਸਿਆਸੀ ਮਾਹੌਲ ਤੇ ਪ੍ਰਵਾਸੀਆਂ ਦੀ ਕਰ ਰਹੇ ਹਾਂ, ਜਿਥੇ ਕਿ ਪਿਆਰ ਨਾਲੋਂ ਤਿਜਾਰਤ ਦੀ ਪ੍ਰਧਾਨਤਾ ਹੋ ਚੁਕੀ ਹੈ। ਸੋ ਹੁਣ ਸਿਆਸੀ ਪਾਰਟੀਆਂ ਖਾਸ ਕਰਕੇ ਚੋਣਾਂ ਦੌਰਾਨ ਪ੍ਰਵਾਸੀ ਵੀਰਾਂ ਦੇ ਮਸਲਿਆਂ ਨੂੰ ਨਜਿਠਣ ਲਈ ਚੌਕਨੀਆਂ ਹੋਈਆਂ ਫਿਰਦੀਆਂ ਹਨ। ਇਸ ਵਾਸਤੇ ਖਾਸ ਕਰਕੇ ਇਲੈਕਸ਼ਨਾਂ ਦੇ ਸਮੇਂ ਵਿਚ 'ਤੁਹਾਡੀ ਮਿਲੇ ਜਾਂ ਨਾ ਮਿਲੇ, ਪਰ ਸਾਡਾ ਬਣਦਾ ਇਕ ਥਣ ਚੋਅ ਦਿਉ' ਦੇ ਅਖਾਣ ਅਨੁਸਾਰ ਤੁਸੀਂ ਆਪਣੀਆਂ ਦੁਖ ਤਕਲੀਫਾਂ ਭੁਲ ਕੇ ਸਿਆਸੀ ਤੌਰ 'ਤੇ ਸਾਡੀ ਪੈਸੇ-ਧੇਲੇ ਤੇ ਵੋਟਾਂ ਰਾਹੀਂ ਮਦਦ ਕਰੋ। ਤੁਹਾਡਾ ਇਹ ਇਕ ਹੰਭਲਾ ਹੀ ਸਾਡੇ ਲਈ ਪੰਜ ਸਾਲ ਵਾਸਤੇ ਦੁਧ-ਲੱਸੀ ਦਾ ਜੁਗਾੜ ਕਰ ਸਕਦਾ ਹੈ। ਇਸ ਵਾਸਤੇ ਹਾਲ ਦੀ ਘੜੀ ਤਾਂ ਐਤਕੀਂ ਚੋਣਾਂ ਵਿਚ ਤਾਂ ਸਾਨੂੰ 'ਮਾਇਆ ਮਾਈ' ਦੀ ਪਿਛਲੀਆਂ ਚੋਣਾਂ ਨਾਲੋਂ ਵੀ ਕਿਤੇ ਵੱਧ ਲੋੜ ਹੈ। ਇਸ ਵਾਸਤੇ ਤੁਸੀਂ ਵੀ ਸਾਡੀਆਂ ਬੇਅੰਤ ਲੋੜਾਂ ਨੂੰ ਮੁੱਖ ਰੱਖਦੇ ਹੋਏ 'ਦਰਸ਼ਨੀ ਥੈਲੀ ਭੇਟ' ਕਰਨੀ ਨਾ ਭੁੱਲਿਓ।

ਫਿਰ ਪ੍ਰਵਾਸੀ ਵੀਰ ਵੀ ਸਿਆਸੀ ਬੰਦਿਆਂ ਨੂੰ ਮਾਇਆ ਦੀਆਂ ਵੱਡੀਆਂ-ਵੱਡੀਆਂ ਥੈਲੀਆਂ ਤੇ ਬੋਰੇ ਭੇਟ ਕਰਨ ਵਾਸਤੇ ਵਹੀਰਾਂ ਘੱਤ ਕੇ ਪੰਜਾਬ ਵਿਚ ਆ ਰਹੇ ਹਨ। ਪਰ ਦੋਨੋਂ ਪਾਸਿਉਂ 'ਗੁਰੂ ਚੇਲਾ ਲਾਲਚੀ ਤੇ ਦੋਵੇਂ ਖੇਡਣ ਦਾਅ' ਵਾਲੀ ਖੇਡ ਬਣੀ ਹੋਈ ਹੈ। ਖਾਸ ਤੌਰ 'ਤੇ ਬਾਹਰ ਗਏ ਪੰਜਾਬੀ ਵੀਰ ਹੁਣ ਤੱਕ ਸਾਡੀ ਦੋਗਲੀ ਤੇ ਦੁਵੱਲੀ ਸਿਆਸਤ ਤੇ ਸਾਡੀ ਨੀਅਤ ਨੂੰ ਬਾਖੂਬੀ ਸਮਝਣ ਲਗ ਪਏ ਹਨ। ਪਰ ਫਿਰ ਵੀ ਪ੍ਰਵਾਸੀ ਵੀਰਾਂ ਨੂੰ ਹੋਰ ਵੀ ਚੌਕਸ ਤੇ ਡਰ-ਡੁੱਕਰ ਰਹਿਤ ਹੋਣ ਦੀ ਲੋੜ ਹੈ ਤਾਂ ਕਿ ਉਨ੍ਹਾਂ ਦੀ ਕਰੜੀ ਮਿਹਨਤ ਦੀ ਕਮਾਈ ਕਿਤੇ ਸਾਡੇ 'ਢੋਲ-ਢਿੱਡਾਂ' ਦੇ ਖਲ੍ਹੀਂ-ਖੂੰਜੀਂ ਹੀ ਨਾ ਵੜ ਜਾਵੇ।

ਸੱਚ ਹੈ ਕਿ ਚੋਣਾਂ ਦਾ ਬਿਗੁਲ ਵਜਣ 'ਤੇ ਪ੍ਰਵਾਸੀ ਵੀਰਾਂ ਦੇ ਜਥੇ ਵਹੀਰਾਂ ਦੇ ਰੂਪ ਵਿਚ ਲੋਹਾ ਤਪਿਆ ਵੇਖ ਕੇ ਆਪਣੀਆਂ ਮੰਗਾਂ ਦੀ 'ਵਧਾਣੀ ਸੱਟ' ਮਾਰਨ ਲਈ ਪੰਜਾਬ ਵਿਚ ਪਧਾਰ ਰਹੇ ਹਨ। ਇਸ ਵਾਸਤੇ ਪ੍ਰਵਾਸੀਆਂ ਦੇ ਮੁੱਦੇ-ਮਸਲਿਆਂ ਦੇ ਸਬੰਧੀ ਸੈਮੀਨਾਰਾਂ

ਤੇ ਮੁਲਾਕਾਤਾਂ ਦੀਆਂ ਬਰਸਾਤਾਂ ਹੋ ਰਹੀਆਂ ਹਨ। ਸਾਡੇ ਇਕ ਪੁਰਾਣੇ ਲੋਕ ਗੀਤ ਵਿਚ ਇਕ ਵੱਡੀ ਲੋਕ ਸਿਆਣਪ ਛੁਪੀ ਹੋਈ ਹੈ ਕਿ 'ਨਹੀਓਂ ਲੱਭਣੇ ਲਾਲ ਗੁਆਚੇ ਮਿੱਟੀ ਨਾ ਫਰੋਲ ਜੋਗੀਆ'। ਸੋ! ਇਸ ਅਨੁਸਾਰ ਪ੍ਰਵਾਸੀ ਸੱਜਣੋ! ਬੱਸ ਅਵਾਜ਼-ਏ-ਖਲਕ ਸੁਣੋ ਅਤੇ ਫਿਰ ਜੋਗੀਓ! ਬੇਮਤਲਬ ਹੀ ਖੌਰੂ ਪੱਟ ਕੇ ਮਿੱਟੀ ਨਾ ਫਰੋਲੋ।

ਫਿਰ ਸਿਰੇ ਦੀ ਖਰ੍ਹੀ-ਪੱਕੀ ਗੱਲ ਤਾਂ ਇਹ ਹੈ ਕਿ ਅਸੀਂ ਤਾਂ ਆਪਣੇ ਆਪ ਨੂੰ ਵੀ ਸੱਚੇ ਨਹੀਂ ਹਾਂ ਅਤੇ ਫਿਰ ਅਸੀਂ ਤਾਂ ਆਪਣੇ ਗੁਰੂ ਨੂੰ ਵੀ ਸੱਚੇ ਨਹੀਂ ਹਾਂ। ਫਿਰ ਤੁਸੀਂ ਆਪ ਹੀ ਸੋਚੋ ਕਿ ਤੁਹਾਡੇ ਲਈ ਅਸੀਂ ਕਿਵੇਂ ਸੱਚ-ਪੁੱਤਰ ਬਣ ਸਕਦੇ ਹਾਂ। ਇਸ ਵਾਸਤੇ ਤੁਸੀਂ ਵਿਅਰਥ ਹੀ 'ਬੇਗੁਰਿਆਂ ਤੋਂ ਗੁਰੂ' ਨਾ ਭਾਲੋ। ਇਸ ਸੂਰਤੇ-ਹਾਲ ਵਿਚ ਬਸ ਤੁਸੀਂ ਸਾਥੋਂ ਕੁੱਝ ਨਾ ਭਾਲੋ ਤੇ ਨਾ ਹੀ ਸਾਥੋਂ ਕੋਈ ਬਹੁਤਾ ਮੰਗਣ-ਪਿੰਨਣ ਕਰੋ। ਜ਼ਮੀਨੀ ਸੱਚਾਈ ਤਾਂ ਇਹ ਹੈ ਕਿ ਸਾਥੋਂ ਕੋਈ ਬਹੁਤੀਆਂ ਵੱਡੀਆਂ ਆਸਾਂ-ਉਮੀਦਾਂ ਹੀ ਨਾ ਰੱਖੋ। ਪਰ ਹਾਂ, ਜੇ ਤੁਸੀਂ ਤੁਹਾਡੀਆਂ ਆਪਣੀਆਂ ਧਰਾਤਲੀ ਮਜਬੂਰੀਆਂ ਕਰਕੇ ਸਾਡੇ ਨਾਲ ਇਕ ਤਰਫਾ ਪਿਆਰ ਰੱਖਣਾ ਤੇ ਰਸਮੇ-ਵਫ਼ਾ ਪੁਗਾਉਣੀ ਹੈ ਤਾਂ ਬੱਸ ਸਾਨੂੰ ਆਪਣੀ ਕਰੜੀ ਮਿਹਨਤ ਦੀ ਕਮਾਈ ਦਾ ਦਸਵੰਧ ਆਉਂਦੇ-ਜਾਂਦੇ ਦੇਈ ਚੱਲਿਓ।

ਬਸ ਇਉਂ ਸਾਡੀ 'ਲੇਪੋ ਜੀ' ਵਾਲੀ ਤੇ ਤੁਹਾਡੀ 'ਦੇਪੋ ਜੀ' ਵਾਲੀ ਲਿਹਾਜ਼ ਵੀ ਨਿਭਦੀ ਰਹੇਗੀ ਅਤੇ ਸਾਡਾ-ਤੁਹਾਡਾ ਸਭ ਦਾ ਰਾਂਝਾ ਵੀ ਰਾਜ਼ੀ ਰਹੇਗਾ। ਖ਼ੈਰ ਇਉਂ ਜਿਹੇ ਬਣ ਚੁੱਕੇ ਤਾਣੇ-ਬਾਣਿਆਂ ਤੇ ਲਾਣਿਆ ਵਿਚ ਅਰਦਾਸ-ਬੇਨਤੀ ਹੀ ਕਰ ਸਕਦੇ ਹਾਂ ਕਿ ਬੱਸ ਰੱਬ ਹੀ ਸਾਡੀਆਂ ਨੀਅਤਾਂ ਤੇ ਨੀਤੀਆਂ ਦਾ ਨਿਗਾਹਬਾਨ ਥੀਵੇ।

**ਪੈਨਸ਼ਨਖਾਰਾਂ ਦੇ ਅਧੋਗਤੀ ਮਸਲੇ:-**

ਇਸ ਸੰਦਰਭ ਵਿਚ ਬੇਸ਼ੱਕ ਅਜੋਕੀ ਅਫਸਰਸ਼ਾਹੀ ਨੂੰ ਪੈਨਸ਼ਨਖਾਰ ਬਣਨ ਤਕ ਕੋਈ ਇਜੇਹੀ ਆਰਥਿਕ ਸਮਸਿਆ ਨਹੀਂ ਹੁੰਦੀ ਜਿਸ ਦਾ ਕਿ ਧੁਖਦੇ ਮਸਲਿਆਂ ਵਿਚ ਸ਼ੁਮਾਰ ਕੀਤਾ ਜਾ ਸਕੇ। ਸਗੋਂ ਇਸ ਪਖੋਂ ਤਾਂ ਸੇਵਾਰੱਤ ਅਫਸਰ ਤਾਂ ਕੀ ਸਗੋਂ ਸੇਵਾ ਮੁਕਤ ਅਧਿਕਾਰੀ ਵੀ ਆਪਣੀ ਖੱਟੀ-ਕਮਾਈ ਸਦਕਾ ਸੌਖੇ ਤੇ ਸਹਿੰਦੇ ਮੰਨ ਜਾਂਦੇ ਹਨ ਅਤੇ ਛੋਟੀਆਂ ਮੋਟੀਆਂ ਘਰੇਲੂ ਅਰਥਚਾਰੇ ਦੀਆਂ ਸਮਸਿਆਵਾਂ ਤੋਂ ਸੁਰਖਰੂ ਹੁੰਦੇ ਹਨ। ਪਰ ਸਮਾਜਿਕ ਤੇ ਖਾਸ ਕਰਕੇ ਮਾਨਸਿਕ ਤੌਰ 'ਤੇ ਇਹ ਸੇਵਾ ਮੁਕਤ ਅਧਿਕਾਰੀ ਕਿਸੇ ਨਾ ਕਿਸੇ ਨਿਜੀ ਉਲਝਣ ਦਾ ਸ਼ਿਕਾਰ ਹੁੰਦੇ ਹਨ। ਇੰਨ੍ਹਾਂ ਦਾ ਵੀ ਸ਼ਰੀਕਾ-ਕਬੀਲਾ ਰਿਟਾਇਰਮੈਂਟ ਤੋਂ ਬਾਅਦ ਇੰਨ੍ਹਾਂ ਨਾਲ ਬੇਮਤਲਬ ਜਿਹਾ ਸਾੜ੍ਹਾ ਹੱਸਦ ਰੱਖਦਾ ਹੈ। ਅਫਸਰਾਂ ਦੇ ਆਪਣੇ ਹੀ ਸੱਕੇ ਭਰਾ-ਭਾਈ ਅਕਸਰ ਹੀ ਈਰਖਾ ਵੱਸ ਆਪਣੀਆਂ ਪੁਰਾਣੀਆਂ ਕਿੜ੍ਹਾਂ ਕਢਕੇ ਆਪਣਾ ਰਾਂਝਾ ਰਾਜ਼ੀ ਕਰਦੇ ਰਹਿੰਦੇ ਹਨ। ਕਿਸੇ ਸ਼ਾਇਰ ਨੇ ਇਸ ਵਾਸਤੇ ਹੀ ਕਿਹਾ ਹੈ ਕਿ:-

*ਜਿਨ ਜ਼ਮੀਨੋਂ ਕੇ ਕਬਾਲੇ, ਥੇ ਮਿਰੇ ਪੁਰਖੋਂ ਕੇ ਨਾਮ*

*ਉਨ ਜ਼ਮੀਨੋਂ ਪਰ ਮੇਰੇ, ਜੀਨੇ ਕੇ ਲਾਲੇ ਪੜ ਗਏ*

ਖੈਰ! ਜੇ ਰਿਟਾਇਰਮੈਂਟ ਤੋਂ ਬਾਅਦ ਪੈਨਸ਼ਨਖਾਰਾਂ ਦੇ ਕਿਸੇ ਮਸਲੇ ਨੂੰ ਧੁਖਦੇ ਮਸਲਿਆਂ ਵਿਚ ਸ਼ੁਮਾਰ ਕੀਤਾ ਜਾਣਾ ਚਾਹੀਦਾ ਹੈ ਤਾਂ ਉਹ ਸਮਾਜ ਦੀ ਪੈਨਸ਼ਨਰਜ਼ ਪ੍ਰਤੀ ਬੇਰੁਖੀ, ਬੇਕਦਰੀ ਤੇ ਬਦਸਲੂਕੀ ਵਾਲਾ ਰਵਈਆ ਹੈ। ਬੀਤੇ ਕਲ੍ਹ ਤਕ ਤਾਂ ਇਹ ਪੈਨਸ਼ਨਯਾਫਤਾ ਲੋਕ 'ਹਵਾ ਦੇ ਘੋੜੇ' 'ਤੇ ਚੜ੍ਹੇ ਹਕੂਮਤ ਦੇ ਨਸ਼ੇ ਵਿਚ ਤੁਰੇ ਫਿਰਦੇ ਸਨ। ਉਦੋਂ ਇਹ 'ਟਟੀਟਰ੍ਹੀ ਦੇ ਅਸਮਾਨ ਥੰਮਣ' ਵਾਂਗੂ ਆਪਣੇ ਆਪ ਨੂੰ ਇਉਂ ਸਮਝਦੇ ਸਨ ਕਿ ਜਿਵੇਂ ਪ੍ਰਸ਼ਾਸਨ ਇਨ੍ਹਾਂ ਬਿਨਾਂ ਚਲ ਹੀ ਨਹੀਂ ਸੀ ਸਕਦਾ। ਇਹ ਅਕਸਰ ਸੋਚਦੇ ਸਨ ਕਿ ਇਨ੍ਹਾਂ ਬਿਨਾਂ ਲੋਕ ਯਤੀਮ ਹੋ ਜਾਣਗੇ ਅਤੇ ਪ੍ਰਸ਼ਾਸਨਿਕ ਵਿਵਸਥਾ ਇਨ੍ਹਾਂ ਖੁਣੋਂ ਵਿਧਵਾ ਹੋ ਜਾਏਗੀ। ਖੈਰ! ਜਦੋਂ ਇਹ ਸੱਜਣ ਪੈਨਸ਼ਨ 'ਤੇ ਘਰ ਆਉਂਦੇ ਹਨ ਤਾਂ ਉਦੋਂ ਤੱਕ ਇਨ੍ਹਾਂ ਵਾਸਤੇ ਦੁਨੀਆਂ ਬਦਲ ਚੁੱਕੀ ਹੁੰਦੀ ਹੈ। ਜਿਥੇ ਕਦੇ ਪ੍ਰਸ਼ਾਸਨ ਵਿਚ ਇਨ੍ਹਾਂ ਦੇ ਨਾਮ ਦਾ ਸਿੱਕਾ ਚਲਦਾ ਸੀ, ਉਥੇ ਹੀ ਇਨ੍ਹਾਂ ਨੂੰ ਆਪਣੀ ਪਛਾਣ ਆਪਣੇ ਮੂੰਹੋਂ ਹੀ ਦੱਸਣ ਦੀ ਲੋੜ ਪੈ ਜਾਂਦੀ ਹੈ। ਉਰਦੂ ਦੇ **ਸ਼ਾਇਰ ਏਜਾਜ਼** ਦਾ ਇਹ ਸ਼ਿਅਰ ਬਿਨਾਂ ਬੋਲਿਆਂ ਹੀ ਸਾਰੀ ਕਹਾਣੀ ਕਹਿ ਜਾਂਦਾ ਹੈ।

*ਜ਼ਮਾਨਾ ਥਾ ਹਮ ਅਪਨੇ ਨਾਮ ਕਾ ਸਿੱਕਾ ਚਲਾਤੇ ਥੇ*
*ਪਰ ਅਬ ਪਹਿਚਾਨ ਕੇ ਕਾਗਜ਼ ਦਿਖਾਨੇ ਪੜ ਰਹੇ ਹੈਂ*

ਹੁਣ ਚਲਦੇ-ਚਲਦੇ ਪੰਜਾਬ ਵਿਚ ਸਰਵਿਸ ਦੇ ਦੌਰਾਨ ਅੱਧੇ ਕੁ ਪ੍ਰਵਾਸੀ ਬਣ ਚੁਕੇ ਪੈਨਸ਼ਨਖਾਰ ਲਾਣੇ-ਘਰਾਣੇ ਦੀ ਦੁਰਗਤੀ ਦੀ ਗੱਲ ਵੀ ਕਰ ਲਈਏ। ਇਸ ਤਰ੍ਹਾਂ ਇਕ ਪਾਸੇ ਸੇਵਾ ਮੁਕਤ ਅਧਿਕਾਰੀਆਂ ਦੀ ਸਰਕਾਰੇ-ਦਰਬਾਰੇ ਤਾਂ ਪੁੱਛ-ਪ੍ਰਤੀਤ ਘਟ ਹੀ ਜਾਂਦੀ ਹੈ, ਸਗੋਂ ਘਰ ਵਿਚ ਵੀ ਅਕਸਰ ਹੀ ਆਪਣੀਆਂ ਜਨਾਬੀ ਵਹਿਵਤਾਂ ਕਰਕੇ 'ਮੀਆਂ-ਮਾਰ' ਹੁੰਦੀ ਰਹਿੰਦੀ ਹੈ। ਆਮ ਤੌਰ 'ਤੇ ਅਫਸਰ ਆਪਣੀ ਸਰਵਿਸ ਦੇ ਪਹਿਰੇ ਵਿਚ ਤਾਂ ਤਾਕਤ ਦੀ ਖੁਮਾਰੀ ਵਿਚ ਕਿਸੇ ਨੂੰ ਸਿਆਣਦੇ-ਗੌਲਦੇ ਹੀ ਨਹੀਂ; ਸਗੋਂ ਉਦੋਂ ਇਨ੍ਹਾਂ ਦੀ ਜੀਵਨ-ਸ਼ੈਲੀ 'ਲੰਡਾ ਚਿੜ੍ਹਾ ਪਹਾੜਾਂ ਦਾ ਸਾਥੀ' ਦੇ ਅਖਾਣ ਵਾਂਗੂੰ ਹੁੰਦੀ ਹੈ। ਪਰ ਇਹ ਅਫਸਰ ਆਪਣੇ ਵਿਚ ਕੁੱਝ ਕੁ ਸ਼ਖਸੀਅਤੀ ਗੁਣਾਂ ਦੀ ਅਣਹੋਂਦ ਤੇ ਬਹੁਤਾ ਸਰਵਿਸ ਦੌਰਾਨ ਇਕੱਠੇ ਕੀਤੇ ਔਗੁਣਾਂ ਦੀ ਭਰਮਾਰ ਦੇ ਕਾਰਨ 'ਬੁੱਢਾ ਚੋਰ ਮਸੀਤੀਂ ਬੋਲੇ' ਅਨੁਸਾਰ ਰਿਟਾਇਰਮੈਂਟ ਤੋਂ ਬਾਅਦ ਗੁੰਮਨਾਮੀ ਵਿਚ ਗੁਆਚ ਜਾਂਦੇ ਹਨ।

ਇਸ ਤਰ੍ਹਾਂ ਮੈਂ ਵੀ ਸਾਲ ਕੁ ਤਾਂ ਤਰਲੋ-ਮੱਛੀ ਹੋਇਆ ਰਿਹਾ ਕਿਉਂਕਿ ਮੈਂ ਸਮਝਦਾ ਸੀ ਕਿ ਕੱਲ੍ਹ ਤੱਕ ਤਾਂ ਮੇਰੇ ਵਿਚ ਲੋਕ ਸੇਵਾ ਲਈ ਤਤਪਰਤਾ ਤੇ ਸਮਰਥਾ ਸੀ, ਪਰ ਅੱਜ ਕਿਉਂ ਸਰਕਾਰ ਨੇ ਐਵੇਂ-ਕੈਵੇਂ ਜਿਹੇ ਉਮਰ ਦਾ ਰਜਿਸਟਰ ਦੇਖ ਕੇ ਮੇਰੀ ਸਮੇਂ ਤੋਂ ਚਲੀ ਆ ਰਹੀ ਲੋਕ ਸੇਵਾ ਤੋਂ ਮੈਨੂੰ ਨਵਿਰਿਤ ਕਰ ਦਿੱਤਾ ਹੈ। ਖ਼ੈਰ! ਭਲਾ ਹੋਇਆ ਕਿ ਮੈਂ ਫਿਰ ਛੇਤੀ ਹੀ ਲੇਖਣ-ਕਲਾ ਨਾਲ ਜੁੜ ਗਿਆ ਤੇ ਮਨ ਨੂੰ ਕੁੱਝ

ਚੈਨ ਜਿਹਾ ਆਇਆ, ਪਰ ਹੁਣ ਤਾਂ ਗੁਰੂ ਕਿਰਪਾ ਨਾਲ ਇਸ ਅਮਨ-ਚੈਨ ਦਾ ਸਕੂਨ ਹੋਰ ਵੀ ਵੱਧ ਗਿਆ ਹੈ ਕਿਉਂਕਿ ਜਦੋਂ ਮੈਂ ਮੌਕੇ ਦੀਆਂ ਸਰਕਾਰਾਂ ਵਲੋਂ ਅਫਸਰਾਂ ਦੀ ਖਜਾਲਤ ਤੇ ਧਰ-ਪਕੜ ਹੁੰਦੀ ਦੇਖੀ ਤਾਂ ਮੈਨੂੰ ਉਦੋਂ ਸਮਝ ਆਈ ਕਿ ਵੇਦ-ਗ੍ਰੰਥਾਂ ਦੇ ਗਿਆਤਾ ਕਿਉਂ ਕਹਿੰਦੇ ਹਨ ਕਿ 'ਰੱਬ ਜੋ ਕਰਦਾ ਹੈ ਭਲਾ ਹੀ ਕਰਦਾ ਹੈ'।

ਸਾਡੇ ਸੀਨੀਅਰ ਕਹਿੰਦੇ ਹੁੰਦੇ ਸਨ ਕਿ ਉਨ੍ਹਾਂ ਦੇ ਸਮੇਂ ਬੜੇ ਭਲੇ ਹੁੰਦੇ ਸਨ, ਪਰ ਹੁਣ ਤਾਂ ਸੱਚਮੁੱਚ ਹੀ ਚਲੰਤ ਹਾਲਾਤਾਂ ਅਨੁਸਾਰ ਤਾਂ ਸਾਡੇ ਬੀਤੇ ਵੇਲੇ ਤਾਂ ਹੋਰ ਵੀ ਭਲੇ ਸਾਬਿਤ ਹੋਏ ਹਨ। ਖ਼ੈਰ! ਹੁਣ ਉਚ ਅਧਿਕਾਰੀਆਂ ਦਾ ਗਲਤ ਕੰਮ ਕਰਾਉਣ ਵਾਸਤੇ ਜਿਵੇਂ ਸਰਕਾਰਾਂ ਨੇ ਕਾਫੀਆ ਤੰਗ ਕੀਤਾ ਹੋਇਆ ਹੈ। ਉਸ ਅਨੁਸਾਰ ਤਾਂ ਇਹ ਜਾਪਦਾ ਹੈ ਕਿ ਭਲਾ ਹੋਇਆ ਕਿ 'ਮੇਰਾ ਚਰਖਾ ਟੁੱਟਾ ਜਿੰਦ ਅਜਾਬੋਂ ਛੁੱਟੀ'। ਬਸ ਜੇ ਅਫਸਰ ਲੋਕ ਆਪਣੇ ਖਿਲਾਫ ਕਿਸੇ ਇਨਕੁਆਰੀ ਤੋਂ ਬਿਨਾਂ ਪੂਰੀ ਪੈਨਸ਼ਨ ਲੈ ਕੇ ਘਰ ਆ ਜਾਣ ਤਾਂ ਉਨ੍ਹਾਂ ਨੂੰ ਗੁਰਬਾਣੀ ਦੇ ਫੁਰਮਾਣ ਅਨੁਸਾਰ "**ਮਿਲਿ ਕੁਸਲ ਸੇਤੀ ਘਰਿ ਆਏ**" ਆਉਣ 'ਤੇ ਅਕਾਲ ਪੁਰਖ ਦਾ ਕੋਟਨ-ਕੋਟਿ ਸ਼ੁਕਰਾਨਾ ਕਰਨਾ ਚਾਹੀਦਾ ਹੈ। ਦੂਜੇ ਪਾਸੇ ਸ਼ਰਮਨਾਕ ਗੱਲ ਇਹ ਹੈ ਕਿ ਸੇਵਾ ਮੁਕਤ ਹੋਣ 'ਤੇ ਸਰਵਿਸ ਪੇਸ਼ਾ ਲੋਕਾਂ ਪ੍ਰਤੀ ਅੱਜ ਕਲ ਦੇ ਭਾਈਚਾਰੇ ਦਾ ਵਰਤ-ਵਰਤੀਰਾ ਬੇਗੈਰਤ, ਕੁਰੱਖਤ ਤੇ ਢੀਠਪੁਣੇ ਵਾਲਾ ਹੋ ਗਿਆ ਹੈ। ਦੀਪਕ ਜੈਤੋਈ ਨੇ ਅਜ ਦੀ ਇਸ ਸਮਾਜਿਕ ਸਥਿਤੀ ਬਾਰੇ ਬਹੁਤ ਹੀ ਢੁਕਵੇਂ ਸ਼ਬਦਾਂ ਵਿਚ ਕਿਹਾ ਹੈ ਕਿ:

*ਅਦਬ-ਅਖ਼ਲਾਕ-ਸੰਜਮ; ਖ਼ੂਬੀਆਂ ਇਹ ਸਨ ਮੁਹੱਬਤ ਵਿਚ*
*ਇਹ ਤਿੰਨੇ ਖ਼ੂਬੀਆਂ; ਨਫ਼ਰਤ ਦੇ ਹੱਥੋਂ ਮਾਰੀਆਂ ਗਈਆਂ*

ਜਦੋਂ ਕੋਈ ਕਰਮਚਾਰੀ ਤੇ ਅਧਿਕਾਰੀ ਰਿਟਾਇਰ ਹੁੰਦੇ ਹਨ ਤਾਂ ਕਲ੍ਹ ਤਕ ਦੇ ਗਰਜ਼ਾਂ ਦੇ ਮਾਰੇ ਭਰਾ-ਭਤੀਜੇ ਉਨ੍ਹਾਂ ਦੀ ਸਰਵਿਸ ਦੇ ਦੌਰਾਨ ਤਾਂ ਉਨ੍ਹਾਂ ਨੂੰ 'ਅੱਬਾ-ਅੱਬੂ' ਕਹਿੰਦੇ ਫਿਰਦੇ ਹਨ। ਉਦੋਂ ਉਹ ਅਫਸਰ ਵੀ ਆਪਣੇ ਪਰਿਵਾਰਾਂ ਨੂੰ ਆਪਣਾ ਮਦਦਗਾਰ ਤੇ ਸਹਾਈ ਸਮਝ ਕੇ ਹੌਸਲੇ ਨਾਲ ਸਮਾਜ ਵਿਚ ਵਿਚਰਦਾ ਹੈ। ਪਰ ਬਾਦ ਵਿਚ ਰਿਟਾਇਰ ਹੋਏ ਆਪਣੇ ਭਰਾਵਾਂ ਨੂੰ 'ਚਲੇ ਕਾਰਤੂਸ' ਸਮਝਣ ਲਗ ਪੈਂਦੇ ਹਨ। ਫਿਰ ਆਪਣੇ ਅਫਸਰ ਭਰਾਵਾਂ ਦੇ ਲੰਮੇ ਸਮੇਂ ਦੇ ਅਹਿਸਾਨਾਂ ਨੂੰ ਭੁਲ ਕੇ ਪਿੰਡਾਂ ਵਿਚ ਰਹਿੰਦੇ ਭਰਾ ਆਪਣੇ ਹਲ ਹੇਠੋਂ ਆਪਣੇ ਅਫਸਰ ਭਰਾ ਦੀ ਪੈਲੀ ਨਿਕਲ ਜਾਣ ਦੇ ਰੋਸ-ਰੋਸਿਆਂ ਦੇ ਕਾਰਨ ਆਪਣੇ ਹੀ ਭਾਈਆਂ ਦੀ ਰੇਲ ਬਣਾ ਦਿੰਦੇ ਹਨ। ਇਸ ਸੂਰਤ ਵਿਚ **ਕੌਸਰ ਮਜ਼ਹਰੀ** ਦਾ ਇਹ ਸ਼ਿਅਰ ਹੂ-ਬ-ਹੂ ਸੱਚ ਹੁੰਦਾ ਜਾਪਦਾ ਹੈ ਕਿ:-

*ਖੜ੍ਹਾ ਹੈ ਹਾਥ ਮੇਂ ਪੱਥਰ ਲੀਏ ਵੋਹ ਬਰਸੋਂ ਸੇ*
*ਕਭੀ ਤੋ ਭੂਲ ਕੇ ਦੁਸ਼ਮਨ ਇਧਰ ਸੇ ਗੁਜ਼ਰੇਗਾ*

ਇਸ ਤਰ੍ਹਾਂ ਜਨਾਬਾਂ ਨੂੰ ਬਾਦ ਵਿਚ ਸਮਝ ਆਉਂਦੀ ਹੈ ਕਿ ਗਾਲਿਬਨ ਇਹ ਸਾਰੇ

ਦਿਖਾਵੇ ਦੇ ਰਿਸ਼ਤੇ ਤੇ ਵਿਖਾਲੇ ਮਾਤਰ ਕੀਤੇ ਖੇਖਣ-ਢਕਵੰਜ ਲੋੜਾਂ-ਥੁੜਾਂ ਤੇ ਗਰਜ਼ਾਂ 'ਤੇ ਹੀ ਅਧਾਰਿਤ ਸਨ। ਰਿਟਾਇਰਮੈਂਟ ਵੇਲੇ ਸਾਰੀ ਉਮਰ ਦਾ ਦਬਿਆ-ਦਬਾਇਆ ਉਸ ਦਾ ਸ਼ਰੀਕਾ ਬਿਨਾਂ ਮਤਲਬ ਜਿਹੇ ਹੀ ਉਭਰ ਪੈਂਦਾ ਹੈ। ਫਿਰ **ਸਾਕਿਬ ਲਖਨਵੀ** ਦੇ ਇਸ ਬਹੁਤ ਹੀ ਪ੍ਰਚੱਲਿਤ ਸ਼ਿਅਰ ਦੇ ਮਤਲਬ ਬੰਦੇ ਨੂੰ ਸਮਝ ਆਉਂਦੇ ਹਨ ਕਿ:-

*ਬਾਗਬਾਂ ਨੇ ਆਗ ਦੀ ਜਬ ਆਸ਼ਿਆਨੇ ਕੋ ਮੇਰੇ*
*ਜਿਨ ਪੇ ਤਕੀਆ ਥਾ ਵਹੀ ਪੱਤੇ ਹਵਾ ਦੇਨੇ ਲਗੇ*

ਖੈਰ! ਇਸ ਸੰਦਰਭ ਵਿਚ ਅਕਸਰ ਜ਼ਿੰਦਗੀ ਵਿਚ ਇਹ ਵੀ ਹੁੰਦਾ ਹੈ ਕਿ ਤੁਸੀਂ ਕੋਈ ਬਹੁਤਾ ਮਾੜਾ ਕੰਮ ਵੀ ਨਹੀਂ ਕਰਦੇ, ਪਰ ਤੁਹਾਨੂੰ ਫਿਰ ਵੀ ਕੋਈ ਰਬੋਂ ਹੀ ਕੋਈ ਸਜ਼ਾ ਮਿਲ ਜਾਂਦੀ ਹੈ। ਦੂਜੇ ਪਾਸੇ ਜਿਹੜੇ ਲੋਕ ਅੱਤਿ ਦੇ ਮਾੜੇ ਕਰਮ ਕਰਦੇ ਹਨ, ਪਰ ਫਿਰ ਵੀ ਉਹ ਫਲਦੇ-ਫੁਲਦੇ ਦਿਸਦੇ ਹਨ। ਕੁਦਰਤ ਦੇ ਇਸ ਨਿਜ਼ਾਮ ਦੇ ਅਜਿਹੇ ਵਰਤਾਰੇ ਬਾਰੇ ਸੰਤਾਂ-ਮਹਾਤਮਾਂ ਦਾ ਇਕ ਦਾਰਸ਼ਨਿਕ ਨਜ਼ਰੀਆ ਇਹ ਹੈ ਕਿ ਕਈ ਵਾਰ ਚੰਗੇ ਬੰਦਿਆਂ ਦੇ ਪਿਛਲੇ ਜਨਮਾਂ ਦੇ ਹੀ ਭੈੜੇ ਸੰਸਕਾਰ ਤੇ ਮਾੜੇ ਕਰਮ ਉਘੜ ਆਉਂਦੇ ਹਨ ਕਿ ਉਹ ਕੋਈ ਸਜ਼ਾ ਭੁਗਤਦੇ ਹਨ। ਪਰ ਦੂਜੇ ਪਾਸੇ ਕੁਝ ਮਾੜੇ ਬੰਦੇ ਅਜਿਹੇ ਵੀ ਹੁੰਦੇ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਕੋਈ ਮੋਤੀ ਪੁੰਨ ਕਰਨ ਵਰਗੇ ਚੰਗੇ ਕਰਮ ਕੀਤੇ ਹੁੰਦੇ ਹਨ ਕਿ ਉਹ ਮੌਜ-ਮੇਲੇ ਤੇ ਖਰਮਸਤੀਆਂ ਕਰਨ ਦੇ ਬਾਵਜੂਦ ਵੀ ਪ੍ਰਫੁਲੱਤ ਹੁੰਦੇ ਦਿਸਦੇ ਹਨ।

ਪਰ ਨਿਰਸੰਦੇਹ ਇਸ ਰੱਬੀ ਲੇਖੇ-ਜੋਖੇ ਸਬੰਧੀ ਸਾਡੇ ਰਿਸ਼ੀ ਮੁਨੀ ਤੇ ਗੁਰੂ ਸਪਸ਼ਟ ਨਿਰਣਾ ਕਰਦੇ ਹਨ ਕਿ ਇਹ ਮਾੜੇ ਬੰਦੇ ਆਖਿਰ ਨੂੰ ਆਪਣਾ ਹੀ ਕਰਮਾਂ ਦਾ ਬੈਂਕ ਬੈਲੈਂਸ ਖਤਮ ਕਰਕੇ ਕਰਮ-ਕਿਸਮਤ ਦੇ ਪਖੋਂ ਖੁੰਗਲ ਤੇ ਦੀਵਾਲੀਏ ਹੋ ਜਾਂਦੇ ਹਨ। ਇਸ ਵਾਸਤੇ ਹੀ ਮਹਾਤਮਾ ਬੁਧ ਵੀ ਮਨੁਖੀ ਜੀਵਨ ਦੇ ਇਸ ਸਾਰੇ ਘਟਨਾਕ੍ਰਮ ਨੂੰ 'ਜਨਮ-ਜਨਮਾਂਤਰਾਂ ਦਾ ਭੁਗਤਾਨ' ਕਹਿੰਦਾ ਹੈ।

ਬੇਸ਼ੱਕ ਦੁਨੀਆਂ ਦਾਰੀ ਵਿਚ ਦੇਖਣ ਨੂੰ ਤਾਂ ਸੱਚੇ ਸੂਲੀ ਚੜ੍ਹਦੇ ਦਿਸਦੇ ਹਨ ਤੇ ਝੂਠੇ ਮੌਜਾਂ ਮਨਾਉਂਦੇ ਫਿਰਦੇ ਹਨ। ਪਰ ਕੁਦਰਤ ਦਾ ਇਹ ਵੀ ਅਟਲਾਧਾ ਨਿਯਮ ਹੈ ਕਿ ਇਲਾਹੀ ਬਖਸ਼ਿਸ਼ਾਂ ਵਾਲੇ ਬੰਦੇ ਅਮਰ ਹੋ ਜਾਂਦੇ ਹਨ ਤੇ ਉਨ੍ਹਾਂ ਦਾ ਨਾਮ ਰਹਿੰਦੀ ਦੁਨੀਆਂ ਤੱਕ ਰਹਿੰਦਾ ਹੈ, ਪਰ ਦੂਜੇ ਪਾਸੇ ਸ਼ੈਤਾਨ ਦੇ ਭਰਮਾਏ ਬੰਦਿਆਂ ਦੇ ਨਾਂ ਉਨ੍ਹਾਂ ਦੇ ਪੋਤਿਆਂ ਦੀ ਪੀੜ੍ਹੀ ਤੱਕ ਵੀ ਨਹੀਂ ਚਲਦੇ। ਇਹ ਹੀ ਕਾਰਨ ਹੈ ਇਲਾਹੀ ਪੁਰਖਾਂ ਦੇ ਦਰਿ-ਘਰਾਂ ਵਿਚ ਮਾਨਵਤਾ ਸਿਜਦੇ ਕਰਦੀ ਨਤਮਸਤਕ ਹੁੰਦੀ ਹੈ ਤੇ ਦੂਜੀ ਤਰਫ਼ ਆਪਣੇ ਆਪ ਨੂੰ ਕਿਸੇ ਸਮੇਂ ਧਾਕੜ ਤੇ ਨਾਢੂ ਖਾਂ ਕਹਾਉਣ ਵਾਲਿਆਂ ਦੀ ਕਬਰ 'ਤੇ ਕੋਈ ਦੀਵਾ-ਬੱਤੀ ਵੀ ਨਹੀਂ ਕਰਦਾ। ਬੇਸ਼ੱਕ ਜ਼ਿੰਦਗੀ ਦਾ ਯਥਾਰਥ ਤਾਂ ਇਹ ਹੈ ਕਿ ਵਕਤੀ ਤੌਰ 'ਤੇ ਤਾਂ ਜਾਬਰਾਂ ਤੇ ਨਾਬਰਾਂ ਨੂੰ ਫਰਸ਼ੀ ਸਲਾਮਾਂ ਹੋਈਆਂ ਹਨ, ਪਰ

ਦੁਨੀਆਂ ਨੇ ਸਿਕੰਦਰਾਂ, ਸ਼ਾਹਜਹਾਨਾਂ ਤੇ ਸ਼ਾਹ-ਆਲਮਾਂ ਦੀ ਕਦੇ ਪੂਜਾ ਨਹੀਂ ਕੀਤੀ। ਇਸ ਸੰਦਰਭ ਵਿਚ ਅੱਜ ਵੀ ਬਾਦਸ਼ਾਹ ਜਹਾਂਗੀਰ ਦੀ ਪਤਨੀ ਮਲਿਕਾ-ਏ-ਆਲਮ ਨੂਰਜਹਾਂ ਦੇ ਮਜ਼ਾਰ 'ਤੇ ਔਰੰਗਜ਼ੇਬ ਦੀ ਬੇਟੀ **ਜਹਾਨਆਰਾ** ਦਾ ਬਹੁਤ ਹੀ ਸੱਚਾਈ ਭਰਪੂਰ ਸ਼ਿਅਰ ਲਿਖਿਆ ਮਿਲਦਾ ਹੈ।

*ਬਰ ਮਜ਼ਾਰਿ ਮਾ ਗਰੀਬਾਂ ਨੈ ਚਰਾਗੇ ਨੈ ਗੁਲੇ*
*ਨੈ ਪਰਿ ਪਰਵਾਨਾ ਸੋਜ਼ਦ, ਨੈ ਸਦਾਏ ਬੁਲਬੁਲੇ*

ਜਿਸ ਦਾ ਭਾਵ ਇਹ ਹੈ ਕਿ ਗਰੀਬਾਂ ਦੇ ਮਜ਼ਾਰ 'ਤੇ ਨਾ ਦੀਵਾ ਜਗਦਾ ਹੈ, ਨਾ ਫੁੱਲ ਖਿੜਦੇ ਹਨ, ਨਾ ਕੋਈ ਪ੍ਰਵਾਨਾ ਆਉਂਦਾ ਹੈ ਅਤੇ ਨਾ ਹੀ ਬੁਲਬੁਲ ਕੋਈ ਗੀਤ ਗਾਉਂਦੀ ਹੈ।

ਬੱਸ ਭਰਾਵੋ! ਚੂਨੇ ਵਿਚ ਲੱਗੀ ਇੱਟ ਵਰਗੀ ਪੱਕੀ ਗੱਲ ਇਹ ਹੈ ਕਿ ਜਦੋਂ ਬੰਦਾ ਰੱਬ ਅਤੇ ਰੱਬੋਂ ਮਿਲੀ ਆਪਣੀ ਔਕਾਤ ਨੂੰ ਭੁੱਲ ਕੇ ਜ਼ਿੰਦਗੀ ਵਿਚ ਜਿਹੜੀਆਂ ਗੰਢਾਂ ਆਪਣੇ ਹੱਥਾਂ ਨਾਲ ਪਾਉਂਦਾ ਹੈ; ਉਹ ਗੰਢਾਂ ਹੀ ਦੰਦਾਂ ਨਾਲ ਖੋਲ੍ਹਣੀਆਂ ਪੈਂਦੀਆਂ ਹਨ। ਫੇਰ ਹੋਰ ਬੰਦਿਆਂ ਦਾ ਤਾਂ ਪਤਾ ਨਹੀਂ, ਪਰ ਹਮਾਤੜ ਅਫਸਰਾਂ ਦੇ ਤਾਂ ਉਦੋਂ ਤੱਕ ਦੰਦਾਂ ਦੀ ਥਾਂ ਡੈਂਚਰ ਹੀ ਲੱਗ ਜਾਂਦੇ ਹਨ; ਇਸ ਵਾਸਤੇ ਫਿਰ ਪਿਚਕੀਆਂ ਗੰਢਾਂ ਕਿਵੇਂ ਖੁੱਲ੍ਹਣ? ਸੋ ਇਸ ਲਈ ਦੋਸਤੋ! ਮੰਨਣ-ਸਮਝਣ ਦੀ ਲੋੜ ਹੈ ਕਿ ਲੋਕ ਸੇਵਾ ਦੀ ਬਖਸ਼ਿਸ਼ ਨਾਲ ਪ੍ਰਮਾਤਮਾ ਨੇ ਸਾਨੂੰ ਪਹਿਲਾਂ ਹੀ ਸਰਸ਼ਾਰ ਤੇ ਮਾਲਾਮਾਲ ਕਰ ਦਿੱਤਾ ਹੈ। ਇਸ ਲਈ ਇਥੇ ਕਿਸੇ ਸੁਖਨਵਰ ਦਾ ਇਹ ਕਥਨ ਹੁਣ ਵਿਚਾਰਨ ਯੋਗ ਹੈ ਕਿ

*ਸਾਰੀ ਉਮਰ ਗੁਜ਼ਾਰ ਦੀ ਖ਼ੁਦਾ ਕੀ ਤਲਾਸ਼ ਮੇਂ*
*ਅਪਨੀ ਨਾ ਕੀ ਤਲਾਸ਼, ਬਸ ਯੇ ਭੂਲ ਹੋ ਗਈ*

ਇਸ ਲਈ ਸਾਨੂੰ ਸਭ ਨੂੰ ਟੀਸੀ ਦੇ ਬੇਰ ਵਰਗੀ ਅਖੀਰਲੇ ਪੌੜੇ ਦੀ ਸੱਚਾਈ ਅਨੁਸਾਰ ਇਲਾਹੀ ਰਹਿਮਤ ਤੇ ਰੱਬ ਦੀ ਰਜ਼ਾ ਨੂੰ ਸਮਝਦੇ ਹੋਏ ਆਪਣੀ ਔਕਾਤ ਨੂੰ ਜਾਣਨ ਤੇ ਪਛਾਣਨ ਦੀ ਲੋੜ ਹੈ। ਇਸ ਲਈ ਦੁਨੀਆਂਦਾਰ ਬੰਦਿਆਂ ਦੀ ਬੇਮਤਲਬ ਜਿਹੀ ਖੁਸ਼ਾਮਦ ਕਰਨ ਤੇ ਫਿਰ ਦੁਨੀਆਂ ਦੀ ਚਾਪਲੂਸੀ ਤੋਂ ਆਪਣੇ ਆਪ ਨੂੰ ਬਚਾਉਣ ਦੀ ਹੋਰ ਵੀ ਜ਼ਿਆਦਾ ਜ਼ਰੂਰਤ ਹੈ। ਇਸ ਦਾ ਸਿੱਧਾ ਜਿਹਾ ਮਤਲਬ ਇਹ ਹੈ ਕਿ ਨਾ ਆਪਣੀ ਖੁਸ਼ਾਮਦ ਤੇ ਚਾਪਲੂਸੀ ਲੋਕਾਂ ਤੋਂ ਕਰਵਾਓ ਤੇ ਨਾ ਹੀ ਆਪ ਸਮਾਜ ਦੇ ਧਾਕੜ ਚੌਧਰੀਆਂ ਦੀ ਬੇਅਰਥ ਸ਼ਾਨੀ ਭਰੋ। ਸੋ ਦੋਸਤੋ! ਇਸ ਵਾਸਤੇ **ਮੁਹੰਮਦ ਇਕਬਾਲ** ਦੇ ਸੁਖਨੀ ਸਬਕ ਅਨੁਸਾਰ ਆਪਣੇ ਮਾਣ-ਸਵੈਮਾਣ ਨੂੰ ਪਛਾਣੋ ਤੇ ਆਪਣੀ ਖੁਦੀ ਤੇ ਖੁਦਦਾਰੀ ਨੂੰ ਕਾਇਮ-ਦਾਇਮ ਰੱਖੋ।

*ਮੇਰਾ ਤਰੀਕ ਅਮੀਰੀ ਨਹੀਂ ਫ਼ਕੀਰੀ ਹੈ*

ਇਸ ਲਈ ਮਿੱਤਰੋ ਜੇ ਘਰ ਵਿਚ ਥੋੜ੍ਹੀ-ਬਹੁਤੀ ਤੰਗੀ-ਤੁਰਸ਼ੀ ਵੀ ਹੈ ਤਾਂ ਫਿਰ ਵੀ ਗਰੀਬੀ ਵਿਚ ਹੀ ਸਬਰ-ਸੰਤੋਖ ਤੇ ਸਿੱਦਕ ਦੁਆਰਾ ਨਾਮ ਪੈਦਾ ਕਰੋ। ਤੁਹਾਡੀ ਤੇ ਮੇਰੀ ਇਸ ਦੁਨੀਆਂ ਦੀ ਨੌਕਰਸ਼ਾਹੀ ਵਿਚ ਸੇਵਾ ਪਹਿਲਾਂ ਹੈ ਤੇ ਸ਼ਾਹੀ ਠਾਠ-ਬਾਠ ਦੀ ਗੱਲ ਬਾਅਦ ਵਿਚ ਆਉਂਦੀ ਹੈ। ਇਸ ਵਾਸਤੇ ਹੀ ਸਿਆਸੀ ਲੋਕਾਂ ਨਾਲੋਂ ਪ੍ਰਸ਼ਾਸਕੀ ਲੋਕਾਂ ਦੀ ਸੋਚਣੀ ਤੇ ਕੰਮ ਕਰਨ ਦੇ ਅੰਦਾਜ਼ ਵਿਚ ਬਹੁਤ ਵੱਡਾ ਫਰਕ ਹੁੰਦਾ ਹੈ। ਬੇਸ਼ੱਕ ਠਾਠ-ਬਾਠ ਦੀ ਖੇਡ ਖੇਡਦੇ ਅਕਸਰ ਹੀ ਵੱਡੇ-ਵੱਡੇ ਅਫਸਰ ਰੁਸਵਾ ਹੁੰਦੇ ਹਨ। ਇਥੋਂ ਤੱਕ ਕਿ ਉਨ੍ਹਾਂ ਦੇ ਕਈ ਵਾਰ ਲੋਕਾਂ ਪ੍ਰਤੀ ਬੜੇ ਵਧੀਆ ਜਜ਼ਬਾਤ ਵੀ ਬੇਅਸੂਲ ਲੋਕਾਂ ਦੇ ਧੱਕੇ ਚੜ੍ਹ ਕੇ ਵਲੂੰਧਰੇ ਜਾਂਦੇ ਹਨ। ਫਿਰ ਇਹ ਅਫਸਰ ਕਿਸੇ ਟੁੱਟੇ ਦਿਲ ਆਸ਼ਿਕ ਵਾਂਗੂੰ 'ਕਹਾਂ ਦਿਨ-ਰਾਤ ਮੇਰੇ; ਬਹੁਤ ਰੁਸਵਾ ਹੂਏ ਹੈਂ ਯਹਾਂ ਜਜ਼ਬਾਤ ਮੇਰੇ' ਦੇ ਰੋਣੇ ਰੋਂਦੇ ਰਹਿੰਦੇ ਹਨ।

ਇਸ ਵਾਸਤੇ ਸਮੁੱਚੇ ਕਰਮਚਾਰੀ ਵਰਗ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਬੇਸ਼ੱਕ ਅਫਸਰਸ਼ਾਹੀ ਤੇ ਸਿਆਸੀ ਲੋਕਾਂ ਦੀ ਆਦਰਸ਼ ਮੰਜ਼ਿਲ ਤਾਂ ਲੋਕ ਸੇਵਾ ਹੀ ਹੈ, ਪਰ ਮੰਜ਼ਿਲ ਦੇ ਰਾਹੇ-ਰਾਸਤ ਤੇ ਰਸਮੋ-ਰਾਹ ਦਾ ਆਪਸ ਵਿਚ ਬੜਾ ਵੱਡਾ ਫਰਕ ਹੈ। ਇਸ ਲਈ ਸਮੁੱਚੇ ਕਰਮਚਾਰੀ ਵਰਗ ਨੂੰ ਆਪਣੀ ਲੋਕ ਸੇਵਾ ਦੀ ਪ੍ਰੰਪਰਾ ਤੇ ਦਫਤਰੀ ਦਸਤੂਰ ਨੂੰ ਛੱਡ ਕੇ ਰਾਜਨੀਤੀ ਦੀ ਬੇਢੰਗੀ ਚਾਲ ਤੇ ਬੇਦਸਤੂਰੇ ਕੰਮ ਕਰਨ ਦੀ ਥਾਂ ਬੱਸ ਇਹ ਸਮਝ ਲੈਣਾ ਚਾਹੀਦਾ ਹੈ ਕਿ ਦੋ ਵੱਖੋ-ਵੱਖਰੀਆਂ ਸਿਮਤ-ਸੀਮਾਵਾਂ ਕਦੇ ਨਹੀਂ ਮਿਲਦੀਆਂ। ਗੀਤਕਾਰ **ਅਨੰਦ ਬਖਸ਼ੀ** ਨੇ ਇਸ ਵਾਸਤੇ ਹੀ ਕਿਹਾ ਹੈ ਕਿ:-

*ਕਭੀ ਮਗਰਿਬ ਸੇ ਮਸ਼ਰਿਕ ਮਿਲਾ ਹੈ, ਜੋ ਮਿਲੇਗਾ*
*ਜਹਾਂ ਕਾ ਫ਼ੂਲ ਹੈ, ਵੋ ਵਹੀਂ ਖਿਲੇਗਾ*

ਇਸ ਪ੍ਰਥਾਇ ਅਜ ਅਫਸਰਾਂ ਦਾ ਸਿਆਸਤ ਵਿਚ ਵਧਦਾ ਰੁਝਾਨ ਵੇਖ ਕੇ ਕਿਹਾ ਜਾ ਸਕਦਾ ਹੈ ਕਿ ਸਿਆਸਤ ਕਰਨ ਦੇ ਚਾਹਤਮੰਦ ਜਿਹੜੇ ਅਫਸਰ ਇਲੈਕਸ਼ਨਾਂ ਲੜਦੇ ਹਨ, ਉਨ੍ਹਾਂ ਨੂੰ ਆਪਣੀ ਔਕਾਤ ਬਾਰੇ ਅਕਸਰ ਹੀ ਗੁਮਾਨ ਤੇ ਵੱਡਾ ਭੁਲੇਖਾ ਹੁੰਦਾ ਹੈ ਕਿ ਉਹ ਲੋਕਾਂ ਵਿਚ ਬੜੇ ਹਰਮਨ ਪਿਆਰੇ ਰਹੇ ਹਨ। ਜਦੋਂ ਕਿ ਜ਼ਮੀਨੀ ਹਕੀਕਤ ਇਹ ਹੁੰਦੀ ਹੈ ਕਿ ਸਰਵਿਸ ਦੌਰਾਨ ਲੋੜਵੰਦ ਲੋਕ ਆਪਣੀ ਗਰਜ਼ ਕਰਕੇ ਇਨ੍ਹਾਂ ਦੀ ਖੁਸ਼ਾਮਦ ਤੇ ਚਾਪਲੂਸੀ ਕਰਦੇ ਹਨ, ਪਰ ਜਦੋਂ ਇਹ ਸਿਆਸੀ ਮੈਦਾਨ ਵਿਚ ਕੁੱਦਦੇ ਹਨ ਤਾਂ ਸਿਆਸੀ ਸ਼ਰੀਕ ਤੇ ਵਿਰੋਧੀ ਇਨ੍ਹਾਂ ਦੀ ਮਾੜੀ-ਮੋਟੀ ਬਣੀ ਇੱਜ਼ਤ ਦਾ ਵੀ ਕਬਾੜਾ ਕਰ ਦਿੰਦੇ ਹਨ। ਅੰਤ ਨੂੰ ਬਰਸਾਤੀ ਡੱਡੂਆਂ ਵਾਂਗ ਇਲੈਕਸ਼ਨਾਂ ਦੇ ਸਮੇਂ ਪੈਦਾ ਹੋਏ ਇਹ ਅਫਸਰ ਜਦੋਂ ਇਲੈਕਸ਼ਨਾਂ ਵਿਚ ਹਾਰਦੇ ਹਨ ਤਾਂ ਇਨ੍ਹਾਂ ਦੀ ਹਾਲਤ **ਮਲਕਜ਼ਾਦਾ ਮੰਜ਼ੂਰ ਅਹਿਮਦ** ਇਉਂ ਬਿਆਨ ਕਰਦਾ ਹੈ:-

*ਜਿਨ ਸਫ਼ੀਨੋ ਨੇ ਕਭੀ ਤੋੜਾ ਥਾ ਮੌਜੋਂ ਕਾ ਗ਼ਰੂਰ*
*ਉਸ ਜਗ੍ਹਾ ਡੂਬੇ ਜਹਾਂ ਦਰਿਆ ਮੇਂ ਤੁਗਿਆਨੀ ਨਾ ਥੀ*

ਫਿਰ ਇਲੈਕਸ਼ਨ ਲੜਨ ਸਮੇਂ ਇਨ੍ਹਾਂ ਦੀਆਂ ਮੁਸ਼ਕਿਲਾਂ ਹੋਰ ਵੀ ਵੱਧ ਜਾਂਦੀਆਂ ਹਨ ਅਤੇ ਇਹ ਸ਼ੋਹਰਤ ਦੇ ਪੱਖੋਂ ਆਪਣਾ ਫਾਲੂਦਾ ਜਿਹਾ ਕਰਵਾ ਕੇ ਸਮਾਜਿਕ ਪਖੋਂ ਖੁੰਗਲ ਹੋ ਜਾਂਦੇ ਹਨ। ਜਿਹੜੀਆਂ ਸਿਆਸੀ ਪਾਰਟੀਆਂ ਇਨ੍ਹਾਂ ਨੂੰ ਵਡਿਆ-ਫੁੰਡਾ ਕੇ ਰਾਜਨੀਤੀ ਦੀ ਦਲਦਲ ਵਿਚ ਫਸਾਉਂਦੀਆਂ ਹਨ, ਉਹ ਵੀ ਇਨ੍ਹਾਂ ਦਾ ਸਾਥ ਛੱਡ ਦਿੰਦੀਆਂ ਹਨ। ਫਿਰ ਸਰਵਿਸ ਵੇਲੇ ਜਿਹੜੇ ਲੋਕ ਇਨ੍ਹਾਂ ਦੇ ਅਗਰ-ਮਗਰ ਫਿਰਦੇ ਹਨ, ਉਹ ਵੀ ਇਨ੍ਹਾਂ ਤੋਂ ਮੂੰਹ ਫੇਰ ਲੈਂਦੇ ਹਨ। ਇਸ ਪ੍ਰਥਾਇ ਇਨ੍ਹਾਂ ਦੀ ਹਾਲਤ ਬਾਰੇ **ਸ਼ਾਇਰ ਬਸ਼ੀਰ ਬਦਰ** ਦਾ ਕਹਿਣਾ ਹੈ:-

*ਸਾਹਿਲ ਪੇ ਕਿਤਨੇ ਲੋਗ ਮੇਰੇ ਸਾਥ ਥੇ*
*ਤੂਫ਼ਾਂ ਕੀ ਜ਼ਦ ਮੇਂ ਆਇਆ ਤੋ ਤਿਨਕਾ ਨਹੀਂ ਮਿਲਾ*

ਦਰਿਆਵਾਂ ਵਾਂਗੂੰ ਸਿਆਸਤ ਇਹ ਨਹੀਂ ਦੇਖਦੀ ਕਿ ਕੌਣ ਡੁੱਬਿਆ ਤੇ ਕੌਣ ਤਰਿਆ ਹੈ। ਬੱਸ ਸਿਆਸਤ ਤਾਂ 'ਚਲਤੀ ਕਾ ਨਾਮ ਹੀ ਗਾੜੀ ਹੈ', ਪਰ ਹੁਣ ਤੌਖਲੇ ਵਾਲੀ ਗੱਲ ਇਹ ਵੀ ਹੈ ਕਿ ਸਿਆਸਤ ਹੁਣ ਗੰਧਲੀ ਹੋ ਚੁਕੀ ਹੈ, ਜਿਸ ਕਰਕੇ ਸਾਡੇ ਸਿਆਸਤਦਾਨ ਸਿਆਸਤ ਨੂੰ ਸਮਾਜ ਸੇਵਾ ਦੀ ਥਾਂ ਸਿਰਫ ਰੁਤਬੇ-ਮੁਰਾਤਬਿਆਂ ਦੀਆਂ ਪੌੜੀਆਂ ਮੰਨ ਕੇ ਧੰਨ ਦੌਲਤ ਦੇ ਅੰਬਾਰ ਇਕੱਠੇ ਕਰਨ ਦਾ ਸਾਧਨ ਸਮਝਣ ਲੱਗ ਪਏ ਹਨ। ਇਸ ਸੂਰਤੇ-ਹਾਲ ਵਿਚ ਕਿੰਨਾ ਹੀ ਚੰਗਾ ਹੋਵੇ ਕਿ ਜੇ ਸਾਡੇ ਲੋਕ ਤੇ ਖਾਸ ਕਰਕੇ ਸੇਵਾਮੁਕਤ ਅਫਸਰ ਆਪਣੇ ਲੋਕਾਂ ਵਿਚ ਅਧਿਕਾਰਾਂ ਦੇ ਨਾਲ-ਨਾਲ ਆਪਣੇ ਫਰਜ਼ਾਂ ਬਾਰੇ ਚੇਤੰਨਤਾ ਪੈਦਾ ਕਰ ਸਕਣ। ਫਿਰ ਖਾਸ ਤੌਰ 'ਤੇ ਇਲੈਕਸ਼ਨਾਂ ਸਮੇਂ ਤਾਂ ਅਜਿਹੀ ਹੜ੍ਹਾਂ ਵਰਗੀ ਲੋਕ ਲਹਿਰ ਪੈਦਾ ਕਰਨ ਦੀ ਲੋੜ ਹੈ ਕਿ ਜਿਸ ਨਾਲ ਸਾਡੇ ਸਿਆਸੀ ਆਗੂਆਂ ਨੂੰ ਭੁੱਲੀਆਂ-ਵਿਸਰੀਆਂ ਲੋਕ ਸੇਵਾ ਦੀਆਂ ਸਹੀ ਕਦਰਾਂ-ਕੀਮਤਾਂ ਦਿਨ-ਰਾਤ ਚੇਤੇ ਆਉਂਦੀਆਂ ਰਹਿਣ। ਫਿਰ ਕਿ ਅਫਸਰਸ਼ਾਹੀ ਨੂੰ ਵੀ ਇਹ ਧਿਆਨ ਰਖਣ ਦੀ ਲੋੜ ਹੈ ਕਿ ਲੋਕ ਸੇਵਾ ਦੀ ਮੋਹਲਤ ਤੇ ਸਮਰਥਾ ਪ੍ਰਮਾਤਮਾ ਕਿਸੇ ਭਾਗਾਂ ਵਾਲਿਆਂ ਨੂੰ ਹੀ ਦਿੰਦਾ ਹੈ।

ਇਸ ਵਾਸਤੇ ਇਹ ਉੱਚਤਮ ਸੇਵਾ ਕਰਦੇ ਹੋਏ ਕਦੇ ਵੀ ਨਹੀਂ ਭੁਲਣਾ ਚਾਹੀਦਾ ਕਿ ਅਸੀਂ ਸੱਚੀਂ-ਮੁੱਚੀਂ ਲੋਕਾਈ ਦੇ ਨੌਕਰ ਹਾਂ ਤੇ ਕਦਾਚਿਤ ਵੀ ਰਾਜੇ ਨਹੀਂ ਹਾਂ। ਇਹ ਵੀ ਜ਼ਮੀਨੀ ਹਕੀਕਤ ਹੈ ਕਿ ਰਿਟਾਇਰਮੈਂਟ ਤੋਂ ਬਾਦ ਤਕਰੀਬਨ ਅਫਸਰਾਂ ਦਾ ਭਾਈਚਾਰਾ ਹੀਰੋ ਤੋਂ ਜ਼ੀਰੋ ਹੋ ਜਾਂਦਾ ਹੈ। ਅਜਿਹੀ ਸੁਆਰਥੀ ਤੇ ਰਿਸ਼ਵਤਖੋਰ ਅਫਸਰਸ਼ਾਹੀ ਦਾ ਕੌੜੀ ਨਿੰਮ ਵਰਗਾ ਸਹੀ ਅਰਥਾਂ ਵਿਚ ਯਥਾਰਥ ਤਾਂ ਇਨਾਂ ਹੀ ਹੈ ਕਿ ਲੋਕ ਕਹਿੰਦੇ ਹਨ ਕਿ ਜਦੋਂ ਥਾਣੇਦਾਰ ਸਾਹਿਬ ਦਾ ਕੁੱਤਾ ਮਰਦਾ ਹੈ ਤਾਂ ਸਾਰਾ

ਸ਼ਹਿਰ ਰੋਣ ਆਉਂਦਾ ਹੈ, ਪਰ ਜਦੋਂ ਥਾਣੇਦਾਰ ਜੀ ਮਰਦੇ ਹਨ ਤਾਂ ਉਨ੍ਹਾਂ ਲਈ ਮੁਹੱਲੇ ਦਾ ਕੁੱਤਾ ਵੀ ਭੌਂਕਣ ਨਹੀਂ ਆਉਂਦਾ।

ਇਸ ਤਰ੍ਹਾਂ ਹੀ ਸਾਡੇ ਸਮਾਜ ਦਾ ਇਕ ਹੋਰ ਮਾੜਾ ਚੱਲਣ ਇਹ ਹੈ ਕਿ ਜਦੋਂ ਕੋਈ ਬੰਦਾ ਸਰਵਿਸ ਵਿਚ ਜਾਂ ਹਕੂਮਤ ਵਿਚ ਹੁੰਦਾ ਹੈ ਤਾਂ ਲੋਕ ਖੁਸ਼ਾਮਦ ਦੇ ਮਾਰੇ 'ਗਧੇ ਨੂੰ ਪਹਿਲਵਾਨ' ਬਨਾਉਣ ਦੀ ਖਾਤਿਰ ਉਸ ਦੀਆਂ ਤਾਰੀਫਾਂ ਕਰਦੇ ਰਹਿੰਦੇ ਹਨ। ਪਰ ਸਰਵਿਸ ਜਾਂ ਸਿਆਸਤ ਤੋਂ ਬਾਅਦ ਜੇ ਕੋਈ ਬੰਦਾ ਪਹਿਲਵਾਨ ਵੀ ਹੋਵੇ ਤਾਂ ਉਸ ਨਾਲ ਕੋਈ ਪੁਰਾਣਾ ਹਿਰਖ ਕੱਢਣ ਵਾਸਤੇ ਉਸ ਨੂੰ ਗਧਾ ਕਹਿਣੋਂ ਨਹੀਂ ਟਲਦੇ।

ਖੈਰ! ਅਖੀਰ ਵਿਚ ਇਹ ਨੌਕਰਸ਼ਾਹੀ ਰਿਟਾਇਰਮੈਂਟ ਤੋਂ ਬਾਦ ਕੁਝ ਚਿਰ ਵਾਸਤੇ 'ਕਟੀ ਪਤੰਗ' ਵਾਂਗੂੰ ਡਿੱਕ-ਡੋਲੇ ਖਾਂਦੀ ਰਹਿੰਦੀ ਹੈ। ਸਰਵਿਸ ਦੇ ਦੌਰਾਨ ਜਿਹੜੇ ਹਮਾਤੜ ਗੈਸ ਦੇ ਗੁਬਾਰੇ ਵਾਂਗੂੰ ਅਕਾਸ਼ਾਂ 'ਤੇ ਉਡਦੇ ਫਿਰਦੇ ਸਨ, ਉਹ ਹੁਣ ਜਨਾਬੀ ਦੀ ਫੂਕ ਨਿਕਲਣ ਤੋਂ ਬਾਅਦ ਕਿਤੇ ਦੂਰ ਕਿਸੇ ਜੱਟ ਦੇ ਵਾਹਣ ਵਿਚ ਜਾ ਡਿੱਗਦੇ ਹਨ। ਫਿਰ ਜਿਵੇਂ ਜੱਟ ਭੁਕਾਨੇ ਵਿਚ ਮਾੜੀ-ਮੋਟੀ ਫੂਕ-ਗੈਸ ਭਰ ਕੇ ਨਿਆਣਿਆਂ ਨੂੰ ਵਰਚਾਉਣ ਲਈ ਘਰ ਲੈ ਆਉਂਦਾ ਹੈ; ਬਿਲਕੁਲ ਉਸ ਤਰ੍ਹਾਂ ਹੀ ਅਫਸਰ ਵੀ ਸਰਕਾਰਾਂ ਤੋਂ ਰੀਇੰਪਲਾਇਮੈਂਟ ਲੈ ਕੇ ਵਰਚ-ਵਰਚਾ ਜਾਂਦੇ ਹਨ।

ਇਸ ਤਰ੍ਹਾਂ ਹੀ ਕਦੇ ਕੋਈ ਪੁਰਾਣਾ ਕਦਰਦਾਨ ਧਨਾਢ ਮਿੱਤਰ ਇਨ੍ਹਾਂ ਨੂੰ ਆਪਣੇ ਕਿਸੇ ਅਦਾਰੇ ਵਿਚ ਨੌਕਰੀ ਦੇ ਕੇ ਇਨ੍ਹਾਂ ਵਿਚ ਮਾੜੇ-ਮੋਟੇ ਸਾਹ-ਸੱਤ ਪਾ ਦਿੰਦਾ ਹੈ। ਇਉਂ ਫਿਰ ਵਡੇ ਲੋਕ ਇੰਨ੍ਹਾਂ ਨੂੰ ਕਿਸੇ ਪਰਿਵਾਰਕ ਪ੍ਰੀਤੀ-ਭੋਜਨ ਤੇ ਭੋਜ-ਭੰਡਾਰਿਆਂ 'ਤੇ ਜਾਂ ਫਿਰ ਵਿਆਹ-ਸ਼ਾਦੀ ਦੇ ਸਮੇਂ 'ਤੇ ਐਂਟੀਕ ਪੀਸ ਭਾਵ ਪ੍ਰਾਚੀਨ ਕਲਾਕ੍ਰਿਤੀ ਵਾਂਗੂੰ ਲੋਕਾਂ ਨੂੰ ਦਿਖਾਉਣ ਦੇ ਬਹਾਨੇ ਆਪਣੇ ਘਰ ਬੁਲਾ ਲੈਂਦੇ ਹਨ। ਫਿਰ ਇਹ ਜਨਾਬ 'ਹੱਥ ਪੁਰਾਣੇ ਖੌਂਸੜੇ ਬਸੰਤੇ ਹੋਰੀਂ ਆਏ' ਦੇ ਅਖਾਣ ਅਨੁਸਾਰ ਡੈਂਟਿੰਗ-ਪੈਂਟਿੰਗ ਕਰਕੇ 'ਟੌਹਰ ਪੁਰਾਣੀ ਤੇ ਉੱਖੜੀ ਚਾਲ' ਚਲਦੇ ਹੋਏ ਘਰ-ਘਰ ਅਲੱਖ ਜਗਾਉਂਦੇ ਫਿਰਦੇ ਹਨ।

ਫਿਰ ਕਿੱਸਾ ਮੁਖਤਸਰ ਇਹ ਕਿ ਅਫਸਰਾਂ ਨੂੰ ਸਮਾਂ ਵਿਹਾਉਣ ਤੋਂ ਬਾਅਦ ਹੀ ਸਮਝ ਆਉਂਦੀ ਹੈ ਕਿ ਹੁਣ ਜ਼ਮਾਨਾ ਬਦਲ ਚੁਕਾ ਹੈ। ਇਸ ਵਾਸਤੇ ਹੁਣ ਇਨ੍ਹਾਂ 'ਨਕਲੀ ਕਲਗੀਆਂ ਵਾਲੇ ਜਨਾਬਾਂ' ਦੀ ਲੋਕਾਂ ਨੇ ਤਾਂ ਕਦਰ ਕੀ ਕਰਨੀ ਸੀ, ਸਗੋਂ ਹੁਣ ਤਾਂ ਆਪਣੇ ਬਾਲ-ਬੱਚੇ ਵੀ ਇਨ੍ਹਾਂ ਨੂੰ ਪੁਰਾਣੇ ਫਰਨੀਚਰ ਵਾਂਗੂੰ ਵਾਧੂ ਸਮਝਦੇ ਹਨ। ਦੁਨੀਆਂਦਾਰੀ ਵਿਚ ਕਿਤੇ-ਕਿਤੇ ਬਦਕਿਸਮਤੀ ਨਾਲ ਇਹ ਵੀ ਭਾਣਾ ਵਰਤ ਰਿਹਾ ਹੈ ਕਿ ਨੂੰ ਵਾਧੂ ਫਰਨੀਚਰ ਕਬਾੜੀਆ ਨੂੰ ਦੇਣ ਵਾਂਗੂੰ ਬੁੱਢੇ ਮਾਂ-ਬਾਪ ਨੂੰ ਵੀ ਘਰ-ਪਰਿਵਾਰ ਵਾਲੇ ਬਿਰਧ ਆਸ਼ਰਮਾਂ ਵਿਚ ਛੱਡ ਆਉਂਦੇ ਹਨ।

ਸਾਡਾ ਸਮਾਜ ਇਨ੍ਹਾਂ ਨੂੰ ਪੱਛਮੀ ਸਭਿਅਤਾ ਦੀ ਦੇਖਾ-ਦੇਖੀ ਸੀਨੀਅਰ ਸਿਟੀਜ਼ਨ ਤਾਂ ਕਹਿੰਦਾ ਹੈ, ਪਰ ਅਮਲੀ ਤੌਰ 'ਤੇ ਇਸ ਦਾ ਮਤਲਬ ਬੌਂਡੇ-ਢੱਗੇ ਜਾਂ ਚੱਲੇ ਕਾਰਤੂਸ

ਹੀ ਹੁੰਦਾ ਹੈ। ਕਿਸੇ ਸਮੇਂ ਅਫਸਰਾਂ ਦੀ ਕਮਾਊ-ਕਮਾਂਦਰੂ ਹੋਣ ਵਜੋਂ ਕਦਰ ਹੁੰਦੀ ਹੈ, ਪਰ ਜਦੋਂ ਸਰਕਾਰਾਂ ਇਨ੍ਹਾਂ ਨੂੰ ਬੁਢੇ ਬਲਦ ਸਮਝ ਕੇ ਇਨ੍ਹਾਂ ਦਾ ਰੱਸਾ ਆਪਣੇ ਕਿੱਲੇ ਨਾਲੋਂ ਖੋਲ ਦਿੰਦੀਆਂ ਹਨ; ਤਾਂ ਇਨ੍ਹਾਂ ਦੀ ਬਦਕਿਸਮਤੀ ਨੂੰ ਪਰਿਵਾਰ ਵਾਲੇ ਵੀ ਇਨ੍ਹਾਂ ਦਾ ਗਲੋਂ-ਗਲਾਵਾਂ ਲਾਹ ਦਿੰਦੇ ਹਨ। ਫਿਰ ਇਨ੍ਹਾਂ ਦੇ ਲੰਮੇ ਸਮੇਂ ਦੇ ਵਧੀਆ ਤਜਰਬੇ ਤੋਂ ਸਰਕਾਰ ਨੇ ਤਾਂ ਕੋਈ ਵੱਡਮੁੱਲੀ ਰਾਏ ਕੀ ਲੈਣੀ ਸੀ, ਸਗੋਂ ਘਰ ਵਾਲੇ ਵੀ ਇਨ੍ਹਾਂ ਦੀ ਅਖੌਤੀ ਸਿਆਣਪ ਦੀ ਅਕਸਰ ਹੀ ਛੋਤ ਲਾਹੁੰਦੇ ਰਹਿੰਦੇ ਹਨ। ਇਸ ਵਾਸਤੇ ਹੀ ਕਿਹਾ ਜਾਂਦਾ ਹੈ ਕਿ ਅਜਿਹੇ ਬੰਦੇ ਸਮਾਂ ਪੈ ਕੇ ਧੋਬੀ ਦੇ ਕੁੱਤੇ ਵਾਂਗੂੰ ਨਾ ਘਰ ਦੇ ਤੇ ਨਾ ਹੀ ਘਾਟ ਦੇ ਰਹਿੰਦੇ ਹਨ।

ਜ਼ਾਹਿਰ ਹੈ ਕਿ ਅਫਸਰ ਲੋਕ ਪਹਿਲਾਂ ਸਰਵਿਸ ਦੌਰਾਨ ਆਪਣੇ ਟੱਬਰ ਦੀ ਤਲ਼ੀ ’ਤੇ ਪੂਰੀ ਤਨਖਾਹ ਧਰ ਕੇ ਸਿਰਫ 8-10 ਘੰਟੇ ਹੀ ਪਰਿਵਾਰ ਨੂੰ ਦਿੰਦੇ ਸਨ। ਪਰ ਹੁਣ ਇਹ ਟੱਬਰ ਨੂੰ ਅੱਧੀ ਤਨਖਾਹ ਦੇ ਕੇ ਸਾਰੇ ਪਰਿਵਾਰ ਨੂੰ ਪੂਰੇ 24 ਘੰਟੇ ਤੰਗ ਕਰਦੇ ਰਹਿੰਦੇ ਹਨ। ਇਨ੍ਹਾਂ ਜਨਾਬਾਂ ਦੀ ਘਰ ਵਿਚ ਇਹ ‘ਅਫਸਰੀ ਚੌਧਰ’ ਵਿਖਾਉਣ ਵਾਲੀ ਕਰਤੂਤ ਕਿਸੇ ਨੂੰ ਵੀ ਮਨਜ਼ੂਰ ਨਹੀਂ ਹੁੰਦੀ। ਇਸ ਲਈ ਜਨਾਬੀ ਦੇ ਪੱਟੇ ਇਹ ‘ਵਿਚਾਰੇ’ ਆਪਣੇ ਵਰਗੇ ਹੋਰ ਬੌਂਡਿਆਂ ਨਾਲ ਕਲੱਬ ਜਿਹੀ ਬਣਾ ਕੇ ਦੁਪਹਿਰੇ-ਸ਼ਾਮ ਪਾਰਕਾਂ ਵਿਚ ਤਾਸ਼ ਕੁਟਦੇ ਰਹਿੰਦੇ ਹਨ ਤੇ ਜਾਂ ਆਪਣੇ ਹੀ ਟੱਬਰਾਂ-ਟੀਰਾਂ ਦੀ ਬਦਖੋਈ ਕਰਦੇ ਰਹਿੰਦੇ ਹਨ।

ਕੁੱਝ ਕੁ ਆਲ੍ਹਾ ਅਫਸਰ ਜਨਾਬੀ ਦੀ ਪੁਰਾਣੀ ਸ਼ੂੰ-ਫੈਂ ਤੇ ਬੂਅ ਵਿਚ ਸੱਥ-ਪਰੇ ਵਿਚ ਜਾਣ ਤੋਂ ਕੰਨੀ ਕਤਰਾਉਂਦੇ ਹਨ। ਅਜਿਹੇ ਅਫਸਰ ਸਿਟੀ ਪਾਰਕਾਂ ਦੀਆਂ ਲਾਇਬ੍ਰੇਰੀਆਂ ਵਿਚ ਸਮਾਂ ਪਾਸ ਕਰਨ ਲਈ ਅਖਬਾਰਾਂ ਪੜ੍ਹਨ-ਚੱਟਣ ਤੁਰ ਪੈਂਦੇ ਹਨ। ਖ਼ੈਰ! ਉਥੇ ਬੈਠੇ ਵੀ ਇਹ ਆਪਣੀ ਹੋਈ-ਬੀਤੀ ਅਫਸਰੀ ਨੂੰ ਵਿਖਾਵੇ ਮਾਤਰ ਪੁਨਰ ਸੁਰਜੀਤ ਕਰਕੇ ਪਾਠਕਾਂ ਨੂੰ ਘੂਰੀਆਂ ਵੱਟਦੇ ਹੋਏ ਚੁੱਪ ਰਹਿਣ ਜਾਂ ਹੌਲੀ ਬੋਲਣ ਲਈ ਕਹਿ ਰਹੇ ਹੁੰਦੇ ਹਨ, ਪਰ ਇਹ ਭਲੇਮਾਣਸ ਘੱਟ ਹੀ ਸੋਚਦੇ ਹਨ ਕਿ ਲੋਕਾਂ ਨੂੰ ਚੁੱਪ ਕਰਵਾਉਣ ਵਾਸਤੇ ਇਹ ਆਪ ਬਹੁਤੀ ਰੌਲੀ ਪਾ ਰਹੇ ਹੁੰਦੇ ਹਨ।

ਫਿਰ ਬਹੁਤ ਥੋੜੇ ਅਫਸਰ ਸਾਹਿਤ ਤੇ ਲੇਖ-ਲੇਖਣੀ ਵੱਲ ਮੂੰਹ ਕਰਦੇ ਹਨ। ਇਸ ਤਰ੍ਹਾਂ ਫਿਰ ਇਹ ਆਪਣਾ ਸਮਾਂ ਬਹੁਤ ਹੀ ਸਕਾਰਾਤਮਿਕ ਤਰੀਕੇ ਨਾਲ ਲੰਘਾਉਣ ਦਾ ਢੰਗ-ਢੰਗਾ ਕਰ ਲੈਂਦੇ ਹਨ ਅਤੇ ਅਕਸਰ ਹੀ ਇਹ ਸਾਹਿਤਕ ਸਮਾਗਮਾਂ ਤੇ ਕਵੀ ਸੰਮੇਲਨਾਂ ਦੀ ‘ਪ੍ਰਧਾਨਗੀ ਦੀ ਸ਼ਿੰਗਾਰ ਕੁਰਸੀ’ ਦੀ ਫਿਰਾਕ ਵਿਚ ਰਹਿੰਦੇ ਹਨ। ਖ਼ੈਰ! ਜਿਵੇਂ ਕਿ ਵੇਦਾਂ ਗ੍ਰੰਥਾਂ ਵਿਚ ਲਿਖਿਆ ਹੈ ਕਿ ‘ਤਪੋਂ ਰਾਜ ਤੇ ਰਾਜੋਂ ਨਰਕ’ ਮਿਲਦਾ ਹੈ, ਬੱਸ ਠੀਕ ਇਉਂ ਹੀ ਇੰਨ੍ਹਾਂ ਬੰਦਿਆਂ ਨੂੰ ਰੱਬ ਜਿਉਂਦੇ ਜੀਅ ਹੀ ਤਪੋਂ ਰਾਜ ਤੇ ਫਿਰ ਰਾਜ ਤੋਂ ਨਰਕ ਦੇ ਜਲਵੇ ਮਾਤਰ ਨਜ਼ਾਰੇ ਦਿਖਾ ਦਿੰਦਾ ਹੈ।

ਰਿਟਾਇਰਮੈਂਟ ਤੋਂ ਬਾਅਦ 'ਜਨਾਬ ਅਫਸਰਾਂ' ਨੂੰ ਸੁਰਗਾਂ ਵਰਗੀ ਅਫਸਰੀ ਮਾਣਨ ਤੋਂ ਬਾਅਦ ਦੁਨੀਆਂਦਾਰੀ ਨਿਭਾਉਣ ਲਈ ਜਦੋਂ ਰਾਸ਼ਨ ਦੀ ਲਾਈਨ ਵਿਚ ਲੱਗਣਾ ਪੈਂਦਾ ਹੈ ਤਾਂ ਫਿਰ ਉਨ੍ਹਾਂ ਨੂੰ ਆਪਣੇ ਜੀਵਨ ਦੀ ਸਹੀ ਸੋਝੀ ਪੈਂਦੀ ਹੈ। ਕਦੇ ਇਹ ਪੈਨਸ਼ਨ ਦਫਤਰ ਦੀ ਲਾਈਨ ਵਿਚ ਖੜ੍ਹੇ ਹੁੰਦੇ ਹਨ ਤੇਕਦੇ ਆਪਣੇ ਘਰੇਲੂ ਮਸਲਿਆਂ ਦੇ ਮਾਰੇ ਆਪਣੇ ਕਿਸੇ ਸਮੇਂ ਅਧੀਨ ਰਹਿ ਚੁਕੇ ਅਧਿਕਾਰੀਆਂ ਦੇ ਦਫਤਰਾਂ ਵਿਚ ਬਹਿਸ-ਮੁਬਾਹਿਸੇ ਕਰ ਰਹੇ ਹੁੰਦੇ ਹਨ।

ਮੈਂ ਅਕਸਰ ਹੈਰਾਨ ਹੁੰਦਾ ਹਾਂ ਕਿ ਵਾਕਿਆ ਹੀ ਇਨ੍ਹਾਂ ਦੇ ਸਾਹਮਣੇ ਕੋਈ ਮਸਲਾ ਹੁੰਦਾ ਹੈ ਜਾਂ ਇਹ ਕਿਸੇ ਦਫਤਰ ਵਿਚ ਹਾਜ਼ਰੀ ਲਾਉਣ ਦਾ ਕੋਈ ਭੁੱਸ ਹੀ ਪੂਰਾ ਕਰਦੇ ਹਨ। ਫਿਰ ਇਸ ਤਰ੍ਹਾਂ ਅਫਸਰਾਂ ਨੂੰ 'ਦੇਰ ਆਏ, ਦਰੁਸਤ ਆਏ' ਦੀ ਸਿਆਣਪ ਅਨੁਸਾਰ 'ਇਸ਼ਕ ਨੇ ਗਾਲਿਬ ਨਿਕੰਮਾ ਕਰ ਦੀਆ ਵਰਨਾ ਹਮ ਭੀ ਆਦਮੀ ਥੇ ਕਾਮ ਕੇ' ਵਰਗੀ ਸੱਚਾਈ ਦਾ ਅਹਿਸਾਸ ਹੁੰਦਾ ਹੈ ਕਿ ਉਹ ਸਾਰੀ ਉਮਰ 'ਸਰ' ਤਾਂ ਬਣੇ ਰਹੇ, ਪਰ ਇੰਨ੍ਹਾਂ ਨੇ ਚੰਗੇ ਇਨਸਾਨ ਤਾਂ ਕੀ ਬਣਨਾ ਸੀ; ਸਗੋਂ ਇਹ ਆਮ ਬੰਦਿਆਂ ਵਰਗੇ ਬੰਦੇ ਵੀ ਨਹੀਂ ਬਣ ਸਕੇ।

ਮੁੱਕਦੀ ਗੱਲ ਤਾਂ ਇਹ ਹੈ ਕਿ ਜਿਹੜੇ ਜਨਾਬ ਸਾਰੀ ਸਰਵਿਸ ਦੌਰਾਨ ਦੁਨਿਆਵੀ ਟੌਹਰ ਤੇ ਮਾਅਰਕੇ ਮਾਰਨ ਸਦਕਾ ਨਿੱਤ ਅਖਬਾਰਾਂ ਦੀਆਂ ਸੁਰਖੀਆਂ ਬਣਦੇ ਸਨ; ਉਹ ਹੁਣ ਅਲੋਪ ਹੀ ਹੋ ਜਾਂਦੇ ਹਨ। ਅਜਿਹੀਆਂ ਅਨੇਕਾਂ ਹੀ ਉਦਾਹਰਣਾਂ ਹਨ ਕਿ ਜਦੋਂ ਬਹੁਤ ਸਾਰੇ ਕਹਿੰਦੇ-ਕਹਾਉਂਦੇ ਫੰਨੇ-ਖਾਂ ਅਫਸਰ ਰਿਟਾਇਰਮੈਂਟ ਤੋਂ ਬਾਅਦ ਪਹਿਲਾਂ ਤਾਂ ਜਲਾਵਤਨੀ ਵਰਗੀ ਗੁੰਮਨਾਮੀ ਵਿਚ ਰਹਿੰਦੇ ਹਨ ਤੇ ਫਿਰ ਇਕ ਦਿਨ ਅਚਾਨਕ ਹੀ "ਗੁਰਮੁਖਿ ਜਨਮ ਸਵਾਰਿ ਦਰਗਹਿ ਚਲਿਆ, ਸਚੀ ਦਰਗਹਿ ਜਾਇ ਸਚਾ ਪਿੜ ਮੱਲਿਆ' ਵਰਗੀ ਖ਼ਬਰ ਨਾਲ ਸ਼ਰਧਾਂਜਲੀ ਕਾਲਮ ਵਿਚ ਹੀ ਦਿਸਦੇ ਹਨ।

ਖ਼ੈਰ! ਅਫਸਰਾਂ ਵਲੋਂ ਸਿਆਸਤ ਵਿਚ ਪੈਰ ਧਰਨ ਦੇ ਇਸ ਪ੍ਰਸੰਗ ਵਿਚ ਹਾਲੇ ਵੀ ਜੇ ਕਰਮਚਾਰੀ ਵਰਗ ਵਾਕਿਆ ਹੀ ਸਮਾਜ ਸੇਵਾ ਕਰਨੀ ਚਾਹੁੰਦਾ ਹੈ ਤਾਂ 'ਜਿਸ ਕਾ ਕਾਮ ਉਸੀ ਕੋ ਸਾਜੇ' ਦੀ ਸਿਆਣਪ ਅਨੁਸਾਰ ਰਾਜਨੀਤੀ ਬਸ ਸਿਆਸੀ ਬੰਦਿਆਂ ਲਈ ਛੱਡ ਦੇਣ ਤੇ ਆਪ ਸਮਾਜਸੇਵੀ ਸੰਸਥਾਵਾਂ ਵਿਚ ਸ਼ਾਮਲ ਹੋ ਕੇ ਲੋਕਾਂ ਦੀ ਅਗਵਾਈ ਤੇ ਭਲਾਈ ਕਰਨ। ਨਹੀਂ ਤਾਂ, ਮਾਣ-ਮੁਰਾਤਬਿਆਂ ਤੇ ਝੂਠੀ ਸ਼ਾਨ ਦੇ ਬੇਮਤਲਬ ਅਡੰਬਰਾਂ ਦੇ ਪੱਖੋਂ 'ਹੋਰ ਪਰ੍ਹੇ ਹੋਰ' ਜਿਹੀਆਂ ਇੱਛਾਵਾਂ ਤੇ ਲਾਲਸਾਵਾਂ ਦਾ ਤਾਂ ਸਾਡੀ ਜ਼ਿੰਦਗੀ ਵਿਚ ਕੋਈ ਅੰਤ ਹੀ ਨਹੀਂ ਹੈ।

ਇਸ ਸੰਦਰਭ ਵਿਚ ਇਹ ਵੀ ਇਕ ਹਕੀਕਤ ਹੈ ਕਿ ਰੱਬ ਦੇ ਬਖਸ਼ੇ ਹੋਏ ਬੰਦੇ ਜ਼ਿੰਦਗੀ ਵਿਚ ਸਮਾਜ ਸੇਵਾ ਤੇ ਲੋਕ ਭਲਾਈ ਹਿੱਤ ਬਹੁਤ ਕੁੱਝ ਚੰਗਾ ਵੀ ਕਰ ਜਾਂਦੇ ਹਨ। ਖਾਸ ਕਰਕੇ ਸਰਕਾਰੀ ਸੇਵਾ ਦੇ ਦੌਰਾਨ ਜਿਹੜੇ ਅਫਸਰਾਂ ਨੇ ਤਨੋਂ-ਮਨੋਂ ਉਧੱੜ

ਕੇ ਲੋਕ ਭਲਾਈ ਦੇ ਕੰਮ ਕੀਤੇ ਹੁੰਦੇ ਹਨ, ਉਨ੍ਹਾਂ ਅਧਿਕਾਰੀਆਂ ਦਾ ਰਿਟਾਇਰਮੈਂਟ ਤੋਂ ਲੈ ਕੇ ਫਿਰ ਸੰਸਾਰ ਤੋਂ ਰੁਖਸਤ ਹੋਣ ਤੋਂ ਬਾਅਦ ਵੀ ਨਾਮ ਤੇ ਸਿੱਕਾ ਸਿਰਦਾਰ ਕਪੂਰ ਸਿੰਘ, ਡਾ. ਮਹਿੰਦਰ ਸਿੰਘ ਰੰਧਾਵਾ, ਏ.ਐੱਲ. ਫਲੈਚਰ ਤੇ ਸ੍ਰ. ਕੁਲਦੀਪ ਸਿੰਘ ਵਿਰਕ ਵਰਗੇ ਰੂਹੇ-ਰਵਾਂ ਅਫਸਰਾਂ ਵਾਂਗੂੰ ਚਲਦਾ ਰਹਿੰਦਾ ਹੈ। ਬੇਸ਼ਕ ਨਹੀਂ ਤਾਂ ਕਿੰਨੇ ਹੀ ਸਮਾਜ ਸੇਵਾ ਕਰਨ ਤੋਂ ਅਸਮਰਥ ਤੇ ਚੰਗੇ ਕੰਮਾਂ ਤੋਂ ਵਿਹੂਣੇ ਬਾਕੀ ਹਮਾਤੜ-ਸਾਥੀ ਤਾਂ ਗੁੰਮਨਾਮੀ ਦਾ ਖਾਜਾ ਹੀ ਬਣ ਜਾਂਦੇ ਹਨ।

ਖ਼ੈਰ! ਰੱਬ ਲਗਦੀ ਗੱਲ ਇਹ ਹੈ ਕਿ ਜਿਹੜੇ ਲੋਕ ਆਪਣੇ ਨੇਕ ਗੁਣਾਂ ਸਦਕਾ ਕਾਰਜਕੁਸ਼ਲਤਾ ਨਾਲ ਲੋਕ ਸੇਵਾ ਨਿਭਾਉਂਦੇ ਹਨ, ਉਨ੍ਹਾਂ ਦੇ ਨਾਮ ਜਿਊਂਦੇ ਰਹਿੰਦੇ ਹਨ। ਫਿਰ ਅਜਿਹੇ ਨੇਕਬਖ਼ਤ ਲੋਕਾਂ ਦੇ ਜੀਵਨ ਤੇ ਅਫਸਰਾਂ ਦੀ ਅਫਸਰੀ ਵਿਚ ਵੀ ਫੱਕਰਪੁਣੇ ਤੇ ਫਕੀਰੀ ਦੀ ਝਲਕ ਮਿਲਦੀ ਹੈ। ਸਮਾਜ ਦੇ ਕਿਸੇ ਵੀ ਧਾਰਮਿਕ, ਸਾਹਿਤਕ, ਪ੍ਰਸ਼ਾਸਨਿਕ ਤੇ ਜਾਂ ਕਿਸੇ ਵੀ ਹੋਰ ਖੇਤਰ ਵਿਚ ਰਚਨਾਤਮਿਕ ਯੋਗਦਾਨ ਦੇ ਣ ਵਾਲੇ ਸੱਜਣਾਂ ਬਾਰੇ ਇਸ ਵਾਸਤੇ ਹੀ ਕਿੱਸਾਕਾਰ ਹਾਸ਼ਮ ਦਾ ਸੁਖਨ ਹੈ; 'ਨਾਮ ਫਕੀਰ ਤਹੇਂਦਾ ਬਾਹੂ, ਕਬਰ ਜਹੇਂਦੀ ਜੀਵੇ ਹੂ'। ਇਸ ਵਾਸਤੇ ਅਫਸਰਸ਼ਾਹੀ ਨੂੰ ਹੁਣ ਇਹ ਸਮਝਣ ਦੀ ਲੋੜ ਹੈ ਕਿ ਉਨ੍ਹਾਂ ਨੂੰ ਲੋਕ ਸੇਵਾ ਦੀ ਜਿਹੜੀ ਮੋਹਲਤ ਤੇ ਸਮਰਥਾ ਮਿਲੀ ਹੈ, ਉਹ ਦੁਨਿਆਵੀ ਦੌਲਤਾਂ ਤੋਂ ਕਿਤੇ ਉੱਚੀ ਹੈ। ਕਿਸੇ ਵਿਦਵਾਨ ਦਾ ਇਸ ਪ੍ਰਥਾਇ ਕਥਨ ਹੈ ਕਿ **'ਤਾਜਦਾਰਾਂ ਨਾ ਅਮੀਰਾਂ ਦੇ, ਦੀਵੇ ਜਗਦੇ ਰਹਿਣ ਫਕੀਰਾਂ ਦੇ'**।

ਬਸ ਮੁੱਕਦੀ ਗਲ ਇਹ ਹੈ ਕਿ ਇਸ ਵਾਸਤੇ ਸਮੁੱਚੀ ਅਫਸਰਸ਼ਾਹੀ ਜਿਊਂਦੇ ਜੀਅ ਆਪਣੀ ਲੋਕ ਸੇਵਾ ਦੀ ਪ੍ਰੰਪਰਾ ਦੀ ਸ਼ਾਨ ਨੂੰ ਹਰ ਹਾਲ ਕਾਇਮ ਰੱਖ ਕੇ ਲੋਕ ਭਲਾਈ ਨੂੰ ਹਮੇਸ਼ਾਂ ਹੀ ਪਹਿਲ ਦੇਣੀ ਚਾਹੀਦੀ ਹੈ। ਫਿਰ ਇਸ ਵਾਸਤੇ ਸਾਨੂੰ ਬਾਬੇ ਨਾਨਕ ਦੇ ਆਦੇਸ਼ **'ਘਾਲਿ ਖਾਇ ਕਿਛੁ ਹਥਹੁ ਦੇਇ ਨਾਨਕ ਰਾਹ ਪਛਾਣਹਿ ਸੇਇ'** ਨੂੰ ਆਪਣੇ ਜੀਵਨ ਦੀ ਅਧਾਰਸ਼ਿਲਾ ਬਣਾਉਣ ਦੀ ਲੋੜ ਹੈ। ਸ਼ਾਲਾ! ਸਾਡੀਆਂ ਇਹ ਅਰਦਾਸਾਂ ਦਰਿ-ਘਰਿ ਪ੍ਰਵਾਨ ਹੋਣ।

# 17

## ਸ਼ਾਸਨ-ਪ੍ਰਸ਼ਾਸਨ ਵਿਚ ਦਖਲਅੰਦਾਜ਼ੀ

ਕਿਸੇ ਵੀ ਗਿਆਨ-ਵਿਚਾਰ ਤੇ ਗੱਲ ਦਾ ਮੁੱਢ ਦਕੀਆਨੂਸੀ ਨਜ਼ਰੀਏ ਤੋਂ ਬੰਨ੍ਹਣਾ ਵਾਜਬ ਤਾਂ ਨਹੀਂ ਹੈ, ਪਰ ਜਦੋਂ ਕੌਮੀ ਪੱਧਰ 'ਤੇ ਕਪਟ-ਕਲੇਸ਼ ਸਾਡੇ ਉਪਰ ਭਾਰੂ ਹੋ ਜਾਣ ਤਾਂ ਕਿਹਾ ਜਾਂਦਾ ਹੈ ਕਿ ਪਿਆਰ ਤੇ ਜੰਗ ਵਿਚ ਸਭ ਗ਼ੈਰਵਾਜਬ ਤੇ ਨਾਜਾਇਜ਼ ਬੱਸ ਜਾਇਜ਼ ਹੀ ਹੁੰਦਾ ਹੈ। ਕਈ ਜਨਮਜਾਤ ਨੁਕਤਾਚੀਨ ਤੇ ਸਿੱਧ-ਆਲੋਚਕ ਵੀ ਇਹ ਕਹਿੰਦੇ ਹਨ ਕਿ ਜੇ ਕਿਤੇ ਦੁਨੀਆਂ ਵਿਚ ਨੀਅਤ ਦੀ ਥਾਂ 'ਤੇ ਬਦਨੀਤੀ ਤੇ ਨੇਕੀ ਦੀ ਥਾਂ ਬਦੀ ਦੇ ਮੁਕਾਬਲੇ ਹੋ ਜਾਣ ਤਾਂ ਅਸੀਂ ਝੂਠ-ਫਰੇਬ, ਛਲ-ਕਪਟ ਤੇ ਭ੍ਰਿਸ਼ਟਾਚਾਰ ਦੀ ਮਾਲੀ ਜਿੱਤ ਕੇ ਸੰਸਾਰ ਪੱਧਰ 'ਤੇ ਆਪਣਾ ਝੰਡਾ ਝੁਲਾ ਸਕਦੇ ਹਾਂ। ਪਰ ਇਸ ਦੇ ਉਲਟ ਜਦੋਂ ਕਿਤੇ ਸੰਸਾਰ ਪੱਧਰ 'ਤੇ ਮੈਰਿਟ ਦੇ ਅਧਾਰ 'ਤੇ ਰਾਜਨੀਤਿਕ, ਆਰਥਿਕ ਵਿਵਸਥਾਵਾਂ ਜਾਂ ਫਿਰ ਖੇਡਾਂ ਦੇ ਮੈਦਾਨਾਂ ਦੀ ਗੱਲ ਹੁੰਦੀ ਹੈ ਤਾਂ ਅਸੀਂ ਫਾਡੀ ਹੀ ਰਹਿ ਜਾਂਦੇ ਹਾਂ। ਇਸ ਦਾ ਕਾਰਨ ਇਹ ਹੈ ਕਿ ਸਾਫ਼ ਨੀਅਤ, ਅਮਲੀ ਜੀਵਨ ਜਾਂ ਮੁਕਾਬਲੇ ਦੇ ਮੈਦਾਨ ਵਿਚ ਸਾਡੀ ਕਪਟੀ ਤੇ ਦੰਭੀ ਦਾਲ ਨਹੀਂ ਗਲਦੀ।

ਖ਼ੈਰ! ਹੁਣ ਸਾਡੇ ਮੁਲਕ ਵਿਚ ਸੰਸਾਰ ਪੱਧਰ 'ਤੇ ਭ੍ਰਿਸ਼ਟਾਚਾਰ ਦੀ ਝੰਡੀ ਜਿੱਤਣ ਲਈ ਦਿਨ-ਰਾਤ ਕਸਰਤ ਹੋ ਰਹੀ ਹੈ। ਇਸ ਵਾਸਤੇ ਟੀਮ ਗੇਮ ਵਜੋਂ ਸਾਂਝੇ ਤੌਰ 'ਤੇ ਭ੍ਰਿਸ਼ਟਾਚਾਰ ਨੂੰ ਦੇਸ਼ ਵਿਚ ਸਿਖਰਲੀ ਹੱਦ ਤੱਕ ਪਹੁੰਚਾਉਣ ਲਈ ਸਾਡੇ ਸਭ ਵਲੋਂ ਹੀ ਸਰਦਾ-ਬਣਦਾ ਯੋਗਦਾਨ ਪਾਇਆ ਜਾ ਰਿਹਾ ਹੈ। ਇਸ ਕਾਰਵਾਈ ਵਿਚ 'ਕਾਲੇ ਧਨ ਦੀ ਭਾਈਵਾਲੀ' ਅਨੁਸਾਰ ਰਲ ਮਿਲ ਕੇ ਛਕਣ-ਛਕਾਉਣ ਦੀ ਪ੍ਰਵਿਰਤੀ ਅਤਿਅੰਤ ਸਹਾਈ ਹੋ ਰਹੀ ਹੈ। ਸਾਡੇ ਸਮਾਜ ਵਿਚ ਹੁਣ ਇਹ ਰਾਜਨੀਤਿਕ ਫੁਰਮਾਨ 'ਮਿਲ ਖਾਏ ਖੰਡ ਖਾਏ, ਅੱਡ ਖਾਏ ਹੱਡ ਖਾਏ' ਚਲੰਤ ਹੈ। ਇਸ ਬਦਨੀਤੀ ਦੀ ਖੇਡ ਵਿਚ ਸਭ ਤੋਂ ਪਹਿਲਾਂ ਲੋੜੀਂਦੀਆਂ ਨੀਤੀਆਂ-ਬਦਨੀਤੀਆਂ ਨੂੰ ਸਰਅੰਜਾਮ ਦੇਣ ਲਈ ਰਾਜਭਾਗ ਵਿਚ ਦਖਲਅੰਦਾਜ਼ੀ ਤੇ ਪ੍ਰਸ਼ਾਸਨਿਕ ਵਿਵਸਥਾ ਵਿਚ ਸਿਫ਼ਾਰਿਸ਼ਬਾਜ਼ੀ ਦੀ ਬੜੀ ਅਹਿਮੀਅਤ ਹੈ।

ਇਸ ਤਰ੍ਹਾਂ ਦਖਲਅੰਦਾਜ਼ੀ ਤੇ ਸਿਫ਼ਾਰਿਸ਼ਬਾਜ਼ੀ ਸਾਡੇ ਕਿਰਦਾਰ ਵਿਚ ਰਚ-ਮਿਚ ਚੁਕੀ ਹੈ। ਸਾਡੀ ਰਾਜਨੀਤਿਕ ਵਿਵਸਥਾ ਵਿਚ ਇਹ ਲਿਹਾਜ਼-ਮੁਲ੍ਹਾਜ਼ੇ ਦੀ ਇਹ ਖੇਡ ਘਰ ਪਰਿਵਾਰ ਤੋਂ ਸ਼ੁਰੂ ਹੋ ਕੇ ਮਿੱਤਰਾਂ ਤੇ ਮੰਤਰੀਆਂ ਤੱਕ ਚਲ ਰਹੀ ਹੈ। ਸਿਆਸੀ ਲੋਕ ਗ਼ਲਤ-ਠੀਕ ਬੱਸ ਦਬੜੂ-ਘੁਸੜੂ ਫੈਸਲਿਆਂ ਵਿਚ ਵਿਸ਼ਵਾਸ ਰੱਖਦੇ ਹਨ। ਇਨ੍ਹਾਂ ਦੀ ਸਿਫਾਰਿਸ਼ ਦਾ ਅਧਾਰ ਸਾਡੀ ਇਕ ਲਕੋਕਤੀ 'ਚਾਹੇ ਜਾਂਦੀ ਹੀ ਰੰਡੀ ਹੋ ਜਾਵੇ, ਪਰ ਵਿਆਹ ਹੋਣਾ ਚਾਹੀਦਾ ਹੈ' ਵਰਗਾ ਹੁੰਦਾ ਹੈ। ਇਸ ਦਾ ਭਾਵ ਹੈ ਕਿ ਭਾਵੇਂ ਅੱਗੇ ਜਾ ਕੇ ਅਪੀਲ ਵਿਚ ਫੈਸਲਾ ਇਨ੍ਹਾਂ ਦੇ ਵਿਰੁੱਧ ਹੀ ਹੋ ਜਾਵੇ ਤੇ ਫੇਰ ਭਾਵੇਂ ਗ਼ਲਤ

ਫੈਸਲਾ ਕਰਨ ਵਾਲੇ ਅਫਸਰ ਦੇ ਖਿਲਾਫ ਸਟਰਿਕਚਰ ਭਾਵ ਚੇਤਾਵਨੀ ਵਜੋਂ ਕੋਈ ਉਲਟ ਕਥਨ ਵੀ ਰਿਕਾਰਡ 'ਤੇ ਆ ਜਾਵੇ, ਪਰ ਲੀਡਰ ਸਾਹਿਬ ਦੇ ਬੰਦੇ ਦੇ ਹੱਕ ਵਿਚ ਫੈਸਲਾ 'ਤੇਰੀ ਮਿਲੇ ਜਾਂ ਨਾ ਮਿਲੇ, ਪਰ ਮੇਰੇ ਦੋ ਥਣ ਚੋਅ ਦੇਹ' ਅਨੁਸਾਰ ਹੋਣਾ ਚਾਹੀਦਾ ਹੈ।ਇਨ੍ਹਾਂ ਦੀ ਸਿਫਾਰਿਸ਼ ਮਹਿਜ਼ ਵੋਟ ਬੈਂਕ ਬਟੋਰਨ ਦੀ ਖਾਤਰ ਹੁੰਦੀ ਹੈ। ਇਹ ਲੋਕ ਕੋਈ ਪਰਸੁਆਰਥ ਵਜੋਂ ਰੱਬ ਲਗਦਾ ਫੈਸਲਾ ਨਹੀਂ ਕਰਵਾਉਂਦੇ, ਸਗੋਂ ਇਨ੍ਹਾਂ ਦੀ ਅਦਾਲਤੀ ਕਾਰਵਾਈ ਵਿਚ ਤੇ ਖਾਸ ਕਰਕੇ ਪ੍ਰਸ਼ਾਸਨਿਕ ਕਾਰਵਾਈ ਵਿਚ ਦਖਲਅੰਦਾਜ਼ੀ ਆਪਣੇ ਨਿੱਜ ਤੇ ਲਾਲਚ ਕਰਕੇ ਹੁੰਦੀ ਹੈ। ਨਹੀਂ ਤਾਂ, ਇਹ ਕਿਸੇ ਨੂੰ ਜਾਂ ਤਾਂ ਪਿੰਡੇ ਦੀ ਜੂੰ ਦਿੰਦੇ ਹੀ ਨਹੀਂ ਹਨ ਤੇ ਜੇ ਦਿੰਦੇ ਵੀ ਹਨ ਤਾਂ ਇਨ੍ਹਾਂ ਦੀ ਮਰੀ ਜੂੰ ਵੀ ਸੈਂਕੜਿਆਂ-ਹਜ਼ਾਰਾਂ ਦੇ ਭਾਅ ਮਿਲਦੀ ਹੈ।

ਸਾਡੇ ਦਫਤਰਾਂ ਤੇ ਇਥੋਂ ਤੱਕ ਕਿ ਅਦਾਲਤਾਂ ਤੱਕ ਦਖਲਅੰਦਾਜ਼ੀ ਤੇ ਸਿਫਾਰਿਸ਼ਬਾਜ਼ੀ ਇੰਨੀ ਵੱਧ ਗਈ ਹੈ ਕਿ ਕੋਈ ਵੀ ਕੰਮ ਸਿਫਾਰਿਸ਼ ਤੇ ਪੈਸੇ ਦਖਲਅੰਦਾਜ਼ੀ ਬਿਨਾਂ ਹੁੰਦਾ ਹੀ ਨਹੀਂ। ਸਗੋਂ ਅਫਸਰਸ਼ਾਹੀ ਇਹ ਉਡੀਕਦੀ ਰਹਿੰਦੀ ਹੈ ਕਿ ਕਿਸੇ ਪਾਸਿਓਂ ਕੋਈ ਸਿਫਾਰਿਸ਼ ਆਵੇ ਤਾਂ ਕਿ ਉਹ ਆਪਣੇ ਸਿਆਸੀ ਆਗੂਆਂ ਦੇ ਕਹਿਣ ਮੁਤਾਬਿਕ ਫੈਸਲੇ ਕਰਕੇ ਉਨ੍ਹਾਂ ਨੂੰ ਇਹ ਜਤਾ ਸਕਣ ਕਿ ਉਹ ਉਨ੍ਹਾਂ ਦੇ ਕਿੰਨੇ ਵਫ਼ਾਦਾਰ ਬਰਖੁਰਦਾਰ ਹਨ। ਇਸ ਪ੍ਰਥਾਇ ਇਕ ਢੁੱਕਵੀਂ ਮਿਸਾਲ ਇਹ ਹੈ ਕਿ ਕਿਸੇ ਵੇਲੇ ਸੰਗੀਤ ਦੀ ਦੁਨੀਆਂ ਵਿਚ ਪਹਿਲਾਂ ਗੀਤਕਾਰ ਗੀਤ ਬਣਾਉਂਦਾ ਸੀ ਤੇ ਮਿਊਜ਼ਿਕ ਡਾਇਰੈਕਟਰ ਉਸ ਦੀ ਧੁੰਨ ਬਣਾਉਂਦਾ ਸੀ। ਪਰ ਅੱਜ ਸਮਾਂ ਇਹ ਆ ਗਿਆ ਹੈ ਕਿ ਪਹਿਲਾਂ ਧੁੰਨ ਬਣਦੀ ਹੈ ਤੇ ਫਿਰ ਗਰੀਬ ਗੀਤਕਾਰ ਨੂੰ ਹੁਕਮ ਹੁੰਦਾ ਹੈ ਕਿ ਉਹ ਉਸ ਦੇ ਅਨੁਸਾਰ ਆਪਣਾ ਗੀਤ ਲਿਖੇ।

ਅੱਜ ਬਿਲਕੁਲ ਇਹ ਹਾਲਤ ਖਾਸ ਕਰਕੇ ਐਗਜ਼ੈਕਟਿਵ ਦੇ ਅਫਸਰਾਂ ਦੀ ਹੈ ਭਾਵੇਂ ਉਹ ਕਾਰਜਕਾਰੀ ਫੈਸਲੇ ਲਿਖ ਰਹੇ ਹੋਣ ਜਾਂ ਅਦਾਲਤੀ ਫੈਸਲੇ ਲਿਖ ਰਹੇ ਹੋਣ। ਉਨ੍ਹਾਂ ਦੇ ਸਾਹਮਣੇ ਅਕਸਰ ਹੀ ਪੈਸੇ ਲੈ ਕੇ ਭੁਗਤਣ ਵਾਲੇ ਝੂਠੇ ਗਵਾਹ ਪੇਸ਼ ਕੀਤੇ ਜਾਂਦੇ ਹਨ, ਜਿਨ੍ਹਾਂ ਨੂੰ ਕਿ ਕੋਰਟ-ਬਰਡ ਭਾਵ ਅਦਾਲਤੀ ਪੰਛੀ ਵੀ ਕਿਹਾ ਜਾਂਦਾ ਹੈ। ਇਹ ਕਿਸੇ ਦੀ ਗਵਾਹੀ ਹੋਵੇ ਤੇ ਕਿਤੋਂ ਦੀ ਗੱਲ ਹੋਵੇ, ਬੱਸ ਐਵੇਂ-ਕੈਵੇਂ 'ਧਰਮ ਨਾਲ' ਕਹਿ ਕੇ ਤੋਤੇ ਵਾਂਗੂੰ ਰਟਿਆ-ਰਟਾਇਆ ਬਿਆਨ ਕਲਮਬੰਦ ਕਰਾ ਦਿੰਦੇ ਹਨ। ਹਬੀਬ ਹਾਸ਼ਮੀ ਦਾ ਇਸ ਪ੍ਰਥਾਇ ਸ਼ਿਅਰ ਹੈ ਕਿ:-

*ਮਹਿਸੂਸ ਯੇ ਹੋਤਾ ਹੈ ਯੇ ਦੌਰੇ-ਤਬਾਹੀ ਹੈ*
*ਸ਼ੀਸ਼ੇ ਕੀ ਅਦਾਲਤ ਮੇਂ ਪੱਥਰ ਕੀ ਗਵਾਹੀ ਹੈ*

ਅਜਿਹੇ ਸਿਆਸੀ ਦਖਲਅੰਦਾਜ਼ੀ ਵਾਲੇ ਫੈਸਲਿਆਂ ਦੀ ਬੁਨਿਆਦ ਅਕਸਰ ਸਿਆਸੀ ਆਗੂਆਂ ਦੇ ਘਰਾਂ ਵਿਚ ਸਲਾਹ-ਮਸ਼ਵਰਾ ਕਰਕੇ ਬੱਝਦੀ ਹੈ ਅਤੇ ਅਫਸਰ

ਇਨ੍ਹਾਂ ਫੈਸਲਿਆਂ ਨੂੰ ਕਥਿਤ 'ਖੁੱਲ੍ਹੀ ਅਦਾਲਤ' ਵਿਚ ਸੁਣਾਉਂਦੇ ਹਨ। ਇਸ ਤਰ੍ਹਾਂ ਇਨਸਾਫ ਦੇ ਅਖੌਤੀ ਫੈਸਲਿਆਂ ਉਪਰ ਫੁੱਲ ਚੜ੍ਹਾਉਣ ਵਾਸਤੇ ਇਨ੍ਹਾਂ ਦੀ ਇਬਾਰਤ ਨੂੰ ਲੋੜੀਂਦੀਆਂ ਦਲੀਲਾਂ ਖੜ੍ਹੀਆਂ ਕਰਕੇ ਅਦਾਲਤ ਦੀ ਮੋਹਰ ਨਾਲ ਮੜ੍ਹਿਆ ਜਾਂਦਾ ਹੈ। ਅਜਿਹੀ ਦਖਲਅੰਦਾਜ਼ੀ ਨਾਲ ਹੋਏ ਫੈਸਲੇ ਸੁਣਨ ਉਪਰੰਤ ਹਾਰੀਆਂ ਧਿਰਾਂ ਸ਼ਾਇਰ ਸ਼ਾਕਿਰ ਦੇ ਸ਼ਬਦਾਂ ਵਿਚ ਮਨ ਮਸੋਸ ਕੇ ਇਹ ਕਹਿੰਦੀਆਂ ਤੁਰ ਜਾਂਦੀਆਂ ਹਨ ਕਿ:-

*ਸ਼ਹਾਦਤੇਂ ਮੇਰੇ ਹੱਕ ਮੇਂ ਤਮਾਮ ਜਾਤੀ ਥੀਂ*
*ਮਗਰ ਖ਼ਾਮੋਸ਼ ਥੇ ਮੁਨਸਿਫ਼ ਨਜ਼ੀਰ ਐਸੀ ਥੀ*

ਫਿਰ ਸਿਆਸੀ ਦਖਲਅੰਦਾਜ਼ੀ ਤਾਂ ਬਹੁਤ ਉਰ੍ਹਾਂ ਦੀ ਗੱਲ ਬਣ ਚੁਕੀ ਹੈ। ਸਗੋਂ ਜ਼ਮੀਨੀ ਹਕੀਕਤ ਤਾਂ ਇਹ ਹੈ ਕਿ ਅੱਜ ਸਭ ਤੋਂ ਵੱਧ ਦਖਲਅੰਦਾਜ਼ੀ ਦੀ ਤਾਕਤ ਤਾਂ 'ਮਾਇਆ' ਦੇ ਕੋਲ ਹੈ। **ਜਾਵੇਦ ਮੰਜ਼ਰ** ਦਾ ਇਸ ਪ੍ਰਸੰਗ ਵਿਚ ਸੁਖਨ ਹੈ ਕਿ:-

*ਉਨਕੇ ਖ਼ਿਲਾਫ਼ ਕੋਈ ਗਵਾਹੀ ਨਾ ਦੇ ਸਕਾ*
*ਪਹਿਚਾਨਤੇ ਥੇ ਯੂੰ ਤੋ ਸਭੀ ਕਾਤਿਲੋਂ ਕੋ ਲੋਗ*

ਇਸ ਸੰਦਰਭ ਵਿਚ ਇਥੋਂ ਤੱਕ ਵੀ ਸੁਣਨ-ਗਿਣਨ ਵਿਚ ਆਉਂਦਾ ਹੈ ਕਿ ਫੈਸਲੇ ਤੋਂ ਪਹਿਲਾਂ ਦੋਨਾਂ ਧਿਰਾਂ ਵਲੋਂ ਇਕ ਗੁਪਤ ਜਿਹੀ ਬੋਲੀ ਹੁੰਦੀ ਹੈ। ਜਿਸ ਅਨੁਸਾਰ ਇਕ ਧਿਰ ਦੂਜੀ ਤੋਂ ਵਧ ਕੇ ਪੈਸਾ ਚੜ੍ਹਾਉਣ ਦੀ ਪੇਸ਼ਕਸ਼ ਕਰਦੀ ਹੈ। ਇਸ ਤਰ੍ਹਾਂ ਫੈਸਲਾ ਸੁਣਾਉਣ ਤੋਂ ਪਹਿਲਾਂ 'ਇਨਸਾਫ਼ ਦਾ ਤਰਾਜ਼ੂ' ਉਪਰ-ਥੱਲੇ ਹੁੰਦਾ ਰਹਿੰਦਾ ਹੈ। **ਸ਼ਾਇਰ ਹਕੀਮ ਮੰਜ਼ੂਰ** ਇਸ ਸਾਰੀ ਸਥਿਤੀ ਨੂੰ ਇਕ ਹੋਰ ਸ਼ਿਅਰ ਰਾਹੀਂ ਬਿਆਨ ਕਰਦਾ ਹੈ ਕਿ:

*ਸ਼ਹਿਰ ਕੇ ਆਈਨ ਮੇਂ ਯੇ ਮੱਦ ਭੀ ਲਿਖੀ ਜਾਏਗੀ*
*ਜ਼ਿੰਦਾ ਰਹਿਨਾ ਹੈ ਤੋ ਕਾਤਿਲ ਕੀ ਸਿਫ਼ਾਰਿਸ਼ ਚਾਹੀਏ*

ਬੱਸ ਕੁੱਲ ਮਿਲਾਕੇ ਅਖੀਰ ਵਿਚ ਭਾਵੇਂ ਉਹ ਪੈਸਿਆਂ ਦੀ 'ਥੈਲੀ ਭੇਟ' ਹੋਵੇ ਜਾਂ ਫਿਰ ਸਿਆਸੀ ਜਾਂ ਪਰਿਵਾਰਿਕ ਦਖਲਅੰਦਾਜ਼ੀ ਹੋਵੇ, ਬਸ ਨਤੀਜੇ ਵਜੋਂ ਸਾਡੇ ਫੈਸਲਿਆਂ 'ਤੇ ਇਨਸਾਫ਼ ਪਸੰਦੀ ਦਾ ਕਚੂਰ ਇਹ ਘੁਲਦਾ ਹੈ ਕਿ **ਮਲਕ ਜ਼ਾਦਾ ਮੰਜ਼ੂਰ** ਕੂਕ ਉਠਦਾ ਹੈ ਕਿ:-

*ਦੇਖੋਂ ਤੋ ਹਰ ਇਕ ਮੋੜ ਪੇ ਮਿਲ ਜਾਏਗੀ ਲਾਸ਼ਾਂ*
*ਢੂੰਡੋਗੇ ਤੋ ਇਸ ਸ਼ਹਿਰ ਮੇਂ ਕਾਤਿਲ ਨਾ ਮਿਲੇਗਾ*

ਮੈਂ ਆਪਣੀ ਸਾਰੀ ਸਰਵਿਸ ਦੌਰਾਨ ਇਹੋ ਜਿਹਾ ਕੁੱਝ ਵੇਖਦਾ ਰਿਹਾ ਹਾਂ ਕਿ ਜਦੋਂ ਕੋਈ ਗ਼ਰੀਬ ਪ੍ਰਾਰਥੀ ਜਾਂ ਸਾਇਲ ਆਪਣੀ ਮਦਦ ਵਾਸਤੇ ਸਿਫਾਰਿਸ਼ ਕਰਵਾਉਣ ਲਈ ਪਹਿਲਾਂ ਪਿੰਡ ਦੇ ਸਰਦਾਰਾਂ ਦੇ ਘਰ ਜਾਂਦਾ ਹੈ ਤਾਂ ਉਹ ਪਹਿਲਾਂ ਉਨ੍ਹਾਂ ਦੇ

ਮਾਲ- ਡੰਗਰ ਨੂੰ ਪੱਠੇ ਪਾਉਂਦਾ ਹੈ ਤੇ ਖੁਰਲੀਆਂ ਵਿਚ ਹੱਥ-ਪਰੋਲੇ ਮਾਰਦਾ ਹੈ। ਫਿਰ ਉਸ ਨੂੰ ਸਰਦਾਰ ਹੋਰੀਂ ਗਾਈਆਂ-ਮੱਝਾਂ ਨੂੰ ਪਾਣੀ ਪਿਆਉਣ ਤੇ ਘੋੜੀਆਂ ਨਹਾਉਣ ਦੀ ਸੇਵਾ ਲਾਉਂਦੇ ਹਨ; ਫਿਰ ਕਿਤੇ ਜਾ ਕੇ ਇਹ ਸਰਦਾਰ ਤੇ ਸਿਆਸੀ ਲੋਕ ਉਸ ਸਾਇਲ ਦੀ ਸਿਫਾਰਿਸ਼ ਕਰਦੇ ਹਨ।

ਅੱਜ ਕੱਲ੍ਹ ਸਿਆਸੀ ਸਿਫਾਰਿਸ਼ਬਾਜ਼ੀ ਦਾ ਮੂਲ ਅਧਾਰ ਜਾਂ ਮੰਤਵ ਕਿਸੇ ਲੋੜਵੰਦ ਤੇ ਗ਼ਰੀਬ ਦੀ ਮਦਦ ਨਹੀਂ ਰਿਹਾ, ਸਗੋਂ ਇਹ ਸਿਫਾਰਿਸ਼ਬਾਜ਼ੀ ਦੀ ਖੇਡ ਧੜੇਬੰਦੀ ਦੇ ਕਾਰਨ ਪ੍ਰਸ਼ਾਸਨਿਕ ਕਾਰਵਾਈ ਵਿਚ ਸਿਧੀ ਤੇ ਬੇਲੋੜੀ ਦਖਲਅੰਦਾਜ਼ੀ ਦੀ ਹੱਦ ਤੱਕ ਪਹੁੰਚ ਗਈ ਹੈ। ਪਿੰਡ-ਪਿੰਡ ਤੇ ਗਲੀ-ਗਲੀ ਵਿਚ ਸਿਆਸੀ ਬੰਦੇ ਇੰਨਾਂ ਵੈਰ-ਵਿਰੋਧ ਕਮਾਉਣ ਲੱਗ ਪਏ ਹਨ ਕਿ ਇਹ ਅਫਸਰਸ਼ਾਹੀ ਵਿਚ ਆਪਣੇ ਅਸਰ-ਰਸੂਖ ਰਾਹੀਂ ਆਪਣੇ ਵਿਰੋਧੀਆਂ ਨੂੰ ਅਜੀਬੋ-ਗ਼ਰੀਬ ਡੋਕੇ ਦੇ ਰਹੇ ਹਨ। ਅਫਸੋਸ ਦੀ ਗੱਲ ਹੈ ਕਿ ਅੱਜ ਦੇ ਸਮੇਂ ਵਿਚ ਅਫਸਰ ਵੀ ਅਜਿਹੀ ਗ਼ਲਤ ਧੜੇਬੰਦੀ ਤੇ ਗ਼ਲਤ ਕਾਰਵਾਈ ਦੇ ਬਰਾਬਰ ਦੇ ਭਾਈਵਾਲ ਬਣਦੇ ਹਨ। ਇਹ ਗੱਲ ਵੱਖਰੀ ਹੈ ਕਿ ਜਿਵੇਂ 'ਔਲੇ ਦੇ ਖਾਧੇ ਤੇ ਸਿਆਣੇ ਦੇ ਆਖੇ ਦਾ ਬਾਅਦ ਵਿਚ ਪਤਾ ਚਲਦਾ ਹੈ' ਬਿਲਕੁੱਲ ਇਸ ਤਰ੍ਹਾਂ ਹੀ ਕੋਈ ਸਮਾਂ ਪੈ ਕੇ ਵੱਡੇ-ਛੋਟੇ ਜਨਾਬਾਂ ਨੂੰ ਇਹ ਸਮਝ ਆਉਂਦੀ ਹੈ ਕਿ ਅਕਾਲ ਪੁਰਖ ਵਲੋਂ ਮਿਲੀ ਉਨ੍ਹਾਂ ਨੂੰ ਸਮਾਜ ਸੇਵਾ ਵਾਸਤੇ ਮੋਹਲਤ ਤੇ ਸਮਰਥਾ ਇਸ ਤਰ੍ਹਾਂ ਦੀ ਗੁੱਟਬੰਦੀ ਵਿਚ ਅਜਾਈਂ ਹੀ ਗਈ ਹੈ।

ਪੰਜਾਬੀ ਦਾ ਅਖਾਣ ਹੈ ਕਿ 'ਕਿਸੇ ਨੂੰ ਮਾਂਹ ਵਾਦੀ ਤੇ ਕਿਸੇ ਨੂੰ ਕਾਰੀ' ਇਸ ਅਨੁਸਾਰ ਬੇਅਸੂਲੇ ਅਧਿਕਾਰੀਆਂ ਵਾਸਤੇ ਤਾਂ ਗੈਰ ਜ਼ਿੰਮੇਵਾਰ ਬੰਦਿਆਂ ਨਾਲ ਯਰਾਨਾ ਬੜਾ ਲਾਭਕਾਰੀ ਸਾਬਿਤ ਹੁੰਦਾ ਹੈ, ਪਰ ਸਿਧਾਂਤਵਾਦੀ ਅਫਸਰਾਂ ਦੀ ਅਜਿਹੇ ਅਣਸੁਖਾਵੇਂ ਹਾਲਾਤਾਂ ਵਿਚ ਹਾਲਤ ਬੜੀ ਖਸਤਾ ਹੁੰਦੀ ਹੈ ਕਿਉਂਕਿ ਉਨ੍ਹਾਂ ਦੀ ਬੇਅਸੂਲੇ ਬੰਦਿਆਂ ਦੇ ਹੱਥੋਂ ਬਾਬ ਹੁੰਦੀ ਰਹਿੰਦੀ ਹੈ। 'ਸਿਆਸਤ ਦੀਆਂ ਇੱਲ੍ਹਾਂ' ਦੇ ਨਾਲ ਸਬੰਧ ਰੱਖਣ ਦੇ ਸੰਦਰਭ ਵਿਚ ਅਸੂਲਪ੍ਰਸਤ ਅਫਸਰਾਂ ਦੀ ਤਸ਼ਬੀਹ ਮੱਛੀ ਤੇ ਮਾਰੂਥਲ ਦੇ ਅਣਹੋਣੇ ਮਿਲਾਪ ਨਾਲ ਕੀਤੀ ਜਾ ਸਕਦੀ ਹੈ। ਬਹਿਰਹਾਲ, ਸਿਆਸੀ ਬੰਦਿਆਂ ਦੇ ਚੇਲੇ-ਚਪਟੇ ਤੇ ਚਮਚੇ ਅਫਸਰਾਂ ਦੀ ਹਾਲਤ ਬੇਸ਼ੱਕ ਹੋਰ ਵੀ ਬਦਤਰ ਹੁੰਦੀ ਹੈ। ਅਖੀਰ ਵਿਚ ਇਨ੍ਹਾਂ 'ਫੱਤੋ ਦੇ ਭੈੜੇ-ਭੈੜੇ ਯਾਰਾਂ' ਦੀ ਖੱਲ ਵੀ ਇਉਂ ਉਧੜਦੀ ਹੈ ਕਿ ਜਿਵੇਂ ਮਾਰੂਥਲ ਦੇ ਜਹਾਜ਼ ਕਹਾਉਂਦੇ ਊਠ ਦੀ ਸਮੁੰਦਰ ਕਿਨਾਰੇ ਰਹਿ ਕੇ ਚਮੜੀ ਉਧੜ ਜਾਂਦੀ ਹੈ।

ਖੈਰ! ਸਰਕਾਰ ਨੂੰ ਅੱਜ ਲੋਕਾਂ ਨੂੰ ਰਾਮ-ਰਾਜ ਵਰਗੀ 'ਗੁੱਡ ਗਵਰਨੈਂਸ' ਭਾਵ ਵਧੀਆ ਪ੍ਰਸ਼ਾਸਨਿਕ ਵਿਵਸਥਾ ਦੇਣ ਵਾਸਤੇ ਸਮੁੱਚੇ ਪ੍ਰਸ਼ਾਸਨ ਵਿਚ ਸੋਧ-ਸੁਧਾਰ ਕਰਨ ਦੀ ਬੇਹੱਦ ਲੋੜ ਹੈ। ਖਾਸ ਕਰਕੇ ਹੁਣ ਜਦੋਂ ਕਿ ਸਿਆਸੀ ਦਖਲਅੰਦਾਜ਼ੀ ਦਫਤਰਾਂ ਤੇ ਕੋਰਟ-ਕਚਹਿਰੀਆਂ ਦੇ ਫੈਸਲਿਆਂ ਤੋਂ ਅੱਗੇ-ਅੱਗੇ ਚਲਦੀ-ਵਧਦੀ ਹੁਣ ਹੋਰ ਵੀ

ਬਡਰੂਪ ਬਣ ਚੁਕੀ ਹੈ। ਹੁਣ ਤਾਂ ਹਰ ਸਰਕਾਰੀ ਫੈਸਲੇ ਦੇ ਪਿੱਛੇ 'ਤੂੰ ਨੀ ਬੋਲਦੀ ਰਕਾਨੇ ਤੂੰ ਨੀ ਬੋਲਦੀ, ਤੇਰੇ 'ਚ ਤੇਰਾ ਯਾਰ ਬੋਲਦਾ' ਜਿਹੀ ਰਾਜਸੱਤਾ ਵਾਲਿਆਂ ਵਲੋਂ ਨੰਗੀ ਚਿੱਟੀ ਦਖਲਅੰਦਾਜ਼ੀ ਹੋ ਰਹੀ ਹੈ।

ਬੇਸ਼ੱਕ ਪਹਿਲੇ ਸਮਿਆਂ ਵਿਚ ਕੈਰੋਂਸ਼ਾਹੀ ਦੀ ਤਰਜ਼ 'ਤੇ ਅਫਸਰਾਂ ਦੀ ਕਿਤੇ-ਕਤਾਈਂ ਗੁਪਤੀ-ਸ਼ੁਪਤੀ ਸੰਘੀ ਘੁੱਟੀ ਜਾਂਦੀ ਸੀ, ਪਰ ਹੁਣ ਤਾਂ ਰਾਜਸੱਤਾ ਦੇ ਲੜ ਲੱਗੇ ਸਿਆਸੀ ਬੰਦਿਆਂ ਨੇ ਦੀਦਾ-ਦਾਨਿਸ਼ਤਾ ਅਫਸਰਸ਼ਾਹੀ ਦੇ ਗਲ-'ਗੂਠਾ ਦੇ ਰੱਖਿਆ ਹੈ। ਮੁੱਖ ਮੰਤਰੀ ਤੇ ਮੰਤਰੀ ਲੋਕ ਸੰਪਰਕ ਤੇ ਸੰਗਤ ਦਰਸ਼ਨਾਂ ਦੇ ਨਾਮ ਤੱਕ ਜ਼ਿਲ੍ਹਾ ਪੱਧਰ 'ਤੇ ਉਤਰ ਆਏ ਹਨ। ਇਹ ਕੋਈ ਚੰਗੀ ਤੇ ਵਧੀਆ ਪ੍ਰਸ਼ਾਸਨਿਕ ਵਿਵਸਥਾ ਦਾ ਨਮੂਨਾ-ਨਿਸ਼ਾਨੀ ਨਹੀਂ ਹੈ। ਸਗੋਂ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਸਰਕਾਰ ਨੂੰ ਆਪਣੀ ਅਫਸਰਸ਼ਾਹੀ 'ਤੇ ਭਰੋਸਾ ਨਹੀਂ ਰਿਹਾ, ਇਸ ਵਾਸਤੇ ਖ਼ੁਦ ਮੰਤਰੀ ਫੀਲਡ ਵਿਚ ਕਾਰਜਕਾਰੀ ਅਫਸਰਾਂ ਦੀ ਥਾਂ ਡਿਊਟੀਆਂ ਨਿਭਾਉਂਦੇ ਫਿਰ ਰਹੇ ਹਨ।

ਹੁਣ ਜਦੋਂ ਦਫਤਰਾਂ ਵਿਚ ਸਰਕਾਰੀ ਨੀਤੀਆਂ ਅਨੁਸਾਰ ਲੋੜੀਂਦੇ ਟੀਚੇ ਪੂਰੇ ਨਹੀਂ ਹੁੰਦੇ ਤਾਂ ਕੰਮ ਮੁਹਿੰਮਾਂ ਦੇ ਰੂਪ ਵਿਚ ਹੋਣਾ ਸ਼ੁਰੂ ਹੋ ਗਿਆ ਹੈ। ਮਿਸਾਲ ਵਜੋਂ ਜੇ 'ਟੀਚਰਜ਼ ਡੇਅ' ਆ ਗਿਆ ਹੈ ਤਾਂ ਸਮਝੋ ਸੱਤ ਦਿਨ ਅਧਿਆਪਕਾਂ ਦੀ ਅਹਿਮੀਅਤ ਦੀ ਢੋਲਕੀ ਵੱਜੂਗੀ। ਜੇ ਟ੍ਰੈਫਿਕ ਰੂਲਾਂ ਨੂੰ ਪ੍ਰਚਾਰਣ ਦਾ ਹਫਤਾ ਆ ਗਿਆ ਹੈ ਤਾਂ ਇਸ ਹਫਤੇ ਟ੍ਰੈਫਿਕ ਵਾਲਿਆਂ ਦੇ ਹੀ ਢੋਲਕੀ-ਛੈਣੇਂ ਖੜਕਦੇ ਹਨ। ਸੋ ਅਜਿਹੇ ਹਫਤਾਵਾਰੀ ਪ੍ਰੋਗਰਾਮਾਂ ਨਾਲ ਹੀ ਸਰਕਾਰ ਤੇ ਪ੍ਰਸ਼ਾਸਨ ਦਾ ਤੋਰਾ ਤੁਰ ਰਿਹਾ ਹੈ। ਵੱਡੇ-ਵੱਡੇ ਵਜ਼ੀਰ ਛੋਟੇ-ਛੋਟੇ ਸਮਾਗਮਾਂ ਦੀ ਪ੍ਰਧਾਨਗੀ ਕਰਦੇ ਹੋਏ ਉਸ ਖਾਸ ਹਫਤੇ ਦੀ ਅਹਿਮੀਅਤ ਤੇ ਲੰਮੇ-ਚੌੜੇ ਭਾਸ਼ਣ ਕਰਦੇ ਹਨ। ਫਿਰ ਪ੍ਰਸ਼ਾਸਨਿਕ ਅਧਿਕਾਰੀ ਉਨ੍ਹਾਂ ਦੀ ਪੈੜ ਵਿਚ ਪੈੜ ਰਖਦੇ ਹੋਏ, ਉਸ ਹਫਤੇ ਦੇ ਮੁੱਦੇ-ਮਸਲੇ ਤੇ ਆਪਣੀ ਕਾਰਗੁਜ਼ਾਰੀ ਬਾਰੇ ਘੱਟ ਅਤੇ ਮੰਤਰੀ ਜੀ ਤੇ ਸਰਕਾਰ ਦੇ ਗੁਣਗਾਣ ਬਹੁਤੇ ਕਰਦੇ ਹਨ। ਹੁਣ ਤਾਂ ਸਰਕਾਰ ਨੇ ਆਪਣੀਆਂ ਨੀਤੀਆਂ ਤੇ ਟੀਚੇ ਪੂਰੇ ਕਰਵਾਉਣ ਲਈ ਰਿਟਾਇਰ ਅਫਸਰਾਂ ਨੂੰ ਸਪੁਰਦਦਾਰੀ ਦੇ ਅਧਾਰ 'ਤੇ ਕੰਮ ਦੀ ਸੌਂਪਣਾ ਕਰਨੀ ਸ਼ੁਰੂ ਕਰ ਦਿੱਤੀ ਹੈ।

ਜਗ ਜ਼ਾਹਿਰ ਹੈ ਕਿ ਸਾਰਾ ਸਾਲ ਅਜਿਹੇ ਸਪਤਾਹਿਕੀ ਪ੍ਰੋਗਰਾਮ ਚਲਦੇ ਰਹਿੰਦੇ ਹਨ, ਜਿਵੇਂ ਕਿ ਇਕ ਹਫਤਾ ਦੰਦਾ ਦੀ ਸਫਾਈ, ਇਕ ਹਫਤਾ ਅਖਾਂ ਦੀ ਸੰਭਾਲ, ਇਕ ਹਫਤਾ ਪੋਲੀਓ ਬੂੰਦਾਂ ਪਿਆਉਣ ਵਾਸਤੇ, ਇਕ ਹਫਤਾ ਮਾਪਿਆਂ ਤੇ ਇਕ ਹਫਤਾ ਅਧਿਆਪਕਾਂ ਦੇ ਨਾਮ ਹੁੰਦਾ ਹੈ। ਇਸ ਤਰ੍ਹਾਂ ਹੁਣ ਸਾਲ ਵਿਚ ਪਤਾ ਨਹੀਂ ਕਿੰਨੇ ਹੀ ਹਫਤਾਵਾਰੀ ਪ੍ਰੋਗਰਾਮਾਂ ਨਾਲ ਹੀ ਲੋਕ ਭਲਾਈ ਹੋ ਰਹੀ ਹੈ, ਪਰ ਇਸ ਵਿਚ ਮਾੜੀ ਗੱਲ ਇਹ ਹੈ ਕਿ ਇਕ ਹਫਤੇ ਤੋਂ ਬਾਅਦ ਅਗਲੇ ਹਫਤੇ ਦੀ ਮੁਹਿੰਮ ਦੀ ਆਮਦ ਹੋ ਜਾਂਦੀ ਹੈ ਅਤੇ ਫਿਰ ਬੀਤੇ ਹਫਤੇ ਦੀ ਗੱਲ ਪੁਰਾਣੀ ਹੋ ਕੇ ਭੁਲ-ਭੁਲਾ ਜਾਂਦੀ ਹੈ। ਕਿਸੇ

ਲੋਕ ਭਲਾਈ ਦੀ ਸਕੀਮ ਵਾਸਤੇ ਨੌਕਰਸ਼ਾਹੀ ਵਲੋਂ ਲਗਾਤਾਰ ਦ੍ਰਿੜਤਾ ਨਾਲ ਪਹਿਰਾ ਦੁਆਉਣਾ ਹੁਣ 'ਖਾਲਾ ਜੀ ਦਾ ਵਾੜਾ' ਨਹੀਂ ਹੈ।

ਇਸ ਤਰ੍ਹਾਂ ਹੀ ਅਫਸਰ ਹੁਣ ਲੋਕਾਂ ਨੂੰ ਤਾਂ ਕੀ ਸਗੋਂ ਸਰਕਾਰਾਂ ਵਾਸਤੇ ਵੀ ਉੱਤਰਦਾਈ ਨਹੀਂ ਰਹੇ, ਜਿਸ ਦਾ ਕਾਰਨ ਇਹ ਹੈ ਕਿ ਅਫਸਰਾਂ ਦੀ ਕਾਰਗੁਜ਼ਾਰੀ ਦੀ ਸਮੇਂ-ਸਮੇਂ 'ਤੇ ਕੋਈ ਅਸਰਦਾਇਕ ਸਮੀਖਿਆ ਨਹੀਂ ਹੋ ਰਹੀ। ਮੀਟਿੰਗਾਂ ਦੇ ਵਿਚ ਜ਼ਮੀਨੀ ਪੱਧਰ 'ਤੇ ਕੀਤੇ ਜਾ ਰਹੇ ਕੰਮਾਂ ਦੀ ਸਮੀਖਿਆ ਜ਼ਮੀਨੀ ਹਕੀਕਤਾਂ ਤੋਂ ਕਿਤੇ ਦੂਰ ਹਟ ਕੇ ਮਾੜੀ-ਮੋਟੀ ਅੰਕੜਿਆਂ ਦੀ ਖੇਡ ਨਾਲ ਕੀਤੀ ਜਾ ਰਹੀ ਹੈ। ਜ਼ਿਲ੍ਹਾ ਪੱਧਰ 'ਤੇ 'ਬਚਾਵੀ ਅੰਕੜੇ' ਤਿਆਰ ਹੁੰਦੇ ਹਨ ਤੇ ਸਕੱਤਰੇਤ ਪੱਧਰ 'ਤੇ ਇਹ ਅੰਕੜੇ ਕਲਾਸ ਰੂਮ ਦੇ ਮਾਹੌਲ ਮੁਤਾਬਿਕ ਪੜ੍ਹੇ ਤੇ ਸੁਣੇ ਜਾਂਦੇ ਹਨ। ਇੰਝ ਅਧਿਕਾਰੀਆਂ ਵਲੋਂ ਕਿਤੇ-ਕਿਤੇ ਬੱਸ ਨਾਮ ਮਾਤਰ ਜਿਹੀ ਟਿੱਪਣੀ ਜਾਂ ਅਗਵਾਈ ਦੇਣ ਦਾ ਬੁੱਤਾ ਪੂਰਿਆ ਜਾਂਦਾ ਹੈ। ਜਿਸ ਕਰਕੇ ਹੁਣ ਤਾਂ ਸਰਕਾਰਾਂ ਆਪਣੇ ਹੀ ਸਰਕਾਰੀ ਦਫਤਰਾਂ ਰਾਹੀਂ ਆਪਣੀਆਂ ਸਕੀਮਾਂ ਤੇ ਆਸ਼ਿਆਂ ਦੀ ਤਾਮੀਲ ਕਰਵਾਉਣ ਤੋਂ ਅਸਮਰਥ ਹੋ ਰਹੀਆਂ ਜਾਪਦੀਆਂ ਹਨ।

ਇਸ ਵਾਸਤੇ ਇਹ ਵੀ ਇਕ ਵੱਡਾ ਕਾਰਨ ਹੈ ਕਿ ਜਿਸ ਕਰਕੇ ਸਰਕਾਰ ਨੂੰ ਕੌਮੀ ਪੱਧਰ ਦੇ ਵੱਡੇ ਕਾਰਜ ਛੱਡ ਕੇ ਸੰਗਤ ਦਰਸ਼ਨ ਵਾਸਤੇ ਲੋਕਾਂ ਵਿਚ ਆਉਣਾ ਪੈ ਰਿਹਾ ਹੈ। ਪਰ ਇਸ ਦੇ ਪਿੱਛੇ ਸਰਕਾਰਾਂ ਦੀ ਸਹੀ ਮਾਨਸਿਕਤਾ ਇਹ ਹੈ ਕਿ ਵੋਟ ਬੈਂਕ ਬਣਾਉਣ ਤੇ ਬਟੋਰਨ ਵਾਸਤੇ ਨੀਤੀ ਘਾੜਿਆਂ ਦੇ ਪੱਧਰ ਤੋਂ ਕਿਤੇ ਥੱਲੇ ਆ ਕੇ ਸਰਕਾਰਾਂ ਕਾਰਜਕਾਰਣੀ ਦੇ ਸਤਰ 'ਤੇ ਆ ਰਹੀਆਂ ਹਨ। ਉਧਰ ਅਫਸਰ ਇਸ ਸਥਿਤੀ ਦਾ ਅਨੰਦ ਮਾਣ ਰਹੇ ਹਨ ਕਿ ਉਨ੍ਹਾਂ ਦਾ ਕੰਮ ਮੰਤਰੀ ਤੇ ਐੱਮ.ਐੱਲ.ਏ. ਕਰ ਰਹੇ ਹਨ। ਇਹ ਸਾਰੀ ਕਾਰਵਾਈ **'ਆਪੇ ਹੀ ਮੈਂ ਮੱਥਾ ਟੇਕਾਂ ਤੇ ਆਪੇ ਹੀ ਮੈਂ ਬੁੱਢ ਸੁਹਾਗਣ'** ਜਿਹੀ ਬਣੀ ਹੋਈ ਹੈ। ਅਜਿਹੀ ਰਾਜ ਪ੍ਰਣਾਲੀ ਦੇ ਕਾਰਨ ਹੀ ਪਿਛਲੇ ਚਾਰ-ਪੰਜ ਦਹਾਕਿਆਂ ਤੋਂ ਇਕ ਤੋਂ ਬਾਅਦ ਇਕ ਸਰਕਾਰ ਲੋਕਾਂ ਨੂੰ ਗੁੱਡ ਗਵਰਨੈਂਸ ਦੇਣ ਦੇ ਪੱਖੋਂ ਫੇਲ੍ਹ ਹੋਈ ਹੈ ਤੇ ਇਸ ਦੇ ਨਾਲ ਹੀ ਪੰਜਾਬ ਦੀ ਪ੍ਰਸ਼ਾਸਨਿਕ ਵਿਵਸਥਾ ਹੁਣ ਦਰਹਮ-ਬਰਹਮ ਹੋ ਗਈ ਜਾਪਦੀ ਹੈ।

ਇਸ ਸਾਰੀ ਸੂਰਤੇ ਹਾਲ ਵਿਚ ਜਿਥੇ ਸਾਡੀ ਸਾਰੀ ਪ੍ਰਸ਼ਾਸਨਿਕ ਪ੍ਰਣਾਲੀ ਵਿਚ ਜ਼ਿਲ੍ਹਾ ਪੱਧਰ ਤੋਂ ਬਲਾਕ ਤੇ ਪਿੰਡਾਂ ਵਿਚ ਲੋਕ ਭਲਾਈ ਦੇ ਜਿਹੜੇ ਕੰਮ ਦਫਤਰਾਂ ਵਿਚ ਹੋਣੇ ਹੁੰਦੇ ਹਨ, ਉਹ ਹੀ ਕੰਮ ਹੁਣ ਸੰਗਤ ਦਰਸ਼ਨਾਂ ਦੁਆਰਾ ਕੀਤੇ ਜਾਣ ਦੀ ਕਾਰਵਾਈ ਹੋ ਰਹੀ ਹੈ। ਇਸ ਪ੍ਰਥਾਇ ਜ਼ਿਲ੍ਹੇ ਦੇ ਦੋ ਮੁੱਖ ਅਧਿਕਾਰੀ ਡੀ.ਸੀ. ਤੇ ਐੱਸ.ਐੱਸ.ਪੀ. ਤਾਂ ਆਪਣਾ ਪੂਰਾ-ਸਾਰਾ ਸਮਾਂ ਆਪਣੇ ਹੇਠਲੇ ਅਧਿਕਾਰੀਆਂ ਦੀ ਟੀਮ ਨੂੰ ਪਟਵਾਰੀ ਤੇ ਸਿਪਾਹੀ ਪੱਧਰ ਤੱਕ ਆਪਣੇ ਆਗੂਆਂ ਦੇ ਜ਼ੁਬਾਨੀ-ਕਲਾਮੀ ਹੁਕਮਾਂ ਦੀ ਤਾਮੀਲ

ਵਿਚ ਡਾਹੀ ਰੱਖਦੇ ਹਨ। ਮੁੱਕਦੀ ਗੱਲ, ਸਮੁੱਚੇ ਲੋਕ ਹਿੱਤ ਦੀਆਂ ਸਕੀਮਾਂ ਵਾਸਤੇ ਨਾ ਤਾਂ ਅਫਸਰਾਂ ਕੋਲ ਸਮਾਂ ਬਚਦਾ ਹੈ ਤੇ ਨਾ ਹੀ ਫਿਰ ਕੋਈ ਪ੍ਰਾਜੈਕਟ ਸਿਰੇ ਨਾ ਚਾੜ੍ਹਨ ਦੀ ਅਣਗਹਿਲੀ ਵਜੋਂ ਇਨ੍ਹਾਂ ਦੀ ਕੋਈ ਉੱਚ ਪੱਧਰ ਤੋਂ ਲੋੜੀਂਦੀ ਖਿੱਚ-ਖਿਚਾਈ ਹੁੰਦੀ ਹੈ ਕਿਉਂਕਿ ਜਿਹੜਾ ਅਫਸਰ ਇਲਾਕੇ ਦੇ ਸਿਆਸੀ ਬੰਦਿਆਂ ਨੂੰ ਖੁਸ਼ ਕਰ ਗਿਆ, ਬੱਸ ਉਹ ਹੀ 'ਚਲਤੀ ਕਾ ਨਾਮ ਗਾੜੀ' ਅਨੁਸਾਰ ਕਾਮਯਾਬ ਹੈ।

ਸਗੋਂ ਸਰਕਾਰਾਂ ਨੂੰ ਚਾਹੀਦਾ ਤਾਂ ਇਹ ਹੈ ਕਿ ਉਹ ਐਡੇ-ਐਡੇ ਦਿਮਾਗਾਂ ਵਾਲੇ ਕਾਬਿਲ ਅਫਸਰਾਂ ਤੇ ਤਜਰਬੇਕਾਰ ਅਫਸਰਾਂ ਨੂੰ ਲੋਕ ਹਿੱਤ ਦੇ ਕੰਮਾਂ ਵਿਚ ਖੁਦ-ਬ-ਖੁਦ ਹੀ ਉਧੜ ਕੇ ਕੰਮ ਕਰਨ ਦਾ ਮੌਕਾ ਦੇਣ ਤਾਂ ਕਿ ਸਿਫਾਰਿਸ਼ਬਾਜ਼ੀ ਦੇ ਅਧਾਰ 'ਤੇ ਅਕਸਰ ਹੀ ਗਲਤ ਕੰਮ ਕਰਨ-ਕਰਾਉਣ ਦੀ ਨੌਬਤ ਹੀ ਨਾ ਆਵੇ। ਫਿਰ ਅੱਗੇ ਲੋਕ ਭਲਾਈ ਦੇ ਅਹਿਮ ਮਹਿਕਮਿਆਂ ਖੇਤੀਬਾੜੀ, ਸਿੱਖਿਆ ਤੇ ਸਿਹਤ ਆਦਿ ਦੀ ਵਾਰੀ ਆਉਂਦੀ ਹੈ। ਖੇਤੀਬਾੜੀ ਵਿਭਾਗ ਦੇ ਅਫਸਰ ਤੇ ਕਰਮਚਾਰੀ ਬੇਲੋੜੇ ਜਿਹੇ ਬਣਕੇ ਪ੍ਰਸ਼ਾਸਨ ਵਿਚ ਭਾਸ਼ਾ ਤੇ ਰੁਜ਼ਗਾਰ ਵਿਭਾਗਾਂ ਵਾਂਗੂੰ 'ਮੁਰਲੀ ਮਹਿਕਮਿਆਂ' ਦੀ ਲਿਸਟ ਵਿਚ ਸ਼ਾਮਲ ਹੋ ਚੁਕੇ ਹਨ। ਅਜਿਹੇ ਵਿਭਾਗਾਂ ਦੇ 'ਡੁਰਲੀ ਜਥੇ' ਵਰਗੇ ਇਨ੍ਹਾਂ ਅਧਿਕਾਰੀਆਂ ਤੇ ਕਰਮਚਾਰੀਆਂ ਬਾਰੇ **'ਕੰਮ ਦਾ ਨਾ ਕਾਜ ਬੱਸ ਦੁਸ਼ਮਣ ਅਨਾਜ ਦਾ'** ਜਿਹੀ ਲੋਕ ਧਾਰਨਾ ਪ੍ਰਚੱਲਿਤ ਹੈ।

ਸਿੱਖਿਆ ਤੇ ਸਿਹਤ ਵਿਭਾਗ ਸੇਵਾ ਦੇ ਖੇਤਰ ਵਿਚ ਜਿਥੇ ਹੋਰ ਸਭ ਮਹਿਕਮਿਆਂ ਤੋਂ ਮੋਹਰੀ ਹੋਣੇ ਚਾਹੀਦੇ ਹਨ, ਉਥੇ ਇਹ ਸਰਕਾਰ ਵਲੋਂ ਹੀ ਇੰਨੇ ਅਣਗੌਲੇ ਕੀਤੇ ਜਾ ਚੁਕੇ ਹਨ ਕਿ ਸਰਕਾਰੀ ਸਕੂਲਾਂ ਵਿਚ ਬੱਚਿਆਂ ਦੇ ਬੈਠਣ ਲਈ ਡੈਸਕ ਤੇ ਪੜ੍ਹਾਉਣ ਲਈ ਬਲੈਕ ਬੋਰਡ ਤੇ ਚਾਕ ਤੱਕ ਵੀ ਨਹੀਂ ਹੁੰਦੇ। ਉਧਰ ਸਰਕਾਰੀ ਡਿਸਪੈਂਸਰੀਆਂ ਵਿਚ ਦਵਾਈਆਂ ਦੀ ਨੁਸਖਾ-ਪਰਚੀ ਕੱਟਣ ਤੋਂ ਬਿਨਾਂ ਡਾਕਟਰਾਂ ਨੂੰ ਹੋਰ ਕੋਈ ਕੰਮ ਨਹੀਂ ਰਹਿ ਗਿਆ ਕਿਉਂਕਿ ਉਨ੍ਹਾਂ ਕੋਲ ਦਵਾਈਆਂ ਹੀ ਨਹੀਂ ਹੁੰਦੀਆਂ।

ਬੱਸ ਇਸ ਵਾਸਤੇ ਇਨ੍ਹਾਂ ਵਿਭਾਗਾਂ ਦੇ ਅਧਿਕਾਰੀ ਤੇ ਕਰਮਚਾਰੀ **'ਵਿਹਲਾ ਮਨ ਸ਼ੈਤਾਨ ਦਾ ਚਰਖਾ'** ਜਿਹੀ ਪ੍ਰਵਿਰਤੀ ਨਾਲ ਸਰਕਾਰਾਂ ਨਾਲ ਕੁੱਲ-ਵਕਤੀ ਤੌਰ 'ਤੇ ਡੰਡਾ-ਸੋਟਾ ਹੁੰਦੇ ਰਹਿੰਦੇ ਹਨ। ਸਗੋਂ ਮਾਸਟਰਾਂ ਦਾ ਟਿਊਸ਼ਨਾਂ ਤੇ ਡਾਕਟਰਾਂ ਦਾ ਆਪਣੇ ਘਰੇਲੂ ਕਲੀਨਿਕਾਂ ਦਾ ਵਧੀਆ ਕਾਰੋਬਾਰ ਚੱਲ ਪਿਆ ਹੈ। ਪਹਿਲੀ ਗੱਲ ਤਾਂ ਇਸ ਪਾਸੇ ਕੋਈ ਵੀ ਸਰਕਾਰ ਧਿਆਨ ਹੀ ਨਹੀਂ ਦਿੰਦੀ ਤੇ ਦੂਜਾ ਹੁਣ ਕਿਸੇ ਸਰਕਾਰ ਦੀ ਹਿੰਮਤ ਹੌਂਸਲਾ ਹੀ ਨਹੀਂ ਕਿ ਇਸ 'ਅੰਪਾਇਰ ਵਿਦਿਨ ਅੰਪਾਇਰ' ਭਾਵ ਖੁਦ ਹੀ ਸਰਕਾਰ ਵਿਚ ਸਰਕਾਰ ਬਣ ਚੁਕੇ ਇਨ੍ਹਾਂ ਅਧਿਕਾਰੀਆਂ ਨੂੰ ਕੋਈ ਹੱਥ ਪਾ ਸਕੇ । ਫਿਰ ਸਰਕਾਰ ਵਲੋਂ ਅਹਿਮੀਅਤ ਦੇਣ ਦੇ ਪੱਖੋਂ ਲੋਕ ਨਿਰਮਾਣ ਵਿਭਾਗ ਦੀ ਗੱਲ ਆਉਂਦੀ ਹੈ, ਜਿਸ ਦੇ ਅਧਿਕਾਰੀ ਸਰਕਾਰ ਵਾਸਤੇ ਤੇ ਆਪਣੇ ਵਿਭਾਗ ਲਈ ਬਹੁਤ

ਹੀ ਖਾਸ-ਉਲ-ਖਾਸ ਬਣ ਚੁਕੇ ਹਨ।

ਅਜੋਕੇ ਸਮੇਂ ਵਿਚ ਲੋਕਾਂ ਨੂੰ ਜ਼ਿੰਦਗੀ ਦੇ ਰੋਜ਼ਾਨਾ ਧੱਕਿਆਂ-ਧੋੜਿਆਂ ਵਾਸਤੇ ਤਿਆਰ ਕਰਨ ਲਈ ਡਾਕਟਰ ਸਾਹਿਬਾਨ ਸੈਰ ਕਰਨ ਦੀ ਸਲਾਹ ਦਿੰਦੇ ਹਨ। ਇਸ ਤਰ੍ਹਾਂ ਹੀ ਆਮ ਸਿਆਣੇ ਬੰਦੇ ਫਰਿਆਦੀ ਲੋਕਾਂ ਨੂੰ ਮੰਤਰੀਆਂ-ਸੰਤਰੀਆਂ ਦੇ ਦਫਤਰਾਂ ਵਿਚ ਧੱਕੇ ਖਾਣ ਦੀ ਸਲਾਹ ਦਿੰਦੇ ਹਨ। ਇਸ ਵਾਸਤੇ ਇਨ੍ਹਾਂ ਬੇਅੰਤ ਲੋਕਾਂ ਨੂੰ ਸਵੇਰੇ-ਸਾਝਰੇ ਹੀ ਬੱਸਾਂ ਤੇ ਸੜਕਾਂ ਦੀ ਲੋੜ ਪੈਂਦੀ ਹੈ। ਬੱਸ ਫਿਰ ਇਹ ਲੋੜਾਂ-ਥੁੜਾਂ ਤੇ ਗਰਜ਼ਾਂ ਦੇ ਮਾਰੇ ਲੋਕ 'ਮਾੜਾ ਟੱਟੂ ਸੁਵਖਤੇ ਸਵਾਰੀ' ਦੀ ਲੋਕ ਸਿਆਣਪ ਅਨੁਸਾਰ ਦਿਨ ਚੜ੍ਹਦੇ ਹੀ ਸੜਕ ਸਵਾਰ ਹੋ ਜਾਂਦੇ ਹਨ। ਇਸ ਵਿਚ ਜਿਥੇ ਲੋਕਾਂ ਦਾ ਭਲਾ ਹੈ, ਉਥੇ ਹੀ ਸਰਕਾਰ ਤੇ ਬੀ. ਐਂਡ ਆਰ. ਵਾਲਿਆਂ ਦੀ ਚਾਂਦੀ ਹੋ ਜਾਂਦੀ ਹੈ। ਕਾਹਲੀ-ਕਾਹਲੀ ਰਾਤੋ-ਰਾਤ ਸੜਕਾਂ ਬਣਦੀਆਂ ਹਨ, ਥੋੜੀ ਦੇਰ ਬਾਅਦ ਟੁੱਟਦੀਆਂ ਹਨ, ਫਿਰ ਲੋਕਾਂ ਵਲੋਂ ਕਿਤੇ ਅਣਗੌਲੀ ਰਾਮ-ਰੌਲੀ ਤੇ ਕਿਤੇ ਰੌਲਾ-ਰੱਪਾ ਵੀ ਪੈਂਦਾ ਹੈ। ਇਸ ਤਰ੍ਹਾਂ ਸੜਕਾਂ ਦੀ ਮੁਰੰਮਤ ਦਾ ਪੰਜ ਸਾਲ ਮਿਆਦ ਵਾਲਾ ਰੂਲ-ਅਸੂਲ ਛਿੱਕੇ ਟੰਗ ਕੇ ਨਵੇਂ ਐਸਟੀਮੇਟ ਬਣਾਏ ਜਾਂਦੇ ਹਨ ਤੇ ਕਰੋੜਾਂ ਰੁਪਏ ਦੇ ਮੀਟਰ ਫਿਰ ਸਪੀਡੋ ਮੀਟਰਾਂ ਵਾਂਗੂੰ ਭੱਜਦੇ ਹਨ। ਇਸ ਤਰ੍ਹਾਂ ਲੋਕਾਂ 'ਤੇ ਖਰਚਿਆਂ ਦਾ ਬੋਝ ਪੈਂਦਾ ਹੈ ਤੇ ਸਰਕਾਰੀ ਖਜ਼ਾਨਿਆਂ ਦੇ ਪੈਸੇ ਖੂਹ ਖਾਤੇ ਪੈਂਦੇ ਰਹਿੰਦੇ ਹਨ।

ਹੁਣ ਸਰਕਾਰਾਂ ਦੀ ਤਰਜੀਹੀ ਸੂਚੀ 'ਤੇ ਲੋਕ ਭਲਾਈ, ਸਿਹਤ ਤੇ ਸਿੱਖਿਆ ਵਿਭਾਗ ਵਰਗੇ ਮਹਿਕਮੇ ਤਾਂ ਹੁਣ ਸਰਕਾਰ ਦੀ ਆਮਦਨ ਦੇ ਪੱਖੋਂ ਆਬਕਾਰੀ, ਖੁਰਾਕ ਤੇ ਕਈ ਹੋਰ ਵਿਭਾਗਾਂ ਦੇ ਪਾਸਿੰਗ ਵੀ ਨਹੀਂ ਹਨ। ਸਰਕਾਰ ਲਈ ਲੋਕ ਭਲਾਈ ਦੇ ਵਿਭਾਗ ਤਾਂ 'ਖਾਊ ਪੁੱਤ' ਤੇ ਮਾਲ-ਮਾਲੀਆ ਕਮਾਉਣ ਵਾਲੇ ਮਹਿਕਮੇ 'ਕਮਾਊ ਪੁੱਤ' ਹੀ ਬਣ ਚੁਕੇ ਹਨ। ਇਸ ਲਈ ਨਿਰਸੰਦੇਹ ਹੁਣ ਕਲਿਆਣਕਾਰੀ ਮਹਿਕਮਿਆਂ ਦੀ ਪਰਿਭਾਸ਼ਾ ਤੇ ਤਰਜੀਹ ਬਦਲ ਗਈ ਹੈ। ਅਜਿਹੇ ਸਦਾਬਹਾਰ ਮਹਿਕਮਿਆਂ ਵਿਚ ਫੇਰ ਅਧਿਕਾਰੀ-ਕਰਮਚਾਰੀ ਵੀ ਅਨੰਦ-ਮੰਗਲ ਤੇ ਲੋਕ ਵੀ ਖੁਸ਼ ਅਤੇ ਅੱਗੇ ਰਹੀ ਸਰਕਾਰ ਦੀ ਗੱਲ; ਉਸ ਦੀ ਤਾਂ ਸਾਰੀ ਪ੍ਰਸੰਨਤਾ-ਖੁਸ਼ੀ ਇਸ ਗੱਲ ਵਿਚ ਹੀ ਹੈ ਕਿ ਲੋਕ ਬੇਸ਼ੱਕ ਠੇਡੇ-ਠਿੱਬੇ ਖਾਂਦੇ ਰਹਿਣ, ਪਰ ਉਨ੍ਹਾਂ ਦਾ ਸਰਕਾਰ ਨਾਲ ਆਨੇ-ਬਹਾਨੇ ਸੰਪਰਕ ਬਣਿਆ ਰਹੇ ਤਾਂ ਕਿ ਅਗਲੀ ਵਾਰ ਸਰਕਾਰ ਬਣਾਉਣ ਦਾ ਜੁਗਾੜ ਪੱਕਾ ਹੋ ਸਕੇ।

ਫਿਰ 'ਟੀਸੀ ਦੇ ਬੇਰ' ਵਰਗਾ ਇਕ ਹੋਰ ਅਦਾਰਾ ਲੋਕ ਸੰਪਰਕ ਵਿਭਾਗ ਸਰਕਾਰਾਂ ਦੀ ਚੰਗੀ-ਮਾੜੀ ਕਾਰਗੁਜ਼ਾਰੀ ਦੀ ਪੁਸ਼ਤਪਨਾਹੀ ਕਰਨ ਦੀ ਗਰਜ਼ ਨਾਲ ਕਾਇਮ-ਦਾਇਮ ਹੈ। ਸਰਕਾਰਾਂ ਦੇ ਗੁਣਗਾਨ ਕਰਨ ਲਈ ਇਸ ਮਹਿਕਮੇ ਵਲੋਂ ਗੀਤ ਲਿਖੇ-ਲਿਖਾਏ ਜਾਂਦੇ ਹਨ, ਟੀ.ਵੀ. ਚੈਨਲਾਂ 'ਤੇ ਗਾਏ ਜਾਂਦੇ ਹਨ। ਅਖਬਾਰਾਂ ਵਿਚ ਸਰਕਾਰਾਂ ਦੀ ਸਚਿੱਤਰ ਫੋਟੋਆਂ ਸਮੇਤ ਖ਼ਬਰਾਂ ਰਾਹੀਂ ਵਾਹ-ਵਾਹ ਅਤੇ ਇਸ਼ਤਿਹਾਰਾਂ

ਰਾਹੀਂ ਨਿੱਤ ਦਿਹਾੜੇ ਬੱਲੇ-ਬੱਲੇ ਕਰਵਾਈ ਜਾਂਦੀ ਹੈ। ਇਸ ਤਰ੍ਹਾਂ ਇਹ ਮਹਿਕਮਾ ਮੰਤਰੀ ਮੰਡਲ ਨੂੰ ਵੇਲ-ਵਧੇ-ਵੇਲ ਜਿਹੀ ਕਾਰਗੁਜ਼ਾਰੀ ਦਿਖਾ ਕੇ ਸਰਕਾਰ ਨੂੰ ਚਾਰ ਚੰਨ ਲਾਉਂਦਾ ਰਹਿੰਦਾ ਹੈ। ਇਹ ਮਹਿਕਮਾ ਆਪਣੇ ਨਾਮ ਤੋਂ ਹੀ ਲੋਕਾਂ ਨਾਲ ਸੰਪਰਕ ਦਾ ਪ੍ਰਤੀਕ ਹੈ। ਪਰ ਇਹ ਵਿਭਾਗ ਦੋ ਕੰਮ ਭੁੱਲ ਕੇ ਵੀ ਨਹੀਂ ਕਰਦਾ; ਪਹਿਲਾ ਤਾਂ ਲੋਕਾਂ ਤੇ ਖਾਸ ਤੌਰ 'ਤੇ ਗਰੀਬਾਂ ਦੀ ਦੁਰਦਸ਼ਾ ਇਹ ਕਦੇ ਵੀ ਸਰਕਾਰ ਦੇ ਗੋਸ਼ਗੁਜ਼ਾਰ ਨਹੀਂ ਕਰਦਾ। ਦੂਜਾ ਇਹ ਕਦੇ ਸਾਡੇ ਸਰਕਾਰੀ ਪ੍ਰਭੂਆਂ ਨੂੰ ਕਿਸੇ ਸਿਆਣੇ ਤੇ ਤਜਰਬਾਕਾਰ ਵੱਡੇ ਬੰਦਿਆਂ ਤੇ ਲੇਖਕਾਂ ਵਲੋਂ ਦਿੱਤੇ ਵਿਚਾਰਾਂ ਤੇ ਸੁਝਾਵਾਂ ਤੋਂ ਜਾਣੂੰ ਨਹੀਂ ਕਰਵਾਉਂਦਾ।

ਇਸ ਲਈ ਸਰਕਾਰ ਵਾਸਤੇ ਕੁੱਲ ਜਮ੍ਹਾਂ-ਤਫ਼ਰੀਕ ਤੋਂ ਬਾਅਦ ਗਵਰਨੈਂਸ ਦੇ ਨੁਕਤੇ-ਨਿਗਾਹ ਤੋਂ ਸਰਕਾਰ ਤੇ ਅਫਸਰਸ਼ਾਹੀ ਨੂੰ ਚਲਾਉਣ ਦੀ ਲੋੜ ਨੂੰ ਆਪਣੇ ਫਰਜ਼ਾਂ ਤੇ ਕੰਮਾਂ ਦੀ ਤਰਜੀਹੀ ਲਿਸਟ ਵਿਚ ਇਕ ਨੰਬਰ 'ਤੇ ਰੱਖਣ ਦੀ ਲੋੜ ਹੈ। ਪਰ ਅੱਜ ਦੇ ਅਫਸਰ ਰਾਜਸੱਤਾ ਤੇ ਵਿਰੋਧੀ ਪਾਰਟੀਆਂ ਦੀ ਸਿਫਾਰਿਸ਼ਬਾਜ਼ੀ ਦੀ ਚੱਕੀਦੇ ਦੋ ਪੁੜਾਂ ਵਿਚ ਪਿਸ ਰਹੇ ਹਨ। ਕਈ ਵਾਰੀ ਤਾਂ ਸਥਿਤੀ ਇਹ ਹੋ ਜਾਂਦੀ ਹੈ ਕਿ ਇਕ ਪਾਸੇ ਦੀ ਸਿਫਾਰਿਸ਼ ਮੰਨਦੇ ਹਨ ਤਾਂ ਕੋਹੜੀ ਕਹਾਉਂਦੇ ਹਨ ਅਤੇ ਜੇ ਦੂਜੀ ਧਿਰ ਦੀ ਗੱਲ ਮੰਨਦੇ ਹਨ ਤਾਂ ਕਲੰਕੀ ਸਦਾਉਂਦੇ ਹਨ।

ਰਾਜਸੱਤਾ ਵਾਲੀ ਪਾਰਟੀ ਦੀਆਂ ਬਖਸ਼ਿਸ਼ਾਂ ਹਾਸਲ ਕਰਦੇ-ਕਰਦੇ ਇਹ ਲੋਕ ਸਿਫਾਰਿਸ਼ਬਾਜ਼ੀ ਦੀ ਭੱਠੀ ਵਿਚ ਲੁਹਾਰ ਦੀ ਸੰਨ੍ਹੀ ਵਾਂਗੂੰ ਕਦੇ ਅੱਗ ਵਿਚ ਤੇ ਕਦੇ ਪਾਣੀ ਵਿਚ ਭਾਵ ਵਖੋ-ਵਖਰੇ ਰੱਦੋ-ਅਮਲ ਵਿਚੋਂ ਗੁਜ਼ਰ ਰਹੇ ਹਨ। ਪੋਲੀਟਿਕਲ ਲੋਕਾਂ ਦੀ ਦਖਲਅੰਦਾਜ਼ੀ ਇੰਨੀ ਵਧ ਗਈ ਹੈ ਕਿ ਡੀ.ਸੀ. ਤੇ ਐੱਸ.ਐੱਸ.ਪੀ ਨੂੰ ਕਿਸੇ ਕਲਰਕ ਜਾਂ ਸਿਪਾਹੀ ਦੀ ਬਦਲੀ ਸੀ. ਐੱਮ. ਤੱਕ ਤੋਂ ਪੁਛ ਕੇ ਕਰਨੀ ਪੈਂਦੀ ਹੈ। ਨਹੀਂ ਤਾਂ, ਜ਼ਾਹਿਰ ਹੈ ਕਿ ਅੱਜ-ਕੱਲ੍ਹ ਛੋਟੇ ਕਰਮਚਾਰੀ ਵੀ ਆਪਣੀ ਪੁਲੀਟਿਕਲ ਪਹੁੰਚ ਕਰਕੇ ਜ਼ਿਲ੍ਹਾ ਪੱਧਰ ਦੇ ਆਪਣੇ ਅਧਿਕਾਰੀਆਂ ਦੀ ਖਟੀਆ ਖੜ੍ਹੀ ਕਰਨ ਦੇ ਸਮਰਥ ਹੋ ਚੁਕੇ ਹਨ।

ਇਸ ਪ੍ਰਸੰਗ ਵਿਚ ਮੈਨੂੰ ਇਕ ਆਪ-ਬੀਤੀ ਅਕਸਰ ਝੰਜੋੜਦੀ ਰਹੀ ਕਿ ਮੈਂ ਇਕ ਵਾਰ ਬਤੌਰ ਡਿਪਟੀ ਕਮਿਸ਼ਨਰ ਕਿਸੇ ਇਕ ਕਲਰਕ ਦੀ ਬਦਲੀ ਕਰਨ ਉਪਰੰਤ ਆਪਣੇ ਹੁਕਮਾਂ 'ਤੇ ਅੜ ਗਿਆ। ਪਰ ਬਾਅਦ ਵਿਚ ਉਥੋਂ ਦੇ ਮੰਤਰੀ ਵਲੋਂ ਦਖਲ ਦੇਣ ਅਤੇ ਫਿਰ ਉਸ ਵਲੋਂ ਮੁੱਖ ਮੰਤਰੀ ਸਾਹਿਬ 'ਤੇ ਦਬਾਅ ਪਾਉਣ ਕਰਕੇ ਏ. ਡੀ. ਸੀ. ਨੇ ਬਦਲੀ ਦੇ ਨਵੇਂ ਹੁਕਮ ਜਾਰੀ ਕਰਕੇ ਮੇਰੀ ਬੰਦਖਲਾਸੀ ਕਰਵਾਈ। ਖੈਰ! ਇਹ ਗੱਲ ਵੱਖਰੀ ਹੈ ਕਿ ਮੈਂ ਉਸ ਮੁਲਾਜ਼ਮ ਨੂੰ ਅਨੁਸ਼ਾਸਨ ਭੰਗ ਕਰਨ ਲਈ ਇਉਂ ਰਗੜਿਆ ਕਿ ਜਿਵੇਂ ਸੱਪ ਨੂੰ ਸਿਰੀ ਤੋਂ ਫੜ ਕੇ ਬਾਂਦਰ ਰਗੜਦਾ ਹੈ।

ਚਲੋ ਗੱਲ ਚਲ ਰਹੀ ਸੀ ਕਿ ਪ੍ਰਸ਼ਾਸਨਿਕ ਪ੍ਰਣਾਲੀ ਵਿਚ ਅਣਚਾਹੀ ਦਖਲਅੰਦਾਜ਼ੀ ਹੋਣ ਕਰਕੇ ਦਫ਼ਤਰੀ ਮਰਿਆਦਾ ਤੇ ਅਨੁਸ਼ਾਸਨ ਨੂੰ ਕਾਰੀ ਜ਼ਰਬ ਲਗੀ ਹੈ। ਹੁਣ

ਤਕਰੀਬਨ ਹਰ ਕੇਸ ਵਿਚ ਤੇ ਹਰ ਫੈਸਲੇ ਵਿਚ ਸਬੰਧਤ ਧਿਰਾਂ ਦੀ ਮਦਦ ਉੱਤੇ ਕਿਸੇ ਨਾ ਕਿਸੇ ਪਾਰਟੀ ਦੇ ਬੰਦਿਆਂ ਦਾ ਆਪਣੀ ਤਨਾਜ਼ਾ ਹੁੰਦਾ ਹੈ। ਇਸ ਵਾਸਤੇ ਪਹਿਲਾਂ ਤਾਂ ਅਫਸਰਾਂ ਨੂੰ ਲੋਕਲ ਮੰਤਰੀਆਂ, ਐੱਮ.ਐੱਲ.ਏ. ਸਾਹਿਬਾਨ, ਫਿਰ ਸ਼੍ਰੋਮਣੀ ਕਮੇਟੀ ਤੱਕ ਦੇ ਮੈਂਬਰਾਂ ਤੇ ਰਾਜਸਤਾ ਵਾਲੀ ਪਾਰਟੀ ਦੇ ਦੂਰੋਂ-ਨੇੜਿਉਂ ਰਿਸ਼ਤੇਦਾਰਾਂ ਨੂੰ ਵੀ ਵਿਸ਼ਵਾਸ ਵਿਚ ਲੈਣਾ ਪੈਂਦਾ ਹੈ। ਇਸ ਲਈ ਇਨ੍ਹਾਂ ਵਿਚਾਰੇ ਅਧਿਕਾਰੀਆਂ ਨੂੰ ਜੁਲਾਹੇ ਦੀ ਫਿਰਕੀ ਵਾਂਗੂੰ ਸਿਆਸੀ ਬੰਦਿਆਂ ਦੇ ਘਰਾਂ ਤੇ ਆਪਣੇ ਦਫਤਰਾਂ ਦੇ ਵਿਚਕਾਰ ਭੱਜ-ਨੱਠ ਕਰਨੀ ਪੈਂਦੀ ਹੈ। ਇਸ ਤਰ੍ਹਾਂ ਇਹ ਇਧਰ ਤੇ ਉਧਰ ਦੇ ਚੱਕਰਾਂ ਵਿਚ ਪੈ ਕੇ ਬੱਸ ਧਰਤੀ ਹੀ ਮਿਣਦੇ ਫਿਰਦੇ ਹਨ।

ਇਸ ਤਰ੍ਹਾਂ ਹੀ ਇਨ੍ਹਾਂ ਸਾਰੇ ਬਾਰਸੂਖ ਬੰਦਿਆਂ ਨੇ ਆਪੋ-ਆਪਣੇ ਸੈੱਲ ਸਰਕਾਰੀ ਦਫਤਰਾਂ ਵਿਚ ਫਿੱਟ ਕਰ ਰੱਖੇ ਹੁੰਦੇ ਹਨ, ਜਿਹੜੇ ਇਨ੍ਹਾਂ ਨੂੰ ਆਪਣੇ ਉੱਚ ਅਧਿਕਾਰੀਆਂ ਦੀ ਨਕਲੋ-ਹਰਕਤ ਤੋਂ ਜਾਣੂੰ ਕਰਵਾਉਣਾ ਆਪਣਾ ਧਰਮ ਸਮਝਦੇ ਹਨ। ਇਸ ਤਰ੍ਹਾਂ ਹੁਣ ਦਫਤਰਾਂ ਵਿਚ ਆਪਣੇ ਅਧਿਕਾਰੀਆਂ ਪ੍ਰਤੀ ਵਫਾਦਾਰੀ ਤੇ ਦਿਆਨਤਦਾਰੀ ਦੀ ਥਾਂ ਬੇਵਫਾਈ ਤੇ ਬੇਈਮਾਨੀ ਦਾ ਬੋਲਬਾਲਾ ਹੈ। ਸਗੋਂ ਦਫਤਰੀ ਮਰਿਆਦਾ ਦਾ ਜਨਾਜ਼ਾ ਤਾਂ ਹਰ ਦਿਨ ਸਰੇਬਜਾਰ ਨਿਕਲ ਰਿਹਾ ਹੈ। ਇਕ ਅਖਾਣ ਹੈ ਕਿ ਬੇਸ਼ੱਕ ਖਰਬੂਜ਼ਾ ਛੁਰੀ 'ਤੇ ਡਿੱਗੇ ਜਾਂ ਛੁਰੀ ਖਰਬੂਜ਼ੇ 'ਤੇ ਡਿੱਗੇ ਵੱਢਿਆ ਤਾਂ ਹਰ ਹਾਲ ਖਰਬੂਜ਼ਾ ਹੀ ਜਾਂਦਾ ਹੈ। ਇਸ ਤਰ੍ਹਾਂ ਦਫਤਰਾਂ ਵਿਚ ਹਰ ਸੂਰਤ ਆਨੇ-ਬਹਾਨੇ ਬਸ ਅਫਸਰਸ਼ਾਹੀ ਦੇ ਮਾਣ-ਸਨਮਾਨ ਦਾ ਘਾਣ ਹੋ ਰਿਹਾ ਹੈ।

ਇਸ ਤਰ੍ਹਾਂ ਇਸ ਦਾ ਕੁੱਲ ਮਿਲਾ ਕੇ ਨਤੀਜਾ ਸਾਡੇ ਸਾਹਮਣੇ ਹੀ ਹੈ ਕਿ ਕਦੇ ਅੰਗਰੇਜ਼ ਆਪਣੀ ਇਸ ਅਫਸਰਸ਼ਾਹੀ ਦੇ ਬਲਬੂਤੇ ਸੱਤ ਸਮੁੰਦਰ ਦੂਰ ਬੈਠੇ ਹੀ ਇਸ ਕਾਰਆਮਦ ਪ੍ਰਸ਼ਾਸਨ ਪ੍ਰਣਾਲੀ ਨਾਲ ਭਾਰਤ ਵਿਚ ਸਿੱਕੇਬੰਦ ਬੰਦੋਬਸਤ ਚਲਾ ਰਹੇ ਸਨ। ਪਰ ਅੱਜ ਸਾਡੀਆਂ ਆਪਣੀਆਂ ਹੀ ਸਰਕਾਰਾਂ ਨੇ ਖੁਦ ਆਪਣੀ ਹੀ ਕਾਰਜਪਾਲਿਕਾ ਨੂੰ ਇੰਨਾਂ ਕਮਜ਼ੋਰ ਕਰ ਲਿਆ ਹੈ ਕਿ ਇਹ ਅਵਾਮ ਨੂੰ ਗੁੱਡ ਗਵਰਨੈਂਸ ਭਾਵ ਵਧੀਆ ਤੇ ਅਸਰਦਾਰ ਪ੍ਰਸ਼ਾਸਨ ਦੇਣ ਤੋਂ ਅਸਮਰਥ ਹੋ ਗਈਆਂ ਹਨ। ਇਹ ਹੀ ਕਾਰਨ ਹੈ ਕਿ ਕੇਂਦਰ ਤੋਂ ਸਟੇਟਾਂ ਤੱਕ ਵਧੀਆ ਕਾਰਜਕਾਰਨੀ ਦੀ ਘਾਟ ਕਰਕੇ ਇਕ ਪਾਸੇ ਜਨਤਾ ਦਾ ਕਚੂੰਮਰ ਤੇ ਦੂਜੇ ਪਾਸੇ ਸਰਕਾਰਾਂ ਦਾ ਜਲਸਾ-ਜਲੂਸ ਨਿਕਲ ਰਿਹਾ ਹੈ।

ਇਸ ਵਿਸਥਾਰ ਦਾ ਸਾਰੰਸ਼ ਇਹ ਹੈ ਕਿ ਹਰ ਛੋਟੇ ਤੋਂ ਛੋਟਾ ਕੋਈ ਕੰਮ ਜਾਂ ਹੁਕਮ ਕਰਨ ਤੋਂ ਪਹਿਲਾਂ ਵੱਡੇ-ਵੱਡੇ ਅਧਿਕਾਰੀਆਂ ਨੂੰ ਉਸ ਦੀ ਰੂਪਰੇਖਾ ਸਿਆਸੀ ਆਗੂਆਂ ਦੇ ਧਿਆਨ ਵਿਚ ਲਿਆਉਣ ਲਈ ਉਨ੍ਹਾਂ ਦੇ ਗੋਸ਼ਗੁਜ਼ਾਰ ਭਾਵ ਉਨ੍ਹਾਂ ਦੇ ਕੰਨੀ ਕੱਢਣੀ ਪੈਂਦੀ ਹੈ। ਫਿਰ ਸਵੇਰ ਤੋਂ ਸ਼ਾਮ ਤੱਕ ਤੇ ਖਾਸ ਕਰਕੇ ਕੋਰਟ-ਕਚਹਿਰੀ ਵਾਸਤੇ ਨਿਸ਼ਚਿਤ ਦਿਨਾਂ ਵਿਚ ਇਨ੍ਹਾਂ ਰਾਜਸੀ ਵਡੇਰਿਆਂ ਦੇ ਟੈਲੀਫੋਨਾਂ ਦੀ ਛਹਿਬਰ ਲੱਗੀ

ਰਹਿੰਦੀ ਹੈ। ਉਧਰ ਬਾਹਰ ਸਵੇਰ ਤੋਂ ਕੈਂਪ ਆਫਿਸ ਵਿਚ ਸਿਫਾਰਿਸ਼ ਕਰਨ-ਕਰਵਾਉਣ ਵਾਲਿਆਂ ਦੀ ਭਰਮਾਰ ਲੱਗੀ ਹੁੰਦੀ ਹੈ, ਜਿਥੇ ਕਿ ਉਨ੍ਹਾਂ ਵਾਸਤੇ ਚਾਹ-ਪਾਣੀ ਦੇ ਲੰਗਰ ਅਤੁੱਟ ਵਰਤ ਰਹੇ ਹੁੰਦੇ ਹਨ।

ਮੈਨੂੰ ਯਾਦ ਹੈ ਕਿ ਰੋਪੜ ਵਿਖੇ ਇਕ ਵਾਰ ਮੈਥੋਂ ਚਿੰਤੇ-ਅਚਿੰਤੇ ਇਕ ਵੱਡੀ ਗਲਤੀ ਹੋ ਗਈ ਕਿ ਮੈਂ ਮੁੱਖ ਮੰਤਰੀ ਸਾਹਿਬ ਦੇ ਸੈਕਟਰੀਏਟ ਵਜੋਂ ਮਸ਼ਵਰੇ ਰੂਪੀ ਹੁਕਮ ਕਿ ਸਾਡੇ ਬੰਦਿਆਂ ਨੂੰ ਚਾਹ-ਪਾਣੀ ਪਿਆ ਦਿਆ ਕਰੋ, ਦੇ ਜਵਾਬ ਵਿਚ ਕਹਿ ਬੈਠਾ ਕਿ ਜਨਾਬ ਡੀ.ਸੀ. ਦਾ ਦਫਤਰ ਕਾਲਜ ਦੀ ਚਾਹ-ਦੁੱਧ ਦੀ ਕੈਂਟੀਨ ਨਹੀਂ ਕਿ ਕੋਈ ਵੀ ਆਉਣ ਵਾਲਾ 'ਚਾਰ ਸਮੋਸੇ, ਚਾਰ ਕੱਪ' ਦਾ ਆਰਡਰ ਡਿਪਟੀ ਕਮਿਸ਼ਨਰ ਨੂੰ ਦੇ ਜਾਵੇ। ਖੈਰ! ਫੇਰ ਮੇਰੀ ਜੋ ਕਲਾਸ ਲੱਗੀ ਤੇ ਜਿਹੜੀ ਗਤ ਬਣੀ ਬੱਸ ਉਸ ਬਾਰੇ ਤਾਂ 'ਖੱਟੀ ਖੀਰ ਦਾ ਸਲਾਹੁਣਾ' ਅਨੁਸਾਰ ਹੁਣ ਬਹੁਤਾ ਦੱਸਣ-ਪੁੱਛਣ ਦੀ ਜ਼ਰੂਰਤ ਨਹੀਂ ਹੈ।

ਚੱਲੋ! ਵਿਧਾਇਕਾਂ, ਸਾਂਸਦਾਂ, ਮੰਤਰੀਆਂ ਤੇ ਮੁੱਖ ਮੰਤਰੀ ਸਾਹਿਬ ਤੱਕ ਦੇ ਆਦੇਸ਼ ਮਾਤਰ ਟੈਲੀਫੋਨ ਤਾਂ ਦਖਲਅੰਦਾਜ਼ੀ ਦੇ ਆਉਂਦੇ ਹੀ ਰਹਿੰਦੇ ਹਨ। ਪਰ ਇਹ ਜ਼ਰੂਰ ਹੋ ਗਿਆ ਹੈ ਕਿ ਹੁਣ ਸਾਰੇ ਅਧਿਕਾਰੀ ਵੀ ਸਮਝਣ ਲੱਗ ਪਏ ਹਨ ਕਿ ਕਿਹੜੇ ਟੈਲੀਫੋਨੀ ਆਦੇਸ਼ਾਂ ਦਾ ਪਾਲਣ ਕਰਨਾ ਹੈ ਤੇ ਕਿਨ੍ਹਾਂ ਨੂੰ ਇਕ ਕੰਨ ਵਿਚ ਪਾ ਕੇ ਦੂਜੇ ਕੰਨੋ ਕੱਢਣਾ ਹੈ। ਮੁੱਕਦੀ ਗੱਲ, ਥੋੜਾ ਬਹੁਤਾ ਦਮ-ਜਬ੍ਹਾ ਰੱਖਦੇ ਜ਼ਿਲ੍ਹਾ ਅਧਿਕਾਰੀ ਤਾਂ ਸਿਰਫ ਉਨ੍ਹਾਂ ਹੁਕਮਾਂ ਦੀ ਹੀ ਤਾਮੀਲ ਕਰਦੇ ਹਨ, ਜੋ ਕਿ ਮੁੱਖ ਮੰਤਰੀ ਜੀ ਵਲੋਂ ਹੁੰਦੇ ਹਨ। ਬਾਕੀ ਟੈਲੀਫੋਨ ਕਰਨ ਵਾਲਿਆਂ ਨੂੰ ਤਾਂ ਉਹ ਲੱਲੂ-ਫੱਤੂ ਜਿਹਾ ਸਮਝ ਕੇ ਟਰਕਾ-ਯਰਕਾ ਵੀ ਦਿੰਦੇ ਹਨ। ਬੱਸ ਇਸ ਤਰ੍ਹਾਂ ਹੁਣ ਅਫਸਰਸ਼ਾਹੀ ਆਪਣੀ 'ਗੁਆਚੀ ਸ਼ਾਨ ਦੀ ਸ਼ਾਮ' ਦੇ ਆਲਮ ਵਿਚ ਵਕਤ ਪਾਸ ਕਰ ਰਹੀ ਹੈ।

ਪਰ ਕੁੱਝ ਅਜਿਹੇ ਅਫਸਰ ਵੀ ਹੁੰਦੇ ਹਨ, ਜੋ ਆਪਣੇ ਲਬ-ਲੋਭ ਤੇ ਸੁਆਰਥ ਨੂੰ ਤਿਆਗ ਕੇ ਲੋਕ ਭਲਾਈ ਦੇ ਪ੍ਰਸ਼ਾਸਨਿਕ ਕੰਮ ਕਰਦੇ ਹਨ। ਅਜਿਹੇ ਅਫਸਰ ਮਰਾਸੀ ਵਾਂਗੂੰ ਪਿੰਡੇ ਨੂੰ ਤੇਲ ਮਲ ਕੇ ਰੱਖਦੇ ਹਨ। ਇਸ ਦਾ ਮਤਲਬ ਇਹ ਹੈ ਕਿ ਇਹ ਤਾਂ ਪਹਿਲਾਂ ਹੀ ਪਿੰਡੇ ਨੂੰ ਤੇਲ ਮਲੀ ਫਿਰਦੇ ਹਨ। ਇਸ ਲਈ ਇਨ੍ਹਾਂ ਨੂੰ ਹੱਥ ਪਾਉਣਾ ਸਿਆਸੀ ਲੋਕਾਂ ਦੇ ਵੀ ਵਸ ਨਹੀਂ ਹੁੰਦਾ। ਪਰ ਜਿਥੋਂ ਤੱਕ ਕੋਈ ਸਿਆਸੀ ਸਿਫਾਰਿਸ਼ ਨਾ ਮੰਨਣ ਦਾ ਸਵਾਲ ਹੈ, ਸਿਆਸੀ ਬੰਦੇ ਇਨ੍ਹਾਂ ਦੀ ਇੱਜ਼ਤ ਤੇ ਪੱਗ ਲਾਹੁਣ ਤੱਕ ਵੀ ਜਾਂਦੇ ਹਨ, ਫਿ ਇਹ ਵੀ ਅੱਗੋਂ ਪਹਿਲਾਂ ਹੀ ਪੱਗ ਲਾਹੀ ਫਿਰਦੇ ਹਨ। ਇਸ ਕਰਕੇ ਰਾਜਸੀ ਲੋਕ ਵੀ ਬਾਖੂਬੀ ਸਮਝਦੇ ਹਨ ਕਿ ਅਜਿਹੇ ਅਫਸਰਾਂ ਦੀ ਪੱਗ ਲਾਹੁੰਦੇ-ਲਾਹੁੰਦੇ ਆਪਣੀ ਹੀ ਪੱਗ ਨਾ ਲੁਹਾਅ ਬੈਠਣ। ਇਸ ਵਾਸਤੇ ਅਜਿਹੇ ਅਸੂਲਪ੍ਰਸਤ ਅਫਸਰਾਂ ਤੇ ਪੋਲੀਟੀਕਲ ਲੋਕਾਂ ਦਾ ਰਿਸ਼ਤਾ ਇਕ-ਦੂਜੇ ਨਾਲ ਘੂਰੋ-ਘੂਰੀ ਹੋਣ ਜਿਹਾ ਬਣਿਆ

ਰਹਿੰਦਾ ਹੈ।

ਗੌਰਤਲਬ ਹੈ ਕਿ ਭਾਵੇਂ ਇਹ ਲੱਗੇ ਕਿ ਮੈਂ ਛੋਟਾ ਮੂੰਹ ਵੱਡੀ ਗੱਲ ਕਰ ਰਿਹਾ ਹਾਂ, ਪਰ ਇਹ ਅਜਿਹੀ ਸੱਚਾਈ ਹੈ, ਜੋ ਕਿ ਪਰਖ-ਪ੍ਰਮਾਣ ਦੀ ਕਸਵੱਟੀ 'ਤੇ ਚੜ੍ਹਾਈ ਜਾ ਸਕਦੀ ਹੈ। ਉਹ ਇਹ ਹੈ ਕਿ ਅਦਾਲਤੀ ਫੈਸਲਿਆਂ ਵਿਚ ਮੈਂ ਸਿਫਾਰਿਸ਼ਬਾਜ਼ੀ ਤੇ ਦਖਲਅੰਦਾਜ਼ੀ ਨੂੰ ਕਦੇ ਵੀ ਅਸਰਅੰਦਾਜ਼ ਨਹੀਂ ਹੋਣ ਦਿੱਤਾ। ਸਗੋਂ ਪ੍ਰਸ਼ਾਸਕੀ ਮਸਲਿਆਂ ਵਿਚ ਵੀ ਕਿਤੇ ਗਾਂ ਨੂੰ ਤਾਂ ਸ਼ੇਰ 'ਤੇ ਚੜ੍ਹਾ ਦਿੱਤਾ ਹੋਵੇਗਾ, ਪਰ ਕਦੇ ਸ਼ੇਰ ਨੂੰ ਭਾਵ ਸਕਤੇ -ਤਕੜੇ ਨੂੰ ਗ਼ਰੀਬ ਜਾਂ ਬਿਲਾ-ਸਿਫਾਰਿਸ਼ ਬੰਦੇ 'ਤੇ ਹਾਵੀ ਨਹੀਂ ਹੋਣ ਦਿੱਤਾ।

ਸੰਨ **1974** ਵਿਚ ਜਿਸ ਦਿਨ ਮੈਂ ਸਿਵਲ ਸਰਵਿਸ ਫਰੀਦਕੋਟ ਜੁਆਇਨ ਕੀਤੀ ਸੀ ਤਾਂ ਗੁਰੂ ਨਾਲ ਆਪਣੀ ਇਕ ਵਚਨਬਧਤਾ ਪ੍ਰਤੀ ਇਕ ਨੋਟ ਲਿਖਿਆ ਸੀ ਕਿ ਅਕਾਲ ਵਾਹਿਗੁਰੂ ਇਹ ਤੁਹਾਡੀ ਬਖਸ਼ਿਸ਼ ਤੇ ਬਜ਼ੁਰਗਾਂ ਦੀਆਂ ਅਸੀਸਾਂ ਸਦਕਾ ਹੈ ਕਿ ਮੈਨੂੰ ਸਰਕਾਰੀ ਨੌਕਰੀ ਦੀ ਇੰਨੀ ਸੋਹਣੀ ਸ਼ੁਰੂਆਤ ਮਿਲੀ ਹੈ। ਇਸ ਵਾਸਤੇ ਮੈਨੂੰ ਮੋਹਲਤ ਤੇ ਸਮਰਥਾ ਬਖਸ਼ਣਾ ਕਿ ਮੈਂ ਇਸ ਪ੍ਰਸ਼ਾਸਕੀ ਕਲਮ ਨੂੰ ਲੋਕ ਸੇਵਾ ਵਿਚ ਹੀ ਲਾਈ ਰੱਖਾਂ ਤੇ ਕਦੇ ਵੀ ਆਪਣੇ ਦਸਤਖਤਾਂ ਦਾ ਮੁੱਲ ਵੱਟਣ ਦੀ ਕੋਸ਼ਿਸ਼ ਵੀ ਨਾ ਕਰਾਂ। ਮੈਨੂੰ ਤਸੱਲੀ ਹੈ ਕਿ ਬੜੀ ਹੱਦ ਤੱਕ ਮੇਰਾ ਇਹ ਆਪਣੇ-ਆਪ ਨਾਲ ਹੀ ਕੀਤਾ ਪ੍ਰਣ ਨਿਭਿਆ ਹੈ ਤੇ ਸਰਬ ਸਮਰਥ ਮਾਲਕ ਨੇ ਮੇਰੀ ਸੋਚ ਨੂੰ ਇਸ ਪਾਸੇ ਜਾਣ ਹੀ ਨਹੀਂ ਦਿੱਤਾ।

ਅਖੀਰ ਵਿਚ ਆਲੇ-ਦੁਆਲੇ ਦੇ ਭ੍ਰਿਸ਼ਟਾਚਾਰ ਨਾਲ ਨੰਗੇ ਧੜ ਜੂਝਦਾ ਜਦੋਂ ਮੈਂ ਰਿਟਾਇਰ ਹੋਇਆ ਤਾਂ ਕਿਸੇ ਪੱਤਰਕਾਰ ਨੇ ਮੈਨੂੰ ਪੁੱਛਿਆ ਕਿ ਕੀ ਮੈਂ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਵਿਚ ਸਫਲ ਹੋਇਆ ਹਾਂ ਜਾਂ ਨਹੀਂ ਤਾਂ ਮੇਰਾ 'ਹਾਜ਼ਰ ਜਵਾਬ' ਇਹ ਸੀ ਕਿ ਮੁਕਾਬਲਾ ਬਰਾਬਰ ਰਿਹਾ ਭਾਵ ਨਾ ਮੈਂ ਭ੍ਰਿਸ਼ਟਾਚਾਰ ਨੂੰ ਖਤਮ ਕਰ ਸਕਿਆਂ ਹਾਂ ਤੇ ਨਾ ਹੀ ਮੈਨੂੰ ਭ੍ਰਿਸ਼ਟਾਚਾਰ ਹਰਾ ਸਕਿਆ ਹੈ। ਬੇਸ਼ੱਕ ਮੇਰੇ ਵੇਲੇ ਵੀ ਰਿਸ਼ਵਤਖੋਰ ਅਫਸਰ ਭ੍ਰਿਸ਼ਟਾਚਾਰੀ ਖੇਡ ਖੇਡਦੇ-ਖਿਡਾਉਂਦੇ ਰਹੇ ਹਨ, ਪਰ ਉਹ ਕਦੇ ਹਿੱਕ ਥਾਪੜ ਕੇ ਰਿਸ਼ਵਤ ਨਹੀਂ ਲੈ ਸਕੇ। ਇਸ ਤਰ੍ਹਾਂ ਲੋਕ ਸੇਵਾ ਵਿਚ ਅਕਾਲ ਪੁਰਖ ਦੀ ਕਿਰਪਾ ਸਦਕਾ ਮੇਰਾ ਹਰ ਦਿਨ ਪੁਰ-ਸਕੂਨ ਤੇ ਮੇਰੀ ਸਾਰੀ ਸੇਵਾ ਮੇਰੇ ਲਈ 'ਫੁਲਫਿਲਮੈਂਟ' ਭਾਵ ਇਕ ਅਸੰਮੀ ਪ੍ਰਾਪਤੀ ਦਾ ਬਾਇਸ ਬਣੀ ਹੈ।

ਬਹਿਰਹਾਲ ਅਕਸਰ ਹੀ ਸਾਇਲ ਅਫਸਰਾਂ ਨਾਲ ਰਿਸ਼ਤੇਦਾਰੀਆਂ ਤੇ ਲਿਹਾਜ਼ਾਂ ਕੱਢਦੇ ਰਹਿੰਦੇ ਹਨ। ਖੈਰ, ਅਫਸਰਾਂ ਦੀਆਂ ਰਿਸ਼ਤੇਦਾਰੀਆਂ ਤਾਂ ਕਿਸੇ ਸਥਾਨ 'ਤੇ ਪੋਸਟਿੰਗ ਹੋਣ ਵੇਲੇ ਹੀ ਨਸ਼ਰ ਹੋ ਜਾਂਦੀਆਂ ਹਨ। ਪਰ ਨਾਲ ਹੀ ਨਵੇਂ-ਨਵੇਂ ਰਿਸ਼ਤੇਦਾਰ ਵੀ ਪੈਦਾ ਹੋ ਜਾਂਦੇ ਹਨ, ਜਿਨ੍ਹਾਂ ਬਾਰੇ ਕਿ ਅਫਸਰ ਨੇ ਪਿਛਲੇ **20-30** ਸਾਲ ਕਦੇ ਸੁਣਿਆ ਵੀ ਨਹੀਂ ਹੁੰਦਾ। ਇਹ ਰਿਸ਼ਤੇਦਾਰੀਆਂ ਦਾਦੀਆਂ ਤੇ ਨਾਨੀਆਂ ਦੇ ਪਰਿਵਾਰਾਂ ਵਿਚੋਂ ਪ੍ਰਗਟ ਹੁੰਦੀਆਂ ਹਨ। ਨਵੇਂ ਰਿਸ਼ਤੇ ਗੰਢੇ ਜਾਂਦੇ ਹਨ। ਹੱਕੀ ਰਿਸ਼ਤੇ

ਦਾਰ ਤਾਂ ਆਪਣਾ ਅਫਸਰ ਆਉਣ ਉਤੇ ਪੱਬਾਂ ਭਾਰ ਹੋ ਜਾਂਦੇ ਹਨ। ਇਸ ਤਰ੍ਹਾਂ ਹੀ ਸਿਆਸੀ ਬੰਦੇ ਤਾਂ ਅਫਸਰਾਂ ਨਾਲ ਇਉਂ ਰਿਸ਼ਤੇਦਾਰੀਆਂ ਕੱਢਦੇ ਹਨ ਕਿ ਜਿਵੇਂ ਉਹ ਇਕੋ ਮਾਂ ਪਿਓ ਦੇ ਹੀ ਜਾਏ ਹੋਣ ਤੇ ਇਕੋ ਛੱਤ ਹੇਠ ਹੀ ਪਲੇ ਹੋਣ। ਬੇਸ਼ੱਕ ਅਖੀਰ ਵਿਚ ਇਹ ਨਵੇਂ ਉਭਰੇ ਰਿਸ਼ਤੇ ਅਫਸਰ ਦੀ ਬਦਲੀ ਹੋਣ ਸਮੇਂ ਪੁਰਾਣੀ ਮੂਲੀ ਵਾਂਗੂੰ ਢਿੱਲੇ ਜਿਹੇ ਹੋ ਕੇ ਮੁਕ-ਮੁਕਾ ਜਾਂਦੇ ਹਨ।

ਜਦੋਂ ਹੁਣ ਸਮਾਜ ਦਾ ਭ੍ਰਿਸ਼ਟਾਚਾਰੀ ਚਲਣ ਪੂਰਨ ਤੌਰ 'ਤੇ ਹੋ ਗਿਆ ਹੈ ਤਾਂ ਇਕ ਬੰਦੇ ਦਾ ਹੱਥ, ਦੂਜੇ ਬੰਦੇ ਦੇ ਖੀਸੇ ਵਿਚ ਹੈ। ਵੇਦ-ਵੇਦਾਤਾਂ ਦੇ ਸਮੇਂ ਲੋਕ ਕਿਹਾ ਕਰਦੇ ਸਨ ਕਿ 'ਅਪਨਾ ਹਾਥ ਜਗਨ ਨਾਥ' ਭਾਵ ਮਾਇਆ-ਦੌਲਤ ਦੇ ਪੱਖੋਂ ਭਗਵਾਨ ਨੇ ਸਾਡੇ ਹੱਥ ਬਰਕਤ ਪਾਈ ਹੋਈ ਹੈ। ਬਿਲਕੁਲ ਇਸ ਤਰ੍ਹਾਂ ਹੀ ਇਕ ਅਫਸਰ ਤੋਂ ਦੂਜੇ ਅਫਸਰ ਅਤੇ ਇਕ ਦਫ਼ਤਰ ਤੋਂ ਦੂਜਾ ਦਫ਼ਤਰ ਪ੍ਰਾਰਥੀ ਨੂੰ ਆਪਣੀ ਮਰਜ਼ ਦਾ ਹੱਲ ਲੱਭਣ ਲਈ ਗਧੀ ਗੇੜ ਪਾਈ ਰੱਖਦਾ ਹੈ। ਜਦੋਂ ਕੋਈ ਪ੍ਰਾਰਥੀ ਆਪਣਾ ਬੇਨਤੀ ਪੱਤਰ ਸਬੰਧਤ ਅਧਿਕਾਰੀ ਨੂੰ ਦਿੰਦਾ ਹੈ ਤਾਂ ਤਕਰੀਬਨ ਹਰ ਅਧਿਕਾਰੀ ਉਸ ਪੱਤਰ ਨੂੰ ਸ਼ਰਗ ਐ ਭਾਵ ਨਸੈਸਰੀ ਐਕਸ਼ਨ ਲਿਖ ਕੇ ਹੇਠਲੇ ਅਧਿਕਾਰੀਆਂ ਨੂੰ ਮਾਰਕ ਕਰ ਦਿੰਦਾ ਹੈ। ਪ੍ਰਾਰਥੀ ਦੇ ਚਿਹਰੇ 'ਤੇ ਉਦੋਂ ਇਕ ਜਲੌਅ ਜਿਹਾ ਝਲਕਦਾ ਹੈ ਕਿ ਉਸ ਦੀ ਹੁਣ ਸੁਣਵਾਈ ਹੋ ਗਈ ਹੈ। ਉਹ ਸਮਝਦਾ ਹੈ ਕਿ ਇਸ ਲਈ ਉਸ ਨੂੰ ਹੁਣ ਇਨਸਾਫ ਜ਼ਰੂਰ ਮਿਲੇਗਾ। ਪਰੰਤੂ ਇਹ ਘੱਟ-ਵੱਧ ਹੀ ਹੁੰਦਾ ਹੈ ਕਿ ਸਾਡੇ ਦਫਤਰਾਂ ਵਿਚ ਆਦਮੀ ਨੂੰ ਸਮੇਂ ਸਿਰ ਇਨਸਾਫ ਮਿਲ ਸਕੇ।

ਖੈਰ! ਇਹ ਵੀ ਕੌੜ-ਤੁੰਮੇ ਵਰਗੀ ਸੱਚਾਈ ਹੈ ਕਿ ਸਾਡੇ ਦਫਤਰਾਂ ਤੇ ਕਚਹਿਰੀਆਂ ਦੇ ਅਜੋਕੇ ਪ੍ਰਚਲਣ ਅਨੁਸਾਰ ਇਨਸਾਫ ਤਾਂ ਰੱਬ ਦੇ ਘਰ ਹੀ ਹੈ, ਅਸੀਂ ਤਾਂ ਸਾਇਲਾਂ ਨੂੰ ਲਟਕਾ-ਤਰਸਾ ਕੇ ਸਾਲਾਂ ਬਾਅਦ ਫੈਸਲੇ ਹੀ ਸੁਣਾਉਂਦੇ ਹਾਂ। ਇਸ ਲਈ ਹੀ ਕਿਹਾ ਜਾਂਦਾ ਹੈ ਕਿ 'ਜਸਟਿਸ ਡੀਲੇਡ ਇਜ਼ ਜਸਟਿਸ ਡਿਨਾਈਡ' ਇਸ ਦਾ ਭਾਵ ਇਹ ਹੈ ਕਿ ਇਨਸਾਫ ਦੇਣ ਵਿਚ ਹੋਈ ਦੇਰੀ ਵੀ ਅਨਿਆਂ ਹੀ ਹੈ। ਕਿਸੇ ਨੂੰ ਵੀ ਉਸਦੇ ਬਣਦੇ ਹੱਕ ਵਿਚ ਕੀਤੀ ਦੇਰੀ ਬੇਇਨਸਾਫੀ ਤੇ ਇਨਸਾਫ ਨਾ ਦੇਣ ਦੇ ਸਮਾਨ ਹੈ। ਇਸ ਪ੍ਰਥਾਇ ਮਕਬੂਲ ਲੇਖਕ ਕਰਿਸ਼ਨ ਚੰਦਰ ਦੀ ਇਕ ਕਹਾਣੀ 'ਜਾਮਨ ਕਾ ਪੇੜ' ਹੈ। ਜਿਸ ਵਿਚ ਡੀ.ਸੀ. ਦਫਤਰ ਦੇ ਕੰਪਲੈਕਸ ਵਿਚ ਲਗਿਆ ਜਾਮਣ ਦਾ ਦਰੱਖਤ ਝੱਖੜ ਕਾਰਨ ਜਦੋਂ ਡਿੱਗਦਾ ਹੈ ਤਾਂ ਉਸ ਦੇ ਥੱਲੇ ਇਕ ਆਦਮੀ ਆ ਜਾਂਦਾ ਹੈ। ਉਸ ਨੂੰ ਦਰੱਖਤ ਹੇਠੋਂ ਕੱਢਣ ਵਾਸਤੇ ਮਜ਼ਦੂਰ ਲਾਉਣ ਦੀ ਬਜਾਏ ਦਫਤਰੀ ਚਿੱਠੀ-ਪੱਤਰੀ ਸ਼ੁਰੂ ਹੋ ਜਾਂਦੀ ਹੈ। ਖੈਰ! ਜਦੋਂ ਨੂੰ ਉਸ ਬੰਦੇ ਨੂੰ ਦਰਖਤ ਹੇਠੋਂ ਕੱਢਣ ਦੇ ਹੁਕਮ ਆਉਂਦੇ ਹਨ ਤਾਂ ਉਦੋਂ ਤੱਕ ਉਹ ਬੰਦਾ ਇਸ ਦੁਨੀਆਂ ਤੋਂ ਹੀ ਕੂਚ ਕਰ ਗਿਆ ਹੁੰਦਾ ਹੈ।

ਮੁੱਢ-ਕਦੀਮ ਤੋਂ ਹੀ ਜਦੋਂ ਕਿ ਵਰਤਮਾਨ ਪ੍ਰਸ਼ਾਸਨਿਕ ਢਾਂਚਾ ਵੀ ਹਾਲੇ ਹੋਂਦ ਵਿਚ

ਨਹੀਂ ਸੀ ਆਇਆ। ਉਦੋਂ ਤੋਂ ਹੀ ਕਚਹਿਰੀਆਂ ਦੀ ਮਾਣ-ਮਰਿਆਦਾ ਤੇ ਦਬ-ਦਬਾਅ ਨੂੰ ਲੋਕਾਂ ਨੇ ਕਬੂਲ ਕੀਤਾ। ਪਰ ਅਜੋਕੇ ਸਮੇਂ ਵਿਚ ਕਿਸੇ ਅਫ਼ਸਰ ਦੀ ਕਚਹਿਰੀ ਦਾ ਨਜ਼ਾਰਾ ਕੁੱਝ ਇਉਂ ਜਿਹੇ ਹੁੰਦਾ ਹੈ ਕਿ ਜਿਵੇਂ ਵਿਦਿਆਰਥੀ ਇਮਤਿਹਾਨ ਵੇਲੇ ਚੋਰੀ ਛੁਪੇ ਨਕਲ ਮਾਰਨ ਲਈ ਡੱਬ ਵਿਚ ਟੰਗੀ ਪਰਚੀ ਕੱਢਦਾ ਹੈ। ਫੇਰ ਉਹ ਉਸ ਨੂੰ ਤਿਰਛੀ ਜਿਹੀ ਨਜ਼ਰ ਨਾਲ ਡੈਸਕ ਥੱਲੇ ਕਰਕੇ ਪੜ੍ਹਦਾ ਹੈ।

ਬੱਸ ਬਿਲਕੁਲ ਇਸ ਤਰ੍ਹਾਂ ਜਿਹੇ ਦੀ ਹੀ ਹਾਲਤ ਕਚਹਿਰੀ ਵਿਚ ਬੈਠੇ ਪ੍ਰਸ਼ਾਸਨਿਕ ਅਫ਼ਸਰ ਦੀ ਹੁੰਦੀ ਹੈ। ਜਦੋਂ ਉਹ ਸਾਹਮਣੇ ਖੜ੍ਹੀਆਂ ਧਿਰਾਂ ਤੋਂ ਨਜ਼ਰਾਂ ਜਿਹੀਆਂ ਬਚਾ ਕੇ ਸਿਫਾਰਸ਼ੀ ਪਰਚੀ ਪੜ੍ਹਦਾ ਹੈ ਕਿ ਕਿਸ ਧਿਰ ਦੇ ਹੱਕ ਵਿਚ ਫੈਸਲਾ ਕਰਨ ਦੀ ਸਿਫਾਰਿਸ਼ ਆਈ ਹੈ? ਜਿਹੜੀ ਧਿਰ ਦੀ ਸਿਫਾਰਿਸ਼ ਵੱਡੀ ਹੋਵੇ ਆਮ ਤੌਰ 'ਤੇ ਫੈਸਲਾ ਉਸ ਦੇ ਹੀ ਹੱਕ ਵਿਚ ਹੁੰਦਾ ਹੈ। ਪਰ ਦੇਖਣ ਵਾਲੇ ਵੀ ਕਮਾਲ ਦੀ ਨਜ਼ਰ ਰੱਖਦੇ ਹਨ। ਉਹ ਇਹ ਵੀ ਸਮਝ ਜਾਂਦੇ ਹਨ ਕਿ ਇਕੱਲੀ ਸਿਫਾਰਿਸ਼ ਹੀ ਨਹੀਂ ਸਗੋਂ ਸਿਫਾਰਿਸ਼ ਤੋਂ ਇਲਾਵਾ ਅਕਸਰ 'ਮਾਇਆ ਦੇਵੀ' ਨੇ ਆਪਣਾ ਜਲਵਾ ਦਿਖਾਇਆ ਹੁੰਦਾ ਹੈ।

ਕਈ ਹਮਾਤੜ ਅਫ਼ਸਰ ਤਾਂ ਸਿਫਾਰਿਸ਼ ਦੀ ਆੜ ਵਿਚ ਆਪਣਾ ਤੋਰੀ-ਫੁਲਕਾ ਹੋਰ ਵੀ ਵਧੀਆ ਚਲਾਉਣ ਦੀ ਸਕੀਮ ਬਣਾ ਲੈਂਦੇ ਹਨ। ਉਹ ਸਿਫਾਰਿਸ਼ ਕਰਨ ਵਾਲੇ ਤਕੜੇ ਵੀ.ਆਈ.ਪੀ. ਨੂੰ ਨਾਂਹ ਵੀ ਨਹੀਂ ਕਰਦੇ ਤੇ ਲੋੜਵੰਦ ਬੰਦੇ ਦਾ ਕੰਮ ਵੀ ਨਹੀਂ ਕਰਦੇ। ਉਸ ਸਮੇਂ ਦੀ ਸੂਰਤ ਹਾਲ ਕੁੱਝ ਅਜਿਹੀ ਹੁੰਦੀ ਹੈ ਕਿ 'ਹੁਕਮ ਮੋੜਨਾ ਨਹੀਂ ਤੇ ਡੱਕਾ ਤੋੜਨਾ ਨਹੀਂ।' ਪੰਜਾਬੀ ਦਾ ਅਖਾਣ 'ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ ਦਾ ਉਥੇ' ਇਸ ਹਾਲਤ ਦੀ ਤਰਜਮਾਨੀ ਕਰਦਾ ਹੈ। ਅਖੀਰ ਲੋੜਵੰਦ ਪ੍ਰਾਰਥੀ ਦਫ਼ਤਰ ਦੇ ਚੱਕਰਾਂ ਸਮੇਂ ਜਾਂ ਤਾਂ ਆਪ ਸਮਝ ਜਾਂਦਾ ਹੈ ਤੇ ਜਾਂ ਕਿਸੇ ਬਾਬੂ ਵੱਲੋਂ ਸਮਝਾ ਦਿੱਤਾ ਜਾਂਦਾ ਹੈ ਕਿ ਫਾਈਲ ਚਾਂਦੀ ਦੇ ਪਹੀਏ ਮੰਗਦੀ ਹੈ। ਬੱਸ ਦਫ਼ਤਰ ਦੀ ਇਕ ਵਾਰ ਚਾਂਦੀ ਬਣਨ ਦੀ ਦੇਰ ਹੈ ਕਿ ਉਸ ਤੋਂ ਬਾਅਦ ਫਿਰ ਫਾਈਲ ਦੇ ਉਪਰ ਹੁਕਮ ਵੀ 'ਸਪੀਡ ਪੋਸਟ' ਹੀ ਬਣ ਜਾਂਦੇ ਹਨ। ਇਸ ਤਰ੍ਹਾਂ ਜਦੋਂ ਕਿਤੇ ਕੋਈ ਲਾਈਸੈਂਸ ਬਣ ਕੇ ਆਪਣੇ ਆਪ ਹੀ ਏਜੰਟਾਂ ਰਾਹੀਂ ਘਰ ਆ ਜਾਂਦਾ ਹੈ ਤਾਂ ਜਾਪਦਾ ਹੈ ਕਿ ਸਾਡੇ ਦਫ਼ਤਰਾਂ ਵਿਚ ਵੀ ਡਾਕ ਵਿਭਾਗ ਦੀ ਕੋਰੀਅਰ ਸਰਵਿਸ ਸ਼ੁਰੂ ਹੋ ਗਈ ਹੈ।

ਇਥੇ ਮੈਨੂੰ ਇਕ ਗੱਲ ਮੇਰੀ ਸਰਵਿਸ ਦੇ ਸ਼ੁਰੂਆਤੀ ਦਿਨਾਂ ਦੀ ਯਾਦ ਆਈ ਹੈ। ਉਦੋਂ ਮੈਂ ਤੇ ਮੇਰਾ ਇਕ ਦੋਸਤ ਫਰੀਦਕੋਟ ਮੈਜਿਸਟ੍ਰੇਟ ਹੁੰਦੇ ਸੀ। ਸਾਡੇ ਕੋਲ ਧਾਰਾ **107/151** ਜ਼ਾਬਤਾ ਫ਼ੌਜਦਾਰੀ ਤਹਿਤ ਕੇਸ ਆਉਂਦੇ ਸਨ। ਧਾਰਾ **107** ਦਾ ਮਤਲਬ ਅੰਦੇਸ਼ਾ ਨੁਕਸੇ ਅਮਨ ਤੇ **151** ਦੇ ਤਹਿਤ ਗ੍ਰਿਫਤਾਰੀ ਹੁੰਦੀ ਹੈ। ਜਦੋਂ ਮੇਰੇ ਮਿੱਤਰ ਕੋਲ ਇਹ ਕੇਸ ਪੇਸ਼ ਹੋਣੇ ਤਾਂ ਉਸ ਨੇ ਤਕਰੀਬਨ ਹਰ ਕੇਸ ਵਿਚ ਆਪਣੇ ਰੀਡਰ ਨੂੰ

ਕਹਿਣਾ ਕਿ ਕੀ ਤੂੰ ਉੱਤਰਵਾਦੀਆਂ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਹੈ ਕਿ ਦਫ਼ਾ 151 ਦਾ ਕੀ ਮਤਲਬ ਹੁੰਦਾ ਹੈ? ਉਪਰੰਤ ਉਸ ਨੇ ਸਾਰੇ ਕੇਸ ਦੁਪਹਿਰ ਦੀ ਸੁਣਵਾਈ ਲਈ ਰੱਖ ਕੇ ਆਪ ਖਾਣਾ ਖਾਣ ਚਲੇ ਜਾਣਾ। ਉਸ ਨੇ ਫਿਰ ਤਕਰੀਬਨ ਦਫ਼ਤਰ ਬੰਦ ਹੋਣ ਦੇ ਸਮੇਂ ਵਾਪਸ ਆਉਣਾ। ਉਦੋਂ ਤੱਕ ਰੀਡਰ ਉਤਰਦਾਈਆਂ ਨੂੰ ਚੰਗੀ ਤਰ੍ਹਾਂ ਸਮਝਾ ਦਿੰਦਾ ਸੀ ਕਿ ਜੇ ਜਨਾਬ ਨੇ ਤੁਹਾਡੀ ਅੱਜ ਜ਼ਮਾਨਤ ਨਾ ਮਨਜ਼ੂਰ ਕੀਤੀ ਤਾਂ ਰਾਤ ਜੇਲ੍ਹ ਵਿਚ ਕੱਟਣੀ ਪਵੇਗੀ।

ਖ਼ੈਰ! ਜਨਾਬ ਨੇ ਆਉਣਾ ਤੇ ਆਉਂਦੇ ਸਾਰ ਹੀ ਕਹਿਣਾ ਕਿ ਭਾਈ ਤੁਹਾਨੂੰ ਪਤਾ ਹੋਊਗਾ ਕਿ ਕਤਲ ਕਰਨ ਦੀ ਧਾਰਾ 302 ਹੁੰਦੀ ਹੈ। ਸਾਰੇ ਉੱਤਰਵਾਦੀਆਂ ਦਾ ਜਵਾਬ ਤਕਰੀਬਨ ਇਕ ਹੀ ਹੁੰਦਾ ਸੀ ਕਿ ਹਾਂ ਜੀ ਸਾਨੂੰ ਪਤਾ ਹੈ। ਗੌਰਤਲਬ ਹੈ ਕਿ ਪਿੰਡਾਂ ਵਿਚ ਬੱਚੇ-ਬੱਚੇ ਨੂੰ ਧਾਰਾ 326 ਤੇ ਧਾਰਾ 302 ਆਈ.ਪੀ.ਸੀ. ਦਾ ਤਕਰੀਬਨ ਪਤਾ ਹੀ ਹੈ। ਇਸ ਲਈ ਮੈਜਿਸਟ੍ਰੇਟ ਸਾਹਿਬ ਨੇ ਕਹਿਣਾ ਕਿ 302 ਨੂੰ ਜੇ 2 ਨਾਲ ਤਕਸੀਮ ਕਰੀਏ ਤਾਂ ਭਾਈ 151 ਬਣਦਾ ਹੈ। ਇਸ ਲਈ ਤੁਸੀਂ ਤਾਂ ਅੱਧਾ ਕਤਲ ਕਰਕੇ ਆਏ ਹੋ। ਬੱਸ ਫਿਰ ਪੰਜਾਂ ਮਿੰਟਾਂ ਵਿਚ ਹੀ ਰੀਡਰ ਸਾਹਿਬ ਦੀ ਗਿੱਟ-ਮਿੱਟ ਅਨੁਸਾਰ ਸਭ ਦੀਆਂ ਜ਼ਮਾਨਤਾਂ ਹੋ ਜਾਂਦੀਆਂ ਸਨ। ਸੋ ਸਾਡੇ ਪ੍ਰਸ਼ਾਸਨ ਦੇ ਅਜਿਹੇ ਜਲਵਿਆਂ ਤੋਂ ਵਾਰੇ-ਵਾਰੇ ਜਾਈਏ।

ਇਸ ਅਖੀਂ ਦੇਖੀ ਕਹਾਣੀ ਦੇ ਪਿਛੇ ਸਾਡੀ ਲੋਕ ਸਿਆਣਪ 'ਸੱਚੇ ਫੈਸਲੇ ਕਿਉਂ ਕਰੇ ਜੀਹਨੇ ਹੈ ਵੱਢੀ ਖਾਣੀ' ਦੀ ਮਾੜੀ ਪ੍ਰਵਿਰਤੀ ਨੂੰ ਸਮਝਣ ਦੀ ਲੋੜ ਹੈ। ਫਿਰ ਸਾਡੇ ਪ੍ਰਸ਼ਾਸਨ ਵਿਚ ਤੇ ਖਾਸ ਕਰਕੇ ਪੁਲਿਸ ਮਹਿਕਮੇ ਵਿਚ ਕਾਲੇ ਨੂੰ ਚਿੱਟਾ ਤੇ ਚਿੱਟੇ ਨੂੰ ਕਾਲਾ ਕਰਨ ਦੀ ਇਕ ਨਵੀਂ ਹੀ ਸਿਮੱਤ ਆ ਗਈ ਹੈ। ਪੁਲਿਸ ਮਹਿਕਮੇ ਵਾਲਿਆਂ ਦੀ ਤਾਂ ਹੁਣ ਇਹ ਸਿਫਤ ਤੇ ਸਮਰਥਾ ਇੰਨੀ ਵੱਧ ਗਈ ਹੈ ਕਿ ਉਹ ਦਫਾ107 ਨੂੰ 307 ਵਿਚ ਤਬਦੀਲ ਕਰਨ ਦੀ ਬਦਨੀਤੀ ਨੂੰ ਨੇਕ ਨੀਅਤੀ ਬਣਾ ਕੇ ਪੇਸ਼ ਕਰ ਸਕਦੇ ਹਨ। ਇਸ ਪ੍ਰਥਾਇ ਸਾਡੀ ਇਕ ਲੋਕ ਬੋਲੀ 'ਚੁੰਘੀ ਬੱਕਰੀ ਬਣਾ 'ਤਾ ਡਾਕਾ' ਇਸ ਸਾਰੀ ਕੁਸੰਗੀ-ਕੁਰੀਤੀ ਦੀ ਬੜੀ ਢੁਕਵੀਂ ਤਰਜਮਾਨੀ ਕਰਦੀ ਹੈ ਕਿ ਕਿਸ ਤਰ੍ਹਾਂ ਸਾਡੀਆਂ ਸਰਕਾਰਾਂ ਦੇਖਦੀਆਂ ਤੇ ਸਮਝਦੀਆਂ ਹੋਈਆਂ ਵੀ ਆਪਣੇ ਚਹੇਤੇ ਅਫਸਰਾਂ ਦੇ ਭਦਰਕਾਰੇ ਅਣਡਿੱਠ ਕਰਦੀਆਂ ਹਨ। ਇਸ ਪ੍ਰਥਾਇ ਹੀ ਕਿਸੇ ਸ਼ਾਇਰ ਨੇ ਬੜਾ ਦਿਲ ਵਿੰਨਵਾਂ ਵਿਅੰਗ ਕੀਤਾ ਹੈ ਕਿ:-

*ਢੂੰਡ ਕਰ ਪੈਦਾ ਕਰੋ ਇਨਸਾਫ਼ ਕੀ ਖ਼ਾਤਿਰ*
*ਮੇਰੇ ਆਦਿਲ, ਮੇਰੇ ਨੌਸ਼ੇਰਵਾਂ ਬੇਕਾਰ ਬੈਠੇ ਹੈਂ*

ਇਸ ਤਰ੍ਹਾਂ ਹੀ ਸਾਡੇ ਦਫਤਰਾਂ ਵਿਚ ਅੱਠ ਘੰਟੇ ਕੰਮ ਕਰਨ ਵਾਲੇ ਅਧਿਕਾਰੀ ਤੇ ਕਰਮਚਾਰੀ ਬੱਧੀ ਤਨਖਾਹ ਲੈਂਦੇ ਹਨ, ਪਰ ਜਦੋਂ ਉਹ ਕਿਸੇ ਫਾਈਲ ਨੂੰ ਬਰੇਕਾਂ

ਲਾਉਂਦੇ ਹਨ ਜਾਂ ਦਫਤਰ ਵਿਚ ਅੱਠ ਘੰਟੇ ਦੀ ਥਾਂ ਸਿਰਫ ਤਿੰਨ-ਚਾਰ ਘੰਟੇ ਹੀ ਮਨ ਲਾ ਕੇ ਕੰਮ ਕਰਦੇ ਹਨ ਤਾਂ ਉਨ੍ਹਾਂ ਨੂੰ 'ਚਾਹ-ਪਾਣੀ' ਤੇ ਸੇਵਾ-ਪਾਣੀ ਦੇ ਰੂਪ ਵਿਚ ਵਾਹਵਾ-ਚੋਖੀ ਕਮਾਈ ਹੋ ਜਾਂਦੀ ਹੈ। ਫਿਰ ਉਨ੍ਹਾਂ ਦੀ ਕੋਈ ਪੁੱਛ-ਗਿੱਛ ਵੀ ਨਹੀਂ ਹੁੰਦੀ। ਇਹ ਹੀ ਕਾਰਨ ਹੈ ਕਿ ਦਿਨ-ਦੀਵੀਂ ਸਾਡੇ ਦਫਤਰਾਂ ਵਿਚ ਸਰਕਾਰਾਂ ਵਲੋਂ ਦੇਖਦੇ-ਦੇਖਦੇ ਤੇ ਮਾੜਾ-ਮੋਟਾ ਰੋਕਦੇ-ਟੋਕਦੇ ਦੀਦਾ-ਦਾਨਿਸ਼ਤਾ ਭ੍ਰਿਸ਼ਟਾਚਾਰ ਵੱਧ ਰਿਹਾ ਹੈ।

ਕਦੇ-ਕਦੇ ਆਪਣੇ ਸਹਿਯੋਗੀ ਅਫਸਰਾਂ ਤੇ ਸਹਿਕਰਮੀਆਂ ਦੀਆਂ ਸੱਚੀਆਂ-ਸੁੱਚੀਆਂ ਹੱਡਬੀਤੀਆਂ ਸੁਣ ਕੇ ਹਾਲੇ ਵੀ ਕੰਨਾਂ ਨੂੰ ਹਾਸਾ ਆਉਂਦਾ ਹੈ। ਇਨ੍ਹਾਂ ਮਹਾਨੁਭਾਵਾਂ ਦੇ ਤਜਰਬੇ ਤੇ ਕਥਨ 'ਪੱਕਦਾ ਲੰਗਰ ਵੇਖ ਕੇ ਦੋ ਪਲ ਜਾਈਏ ਠਹਿਰ; ਘੜੀ ਪਲ ਦੀ ਸੰਗ ਤੇ ਸਾਰੇ ਦਿਨ ਦੀ ਲਹਿਰ' ਜਿਹੀਆਂ ਸਿਆਣਪਾਂ 'ਤੇ ਅਧਾਰਿਤ ਹੁੰਦੇ ਸਨ। ਇਸ ਦਾ ਮਤਲਬ ਇਹ ਹੁੰਦਾ ਸੀ ਕਿ ਜਿਥੇ ਵੀ ਦਾਅ-ਦੁੱਕਾ ਲੱਗੇ, ਉਥੇ ਹੀ ਪੰਜੀ-ਦਸੀ ਝਾੜ ਲਓ। ਇਨ੍ਹਾਂ ਦੇ ਮਨਘੜਤ ਜਿਹੇ ਮਾੜੇ ਸੰਕਲਪ ਤੇ ਘਟੀਆ ਇਰਾਦੇ ਜਿਵੇਂ ਕਿ 'ਜਿਸ ਨੇ ਕੀ ਸ਼ਰਮ ਉਸ ਕੇ ਫੂਟੇ ਕਰਮ' ਜਿਹੇ ਹੁੰਦੇ ਹਨ।

ਇਸ ਪ੍ਰਸੰਗ ਵਿਚ ਕਹਾਣੀਆਂ ਤਾਂ ਸੈਂਕੜੇ ਹੀ ਹੋ ਸਕਦੀਆਂ ਹਨ, ਪਰ ਇਕ ਉੱਚ ਅਧਿਕਾਰੀ ਮਿੱਤਰ ਦੀ ਭੱਦਰਕਾਰੀ ਦਾ ਮੈਂ ਚਸ਼ਮਦੀਦ ਗਵਾਹ ਹਾਂ ਕਿ ਅਸੀਂ ਕਿਸੇ ਖੇਡ ਮੇਲੇ 'ਤੇ ਇਕੱਠੇ ਪੁੱਜੇ। ਖੈਰ! ਮੈਂ ਤਾਂ ਸਟੇਜ 'ਤੇ ਪਹੁੰਚ ਗਿਆ, ਪਰ ਮਿੱਤਰ ਜੀ ਕਿਤੇ ਵੀ ਨਾ ਦਿਸੇ। ਫੇਰ ਐੱਸ.ਡੀ.ਐੱਮ. ਸਾਹਿਬ ਨੇ ਮੈਨੂੰ ਦੱਸਿਆ ਕਿ ਵੱਡੇ ਜਨਾਬ ਤਾਂ ਉਦਘਾਟਨੀ ਗੇਟ ਦੇ ਨਾਲ ਪਕੌੜਿਆਂ ਦੀ ਰੇਹੜੀ 'ਤੇ ਹੀ ਸੁੱਖ ਆਸਣ ਹੋ ਗਏ ਸਨ। ਇਸ ਤਰ੍ਹਾਂ ਹੀ ਇਕ ਐੱਸ.ਡੀ.ਐੱਮ. ਸਾਹਿਬ ਦੇ ਕੋਲ ਕੋਈ ਪ੍ਰਵਾਸੀ ਭਾਰਤੀ ਇੰਗਲੈਂਡ ਤੋਂ ਆਇਆ। ਜਦੋਂ ਜਨਾਬ ਨੂੰ ਪਤਾ ਲੱਗਿਆ ਕਿ ਉਹ ਤਾਂ ਉਨ੍ਹਾਂ ਦਾ ਗਾਹਕ ਵਰਗਾ ਸਾਇਲ ਹੈ ਤਾਂ ਉਨ੍ਹਾਂ ਨੇ ਉਸ ਦੀ ਕਮੀਜ਼ ਦੀ ਤਾਰੀਫ ਕਰਨੀ ਸ਼ੁਰੂ ਕਰ ਦਿੱਤੀ। ਖੈਰ! ਲੰਚ-ਬ੍ਰੇਕ ਤੱਕ ਸਾਇਲ ਉਨ੍ਹਾਂ ਦੇ ਘਰ 'ਪੱਗ-ਵੱਟ' ਭਰਾ ਦੀ ਥਾਂ 'ਕਮੀਜ਼-ਵੱਟ' ਮਿੱਤਰ ਬਣ ਚੁਕਾ ਸੀ।

ਸੰਨ **1980** ਤੋਂ ਬਾਅਦ ਖਾਸ ਕਰਕੇ ਅਤਿਵਾਦ ਦੇ ਸਮੇਂ ਅਫਸਰਸ਼ਾਹੀ ਦੀ ਬਹੁਤ ਚੜ੍ਹ ਮਚੀ ਸੀ। ਉਦੋਂ ਅਫਸਰਾਂ ਵਲੋਂ ਸਾਇਲਾਂ ਤੇ ਪ੍ਰਾਰਥੀਆਂ ਨੂੰ ਛਾਂਗਣ-ਛਗਾਂਉਣ ਦਾ ਰਵੀਰਾ ਇੰਨਾਂ ਵਧ ਗਿਆ ਸੀ ਕਿ ਇਕ ਅਫਸਰ ਦੇ ਬਦਲਣ ਤੋਂ ਬਾਅਦ ਦੂਜੇ ਅਫਸਰ ਦੀ ਪੋਸਟਿੰਗ ਦੇ ਦੋ-ਚਾਰ ਮਹੀਨਿਆਂ ਵਿਚ ਹੀ 'ਬੜੇ ਮੀਆਂ ਸੋ ਬੜੇ ਮੀਆਂ ਛੋਟੇ ਮੀਆਂ ਸੁਭਾਨ ਅੱਲ੍ਹਾ' ਵਰਗੇ ਜਲਵੇ ਦਿਖਾਉਣ ਲੱਗ ਪੈਂਦੇ ਸਨ। ਬਹਿਰਹਾਲ ਹੁਣ ਤਾਂ ਵਧੇ ਭਾਵਾਂ ਤੇ ਮਹਿੰਗਾਈ ਦੇ ਕਾਰਨ ਛੋਟੇ ਤੇ ਵੱਡੇ ਮੀਆਂ ਇਕੋ ਥੈਲੀ ਦੇ ਚੱਟੇ-ਬੱਟੇ ਬਣ ਚੁਕੇ ਹਨ। ਇਸ ਸੰਦਰਭ ਵਿਚ ਹੁਣ ਲੋਕ ਨਵੇਂ ਆਏ ਅਫਸਰ ਬਾਰੇ

ਅਕਸਰ ਹੀ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਇਹ ਤਾਂ ਭ੍ਰਿਸ਼ਟਾਚਾਰ ਦੇ ਪੱਖੋਂ ਪਹਿਲੇ ਅਫਸਰ ਦਾ ਵੀ ਪਿਓ ਨਿਕਲਿਆ ਅਤੇ ਇਸ ਨੇ ਤਾਂ ਹੁਣ ਲੋਕਾਂ ਨੂੰ ਮੁਛਣ-ਮੁਛਾਉਣ ਦੀਆਂ ਨਵੀਆਂ ਹੀ ਲੀਹਾਂ ਪਾ ਦਿੱਤੀਆਂ ਹਨ।

ਮੇਰਾ ਖਿਆਲ ਹੈ ਕਿ 'ਮੁੱਠੀ ਗਰਮ' ਕਰਨ ਦਾ ਪਰਿਚਲਣ ਦੇਸ਼ ਦੇ ਅੰਨ-ਭੰਡਾਰਾਂ ਲਈ ਅਨਾਜ ਖਰੀਦਣ ਦੇ ਕੰਮ ਤੋਂ ਸ਼ੁਰੂ ਹੋਇਆ ਹੈ। ਖਾਸ ਤੌਰ 'ਤੇ ਝੋਨਾ ਖਰੀਦਣ ਵੇਲੇ ਨਮੀ ਦੀ ਮਾਤਰਾ ਦੇਖਣ ਲਈ ਜਦੋਂ ਮੌਇਸਚਰ ਮੀਟਰਾਂ ਦੀ ਥਾਂ 'ਤੇ ਖਰੀਦ ਏਜੰਸੀਆਂ ਦੇ ਇੰਸਪੈਕਟਰ ਝੋਨੇ ਦੀ ਢੇਰੀ ਵਿਚ ਡੂੰਘਾ ਹੱਥ ਪਾ ਕੇ ਸਿੱਲ ਮਾਪਦੇ ਹਨ ਤਾਂ ਕਿਸਾਨ ਸਮਝ ਜਾਂਦਾ ਹੈ ਕਿ ਹੁਣ ਝੋਨੇ ਦੀ ਸਿੱਲ ਨੂੰ ਘਟਾਉਣ ਲਈ ਕਰਮਚਾਰੀਆਂ ਦੀ ਮੁੱਠੀ ਨੂੰ ਨੋਟਾਂ ਦੀ ਦੱਥੀ ਨਾਲ ਗਰਮਾਉਣਾ ਪਵੇਗਾ। ਸ਼ਾਇਦ 'ਮੁੱਠੀ ਗਰਮ' ਕਰਨ ਦੀ ਸਾਡੀ ਪੁਰਾਣੀ ਰਿਵਾਇਤ ਤੇ ਮੁਹਾਵਰੇ ਦਾ ਮੁੱਢ ਇਥੋਂ ਹੀ ਬੱਝਾ ਹੋਵੇਗਾ।

ਸਾਡੀ ਪ੍ਰਸ਼ਾਸਨਿਕ ਵਿਵਸਥਾ ਅੰਗਰੇਜ਼ ਸਾਮਰਾਜ ਦੇ ਸਮੇਂ ਤੋਂ ਹੋਂਦ ਵਿਚ ਆਈ ਅਤੇ ਹੁਣ ਤੱਕ ਔਖੇ-ਸੌਖੇ ਨਿਭ ਰਹੀ ਹੈ। ਸਾਡੀ ਇਹ ਸਰਕਾਰੀ ਵਿਵਸਥਾ ਤੇ ਅਫਸਰਸ਼ਾਹੀ ਆਪਣੇ-ਆਪ ਨੂੰ ਲੋਕ ਸੇਵਾ ਤੇ ਲੋਕ ਸੇਵਕ ਸਦਾਉਣ ਦੇ ਬਾਵਜੂਦ ਵੀ ਰਾਜਵਾੜਿਆਂ ਤੇ ਸਾਡੇ ਆਗੂਆਂ ਵਾਂਗੂੰ ਚੌਧਰ ਤੇ ਚਮਕ ਦੀ ਬਰਾਬਰ ਦੀ ਹਿੱਸੇਦਾਰੀ ਰਹੀ ਹੈ। ਇਹ ਪ੍ਰਮੁੱਖ ਸੇਵਾ ਰਾਜਨੀਤਿਕ ਲੋਕਾਂ ਦੀ ਖੜਗ ਭੁਜਾ ਤੇ ਡਾਂਗ ਭੁਜਾ ਬਣ ਕੇ ਲਾਅ ਐਂਡ ਆਰਡਰ ਦੇ ਨਾਮ 'ਤੇ ਅਕਸਰ ਡੰਡਾ-ਖੰਡਾ ਖੜਕਾਉਂਦੀ ਰਹਿੰਦੀ ਹੈ।

ਨਿਰਸੰਦੇਹ ਦੇਸ਼ ਦੀ ਪ੍ਰੀਮੀਅਰ ਸਰਵਿਸ ਲੋੜ ਪੈਣ 'ਤੇ ਔਖੇ ਤੋਂ ਔਖੇ ਮਸਲੇ-ਮਰਹਲਿਆਂ ਵਿਚ ਕਾਮਯਾਬੀ ਹਾਸਲ ਕਰਨ ਦੀ ਬੇਅੰਤ ਸਮਰਥਾ ਰੱਖਦੀ ਹੈ। ਸਗੋਂ ਸਾਡੀਆਂ ਇਹ ਲੋਕ ਸੇਵਾਵਾਂ ਆਪਣੀ ਅਫਸਰਸ਼ਾਹੀ ਦੇ ਦਿਲ ਤੇ ਦਿਮਾਗ ਦੇ ਵਧੀਆ ਸਮਤੋਲ ਦੇ ਕਾਰਨ ਹੀ ਡੇਢ-ਦੋ ਸਾਲ ਦੇ ਬਾਅਦ ਵੀ ਅਡਿੱਗ ਤੇ ਅਡੋਲ ਹਨ। ਨਹੀਂ ਤਾਂ ਪਤਾ ਨਹੀਂ, ਅੰਗਰੇਜ਼ ਸਰਕਾਰ ਤੇ ਉਸ ਤੋਂ ਪਿੱਛੋਂ ਅਜ਼ਾਦ ਭਾਰਤ ਦੀਆਂ ਇਕ ਤੋਂ ਬਾਅਦ ਇਕ ਸਰਕਾਰਾਂ ਕਦੋਂ ਤੋਂ ਹੀ ਇਨ੍ਹਾਂ ਦਾ ਬਿਸਤਰਾ ਗੋਲ ਕਰਕੇ ਅਫਸਰਸ਼ਾਹੀ ਨੂੰ ਅਲਵਿਦਾਈ ਫਤਿਹ ਬੁਲਾ ਦਿੰਦੀਆਂ।

ਬੇਸ਼ੱਕ ਹੁਣ ਵੀ ਇਕ ਤੋਂ ਵੱਧ ਇਕ ਕਾਬਿਲ ਅਫਸਰ ਇਸ ਪ੍ਰਸ਼ਾਸਨਿਕ ਵਿਵਸਥਾ ਦੀ ਸ਼ਾਨ ਹੈ। ਪਰ ਨਿੱਜੀ ਦੀਨ-ਇਮਾਨ ਅਤੇ ਆਪਣੀ ਨਿਰਭੈ-ਬੇਬਾਕ ਦਲੀਲ ਦੇਣ ਦੇ ਪੱਖੋਂ ਜ਼ਿਆਦਾਤਰ ਇਹ ਲੋਕ-ਸੇਵਾ ਦੀ ਮਰਿਆਦਾ ਤੇ ਜ਼ਾਬਤੇ ਅਨੁਸਾਰ ਆਪਣੇ ਆਪ ਨੂੰ ਲਗਾਮ ਤੇ ਛਿੱਕਲੇ ਪਾ ਕੇ ਰੱਖਦੇ ਹਨ। ਮੀਟਿੰਗਾਂ ਭਾਵੇਂ ਜ਼ਿਲ੍ਹਾ ਪੱਧਰ ਦੀਆਂ ਹੋਣ ਤੇ ਭਾਵੇਂ ਸੈਕਟਰੀਏਟ ਪੱਧਰ ਦੀਆਂ ਹੋਣ ਅਕਸਰ ਦੇਖਿਆ ਗਿਆ ਹੈ ਕਿ ਬੜੇ-ਬੜੇ ਸਾਲਾਂ ਦਾ ਤਜਰਬਾ ਰੱਖਦੇ ਅਫਸਰ ਵੀ ਮੀਟਿੰਗਾਂ ਵਿਚ ਆਪਣੀ ਰਾਏ ਖੁੱਲ੍ਹ ਕੇ ਨਹੀਂ ਦਿੰਦੇ। ਜੇ ਉਹ ਪ੍ਰਧਾਨਗੀ ਅਫਸਰ ਵੱਲੋਂ ਬੁਲਾਏ 'ਤੇ ਕੁੱਝ

ਬੋਲਦੇ ਵੀ ਹਨ ਤਾਂ ਉਹ ਪ੍ਰਧਾਨਗੀ ਅਫਸਰ ਦਾ ਪਹਿਲਾਂ ਕਿਸੇ ਮੁੱਦੇ ਬਾਰੇ ਰੌਂਅ-ਰੁਖ਼ ਦੇਖਦੇ ਹਨ ਤੇ ਫਿਰ ਆਪਣੀ ਉਹ ਰਾਏ ਦਿੰਦੇ ਹਨ ਜਿਹੜੀ ਕਿ ਪ੍ਰਧਾਨਗੀ ਅਫਸਰ ਨੂੰ ਸੋਂਹਦੀ-ਪੋਂਹਦੀ ਹੋਵੇ।

ਮੁੱਖ ਤੌਰ 'ਤੇ ਸਾਰੀ ਅਫਸਰਸ਼ਾਹੀ 'ਜਿਹੋ ਜਿਹਾ ਤੇਰਾ ਦਾਣਾ-ਪਾਣੀ ਤਿਹਾ ਮੇਰਾ ਕੰਮ ਜਾਣੇ' ਦੀ ਲੋਕ ਸਿਆਣਪ ਅਨੁਸਾਰ ਚਲਦੀ ਹੈ। ਫਿਰ ਇਸ ਦਾ ਅਗਲਾ ਅਸੂਲ 'ਜਿਹਦੀ ਖਾਈਏ ਬਾਜਰੀ, ਉਸ ਦੀ ਭਰੀਏ ਹਾਜ਼ਰੀ' ਦੇ ਲੋਕ ਅਖਾਣ ਅਨੁਸਾਰ ਹੁੰਦਾ ਹੈ। ਇਸ ਲਈ ਅਫਸਰਸ਼ਾਹੀ ਦੀ ਤੁਲਨਾ 'ਹਵਾ-ਕੁੱਕੜ' ਭਾਵ ਹਵਾ ਦੀ ਗਤੀ ਤੇ ਦਿਸ਼ਾ ਸੂਚਕ ਯੰਤਰ ਦੇ ਨਾਲ ਵੀ ਕੀਤੀ ਜਾਂਦੀ ਹੈ। ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਇਕ ਆਮ ਅਫਸਰ ਕਾਬਲੀਅਤ ਤੇ ਤਜਰਬੇ ਦੇ ਆਧਾਰ 'ਤੇ ਆਮ ਲੋਕਾਂ ਨਾਲੋਂ ਵੱਧ ਸਿਆਣੇ ਹੁੰਦੇ ਹਨ। ਇਸ ਲਈ ਇਨ੍ਹਾਂ ਨੂੰ ਕਿਸੇ ਵੀ ਮਸਲੇ ਬਾਰੇ ਜਨਤਾ ਦਾ ਪ੍ਰਤੀਕਰਮ ਸਮਝਣ ਅਤੇ ਫਿਰ ਉਸ ਮਸਲੇ ਸਬੰਧੀ ਆਪਣੇ ਤੋਂ ਕਿਸੇ ਸੀਨੀਅਰ ਦਾ ਰੁਖ਼-ਰਵਈਆ ਤੇ ਮਿਜਾਜ਼ ਤਾੜਨ ਵਿਚ ਕੋਈ ਸਮਾਂ ਨਹੀਂ ਲਗਦਾ। ਬੱਸ ਇਸ ਤਰ੍ਹਾਂ ਫਿਰ ਤਕਰੀਬਨ ਸਾਰੀ ਅਫਸਰਸ਼ਾਹੀ ਹਵਾ-ਕੁੱਕੜ ਵਾਂਗੂੰ ਆਪਣਾ ਪੂੰਝਾ ਵੀ ਸਮੇਂ ਦੀ ਹਵਾ ਅਨੁਸਾਰ ਘੁਮਾ ਕੇ ਆਪਣਾ ਮੂੰਹ ਉੱਚ ਅਧਿਕਾਰੀ ਦੀ ਕੁਰਸੀ ਵੱਲ ਨੂੰ ਕਰਦੀ ਰਹਿੰਦੀ ਹੈ।

ਅਫਸਰਾਂ ਦੀ ਇਕ ਹੋਰ ਸਿਫਤ ਇਹ ਹੁੰਦੀ ਹੈ ਕਿ ਇਨ੍ਹਾਂ ਨੂੰ ਜਨਮਜਾਤ ਤੋਂ ਹੀ ਇਕ ਸਮਝਦਾਰੀ ਦੀ ਗੁੜ੍ਹਤੀ ਮਿਲਦੀ ਹੈ ਕਿ ਇਹ ਨੌਕਰੀ ਬੈਂਗਣ ਦੀ ਨਹੀਂ, ਸਗੋਂ ਸਰਕਾਰ ਦੀ ਕਰਦੇ ਹਨ। ਕਹਿੰਦੇ ਹਨ ਕਿ ਅਕਬਰ ਨੇ ਬੀਰਬਲ ਨੂੰ ਬੈਂਗਣ ਦੇ ਗੁਣ ਪੁੱਛੇ ਤਾਂ ਬੀਰਬਲ ਨੇ ਬੈਅ-ਬਾਦੀ ਦੇ ਮਾਰੇ ਬੈਂਗਣ ਨੂੰ ਹੀ ਅਸਮਾਨੇ ਚਾੜ੍ਹ ਦਿੱਤਾ। ਖ਼ੈਰ! ਅਕਬਰ ਵੀ ਖੁਸ਼ ਹੋ ਕੇ ਬੈਂਗਣਾਂ ਦੀ ਸਬਜ਼ੀ ਦਾ ਵੱਡਾ ਗਾਛਾ ਲਾ ਗਿਆ। ਜਦੋਂ ਬੈਂਗਣ ਨੇ ਬਾਦਸ਼ਾਹ ਦੇ ਢਿੱਡ ਵਿਚ ਘੁਰਲੂ ਫੇਰਿਆ ਤਾਂ ਬੀਰਬਲ ਨੂੰ ਫਿਰ ਬੁਲਾਇਆ ਗਿਆ। ਇਸ ਵਾਰ ਬੀਰਬਲ ਨੇ ਕਾਲੇ-ਕਲੂਟੇ ਬੈਂਗਣ ਦੀ ਉਹ ਐਸੀ-ਤੈਸੀ ਫੇਰੀ ਕਿ ਰਹੇ ਰੱਬ ਦਾ ਨਾਂ। ਅਕਬਰ ਨੇ ਪੁੱਛਿਆ ਕਿ ਬੀਰਬਲ ਕੱਲ੍ਹ ਤੂੰ ਬੈਂਗਣ ਦੀਆਂ ਸਿਫਤਾਂ ਕਰ ਰਿਹਾ ਸੀ ਤਾਂ ਬੀਰਬਲ ਨੇ ਜਵਾਬ ਦਿੱਤਾ ਕਿ ਮੈਂ ਬਾਦਸ਼ਾਹ ਸਲਾਮਤ ਦੀ ਚਾਕਰੀ ਕਰਦਾ ਹਾਂ, ਨਾ ਕਿ ਬੈਂਗਣ ਦੀ।

ਸੋ ਅਕਲਮੰਦੀ ਦੇ ਪੱਖੋਂ ਸਾਰੀ ਅਫਸਰਸ਼ਾਹੀ ਆਪਣੇ ਵਡੇਰੇ ਨੌਂ ਰਤਨ ਬਾਬਾ ਬੀਰਬਲ ਦੀ ਹੀ ਚੇਲੀ-ਬਾਲਕੀ ਹੈ। ਇਸ ਵਾਸਤੇ ਇਨ੍ਹਾਂ ਦਾ ਖੁਸ਼ਨੀਦੀ ਤੇ ਖੁਸ਼ਾਮਦੀ ਰੂਪ ਦੇਖਣ ਵਾਲਾ ਹੁੰਦਾ ਹੈ। ਇਸ ਰੂਪ ਵਿਚ ਇਹ ਮੋਰ ਵਾਂਗੂੰ ਪੈਲਾਂ ਪਾਉਂਦੇ ਆਪਣੇ ਉੱਚ ਅਧਿਕਾਰੀਆਂ ਦੁਆਲੇ ਇਉਂ ਗੇੜੀਆਂ ਮਾਰਦੇ ਹਨ ਜਿਵੇਂ ਕਿ ਸ਼ਮਾ ਦੁਆਲੇ ਪ੍ਰਵਾਨਾ ਮੰਡਰਾਉਂਦਾ ਹੈ। ਫਿਰ ਇਨ੍ਹਾਂ ਦੀ ਬੋਲਚਾਲ ਵਿਚ ਖੀਰ ਨੂੰ 'ਤਸਮੱਈ' ਤੇ ਸੱਰ ਨੂੰ 'ਸੱਰ ਜੀ' ਕਹਿਣਾ ਆਮ ਜਿਹੀ ਗੱਲ ਬਣ ਜਾਂਦੀ ਹੈ।

ਸਰਵਿਸ ਦੇ ਦੌਰਾਨ ਅਧਿਕਾਰੀਗਣ ਆਪਣਾ ਸਭ ਘਰ-ਘਾਟ ਤੇ ਬਾਲ-ਬੱਚਾ ਸਰਕਾਰ ਚਲਾਉਣ ਦੀ ਸੇਵਾ ਤੋਂ ਨਿਛਾਵਰ ਕਰ ਦਿੰਦੇ ਹਨ। ਤਕਰੀਬਨ-ਤਕਰੀਬਨ ਹਰ ਇਕ ਅਫਸਰ ਆਪਣੇ ਸੇਵਾ ਕਾਲ ਵਿਚ ਦੋ ਪੱਧਰਾਂ 'ਤੇ ਕੰਮ ਕਰਦਾ ਹੈ। ਉਸ ਦਾ ਪਹਿਲਾ ਪੱਧਰ 'ਕਟਿੰਗ ਐਜ' ਭਾਵ ਕਾਰਜਕਾਰੀ ਅਫਸਰ ਤੇ ਦੂਜਾ ਪੱਧਰ 'ਪੌਲਿਸੀ ਪਲਾਨਿੰਗ' ਭਾਵ ਨੀਤੀ-ਨਿਰਧਾਰਨ ਕਰਨ ਵਾਲੇ ਉੱਚ ਅਧਿਕਾਰੀ ਵਜੋਂ ਹੁੰਦਾ ਹੈ। ਪਹਿਲੇ ਪੱਧਰ 'ਤੇ ਚਿੜੀਆਂ ਦਾ ਦੁੱਧ ਲਿਆਉਣ ਤੋਂ ਲੈ ਕੇ ਝੋਟੇ ਚੋਣ ਤੱਕ ਤੇ ਫਿਰ ਡੰਡੇ-ਖੰਡੇ ਖੜਕਾਉਣ ਤੋਂ ਲੈ ਕੇ ਸਰਕਾਰਾਂ ਦੇ ਝੰਡੇ-ਡੰਡੇ ਲਾਉਣ ਤੱਕ ਦੇ ਸਾਰੇ ਕੰਮ ਇਨ੍ਹਾਂ ਦੀ ਬਦੌਲਤ ਹੀ ਚਲਦੇ ਹਨ।

ਇਸ ਪੱਧਰ 'ਤੇ ਅਫਸਰਸ਼ਾਹੀ ਦੀ ਤਸ਼ਬੀਹ ਸਾਬਣ ਦੀ ਟਿੱਕੀ ਨਾਲ ਦਿੱਤੀ ਜਾ ਸਕਦੀ ਹੈ। ਜਿਸ ਤਰ੍ਹਾਂ ਸਾਬਣ ਦੀ ਟਿੱਕੀ ਮੈਲ੍ਹ ਧੋਂਦੀ-ਲਾਹੁੰਦੀ ਅਖੀਰ ਆਪ ਹੀ ਘਸ ਜਾਂਦੀ ਹੈ, ਬਿਲਕੁਲ ਉਸ ਤਰ੍ਹਾਂ ਹੀ ਅਫਸਰਸ਼ਾਹੀ ਵੀ ਆਪਣੇ ਆਪ ਨੂੰ ਹੀ ਘਸਾਉਂਦੀ ਰਹਿੰਦੀ ਹੈ। ਫਿਰ ਜਿਸ ਤਰ੍ਹਾਂ ਸਾਬਣ ਦੀ ਟਿੱਕੀ ਜਦੋਂ ਘਸ ਕੇ ਇੰਨੀ ਛੋਟੀ ਹੋ ਜਾਂਦੀ ਹੈ ਕਿ ਹੱਥ ਵਿਚ ਨਹੀਂ ਆਉਂਦੀ ਤਾਂ ਬੰਦਾ ਨਵੀਂ ਸਾਬਣ ਲੈ ਆਉਂਦਾ ਹੈ। ਬਿਲਕੁਲ ਇਸ ਤਰ੍ਹਾਂ ਹੀ ਜ਼ਿਲ੍ਹਿਆਂ ਵਿਚ ਕਾਰਜਕਾਰੀ ਅਫਸਰਾਂ ਦੀਆਂ ਬਦਲੀਆਂ ਤਕਰੀਬਨ-ਤਕਰੀਬਨ ਇਸ ਸਿਧਾਂਤ 'ਤੇ ਹੁੰਦੀਆਂ ਹਨ।

ਉੱਚ ਅਧਿਕਾਰੀ ਪੱਧਰ 'ਤੇ ਅਫਸਰਸ਼ਾਹੀ ਦੀ ਉਦਾਹਰਣ 'ਫੇਅਰ ਐਂਡ ਲਵਲੀ' ਕਰੀਮ ਦੀ ਟਿਊਬ ਨਾਲ ਦਿੱਤੀ ਜਾ ਸਕਦੀ ਹੈ। ਇਸ ਪੱਧਰ 'ਤੇ ਅਫਸਰਸ਼ਾਹੀ ਦਾ ਕੰਮ ਸਰਕਾਰ ਦੀਆਂ ਨੀਤੀਆਂ ਘੜਨਾ ਤੇ ਫਿਰ ਫੀਲਡ ਵਿਚ ਉਨ੍ਹਾਂ ਨੂੰ ਲਾਗੂ ਕਰਾਉਣਾ ਹੁੰਦਾ ਹੈ। ਇਹ ਵੱਡੇ-ਵੱਡੇ ਉੱਚ ਅਧਿਕਾਰੀ ਸਰਕਾਰਾਂ ਨੂੰ ਚਮਕ-ਦਮਕ ਦੇਣ ਵਿਚ ਇਉਂ ਸਹਾਈ ਹੁੰਦੇ ਹਨ ਕਿ ਜਿਵੇਂ ਕੋਈ ਕਰੀਮ ਮੂੰਹ ਨੂੰ ਤਰੋ-ਤਾਜ਼ਾ ਕਰਕੇ ਨਵੀਂ ਚਮਕ ਤੇ ਰੰਗਤ ਦਿੰਦੀ ਹੈ। ਪਰ ਅਖੀਰ ਵਿਚ ਕਰੀਮ ਦੀ ਟਿਊਬ ਵਾਂਗੂੰ ਇਹ ਉੱਚ ਅਧਿਕਾਰੀ ਵੀ ਵਰਤੀਦੇ-ਵਰਤੀਦੇ ਰਿਟਾਇਰਮੈਂਟ ਦੇ ਨੇੜੇ-ਤੇੜੇ ਪਹੁੰਚ ਕੇ ਸਰੀਰਕ ਤੇ ਮਾਨਸਿਕ ਪੱਖੋਂ ਖਚਕ-ਪਿਚਕ ਜਾਂਦੇ ਹਨ। ਫਿਰ ਸੇਵਾ ਕਾਲ ਪੂਰਾ ਹੋਣ 'ਤੇ ਸਰਕਾਰ ਇਨ੍ਹਾਂ ਨੂੰ ਵੀ 'ਸਭ ਕੋ ਆਈ ਵਾਰੀਏ' ਦੇ ਫੁਰਮਾਨ ਅਨੁਸਾਰ ਅਲਵਿਦਾ ਕਹਿ ਦਿੰਦੀ ਹੈ। ਕੁਝ ਕੁ ਭਾਗਾਂ ਵਾਲੇ ਅਜਿਹੇ ਵੀ ਉੱਚ ਅਧਿਕਾਰੀ ਹੁੰਦੇ ਹਨ, ਜਿਹੜੇ ਪਿਚਕਣ-ਪਿਚਕਾਉਣ ਦੇ ਬਾਵਜੂਦ ਵੀ ਸਰਵਿਸ ਵਿਚ ਆਪਣੇ ਸਵਾਸਾਂ ਦੀ ਪੂੰਜੀ ਵਧਾ ਲੈਂਦੇ ਹਨ। ਅਜਿਹੇ ਦਮ-ਖਮ ਕਾਇਮ ਰੱਖਣ ਵਾਲੇ ਅਫਸਰਾਂ ਨੂੰ ਸਰਕਾਰਾਂ ਕੁਝ ਸਮਾਂ ਹੋਰ ਵਰਤਣ ਦਾ ਪ੍ਰਯੋਜਨ ਬਣਾ ਲੈਂਦੀਆਂ ਹਨ।

ਪਰ ਇਕ ਰੱਬ ਲਗਦੀ ਗੱਲ ਹੋਰ ਵੀ ਹੈ ਕਿ ਸਿਰਫ ਇਹ ਹੀ ਨਹੀਂ ਹੈ ਕਿ ਸਾਰੇ ਅਫਸਰਾਂ ਵਿਚ ਨੌਕਰੀ-ਚਾਕਰੀ ਕਰਨ ਕਰਕੇ ਕਮਜ਼ੋਰੀਆਂ ਹੀ ਪੈਦਾ ਹੁੰਦੀਆਂ ਹੋਣ;

ਸਗੋਂ ਇਨ੍ਹਾਂ ਵਿਚੋਂ ਬਹੁਤਿਆਂ ਵਿਚ ਤਾਂ ਰਾਤੋ-ਰਾਤ ਅਰਬੀ-ਫਾਰਸੀ ਨਾ ਆਉਣ ਦੇ ਬਾਵਜੂਦ ਵੀ ਕੁਰਾਨ ਲਿਖਣ ਵਰਗੀ ਅਕਲ ਤੇ ਕੁੱਵਤ ਹੁੰਦੀ ਹੈ। ਜੇ ਲੋੜ ਪਵੇ ਤਾਂ ਇਹ ਚਿੜੀਆਂ ਦਾ ਦੁੱਧ ਵੀ ਲਿਆ ਸਕਦੇ ਹਨ। ਫਿਰ ਪ੍ਰਮਾਤਮਾ ਨੇ ਇਨ੍ਹਾਂ ਨੂੰ ਆਪਣੀ ਜੂਨ ਪੂਰੀ ਕਰਨ ਤੇ ਔਖੇ ਤੋਂ ਔਖੇ ਸਮੇਂ ਵਿਚ ਨਿਭ ਜਾਣ ਦੀ ਸਮਰਥਾ ਵੀ ਦਿੱਤੀ ਹੁੰਦੀ ਹੈ। ਇਹ ਸਰਵ ਪ੍ਰਵਾਨਿਤ ਹੈ ਕਿ ਕਈ-ਕਈ ਅਫਸਰ ਤਾਂ ਇੰਨੇ ਸਮਰਥ ਤੇ ਕਾਬਿਲ ਹੁੰਦੇ ਹਨ ਕਿ ਅਸਾਈਨਮੈਂਟ ਬੇਸਿਸ ਭਾਵ ਨਿਸ਼ਚਿਤ ਤੌਰ 'ਤੇ ਦਿੱਤੇ ਗਏ ਕੰਮ ਨੂੰ ਉਹ ਇਉਂ ਨਿਭਾ ਦਿੰਦੇ ਹਨ ਕਿ ਜਿਵੇਂ ਤੇਨਜ਼ਿੰਗ ਨੇ ਐਵਰੈਸਟ ਦੀ ਚੋਟੀ ਨੂੰ ਸਰ ਕੀਤਾ ਸੀ।

ਬਹਿਰਹਾਲ ਅਖੀਰਲੇ ਸਾਲਾਂ ਵਿਚ ਵਧਦੀ ਕਬੀਲਦਾਰੀ ਦੇ ਕਾਰਨ ਲੋਕ ਸੇਵਾ ਦੀ ਬਿਰਤੀ ਪਰਿਵਾਰ ਸੇਵਾ ਵੱਲ ਪਰਿਵਰਤਿਤ ਹੋ ਜਾਂਦੀ ਹੈ। ਫਿਰ ਮੁੱਕਦੀ ਜਾ ਰਹੀ ਸਰਵਿਸ ਦੇ ਕਾਰਨ ਸਹਿਮ ਭਰੇ ਜਿਹੇ ਖਿਆਲ ਬੰਦੇ ਨੂੰ ਸਰਵਿਸ ਵਧਾਉਣ ਦੇ ਸਬੱਬ ਤੇ ਸਬੀਲਾਂ ਬਣਾਉਣ ਵੱਲ ਨੂੰ ਲਲਾਇਤ ਕਰਦੇ ਰਹਿੰਦੇ ਹਨ। ਫਿਰ ਰਿਟਾਇਰਮੈਂਟ ਦੇ ਨੇੜੇ ਜਿਹੇ ਜਾ ਕੇ ਕਈ ਅਫਸਰ 'ਡੈਡੀਕੇਟਿਡ ਤੇ ਕਮਿਟਟਿਡ' ਭਾਵ ਸਮਰਪਿਤ ਤੇ ਵਚਨਬੱਧ ਲੋਕ ਸੇਵਾ ਦੀ ਸ਼ਾਨ ਨੂੰ ਖੁਦ ਹੀ ਤਿਆਗ ਕੇ ਡੋਮੈਸਟੀਕੇਟਿਡ ਭਾਵ ਘਰੇਲੂ ਸੇਵਾ ਅਤੇ ਦੁਕਾਨਦਾਰੀ ਵਾਲੀ ਭਾਵਨਾ ਨਾਲ ਨੌਕਰੀ ਕਰਨ ਵੱਲ ਨੂੰ ਰੁਚਿਤ ਹੋ ਜਾਂਦੇ ਹਨ।

ਖੈਰ! ਇਕ ਬੜੀ ਵਿਅੰਗਾਤਮਿਕ ਜਿਹੀ ਧਾਰਨਾ ਹੈ ਕਿ ਜਿਵੇਂ-ਜਿਵੇਂ ਕਿਸੇ ਅਫਸਰ ਦੀ ਨੌਕਰੀ ਦੇ ਸਾਲ ਵਧਦੇ ਜਾਂਦੇ ਹਨ, ਉਸ ਅਨੁਸਾਰ ਹੀ ਉਸ ਦੀ ਰੀੜ੍ਹ ਦੀ ਹੱਡੀ ਦੇ ਮਣਕੇ ਸਾਲ ਦਰ ਸਾਲ ਘਟਦੇ ਜਾਂਦੇ ਹਨ। ਆਮ ਤੌਰ 'ਤੇ ਕਿਸੇ ਅਫਸਰ ਦੀ ਸਰਵਿਸ ਦੇ **33** ਸਾਲ ਹੁੰਦੇ ਹਨ ਤੇ ਸਾਡੀ ਰੀੜ੍ਹ ਦੀ ਹੱਡੀ ਦੇ ਮਣਕੇ ਵੀ **33** ਹੀ ਹੁੰਦੇ ਹਨ। ਇਸ ਲਈ ਹੀ ਕਹਿੰਦੇ ਹਨ ਕਿ ਰਿਟਾਇਰਮੈਂਟ 'ਤੇ ਜਾਂਦਾ-ਜਾਂਦਾ ਅਫਸਰ ਰੀੜ੍ਹ ਦੀ ਹੱਡੀ ਰਹਿਤ ਹੋ ਜਾਂਦਾ ਹੈ। ਇਸ ਦਾ ਕਾਰਨ ਇਹ ਹੈ ਕਿ ਉਮਰ ਤੇ ਤਜਰਬੇ ਦੇ ਲਿਹਾਜ਼ ਨਾਲ ਦਿਮਾਗੀ ਤੇ ਜਿਸਮਾਨੀ ਇਨੀਸ਼ੀਏਟਿਵ ਭਾਵ ਹਰਕਤ-ਹਰਾਰਤ ਘੱਟ ਜਾਂਦੀ ਹੈ।

ਫਿਰ ਇਹ ਵੀ ਹੁੰਦਾ ਹੈ ਕਿ ਅਖੀਰ ਵਿਚ ਸਿਆਸਤ ਦੀ ਨਜ਼ਰੇ-ਮਨਜ਼ੂਰ ਅਫਸਰਸ਼ਾਹੀ ਜਦੋਂ ਲੋਕ ਸੇਵਾ ਦੀਆਂ ਪਬਲਿਕ ਸਰਵਿਸ ਕਮਿਸ਼ਨ, ਰਾਈਟ ਟੂ ਇਨਫਰਮੇਸ਼ਨ ਤੇ ਰਾਈਟ ਟੂ ਸਰਵਿਸ ਕਮਿਸ਼ਨ ਜਿਹੀਆਂ ਸੰਵਿਧਾਨਿਕ ਸੰਸਥਾਵਾਂ ਦੇ ਮੈਂਬਰ ਤੇ ਚੇਅਰਮੈਨ ਬਣਦੀ ਹੈ ਤਾਂ ਇਹ ਇਨ੍ਹਾਂ ਸੰਸਥਾਵਾਂ ਦੀਆਂ ਉੱਚ ਪ੍ਰੰਪਰਾਵਾਂ ਤੇ ਮਰਿਆਦਾ ਦੇ ਤੁੱਲ ਹੋਣ ਤੋਂ ਅਕਸਰ ਅਸਮਰਥ ਹੋ ਜਾਂਦੀ ਹੈ। ਆਪਣੇ ਆਕਾ-ਅਕਬਾਂ ਦੇ ਅਹਿਸਾਨਾਂ ਦਾ ਬਦਲਾ ਚੁਕਾਉਣ ਦੀ ਨੀਅਤ ਤੇ ਗਰਜ਼ ਦੇ ਕਾਰਨ ਅਜਿਹੀ

ਅਫਸਰਸ਼ਾਹੀ ਉਚਤਮ ਲੋਕ ਸੇਵਾ ਦੀ ਮਰਿਆਦਾ ਨਿਭਾਉਣ ਦੀ ਥਾਂ ਆਪਣੀਆਂ ਸਿਆਸੀ ਤਰਜੀਹਾਂ ਵੱਲ ਨੂੰ ਝੁਕਾਅ ਖਾ ਜਾਂਦੀ ਹੈ। ਇਸ ਤਰ੍ਹਾਂ ਉਮਰ ਭਰ ਦੇ ਮੰਨੇ-ਪ੍ਰਮੰਨੇ ਅਫਸਰ ਖੁਦ ਕਈ ਪੱਖੋਂ ਦਾਗਦਾਰ ਹੋ ਜਾਂਦੇ ਹਨ ਅਤੇ ਨਾਲ ਹੀ ਉਹ ਉੱਚ-ਸੰਵਿਧਾਨਿਕ ਸੰਸਥਾਵਾਂ ਨੂੰ ਵੀ ਦਾਗੀ ਬਣਾ ਦਿੰਦੇ ਹਨ।

ਪਰ ਫਿਰ ਵੀ ਅਖੀਰਲੀ ਗੱਲ ਇਹ ਹੀ ਹੈ ਕਿ ਸਾਡੀ ਅਫਸਰਸ਼ਾਹੀ ਜਦੋਂ ਤੋਂ ਹੋਂਦ ਵਿਚ ਆਈ ਹੈ ਅਤੇ ਖਾਸ ਤੌਰ 'ਤੇ ਜਦੋਂ 19ਵੀਂ ਸਦੀ ਦੇ ਅਖੀਰ ਵਿਚ ਬ੍ਰਿਟਿਸ਼ ਰਾਜ ਦੇ ਸਮੇਂ ਤੋਂ ਇਹ ਆਪਣੇ ਮੌਜੂਦਾ ਰੂਪ ਵਿਚ ਕਾਇਮ ਹੋਈ ਹੈ; ਬੱਸ ਉਦੋਂ ਤੋਂ ਹੀ ਬਾਦਸ਼ਾਹਤਾਂ, ਸਲਤਨਲਤਾਂ ਤੇ ਸਰਕਾਰਾਂ ਦਾ ਦਾਰੋਮਦਾਰ ਸਾਡੀ ਇਸ ਕਾਬਿਲ ਤੇ ਦਮਦਾਰ ਅਫਸਰਸ਼ਾਹੀ 'ਤੇ ਹੀ ਰਿਹਾ ਹੈ। ਰੱਬ ਇਸ ਲੋਕ ਸੇਵਾ ਦੀ ਪੈਜ ਬਣਾਈ ਰੱਖੇ। ਆਮੀਨ।।

## 18

# ਡੇਰੇ ਵਾਲਿਆਂ ਨਾਲ ਮੁਲਾਜ਼ੇਦਾਰੀ

ਸੰਨ 1979 ਤੋਂ ਹੁਣ ਤੱਕ ਪੰਜਾਬ ਦੇ ਸੰਤਾਪ ਦੇ ਮੁੱਖ ਕਾਰਨਾਂ ਵਿਚੋਂ ਇਕ ਕਾਰਨ ਡੇਰਾਵਾਦ ਰਿਹਾ ਹੈ ਤੇ ਹੁਣ ਇਹ ਵਬਾਅ ਦੇਸ਼ ਵਿਆਪੀ ਹੋ ਗਈ ਹੈ। ਧਰਮ ਤੇ ਸ਼ਾਸਤਰ ਦੇ ਇਹ ਅਲੰਬਰਦਾਰ ਬਾਬੇ ਹੁਣ ਸ਼ਰੇਆਮ ਰਾਜਨੀਤੀ ਕਰਨ ਦੀ ਲਾਲਸਾ ਪਾਲ ਰਹੇ ਹਨ। ਇਨ੍ਹਾਂ ਦੇ ਧਾਰਮਿਕ ਪ੍ਰਵਚਨ ਹੁਣ ਚਾਣਕੀਆ ਦੀ ਕੁਟਿਲ ਰਾਜਨੀਤੀ ਨਾਲ ਅੱਗਾ-ਪਿੱਛਾ ਘਸਾਉਂਦੇ ਤੇ ਮੜਿਕਦੇ ਲਗਦੇ ਹਨ। ਕਈ ਵਾਰ ਤਾਂ ਇਉਂ ਜਾਪਦਾ ਹੈ ਕਿ ਜਿਵੇਂ ਇਹ ਕਥਿਤ ਧਰਮੀ ਬਜ਼ੁਰਗ ਬਾਬੇ ਕੋਈ ਧਾਰਮਿਕ ਜਾਂ ਕਿਸੇ ਯੋਗ ਸ਼ਿਵਰ ਵਿਚ ਨਹੀਂ, ਸਗੋਂ ਪਾਰਲੀਮੈਂਟ ਵਿਚ ਬੋਲ ਰਹੇ ਹੋਣ। ਫਿਰ ਜਿਸ ਤਰ੍ਹਾਂ ਇਹ ਮਹਾਂਰਥੀ ਨਤਮਸਤਕ ਹੋਏ ਵੱਡੇ-ਵੱਡੇ ਲੀਡਰਾਂ ਨੂੰ ਵਰਦਾਨ ਦਿੰਦੇ ਹਨ; ਉਸ ਤੋਂ ਤਾਂ ਇਉਂ ਲੱਗਦਾ ਹੈ ਕਿ ਜਿਵੇਂ ਇਹ ਬਾਬੇ ਸਾਡੇ ਨੇਤਾ-ਲੋਕਾਂ ਦੇ ਕੁੱਲ ਗੁਰੂ ਹੀ ਹੋਣ। ਪੰਜਾਬ ਵਿਚ ਡੇਰਾਵਾਦ ਨੇ ਉਹ ਜਲਵੇ-ਜਲੌਅ ਦਿਖਾਏ ਹਨ ਕਿ ਪੰਜਾਬ ਤੇ ਪੰਜਾਬੀਅਤ ਦੀ ਤੌਬਾ-ਤੌਬਾ ਕਰਾ ਦਿੱਤੀ ਹੈ।

ਹੁਣ ਵੀ ਇਹ ਬਾਬੇ ਧਰਮ ਦੇ ਨਾਂਅ 'ਤੇ ਕਿਹੜੀ ਕੋਈ ਭੱਦਰਕਾਰੀ ਕਰ ਰਹੇ ਹਨ। ਸਾਰਾ ਪੰਜਾਬ ਤੇ ਖਾਸ ਕਰਕੇ ਸਾਡੇ ਹੀ ਘਰਾਂ ਦੀਆਂ ਤਕਰੀਬਨ ਸਾਰੀਆਂ ਹੀ ਤੀਵੀਆਂ-ਮਾਨੀਆਂ ਇਨ੍ਹਾਂ ਬਾਬਿਆਂ ਦੀ ਸ਼ਾਨੀ ਭਰਦੀਆਂ ਫਿਰਦੀਆਂ ਹਨ। ਰਾਮ ਹੀ ਜਾਣੇ ਕਿ ਘਰ-ਘਰ ਇੰਨਾ ਪ੍ਰੇਮ ਦੇ ਪੁਜਾਰੀਆਂ ਨੇ ਕੀ ਧੂੜਾ ਧੂੜਿਆ ਹੁੰਦਾ ਹੈ ਕਿ ਸੁਆਣੀਆਂ ਡੇਰਿਆਂ ਵਿਚ ਸਿਰ ਮਾਰਦੀਆਂ, ਪੋਚੇ ਲਾਉਂਦੀਆਂ, ਲੰਗਰ ਪਕਾਉਂਦੀਆਂ, ਭਾਂਡੇ ਮਾਂਜਦੀਆਂ, ਬਾਬਿਆਂ ਦੇ ਚਰਨ ਪਰਸਦੀਆਂ ਤੇ ਲੱਤਾਂ ਮੰਡਦੀਆਂ ਫਿਰਦੀਆਂ ਹਨ। ਫਿਰ ਹੈਰਾਨੀ ਦੀ ਗੱਲ ਇਹ ਹੈ ਕਿ ਅਸੀਂ ਸਾਰੇ ਆਪਣੀਆਂ ਘਰ ਵਾਲੀਆਂ ਦੀ ਹੋਰ ਕੋਈ ਗੱਲ ਮੰਨੀਏ ਜਾਂ ਮੰਨੀਏ, ਪਰ ਜਦੋਂ ਉਹ ਸਾਧਾਂ ਦੇ ਡੇਰੇ 'ਤੇ ਜਾਂਦੀਆਂ ਹਨ ਤਾਂ ਆਪਾਂ ਵੀ ਉਨ੍ਹਾਂ ਦੇ ਮਗਰ ਹੋ ਕੇ ਸਾਧਾਂ ਨੂੰ ਮੱਥੇ ਟੇਕਦੇ ਤੇ ਭੁੱਲਾਂ ਬਖਸ਼ਾਉਂਦੇ ਫਿਰਦੇ ਹਾਂ। ਕਿਸੇ ਸ਼ਾਇਰ ਨੇ ਸਾਡੀ ਇਸ ਮਾਨਸਿਕਤਾ 'ਤੇ ਬੜਾ ਤਿੱਖਾ ਵਿਅੰਗ ਕੀਤਾ ਹੈ ਕਿ:-

*ਕਿਸੇ ਸਾਧ ਦੇ ਡੇਰੇ 'ਤੇ ਵੇਖ ਜਾ ਕੇ, ਧੱਕਾ ਪੈਂਦਾ ਹੈ ਉਥੇ ਸ਼ਰਧਾਲੂਆਂ ਦਾ*
*ਤੇਰੀ ਮੇਰੀ ਕੀ ਪੁੱਛ ਪ੍ਰਤੀਤ ਏਥੇ, ਇਹ ਦੌਰ ਹੈ ਪੁਰਜ਼ਿਆਂ ਚਾਲੂਆਂ ਦਾ*

ਕਿਸੇ ਵੀ ਡੇਰੇ ਦਾ ਬਾਬਾ ਸਿੱਖੀ ਦਾ ਪ੍ਰਚਾਰ ਜਾਂ ਨਾਮ ਦਾ ਪ੍ਰਚਾਰ ਕਰੇ ਜਾਂ ਨਾ ਕਰੇ, ਪਰ ਇਨ੍ਹਾਂ ਦੇ ਡੇਰਿਆਂ ਵਿਚ ਬਾਬਿਆਂ ਦੇ ਨਾਮ ਦਾ ਪਰਵਾਹ ਚਲਦਾ ਰਹਿੰਦਾ ਹੈ। ਇਸ ਤੋਂ ਇਲਾਵਾ ਇਨ੍ਹਾਂ ਬਾਬਿਆਂ ਦੀ ਉਸਤਤੀ ਤੇ ਸਿਫਤਾਂ ਇਨ੍ਹਾਂ ਦੇ ਸ਼ਰਧਾਲੂ ਤੇ ਖਾਸ ਕਰਕੇ ਸਾਡੀਆਂ ਬੀਬੀਆਂ ਬਥੇਰਾ ਕਰੀ ਜਾਂਦੀਆਂ ਹਨ। ਬਸ ਜਦੋਂ ਵੀ ਬੱਸਾਂ

ਤੇ ਟੈਂਪੂਆਂ ਵਿਚ ਬੇਬੇ-ਬੀਬੀਆਂ ਨੂੰ ਦੁੱਧ ਵਾਲੇ ਡੋਲੂ, ਫਲ-ਫਰੂਟ ਤੇ ਪਤਾਸਿਆਂ ਦੇ ਲਿਫਾਫੇ ਲਿਜਾਂਦੀਆਂ ਵੇਖੋ, ਉਦੋਂ ਹੀ ਸਮਝ ਲਉ ਕਿ ਇੱਧਰ ਨੇੜੇ-ਤੇੜੇ ਕਿਤੇ ਸਾਧ ਦਾ ਡੇਰਾ ਹੈ। ਸਾਡੀਆਂ ਜ਼ਨਾਨੀਆਂ ਬਾਬਿਆਂ ਲਈ ਖੀਰਾਂ ਤੇ ਮਾਲਪੂੜੇ ਇਉਂ ਲੈ ਕੇ ਜਾਂਦੀਆਂ ਹਨ ਕਿ ਜਿਵੇਂ ਬਾਬੇ ਨੇ ਹੁਣੇ-ਹੁਣੇ ਹੀ ਕਿਤੇ ਦੰਦ ਕਢਵਾਏ ਹੋਣ। ਉਧਰ ਬਾਬਿਆਂ ਦੇ ਡੇਰਿਆਂ ਵਿਚ ਵੀ ਮਿੱਠਾ ਇਉਂ ਵਰਤਦਾ ਹੈ ਕਿ ਜਿਵੇਂ ਇਨ੍ਹਾਂ ਨੇ ਲੋਕਾਂ ਨੂੰ ਸ਼ੂਗਰ ਦੇ ਮਾਹਿਰ ਡਾਕਟਰਾਂ ਕੋਲ ਭੇਜਣ ਦਾ ਠੇਕਾ ਲਿਆ ਹੋਵੇ।

ਇਸ ਤਰ੍ਹਾਂ ਹੀ ਤਾਂਤਰਿਕਾਂ ਤੇ ਟੂਣਾ-ਟਾਮਣ ਕਰਨ ਵਾਲੇ ਸਾਧਾਂ ਦੇ ਡੇਰਿਆਂ 'ਤੇ ਮਾਈਆਂ ਆਪਣੀਆਂ ਨੂੰਹਾਂ-ਧੀਆਂ ਨੂੰ ਲੈ ਕੇ 'ਓਪਰੀ ਕਸਰ' ਤੇ ਪਤਾ ਨਹੀਂ ਹੋਰ ਕਿਹੜੇ-ਕਿਹੜੇ ਰੋਗਾਂ ਦਾ ਇਲਾਜ ਭਾਲਦੀਆਂ ਫਿਰਦੀਆਂ ਹਨ। ਉਹ ਸਾਡੇ ਮਹਾਨ ਸਿੱਖ ਫਲਸਫੇ 'ਸਰਬ ਰੋਗੁ ਕਾ ਅਉਖਧ ਨਾਮਿ' ਦੀ ਥਾਂ ਬਾਬਿਆਂ ਦੇ ਪੈਰ ਧੋ ਕੇ ਚਰਨ-ਅੰਮ੍ਰਿਤ ਲੈਂਦੀਆਂ ਨਹੀਂ ਥੱਕਦੀਆਂ। ਜਦੋਂ ਕਿ ਇਹ ਜੱਗ ਜ਼ਾਹਿਰ ਸੱਚਾਈ ਹੈ ਕਿ ਜਿੰਨੀ ਦੇਰ ਮਨ ਸਾਫ ਨਹੀਂ ਹੁੰਦਾ, ਉਨੀਂ ਦੇਰ ਇਹ ਵਿਖਾਵੇ ਦੀ ਸ਼ਰਧਾ ਤੇ ਇਬਾਦਤ ਦਾ ਦਰਗਾਹਿ ਵਿਚ ਕੋਈ ਮੁੱਲ ਨਹੀਂ ਪੈਂਦਾ। ਸਗੋਂ ਸਿਆਣਿਆਂ ਨੇ ਤਾਂ ਇਸ ਸਬੰਧ ਵਿਚ ਸਾਡੇ ਇਸ ਦੰਭੀ ਕਿਰਦਾਰ 'ਤੇ ਬੜੀ ਪ੍ਰਤੱਖ ਚੋਟ ਕੀਤੀ ਹੈ ਕਿ **'ਨ੍ਹਾਉਂਦੀ ਫਿਰੇ ਤੀਰਥਾਂ 'ਤੇ ਤੇਰੇ ਅੰਦਰੋਂ ਮੈਲ ਨਾ ਜਾਵੇ'**।

ਮੈਂ ਖੁਦ ਡੀ.ਸੀ. ਰੂਪਨਗਰ ਵਜੋਂ ਇਕ ਵਾਰ ਅਜਿਹਾ ਕੋਝਾ ਨਜ਼ਾਰਾ ਵੇਖਿਆ ਅਤੇ ਯਥਾ ਸ਼ਕਤੀ ਜੁੱਤੀ ਵਾਹੀ, ਜਿਸ ਕਰਕੇ ਕੁੱਝ ਸਮਾਂ ਤਾਂ ਇਹ ਮਾੜੀ ਔਲੀ ਟਲੀ ਰਹੀ, ਪਰ ਹੁਣ ਸੁਣਨ ਵਿਚ ਆ ਰਿਹਾ ਹੈ ਕਿ ਬਾਬੇ ਫੇਰ ਮੱਛਰੇ ਫਿਰਦੇ ਹਨ। ਮੈਂ ਸੋਚਦਾ ਹਾਂ ਕਿ ਸਾਡੀਆਂ ਸਰਕਾਰਾਂ ਦੀ ਇਹ ਲਾਚਾਰੀ ਬਣ ਗਈ ਹੈ ਜਿਸ ਕਰਕੇ ਉਨ੍ਹਾਂ ਦੀਆਂ ਨਜ਼ਰਾਂ ਹੇਠ ਇਹ ਡੇਰੇ ਕੌੜੀ ਵੇਲ ਵਾਂਗੂੰ ਵਧਦੇ ਹੀ ਜਾ ਰਹੇ ਹਨ। ਇਹ ਤਾਂਤਰਿਕ ਤੇ ਸਾਧ ਘਰਾਂ ਦੇ ਘਰ ਪੁੱਟ ਰਹੇ ਹਨ। ਦੁੱਧ-ਪੁੱਤ ਦੀ ਦਾਤ ਦੇਣ ਲਈ ਇਹ 'ਬੂਬਣੇ' ਬੱਚਿਆਂ ਤੱਕ ਦੀ ਬਲੀ ਚੜ੍ਹਾ ਦਿੰਦੇ ਹਨ। ਫੇਰ ਇਹ ਆਪ ਜੱਤ-ਸੱਤ ਦੇ ਕੱਚੇ ਤੇ ਨਾਲੇ ਦੇ ਢਿੱਲੇ ਖਰੂਦੀ ਪਤਾ ਨਹੀਂ ਕਿੰਨੀਆਂ ਕੁ ਸੱਤਵੰਤੀਆਂ ਦੇ ਸੱਤ ਭੰਗ ਕਰਦੇ ਹਨ। ਇਸ ਪ੍ਰਥਾਇ ਕਵੀ ਕੈਲਵੀ ਦਾ ਬੜਾ ਢੁਕਵਾਂ ਵਿਅੰਗ ਹੈ:-

*ਵੱਡੇ ਸਾਧਾਂ ਦੀ ਅਪਰ-ਅਪਾਰ ਮਹਿਮਾ*
*ਸ਼ਾਹੀ ਠਾਠ ਨੇ ਏਥੇ ਤਾਂ ਚੇਲਿਆਂ ਦੇ*
*ਹੀਰਾਂ ਡੇਰੇ ਵਿਚ ਚੱਲ-ਚੱਲ ਆਉਂਦੀਆਂ ਨੇ*
*ਰਾਂਝਾ ਖਾਏ ਧੱਕੇ ਹੁਣ ਕਿਉਂ ਬੇਲਿਆਂ ਦੇ*

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਬੇਸ਼ੱਕ ਖੇਤੋਂ ਆਏ ਬੰਦੇ ਨੂੰ ਥਕੇਵਾਂ ਲਾਹੁਣ ਲਈ ਹਾੜ੍ਹ-ਸਿਆਲ ਨੂੰ ਨਹਾਉਣ ਵਾਸਤੇ ਘਰ ਵਾਲੀਆਂ ਮਾੜਾ-ਮੋਟਾ ਤੱਤਾ ਪਾਣੀ ਤਾਂ

ਜ਼ਰੂਰ ਦੇ ਦਿੰਦੀਆਂ ਹਨ। ਪਰ ਪੰਜਾਬੀ ਘਰਾਂ ਵਿਚ ਘਰ ਵਾਲੇ ਦੇ ਪੈਰ ਘੁੱਟਣ ਦਾ ਰਿਵਾਜ ਨਹੀਂ ਹੈ। ਫਿਰ ਇਨ੍ਹਾਂ ਮਾਈਆਂ ਨੂੰ ਪਤਾ ਨਹੀਂ ਕਿ ਅਖੌਤੀ ਬਾਬਿਆਂ ਦੇ ਚਰਨ ਧੋ ਕੇ ਕਿਹੜਾ ਪੁੰਨ ਮਿਲ ਜਾਂਦਾ ਹੈ? ਸ਼ਾਇਦ ਗੁਰੂ ਘਰ ਦੀ ਸੇਵਾ ਦੀ ਸਾਡੀ ਧਾਰਮਿਕ ਪ੍ਰੰਪਰਾ ਤੋਂ ਇਲਾਵਾ ਇਸ ਦਾ ਵੱਡਾ ਕਾਰਨ ਇਹ ਵੀ ਹੈ ਕਿ ਬਾਬਿਆਂ ਦੀ ਸੇਵਾ ਵਿਚੋਂ ਉਨ੍ਹਾਂ ਨੂੰ ਆਪਣੇ ਘਰ-ਬਾਰ ਦਾ ਅਤੇ ਖਾਸ ਕਰਕੇ ਆਪਣੇ-ਆਪਣੇ ਪਤੀ-ਦੇਵ ਤੇ ਬਚਿਆਂ ਦਾ ਦੁਨਿਆਵੀ ਤੇ ਖਾਸ ਕਰਕੇ ਸਿਆਸੀ ਕਲਿਆਣ ਵੀ ਦਿਸਦਾ ਹੈ।

ਖੈਰ! ਸਮੇਂ ਦੇ ਨਾਲ ਨਾਲ ਸਾਧਾਂ ਦੇ ਡੇਰਿਆਂ 'ਤੇ ਵੀ ਆਧੁਨਿਕ ਰੰਗਤ ਦਿਸਣ ਲੱਗ ਪਈ ਹੈ ਤੇ ਕਥਿਤ ਬਾਬੇ ਵੀ ਮਾਡਰਨ ਹੋ ਗਏ ਹਨ। ਤਕਰੀਬਨ 50-60 ਸਾਲ ਪਹਿਲਾਂ ਜਦੋਂ ਪੇਂਡੂ ਸਮਾਜ ਸਾਡੇ ਸਭਿਆਚਾਰ ਵਿਚ ਪ੍ਰਧਾਨ ਸੀ ਤਾਂ ਉਦੋਂ ਜ਼ਿਆਦਾਤਰ ਬੂਬਨੇ ਸਾਧ ਛੜੇ-ਛੜਾਂਗ ਹੀ ਹੁੰਦੇ ਸਨ, ਜਿਨ੍ਹਾਂ ਬਾਰੇ 'ਨਾ ਰੰਨ ਨਾ ਕੰਨ' ਜਿਹੇ ਅਖਾਣ ਪ੍ਰਚੱਲਿਤ ਸਨ। ਹੋਰ ਤਾਂ ਹੋਰ ਇਨ੍ਹਾਂ ਦੇ ਜ਼ਿਆਦਾਤਰ ਪਾਛੂ ਲਾਹੌਰ ਦੇ ਸ਼ੌਕੀਨ ਤੇ ਬੋਝੇ 'ਚ ਗਾਜਰਾਂ ਦੇ ਰੂਪ-ਰੂਪਾਂਤਰ ਹੀ ਹੁੰਦੇ ਸਨ।

ਹੁਣ ਇਨ੍ਹਾਂ ਡੇਰਿਆਂ ਦੇ ਇਹ ਅਰਬਾਂਪਤੀ ਬਾਬੇ ਰਾਜਸੀ ਤੇ ਪ੍ਰਸ਼ਾਸਕੀ ਕਲਿਆਣਕਾਰੀ ਸੈਂਟਰਾਂ ਭਾਵ ਸਿਵਲ ਸਕੱਤਰੇਤ ਤੇ ਰਾਜਨੀਤੀ ਦੇ ਗਲਿਆਰਿਆਂ ਦੇ ਵੀ ਸਰਪ੍ਰਸਤ ਤੇ ਆਧੀ ਬਣ ਚੁਕੇ ਹਨ। ਮੁਲਾਜ਼ਮਾਂ ਤੇ ਅਫਸਰਾਂ ਦੀਆਂ ਬਦਲੀਆਂ ਤੇ ਤਰੱਕੀਆਂ ਤਾਂ ਇਨ੍ਹਾਂ ਦੇ 'ਬਾਏਂ ਹੱਥ' ਦਾ ਕੰਮ ਹੈ। ਇਹ ਤਾਂ ਸਿਆਸੀ ਲੀਡਰਾਂ ਨੂੰ ਰਾਜਭਾਗ ਤੇ ਰਾਜਗੱਦੀਆਂ ਵੀ ਪ੍ਰਸ਼ਾਦ ਰੂਪ ਵਿਚ ਵੰਡਣ ਦੇ ਸਮਰਥ ਹੋ ਚੁੱਕੇ ਹਨ। ਇਸ ਕਰਕੇ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ ਕਿ ਅਗਲੇ ਪੰਜ-ਦਸ ਸਾਲਾਂ ਵਿਚ ਇਨ੍ਹਾਂ ਡੇਰਿਆਂ ਦਾ ਹੀ ਕਈ ਰਾਜਾਂ ਵਿਚ ਰਾਜਭਾਗ ਕਾਇਮ ਹੋ ਜਾਵੇ ਅਤੇ ਫਿਰ ਦੇਸ਼ ਵਿਚ ਇਨ੍ਹਾਂ ਡੇਰਿਆਂ ਦੇ ਸੰਗਠਨ ਵੀ ਮੌਜੂਦਾ ਸਿਆਸੀ ਗਠਜੋੜਾਂ ਵਾਂਗੂੰ ਵਾਰੋ-ਵਾਰੀ ਆਪਣੀ ਰਾਜਸੱਤਾ ਅਤੇ ਪ੍ਰਭੁਸੱਤਾ ਦਾ ਜੁਗਾੜ ਕਰ ਲੈਣ।

ਫਿਰ ਇਹ ਗੱਲ ਹੋਰ ਵੀ ਸਮਝੋਂ ਬਾਹਰ ਹੈ ਕਿ ਸੈਕੂਲਰ ਭਾਵ ਨਿਰਪੱਖ ਕਹਾਉਣ ਵਾਲੀਆਂ ਸਿਆਸੀ ਪਾਰਟੀਆਂ ਵੀ ਧਾਰਮਿਕ ਡੇਰਿਆਂ ਨੂੰ ਬ੍ਰਿੰਦਾਬਣ ਦੇ ਭਗਤਾਂ ਵਾਂਗੂੰ ਕਿਉਂ ਪੂਜਦੀਆਂ ਫਿਰਦੀਆਂ ਹਨ। ਫਿਰ ਦੂਜੇ ਪਾਸੇ 'ਛੋਟੇ ਮੀਆਂ ਸੋ ਛੋਟੇ ਮੀਆਂ, ਬੜੇ ਮੀਆਂ ਸੁਭਾਨ ਅੱਲ੍ਹਾ' ਦੇ ਕਥਨ ਅਨੁਸਾਰ ਧਾਰਮਿਕ ਰੰਗਣ-ਰੰਗਤ ਵਾਲੀਆਂ ਪਾਰਟੀਆਂ ਇਨ੍ਹਾਂ ਕਥਿਤ ਬਾਬਿਆਂ ਦੇ ਡੇਰਿਆਂ ਦਾ ਧਾਮ-ਤੀਰਥ ਮਾਤਰ ਭ੍ਰਮਣ ਕਰਦੀਆਂ ਫਿਰਦੀਆਂ ਹਨ। ਪਰ ਹੋਰ ਵੀ ਜ਼ੁਲਮ ਵਾਲੀ ਗੱਲ ਇਹ ਹੈ ਕਿ ਜਿਨ੍ਹਾਂ ਡੇਰਿਆਂ ਤੇ ਕਥਿਤ ਵਡੇਰਿਆਂ ਦੀਆਂ ਰਸਮਾਂ-ਰਵਾਇਤਾਂ ਹੀ ਸਾਡੇ ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਦੇ ਜੀਵਨ ਫ਼ਲਸਫ਼ੇ ਤੇ ਸਿੱਖਿਆ-ਸੰਥਾ ਤੋਂ ਕੋਹਾਂ ਦੂਰ ਠੀਕ 180

ਡਿਗਰੀ ਉਲਟ ਪਾਸੇ ਵੱਲ ਨੂੰ ਹਨ, ਅਸੀਂ ਉਨ੍ਹਾਂ ਨੂੰ ਵੀ ਆਪਣੇ ਖਸਮ-ਖਸਾਈਂ ਮੰਨ ਰਹੇ ਹਾਂ।

ਖ਼ੈਰ! ਪੰਜਾਬ ਵਿਚ ਤਾਂ ਅਜਿਹੇ ਦ੍ਰਿਸ਼ਟ-ਅਦ੍ਰਿਸ਼ਟ ਹਾਲਾਤ ਬਣ ਚੁੱਕੇ ਹਨ; ਜਿਸ ਕਰਕੇ ਪੰਜਾਬ ਵਿਚ ਸਾਰੀਆਂ ਪਾਰਟੀਆਂ ਵੋਟਾਂ ਵਾਸਤੇ ਇਨ੍ਹਾਂ ਡੇਰਿਆਂ ਦੀ ਉਤੋਂ-ਉਤੋਂ ਨਿੰਦਾ-ਨਿਖੇਧੀ ਕਰਨ ਦੇ ਬਾਵਜੂਦ ਵੀ ਪ੍ਰਕਿਰਮਾ ਕਰਦੀਆਂ ਫਿਰਦੀਆਂ ਹਨ। ਇਲੈਕਸ਼ਨਾਂ ਸਮੇਂ ਤਾਂ ਸਾਡੇ ਸਿਰੇ ਦੇ ਮਹਾਨ ਆਗੂ ਇਨ੍ਹਾਂ ਬਾਬਿਆਂ ਦੁਆਲੇ ਭੌਰ-ਭਗਤਾਂ ਵਾਂਗੂੰ ਮੰਡਰਾਉਂਦੇ ਫਿਰਦੇ ਹਨ ਅਤੇ ਆਪਣੇ 'ਵੋਟ ਬੈਂਕ' ਵਧਾਉਣ ਲਈ ਬਾਬਿਆਂ ਦੇ ਚਰਨ ਪ੍ਰਸਦੇ ਤੇ ਜੋੜੇ ਝਾੜਦੇ ਫਿਰਦੇ ਹਨ। ਹੁਣੇ ਜਿਹੇ ਹੋਈਆਂ ਵਿਧਾਨ ਸਭਾ ਦੀਆਂ ਚੋਣਾਂ ਵਿਚ ਪੰਥਕ ਆਗੂ, ਸਿੱਖ ਮੱਤ ਦੇ ਫ਼ਲਸਫ਼ੇ ਤੇ ਤਖਤ ਸਾਹਿਬਾਨ ਦੇ ਜਥੇਦਾਰਾਂ ਦੇ ਆਦੇਸ਼ਾਂ ਨੂੰ ਛਿੱਕੇ ਟੰਗ ਕੇ ਡੇਰਿਆਂ ਤੇ ਹਾਜ਼ਰੀ ਭਰਦੇ ਵੇਖੇ ਗਏ। ਉਧਰ ਧਰਮ ਨਿਰਪਖ ਪਾਰਟੀ ਵੀ ਰਾਤ-ਬਰਾਤੇ ਧਰਮ ਦੇ ਨਾਂ ਤੇ ਵੋਟਾਂ ਲੈਣ ਲਈ ਡੇਰੇ ਤੇ ਚੌਕੀਆਂ ਭਰਦੀ ਦਿਸੀ। ਕਹਿੰਦੇ ਹਨ ਕਿ ਬਾਬਿਆਂ ਨੇ ਵੀ ਇਨ੍ਹਾਂ ਚੋਣਾਂ ਵਿਚ ਇਸ ਵਾਰੀਂ ਬੜੀ ਸਿਆਣਪ ਨਾਲ ਸਿਆਸੀ ਆਗੂਆਂ ਨੂੰ ਜਿਹੋ ਜਿਹਾ ਮੂੰਹ ਉਹੋ ਜਿਹੀ ਚਪੇੜ ਮਾਰੀ ਹੈ। ਇਸ ਅਨੁਸਾਰ ਇਕ-ਇਕ ਵਿਧਾਨ ਸਭਾ ਹਲਕੇ ਮੁਤਾਬਿਕ ਬਾਬਿਆਂ ਨੇ ਆਪਣੇ ਨਫ਼ੇ-ਨੁਕਸਾਨ ਨੂੰ ਮੁੱਖ ਰੱਖ ਕੇ ਸਿਆਸੀ ਮੰਗਤਿਆਂ ਨੂੰ ਖੈਰ ਪਾਈ ਹੈ।

ਫਿਰ ਵੋਟ ਦੀ ਮੁਥਾਜੀ ਨੇ ਸਾਡੇ ਸਿਆਸੀ ਸਮਾਜ ਨੂੰ ਇੰਨਾ ਅਸੂਲੋਂ ਬੇਅਸੂਲ ਕਰ ਰੱਖਿਆ ਹੈ ਕਿ ਅਸੀਂ ਲੰਡੇ-ਲੁੱਚੇ ਚੌਧਰੀਆਂ ਨੂੰ ਵੀ ਅੱਬਾ-ਅੱਬਾ ਕਹਿੰਦੇ ਫਿਰਦੇ ਹਾਂ। 'ਆਪ ਤਾਂ ਡੁੱਬੇ ਬਾਹਮਣਾਂ, ਜਜਮਾਨ ਵੀ ਡੋਬੇ' ਦੀ ਅਖੌਤ ਅਨੁਸਾਰ ਸਾਡੇ ਧਾਰਮਿਕ ਤੇ ਰਾਜਸੀ ਆਗੂ ਆਪ ਤਾਂ ਡੁੱਬੇ ਹੀ ਸਨ; ਸਗੋਂ ਕੌਮ ਨੂੰ ਵੀ ਡੋਬਾ ਦੇ ਰਹੇ ਹਨ। ਅੱਜ ਸਾਡੀ ਅਜੋਕੀ ਪੀੜ੍ਹੀ ਵਲੋਂ ਅਣਗਹਿਲੀ ਤੇ ਲਾਪ੍ਰਵਾਹੀ ਦੇ ਕਾਰਨ ਸਾਡੀ ਸਮੁੱਚੀ ਨੌਜਵਾਨ ਪੀੜ੍ਹੀ ਦੀ ਬੇਕਦਰੀ ਹੋ ਰਹੀ ਹੈ। ਇਸ ਪੱਖੋਂ ਸਾਡੇ ਨੌਜਵਾਨ ਸਾਡੀ ਗ਼ਫ਼ਲਤ, ਅਣਗਹਿਲੀ ਤੇ ਸਾਡੇ ਅਣਜਾਣਪੁਣੇ ਦਾ ਸ਼ਿਕਾਰ ਹੋ ਕੇ ਨਸ਼ਿਆਂ-ਪੱਤਿਆਂ ਤੇ ਹੋਰ ਅਧਰਮੀ-ਕਾਰਿਆਂ ਦੇ ਪੱਟੇ ਫਿਰਦੇ ਹਨ।

ਇਸ ਨਿਆਰੇ ਜਿਹੇ ਵਰਤਾਰੇ ਵਿਚ ਸਿਆਸੀ ਪਾਰਟੀਆਂ ਦੀ ਹਾਲਤ ਕੁਝ 'ਮਨ ਡੋਲੇ, ਮੇਰਾ ਤਨ ਡੋਲੇ, ਮੇਰੇ ਦਿਲ ਕਾ ਗਯਾ ਕਰਾਰ ਰੇ, ਯੇ ਕੌਨ ਬਜਾਏ ਬਾਂਸੁਰੀਆ' ਵਰਗੀ ਬਣੀ ਹੋਈ ਹੈ। ਸਮੁੱਚਾ ਪੰਜਾਬ ਡੇਰਿਆਂ ਵਾਲਿਆਂ ਦੀ ਮੁਲ੍ਹਾਜ਼ੇਦਾਰੀ ਦਾ ਕਾਇਲ ਹੋਇਆ ਫਿਰਦਾ ਹੈ। ਡੇਰੇ ਵਾਲਿਆਂ ਬਾਬਿਆਂ ਦੇ ਭਗਤ ਤੇ ਪ੍ਰੇਮੀ ਪਹਿਲਾਂ ਬਾਬਿਆਂ ਤੋਂ ਆਸ਼ੀਰਵਾਦ ਲੈਂਦੇ ਹਨ ਤੇ ਫਿਰ ਸਿਆਸੀ ਪਾਰਟੀਆਂ ਨਾਲ ਵੋਟਾਂ ਵਾਸਤੇ ਹੱਥ ਮਿਲਾਉਂਦੇ ਹਨ। ਸਿਆਸੀ ਬੰਦਿਆਂ ਨੂੰ ਵੀ ਪਤਾ ਹੀ ਹੈ ਕਿ ਜਿਧਰ ਬਾਬੇ ਹੋ ਗਏ

ਬੱਸ ਚੋਣ ਪ੍ਰਚਾਰ ਉਧਰ ਵੱਲ ਨੂੰ ਹੀ ਹੋ ਜਾਂਦਾ ਹੈ। ਫਿਰ ਜੇ ਕਿਤੇ ਬਾਬੇ ਕੋਈ ਲੈਣ-ਦੇਣ ਵਰਗੀ ਕੋਈ ਮੁਲ੍ਹਾਜ਼ੇਦਾਰੀ ਪੁਗਾ ਕੇ ਕਿਸੇ ਸਿਆਸੀ ਬੰਦੇ ਦੇ ਸਿਰ 'ਤੇ ਆਪਣਾ ਵੋਟਾਂ ਭਰਿਆ ਹੱਥ ਰੱਖ ਹੀ ਦੇਣ ਤਾਂ ਉਸ ਦੀਆਂ ਪੌਂ ਬਾਰਾਂ ਹੋ ਜਾਂਦੀਆਂ ਹਨ। ਡੇਰਾਵਾਦ ਦਾ ਵੀ ਇਹ ਕੋਝਾ ਪ੍ਰਚੱਲਣ ਹੈ ਕਿ ਉਹ ਵੀ ਲਗਦੀ ਵਾਹ ਕਦੇ ਸਰੀਂਦ ਤੇ ਕਦੇ ਅੰਦਰਖਾਤੇ 'ਨੋਟ ਬੈਂਕਾਂ' ਦੇ ਮਾਇਆ ਦੇ ਵੱਡੇ-ਖੁੱਲ੍ਹੇ ਰੁੱਗ ਲੈ ਕੇ ਸਿਆਸੀ ਬੰਦਿਆਂ ਤੇ ਪਾਰਟੀਆਂ ਨੂੰ ਆਪਣੇ ਸ਼ਰਧਾਲੂਆਂ ਦੇ 'ਵੋਟ ਬੈਂਕਾਂ' ਦੀਆਂ ਵੋਟਾਂ ਦੇ ਗੱਫੇ ਵਰਤਾ ਦਿੰਦੇ ਹਨ। ਇਸ ਪ੍ਰਥਾਇ ਕਿਸੇ ਵਿਅੰਗਕਾਰ ਨੇ ਕਿਹਾ ਹੈ ਕਿ:-

*ਜਿੱਤ ਜਾਏ ਉਹ ਕਦੇ ਹਾਰਦਾ ਨਹੀਂ*
*ਜੀਹਨੂੰ ਬਾਬਿਆਂ ਦਿੱਤੀ ਅਸੀਸ ਹੁੰਦੀ*

ਇਸ ਤਰ੍ਹਾਂ ਦੇ ਕੋਝੇ ਜਲਵੇ ਕਦੇ ਛੜਿਆਂ ਦੇ ਬਦਨਾਮ ਵਿਹੜਿਆਂ ਵਿਚ ਹੁੰਦੇ ਸਨ, ਜਿਨ੍ਹਾਂ ਬਾਰੇ **'ਕੌੜੀ ਨਿੰਮ ਨੂੰ ਪਤਾਸੇ ਲਗਦੇ ਵਿਹੜੇ ਛੜਿਆਂ ਦੇ'** ਵਰਗੇ ਅਖਾਣ ਪ੍ਰਚੱਲਿਤ ਹੁੰਦੇ ਸਨ। ਹੁਣ ਸਿਆਸੀ ਬੰਦਿਆਂ ਤੇ ਬਾਬਿਆਂ ਦਰਮਿਆਨ ਅਜਿਹੇ ਰਾਤ-ਬਰਾਤੀਂ ਹੋਏ ਸਮਝੌਤੇ ਸਾਡੇ ਅਜਿਹੇ ਲੋਕ-ਵਿਅੰਗਾਂ ਦੀਆਂ ਕਟਾਖ਼ਸ਼-ਕਟਾਰੀਆਂ ਨੂੰ ਜਲਵਾਗਰ ਕਰਦੇ ਹਨ।

ਸਾਰੀਆਂ ਸਿਆਸੀ ਪਾਰਟੀਆਂ ਬਾਬਿਆਂ ਨਾਲ ਪਿਛਲੇ ਕਈ ਚਿਰਾਂ ਤੋਂ ਮੇਲ-ਮਿਲਾਪ ਤੇ ਮੁਲਾਕਾਤਾਂ ਕਰ ਰਹੀਆਂ ਹਨ। ਇਨ੍ਹਾਂ ਮੇਲ-ਮਿਲਾਪਾਂ ਵਿਚ ਇਨ੍ਹਾਂ ਪਾਰਟੀਆਂ ਦੀ ਹਾਲਤ 'ਮਿਲੋ ਨਾ ਤੁਮ ਤੋ ਦਿਲ ਘਬਰਾਏ, ਮਿਲੋ ਤੋ ਆਂਖ ਚੁਰਾਂਏ, ਹਮੇਂ ਯੇ ਕਯਾ ਹੋ ਗਯਾ ਹੈ' ਵਰਗੀ ਬਣੀ ਹੋਈ ਹੈ। ਵੱਡੇ-ਵੱਡੇ ਸਿਆਸੀ ਆਗੂ ਬਾਬਿਆਂ ਕੋਲ ਆਪਣੇ ਵੱਡੇ-ਵੱਡੇ ਨੁਮਾਇੰਦੇ ਏਲਚੀਆਂ ਵਾਂਗੂੰ ਭੇਜ ਕੇ ਉਨ੍ਹਾਂ ਦੀ ਮਨਸ਼ਾ-ਮੁਬਾਰਿਕ ਜਾਨਣ ਦੀ ਕੋਸ਼ਿਸ਼ ਕਰ ਰਹੇ ਹਨ। ਜਨਤਾ ਵੀ ਸਭ ਕੁਝ ਜਾਣਦੇ-ਬੁਝਦੇ ਹੋਏ ਵੀ 'ਤੇਲ ਦੇਖ, ਤੇਲ ਦੀ ਧਾਰ ਦੇਖ' ਦੀ ਨੀਤੀ ਅਨੁਸਾਰ ਚੱਲ ਰਹੀ ਹੈ। ਇਸ ਤਰ੍ਹਾਂ ਅਸੀਂ ਲੋਕਤੰਤਰੀ ਪ੍ਰੰਪਰਾਵਾਂ ਦੇ ਉਲਟ ਬਦਨੀਤੀ ਵਿਚੋਂ ਰਾਜਨੀਤੀ ਲੱਭ ਰਹੇ ਹਾਂ। ਪਰ ਸੰਜੀਦਗੀ ਨਾਲ ਸੋਚਣ ਵਾਲੀ ਗੱਲ ਇਹ ਹੈ ਕਿ ਜੇ ਰਾਜਨੀਤੀ ਵਿਚ ਇਹ ਬਦਨੀਤੀ ਆ ਗਈ ਤਾਂ ਲੋਕਤੰਤਰੀ ਪ੍ਰਣਾਲੀ ਦਾ ਕੀ ਬਣੇਗਾ? ਜੋ ਕੁਝ ਸਿਆਸੀ ਹਲਕਿਆਂ ਵਿਚ ਵਾਪਰ ਰਿਹਾ ਹੈ, ਉਸ ਤੋਂ ਤਾਂ ਇਹ ਜਾਪਦਾ ਹੈ ਕਿ ਉਹ ਸਮਾਂ ਦੂਰ ਨਹੀਂ ਕਿ ਜਦੋਂ ਡੇਰੇ ਵਾਲੇ ਬਾਬੇ ਸਿਆਸਤ ਵਿਚ ਪੂਰੀ ਤਰ੍ਹਾਂ ਛਾ ਜਾਣਗੇ ਤੇ ਡੇਰੇ ਦੇ ਸ਼ਰਧਾਲੂ ਹੀ ਆਪਣੀਆਂ ਵਜ਼ਾਰਤਾਂ ਬਣਾਇਆ ਕਰਣਗੇ।

ਫਿਰ ਇਥੇ ਇਕ ਗੱਲ ਹੋਰ ਵੀ ਕਰਨ ਵਾਲੀ ਹੈ ਕਿ ਜਦੋਂ ਕੁਝ ਸਰਕਾਰ ਬਦਲਦੀ ਹੈ ਤਾਂ ਉਹ ਆਉਣ ਵਾਲੀ ਸਰਕਾਰ ਵਾਸਤੇ ਖਜ਼ਾਨਾ ਖਾਲੀ ਕਰ ਜਾਂਦੀ ਹੈ, ਪਰ ਹੈਰਾਨੀ ਦੀ ਗੱਲ ਹੈ ਕਿ ਜਦੋਂ ਬਾਬੇ ਚਲਾਣਾ ਕਰਦੇ ਹਨ ਤਾਂ ਆਪਣੇ

ਉਤਰਾਧਿਕਾਰੀ ਵਾਸਤੇ ਕਰੋੜਾਂ-ਅਰਬਾਂ ਦੇ ਜ਼ਖੀਰੇ ਤੇ ਖਜ਼ਾਨੇ ਛੱਡ ਜਾਂਦੇ ਹਨ। ਨਿਰਸੰਦੇਹ ਡੇਰਿਆਂ ਦੀਆਂ ਜਾਇਦਾਦਾਂ ਪਿਛੇ ਕਾਨੂੰਨੀ ਲੜਾਈ ਤੋਂ ਲੈ ਕੇ ਫੌਜਦਾਰੀ ਤੱਕ ਦੇ ਕੇਸ ਹੁੰਦੇ ਹਨ। ਇਥੇ ਸਿਰਫ ਇਨ੍ਹਾਂ ਹੀ ਕਹਿਣ ਤੇ ਸਮਝਣ ਦੀ ਲੋੜ ਹੈ ਕਿ ਕਿੰਨਾ ਵੀ ਚੰਗਾ ਹੋਵੇ ਕਿ ਸਰਕਾਰਾਂ ਇਨ੍ਹਾਂ ਸੰਸਾਰੋਂ ਕੂਚ ਕੀਤੇ ਬਾਬਿਆਂ ਦੇ ਡੇਰਿਆਂ ਦੀ ਨਾਮੀ ਤੇ ਬੇਨਾਮੀ ਜ਼ਮੀਨ-ਜਾਇਦਾਦ ਅਤੇ ਅਣਐਲਾਨਿਆ ਸੋਨਾ, ਚਾਂਦੀ, ਹੀਰੇ, ਜਵਾਹਰਾਤ ਤੇ ਰੁਪਇਆ-ਪੈਸਾ ਗਰੀਬਾਂ ਵਾਸਤੇ ਹਸਪਤਾਲ, ਸਕੂਲ ਖੋਲ੍ਹਣ ਤੇ ਹੋਰ ਰੋਜ਼ਗਾਰ ਦੇ ਸਾਧਨ ਮੁਹਈਆ ਕਰਾਉਣ ਵਾਸਤੇ ਆਪਣੇ ਹੱਥ ਵਿਚ ਲੈ ਲੈਣ, ਤਾਂ ਕਿ ਲੱਖਾਂ-ਕਰੋੜਾਂ ਗਰੀਬਾਂ ਦਾ ਭਲਾ ਹੋ ਸਕੇ। ਬਹਿਰਹਾਲ 'ਮਿਲੀਅਨ ਡਾਲਰ' ਭਾਵ ਨੌਲਖੇ ਹਾਰ ਵਾਂਗੂੰ ਲੱਖਾਂ ਰੁਪਏ ਦਾ ਕੀਮਤੀ ਪ੍ਰਸ਼ਨ ਇਹ ਵੀ ਹੈ ਕਿ ਇਨ੍ਹਾਂ ਸਾਧਾਂ ਦੇ ਦਵਾਰ 'ਤੇ ਖੜ੍ਹੀਆਂ ਤੇ ਖੁਦ ਵੋਟਾਂ ਦੀ ਮਦਦ ਮੰਗਣ ਵਾਲੀਆਂ ਸਰਕਾਰਾਂ ਇਨ੍ਹਾਂ ਨੂੰ ਹੁਕਮ ਕਿਵੇਂ ਦੇ ਸਕਦੀਆਂ ਹਨ? ਸ਼ਾਇਦ ਇਸ ਵਾਸਤੇ ਹੀ ਕੌਮ ਨੂੰ 'ਨੇਹ-ਕਲੰਕੀ ਅਵਤਾਰ' ਦੇ ਆਉਣ ਦੀ ਆਸ-ਉਮੀਦ ਹੈ।

ਪਰ ਜੱਗ ਜਾਣਦਾ ਹੈ ਕਿ ਇਸ ਸੰਦਰਭ ਵਿਚ ਪੰਜਾਬ ਦੇ ਸਾਹਮਣੇ ਅਜਿਹੇ ਗੰਭੀਰ ਮਸਲੇ ਹਨ, ਜੋ ਕਿ ਫੌਰੀ ਹੱਲ ਮੰਗਦੇ ਹਨ ਅਤੇ ਇਨ੍ਹਾਂ ਵਿਚ ਬਦਨੀਤੀ ਦੀ ਰਾਜਨੀਤੀ ਦੀ ਕੋਈ ਕਿਣਕਾ ਮਾਤਰ ਵੀ ਗੁੰਜਾਇਸ਼ ਨਹੀਂ ਹੈ। ਅਸੀਂ ਆਪਣੇ ਆਚਰਣ ਦੀਆਂ ਕਮਜ਼ੋਰੀਆਂ ਤੇ ਸ਼ਖਸੀਅਤੀ ਖ਼ਾਮੀਆਂ ਲਈ ਆਪਣੇ ਆਲੇ ਦੁਆਲੇ ਨੂੰ ਜ਼ਿੰਮੇਵਾਰ ਠਹਿਰਾਉਣ ਦੇ ਬੜੇ ਆਦੀ ਹਾਂ। ਫਿਰ ਅਸੀਂ ਆਪਣੇ ਅੰਦਰ ਝਾਤੀ ਮਾਰ ਕੇ ਇਹ ਨਹੀਂ ਵੇਖਦੇ ਕਿ ਸਾਨੂੰ ਗੁਰੂ ਸਾਹਿਬਾਨ ਤੇ ਸ਼ਹੀਦਾਂ-ਮੁਰੀਦਾਂ ਤੋਂ ਕਿੰਨੀ ਅਮੀਰ ਵਿਰਾਸਤ ਮਿਲੀ ਹੈ। ਪਰ ਅਸੀਂ ਸਿੱਖ ਸਿਧਾਂਤਾਂ ਤੋਂ ਖਿੜਕ ਕੇ ਡੇਰਾਵਾਦ ਦੇ ਪਿੱਛਲਗ ਬਣ ਰਹੇ ਹਾਂ। ਇਹ ਸਭ ਕੁੱਝ 'ਸ਼ਬਦ ਗੁਰੂ' ਦੇ ਮਹਾਨ ਸਿਧਾਂਤ ਤੋਂ ਬਿਲਕੁਲ ਉਲਟ ਹੋ ਰਿਹਾ ਹੈ। ਸਗੋਂ ਹੁਣ ਤਾਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਵੀ ਇਨ੍ਹਾਂ ਡੇਰੇ ਵਾਲੇ ਬਾਬਿਆਂ ਦੇ ਪੈਰੀਂ ਹੱਥ ਲਾ ਰਹੇ ਹਾਂ। ਫਿਰ ਹੋਰ ਵੀ ਅਫਸੋਸ ਦੀ ਗੱਲ ਇਹ ਹੈ ਕਿ ਹੁਣ ਤਾਂ ਪੰਜਾਬ ਤੇ ਪੰਜਾਬੀਆਂ ਦੀ ਕਹਾਣੀ ਹੁਣ ਤਾਂ ਵਿਗੜ ਕੇ ਇਹ ਬਣ ਚੁਕੀ ਹੈ ਕਿ ਇਨ੍ਹਾਂ ਅਖੌਤੀ ਬਾਬਿਆਂ ਨੂੰ ਅਨੰਦ-ਪ੍ਰਸੰਨ ਕਰਨ ਲਈ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗਿਧੇ-ਭੰਗੜੇ ਪਾ ਰਹੀਆਂ ਹਨ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਜਦੋਂ ਵੀ ਕਦੇ ਅਸੀਂ ਆਪਣੇ ਸਭਿਆਚਾਰ ਤੇ ਸੰਸਕ੍ਰਿਤੀ ਦੀ ਹੋ ਰਹੀ ਦੁਰਗਤੀ ਦੀ ਗੱਲ ਕਰਦੇ ਹਾਂ ਤਾਂ ਅਸੀਂ ਅਕਸਰ ਹੀ ਕਹਿੰਦੇ ਹਾਂ ਕਿ ਮੁਗਲਾਂ ਤੇ ਅੰਗਰੇਜ਼ਾਂ ਨੇ ਸਾਡੀ ਸਭਿਅਤਾ ਤੇ ਸੰਸਕ੍ਰਿਤੀ ਦਾ ਨਾਸ ਮਾਰ ਕੇ ਸਾਡੀ ਕੌਮ ਨੂੰ ਪੱਟ ਦਿੱਤਾ ਹੈ; ਪਰ ਅਸੀਂ ਆਪਣੇ ਗਿਰੇਬਾਨ ਵਿਚ ਝਾਤੀ ਮਾਰ ਕੇ ਨਹੀਂ ਦੇਖਦੇ ਕਿ ਅਸੀਂ ਸਦਾਚਾਰ ਤੇ ਸਭਿਆਚਾਰ ਦੇ ਪੱਖੋਂ ਆਪਣੇ-ਆਪ ਹੀ ਆਪਣੀ

ਕੌਮ ਨੂੰ ਗ਼ੈਰ-ਮੁਲਕੀ ਹੁਕਮਰਾਵਾਂ ਤੋਂ ਕਿਤੇ ਵੱਧ ਪੱਟਿਆ ਹੈ। ਇਸ ਲਈ ਹੀ ਤਾਂ ਹੁਣ ਬਹੁਤੇ ਵਿਚਾਰਵਾਨ ਲੋਕਾਂ ਨੇ ਹੱਕ-ਬਜਾਨਬ ਵਾਜਬ ਤੌਰ 'ਤੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਸਾਡੇ ਆਪਣੇ ਰਾਜ ਨਾਲੋਂ ਤਾਂ ਅੰਗਰੇਜ਼ਾਂ ਦਾ ਰਾਜ ਹੀ ਚੰਗਾ ਸੀ।

ਇਹ ਗਲ ਸੌ ਹੱਥ ਰੱਸਾ, ਸਿਰੇ 'ਤੇ ਗੰਢ ਵਾਲੀ ਹੈ ਕਿ ਮੌਜੂਦਾ ਦੌਰ ਵਿਚ ਸਾਡੇ ਧਾਰਮਿਕ, ਰਾਜਸੀ ਆਗੂਆਂ ਤੇ ਖਾਸ ਕਰਕੇ ਇਸ ਡੇਰਾਵਾਦ ਦੇ ਚੌਧਰੀਆਂ ਨੇ ਸਾਨੂੰ ਇਸ ਮੁਕਾਮ 'ਤੇ ਲਿਆ ਕੇ ਖੜ੍ਹਾ ਕਰ ਦਿੱਤਾ ਹੈ ਕਿ ਹੁਣ ਸਾਨੂੰ 'ਸ਼ਬਦ ਗੁਰੂ' ਤੇ 'ਸਤਿਗੁਰੂ' ਦੀ ਓਨੀ ਅਹਿਮੀਅਤ ਤੇ ਜ਼ਰੂਰਤ ਨਹੀਂ ਰਹੀ, ਜਿੰਨੀ ਕਿ ਇਨ੍ਹਾਂ 'ਡੇਰਿਆਂ ਦੇ ਬਾਬਿਆਂ' ਦੀ ਮੁਛੰਦਗੀ ਤੇ ਖੁਸ਼ਾਮਦ ਕਰਨ ਦੀ ਲੋੜ ਸਾਨੂੰ ਪੈ ਰਹੀ ਹੈ। ਬੱਸ ਸਮਾਜ ਦੇ ਹੁਣ ਇਨ੍ਹਾਂ ਵਿਗੜੇ ਨੈਤਿਕ ਹਾਲਾਤਾਂ ਵਿਚ ਹਮਾਤੜ ਸਾਥੀ ਤਾਂ ਅਰਦਾਸ ਕਰਨ ਜੋਗੇ ਹੀ ਹਾਂ ਕਿ ਰੱਬ ਕੌਮ ਨੂੰ ਸੁਮੱਤ ਬਖਸ਼ੇ।

# 19

# ਮੀਟਿੰਗ ਬੁਲਾਓ-ਕਮੇਟੀ ਬਣਾਓ

ਕਿਸੇ ਸਮਾਜ ਵਿਚ ਰਹਿੰਦੇ ਲੋਕਾਂ ਦਾ ਵਧੀਆ ਰਾਜ ਤੇ ਵਧੀਆ ਸਰਕਾਰ ਦਾ ਸੰਕਲਪ ਕੁਦਰਤੀ ਤੇ ਸਦੀਵੀ ਹੈ। ਇਸ ਵਾਸਤੇ ਵਧੀਆ ਪ੍ਰਸ਼ਾਸਕੀ ਪ੍ਰਣਾਲੀ ਤੇ ਵਧੀਆ ਪ੍ਰਸ਼ਾਸਨ ਕੁਝ ਚੰਗੇ ਰਾਜੇ-ਰਾਣਿਆਂ ਤੋਂ ਲੈ ਕੇ ਸਰਕਾਰਾਂ ਦਾ ਨਿਸ਼ਚਾ ਤੇ ਨਿਸ਼ਾਨਾ ਰਹੇ ਹਨ। ਪਰ ਇਹ ਵੀ ਬਹੁਤ ਹੀ ਘੱਟ ਹੋਇਆ ਹੈ ਕਿ ਕਿਸੇ ਵੀ ਸਮੇਂ ਕੋਈ ਵਿਵਸਥਾ ਲੋਕਾਂ ਦੀਆਂ ਉਮੀਦਾਂ 'ਤੇ ਪੂਰੀ ਖਰੀ ਉਤਰੀ ਹੋਵੇ। ਸ਼ਾਇਦ ਇਸ ਦਾ ਕਾਰਨ ਇਹ ਹੈ ਕਿ ਖਾਹਿਸ਼ਾਂ ਦਾ ਤਾਂ ਕੋਈ ਅੰਤ ਹੀ ਨਹੀਂ ਹੁੰਦਾ; ਪਰ ਹਰ ਸਰਕਾਰ ਤੇ ਉਸ ਦੀ ਕਾਰਜ ਪ੍ਰਣਾਲੀ ਹਮੇਸ਼ਾਂ ਮੇਚ-ਬੰਨਿਆਂ ਦੇ ਅੰਦਰ ਸੀਮਤ ਹੁੰਦੀ ਹੈ। ਇਸ ਲਈ ਕੀ ਹੋਣਾ ਚਾਹੀਦਾ ਹੈ ਅਤੇ ਕੀ ਹੋ ਰਿਹਾ ਹੈ? ਦਾ ਦਰਮਿਆਨੀ ਫਾਸਲਾ ਹਮੇਸ਼ਾਂ ਹੀ ਊਣਤਾਈਆਂ ਤੇ ਅਲੋਚਨਾਵਾਂ ਦਾ ਸਬੱਬ ਬਣਿਆ ਹੈ।

ਪਰ ਇਹ ਵੀ ਹਕੀਕਤ ਹੈ ਕਿ ਜਿਉਂ-ਜਿਉਂ ਸ਼ਾਸਕਾਂ ਦੀ ਆਪਣੇ ਲੋਕਾਂ ਪ੍ਰਤੀ ਸੰਵੇਦਨਾ ਘਟਦੀ ਗਈ ਹੈ; ਉਸ ਨਾਲ ਨਿਜ-ਸੁਆਰਥ ਵਧਿਆ ਹੈ। ਇਸ ਸੂਰਤ ਵਿਚ ਪਰ-ਸੁਆਰਥ ਤੇ ਲੋਕ ਸੇਵਾ ਦੀ ਭਾਵਨਾ ਨੂੰ ਜਦੋਂ-ਜਦੋਂ ਖੋਰਾ ਪਿਆ ਹੈ; ਉਦੋਂ-ਉਦੋਂ ਹੀ ਜਨਤਾ ਨੇ ਵਾ-ਵੇਲਾ ਖੜ੍ਹਾ ਕੀਤਾ ਹੈ। ਇਸ ਕਾਵਾਂ-ਰੌਲੀ ਵਰਗੇ ਮਾਹੌਲ ਨੂੰ ਸ਼ਾਂਤ ਕਰਨ ਲਈ ਪ੍ਰਸ਼ਾਸਨਿਕ ਅਧਿਕਾਰੀਆਂ ਨੇ ਹਮੇਸ਼ਾਂ ਹੀ ਕਿਲ੍ਹੇਬੰਦੀ ਤੇ ਵਿਉਂਤਬੰਦੀ ਕੀਤੀ ਹੈ। ਅਜਿਹੀ ਵਿਉਂਤਬੰਦੀ ਤਹਿਤ ਅਜੋਕੇ ਸਮੇਂ ਦੀਆਂ ਸਰਕਾਰੇ-ਦਰਬਾਰ ਮੀਟਿੰਗਾਂ ਦਾ ਪ੍ਰਚਲਣ ਜ਼ਿਕਰਯੋਗ ਹੈ। ਇਹ ਮੀਟਿੰਗਾਂ ਵੱਖ-ਵੱਖ ਪੱਧਰ ਅਤੇ ਵੱਖ-ਵੱਖ ਵਿਭਾਗਾਂ ਤੇ ਮੁੱਦਿਆਂ ਨਾਲ ਸਬੰਧਤ ਹੁੰਦੀਆਂ ਹਨ। ਖੈਰ! ਮੀਟਿੰਗਾਂ ਦੀਆਂ ਸ਼੍ਰੇਣੀਆਂ ਤੇ ਮੁੱਦੇ ਭਾਵੇਂ ਕਿੰਨੇ ਹੀ ਹੋਣ; ਪਰ ਕੁਲ ਮਿਲਾ ਕੇ ਮੀਟਿੰਗਾਂ ਦੇ ਵਰਤਾਰੇ ਦਾ ਤਕਰੀਬਨ ਨਤੀਜਾ ਇਕੋ ਜਿਹਾ ਹੀ ਹੁੰਦਾ ਹੈ। ਉਹ ਇਹ ਕਿ ਕੋਈ ਅਜਿਹਾ 'ਬੰਨ੍ਹ ਸੁਭ' ਕੀਤਾ ਜਾਵੇ ਕਿ ਰੌਲਾ-ਰੱਪਾ ਟਿਕ-ਟਿਕਾ ਜਾਵੇ। ਸੋ ਨਤੀਜੇ ਵਜੋਂ ਬੇਸ਼ੱਕ ਕੁਝ ਹਰਕਤ ਤੇ ਕਾਰਵਾਈ ਤਾਂ ਜ਼ਰੂਰ ਹੁੰਦੀ ਹੈ; ਪਰ ਆਮ ਤੌਰ 'ਤੇ ਆਖਿਰ ਨੂੰ ਲਾਰੇ-ਲੱਪੇ ਜਿਹੇ ਜਲਵਿਆਂ ਦਾ ਹੀ ਜਲੌਅ ਵੇਖਣ ਨੂੰ ਮਿਲਦਾ ਹੈ।

ਇਸ ਸੰਦਰਭ ਵਿਚ ਮੁੱਖ ਤੌਰ 'ਤੇ ਤਿੰਨ ਕਿਸਮ ਦੀਆਂ ਮੀਟਿੰਗਾਂ ਜ਼ਿਕਰਯੋਗ ਹਨ। ਪਹਿਲੀਆਂ ਰੈਗੂਲਰ ਮੀਟਿੰਗਾਂ ਹੁੰਦੀਆਂ ਹਨ; ਜਿਹੜੀਆਂ ਸਬੰਧਤ ਮਹਿਕਮਿਆਂ ਤੇ ਕਰਮਚਾਰੀਆਂ ਦੀ ਕਾਰਗੁਜ਼ਾਰੀ ਦਾ ਮੁਲਾਹਜ਼ਾ ਕਰਨ ਲਈ ਸਮੇਂ-ਬੱਧ ਤਰੀਕੇ ਨਾਲ ਹਰ ਪੰਦਰਵਾੜੇ ਜਾਂ ਮਹੀਨੇ ਹੁੰਦੀਆਂ ਹਨ।

ਇਨ੍ਹਾਂ ਮੀਟਿੰਗਾਂ ਦਾ ਵੀ ਨਜ਼ਾਰਾ ਵੇਖਣ ਵਾਲਾ ਹੁੰਦਾ ਹੈ। ਸੀਨੀਅਰ ਅਧਿਕਾਰੀ ਦੇ ਸਾਹਮਣੇ ਜਵਾਬਦੇਹ ਕਰਮਚਾਰੀਆਂ ਵੱਲੋਂ ਭੇਜੀ ਕਾਰਗੁਜ਼ਾਰੀ ਰਿਪੋਰਟ ਹੁੰਦੀ ਹੈ।

ਪ੍ਰੀਜ਼ਾਈਡਿੰਗ ਅਫਸਰ ਜਾਂ ਉਸ ਦੇ ਮਨੋ-ਨੀਤ ਅਫਸਰ ਵਲੋਂ ਪੁੱਛਗਿੱਛ ਹੁੰਦੀ ਹੈ। ਜਵਾਬ ਵਿਚ ਜਵਾਬਦੇਹ ਅਧਿਕਾਰੀ ਆਪਣੀ ਫਾਈਲ 'ਤੇ ਲਿਖੀ ਆਪਣੇ ਦਫਤਰ ਵੱਲੋਂ ਲਿਖੀ ਤਹਿਰੀਰ ਜਾਂ ਅੰਕੜੇ ਪੜ੍ਹ ਦਿੰਦਾ ਹੈ।

ਕਿੱਸਾ ਮੁਖਤਸਰ! ਨਾਂ ਪੁੱਛਣ ਵਾਲੇ ਦੀ ਤਿਆਰੀ ਤੇ ਨਾਂ ਦੱਸਣ ਵਾਲੇ ਦੀ ਕੋਈ ਵਿਉਂਤਬੰਦੀ ਹੁੰਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਕੋਟਲਾ-ਛਪਾਕੀ ਖੇਡ ਵਾਂਗ ਕੋਟਲਾ-ਰੂਪੀ ਪੁੱਛਗਿੱਛ ਦਾ ਬੇਅਸਰ ਜਿਹਾ ਸਿਲਸਿਲਾ ਵਾਰੋ-ਵਾਰੀ ਅੱਗੇ ਤੁਰਦਾ ਰਹਿੰਦਾ ਹੈ। ਜਦੋਂ ਅਜਿਹੇ ਕਥਿਤ ਵਿਚਾਰ-ਵਟਾਂਦਰੇ ਦਾ ਗੇੜ ਖਤਮ ਹੋਣ ਨੂੰ ਹੁੰਦਾ ਹੈ ਤਾਂ ਸਭ ਤੋਂ ਜ਼ਰੂਰੀ ਮੱਦ 'ਚਾਹ-ਪਾਣੀ' ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਇਸ ਲੋੜੀਂਦੀ ਰਾਹਤ ਸਦਕਾ ਸੀਨੀਅਰ ਅਧਿਕਾਰੀ ਵਲੋਂ ਸਭ ਕਿਹਾ-ਸੁਣਿਆ ਪੰਜਾਬੀ ਦੇ ਅਖਾਣ ਵਾਦੜੀਆਂ ਸਜਾਦੜੀਆਂ ਨਿੱਭਣ ਸਿਰਾਂ ਦੇ ਨਾਲ ਵਾਂਗ ਨਿਭ ਜਾਂਦਾ ਹੈ। ਖੈਰ! ਜਿਨ੍ਹਾਂ ਦੀ ਖਿਚਾਈ ਹੋਈ ਹੁੰਦੀ ਹੈ, ਉਹ ਵੀ 'ਦੋ ਪਈਆਂ ਵਿਸਰ ਗਈਆਂ ਸਦਕੇ ਮੇਰੀ ਢੂਈ ਦੇ' ਕਹਿ ਕੇ ਬੁੱਤਾ ਸਾਰ ਲੈਂਦੇ ਹਨ। ਇਸ ਤਰ੍ਹਾਂ ਮੀਟਿੰਗ ਦੇ ਮਾਹੌਲ ਦਾ ਮਾੜਾ-ਮੋਟਾ ਤਣਾਅ ਕਾਫੂਰ ਬਣ ਕੇ ਉੱਡ ਜਾਂਦਾ ਹੈ। ਅਜਿਹੀਆਂ ਮੀਟਿੰਗਾਂ ਪ੍ਰਧਾਨਗੀ ਅਫਸਰ ਵਲੋਂ ਸਭ ਨੂੰ ਅਗੇ ਤੋਂ ਵਧੀਆ ਕੰਮ ਕਰਨ ਦੀ ਤਾਕੀਦ ਤੇ ਹਦਾਇਤਨਾਮੇ ਨਾਲ ਅਤੇ ਦੂਜੇ ਪਾਸਿਓਂ ਕਰਮਚਾਰੀਆਂ ਵੱਲੋਂ ਭਵਿੱਖ ਵਿਚ ਆਪਣੀ ਕਾਰਜਗੁਜ਼ਾਰੀ ਸੁਧਾਰਨ ਦੇ ਵਾਅਦਿਆਂ ਨਾਲ 'ਫਿਰ ਮਿਲਾਂਗੇ' ਕਹਿ ਕੇ ਖਤਮ ਹੋ ਜਾਂਦੀਆਂ ਹਨ।

ਦੂਜੀ ਸ਼੍ਰੇਣੀ ਦੀਆਂ ਵਰ੍ਹੇ-ਛਿਮਾਹੀ ਮੀਟਿੰਗਾਂ ਕੁਝ ਕੁ ਸੰਜੀਦਾ ਕਿਸਮ ਦੀਆਂ ਹੁੰਦੀਆਂ ਹਨ। ਮਿਸਾਲ ਵਜੋਂ ਹੜ੍ਹ ਰੋਕੂ ਪ੍ਰਬੰਧਾਂ, ਕੌਮੀ ਦਿਹਾੜੇ ਜਾਂ ਮੇਲੇ-ਤਿਉਹਾਰ ਮਨਾਉਣ ਸਬੰਧੀ ਮੀਟਿੰਗਾਂ ਸਾਲ-ਛਿਮਾਹੀ ਬਾਅਦ ਹੀ ਹੁੰਦੀਆਂ ਹਨ। ਇਨ੍ਹਾਂ ਵਿਚ ਕਮੇਟੀਆਂ ਬਣਦੀਆਂ ਹਨ ਤੇ ਕੰਮ ਸਬੰਧੀ ਜ਼ਿੰਮੇਵਾਰੀਆਂ ਨਿਸ਼ਚਿਤ ਕਰਨ ਉਪਰੰਤ ਅਧਿਕਾਰੀਆਂ ਦੀਆਂ ਡਿਊਟੀਆਂ ਲੱਗਦੀਆਂ ਹਨ। ਇਨ੍ਹਾਂ ਮੀਟਿੰਗਾਂ ਵਿਚ ਲਕੀਰ ਦੇ ਫਕੀਰ ਵਜੋਂ ਸਾਰੇ ਸਬੰਧਤ ਮਹਿਕਮਿਆਂ ਦੇ ਅਧਿਕਾਰੀ ਪਿਛਲੇ ਸਾਲ ਦੀ ਤਰਜ਼ 'ਤੇ ਮੀਟਿੰਗ ਦੀ ਕਾਰਵਾਈ ਦੇ ਪਾਤਰ ਬਣਦੇ ਹਨ। ਨਾ ਕੋਈ ਸੁਝਾਅ ਦਿੰਦਾ ਹੈ ਤੇ ਨਾ ਹੀ ਕੋਈ ਸੁਝਾਅ ਲੈਣ ਦੀ ਲੋੜ ਸਮਝਦਾ ਹੈ।

ਇਸ ਸੰਦਰਭ ਵਿਚ ਫੌਜੀਆਂ ਦੀ ਮੀਟਿੰਗ ਦਾ ਜ਼ਿਕਰ ਕਰਨਾ ਯੋਗ ਹੋਵੇਗਾ ਕਿ ਉਥੇ ਮੀਟਿੰਗ ਵਿਚ ਬੈਠੇ ਜੂਨੀਅਰ ਅਫਸਰਾਂ ਨੂੰ ਪਹਿਲਾਂ ਪੁੱਛਿਆ ਜਾਂਦਾ ਹੈ ਕਿ ਉਨ੍ਹਾਂ ਵੱਲੋਂ ਕੀ ਸੁਝਾਅ ਹੈ? ਕਿਉਂਕਿ ਇਹ ਸਮਝਿਆ ਜਾਂਦਾ ਹੈ ਕਿ ਨਵੇਂ ਅਫਸਰ ਦੀ ਨਵੀਂ ਸੋਚ ਹੁੰਦੀ ਹੈ। ਪਰ ਸਿਵਲ ਅਧਿਕਾਰੀਆਂ ਦੀਆਂ ਮੀਟਿੰਗਾਂ ਵਿਚ ਜੂਨੀਅਰ ਨੂੰ ਆਮ ਤੌਰ 'ਤੇ 'ਕੱਲ੍ਹ ਦੀ ਭੂਤਨੀ ਸਿਵਿਆਂ 'ਚ ਅੱਧ' ਦੇ ਅਖਾਣ ਮੁਤਾਬਕ ਬੋਲਣ ਹੀ ਨਹੀਂ ਦਿੱਤਾ ਜਾਂਦਾ। ਬੱਸ ਪ੍ਰੀਜ਼ਾਈਡਿੰਗ ਅਫਸਰ 'ਵੱਨ ਮੈਨ ਆਰਮੀ' ਵਾਂਗੂੰ ਹੁਕਮ ਛੱਡਦਾ

ਰਹਿੰਦਾ ਹੈ।

ਇਹ ਮੀਟਿੰਗਾਂ ਬੇਸ਼ੱਕ ਪਹਿਲੀ ਸ਼੍ਰੇਣੀ ਦੀਆਂ ਮੀਟਿੰਗਾਂ ਨਾਲੋਂ ਕੁਝ ਕੁ ਵੱਧ ਨਤੀਜਾਕੁਨ ਹੁੰਦੀਆਂ ਹਨ। ਪਰ ਜੋ ਇਕ ਧੁੰਨ ਤੇ ਇਕ ਸੁਰ ਸੁਨਣ ਨੂੰ ਮਿਲਦੀ ਹੈ; ਉਹ ਇਹ ਹੁੰਦੀ ਹੈ ਕਿ ਪਿਛਲੇ ਸਮਾਗਮ ਦੇ ਖਰਚਿਆਂ ਦੀ ਦੇਣਦਾਰੀ ਬਾਕੀ ਹੈ। ਇਸ ਵਾਸਤੇ ਜੂਨੀਅਰ ਅਧਿਕਾਰੀ ਇਹ ਖਦਸ਼ਾ ਜ਼ਾਹਿਰ ਕਰਦੇ ਹਨ ਕਿ ਇਸ ਸਾਲ ਵੀ ਫੰਡਜ਼ ਦੀ ਲੇਟ ਆਮਦ ਤੇ ਘਾਟ ਦੇ ਕਾਰਨ ਇੰਤਜ਼ਾਮਾਂ ਵਿਚ ਕਮੀ ਰਹਿ ਸਕਦੀ ਹੈ। ਪਰ ਪ੍ਰਧਾਨਗੀ ਅਫਸਰ ਵੀ ਆਮ ਤੌਰ 'ਤੇ ਤਜਰਬੇਕਾਰ ਕਲਾਕਾਰ ਹੁੰਦੇ ਹਨ। ਉਹ ਅਜ਼ਮਾਏ ਨੁਸਖੇ ਵਾਂਗੂੰ ਆਪਣਾ ਨੁਕਤਾ-ਨਜ਼ਰ ਸਬੰਧਿਤ ਅਧਿਕਾਰੀਆਂ ਨੂੰ ਫੜਾ ਦਿੰਦੇ ਹਨ। ਉਨ੍ਹਾਂ ਦਾ ਕਹਿਣਾ ਹੁੰਦਾ ਹੈ ਕਿ ਮੈਨੂੰ ਨਹੀਂ ਪਤਾ; ਮੈਂ ਵੀ ਤਾਂ ਪਹਿਲਾਂ ਰਹਿ ਚੁੱਕੇ ਅਧਿਕਾਰੀ ਦੇ ਸਮੇਂ ਦਾ ਬਕਾਇਆ ਕਰਜ਼ਾ ਲਾਹ ਰਿਹਾ ਹਾਂ। ਇਉਂ ਹੀ ਮੇਰੇ ਸਮੇਂ ਦਾ ਬਕਾਇਆ ਕੋਈ ਮੇਰਾ ਉੱਤਰਾਅਧਿਕਾਰੀ ਦੇ ਦੇਵੇਗਾ। ਪਰ ਜੇ ਤੁਸੀਂ ਕੋਈ ਢਿੱਲ-ਮੱਠ ਦਿਖਾਈ ਤਾਂ ਆਪਣਾ ਲਿਖਿਆ-ਪੜ੍ਹਿਆ ਪਹਿਲਾਂ ਵਿਚਾਰ ਲੈਣਾ। ਫੇਰ ਨਾ ਕਹਿਣਾ ਕਿ ਮੈਂ ਤੁਹਾਡੇ ਨਾਲ ਕੋਈ ਸਖਤੀ ਕੀਤੀ ਹੈ।

ਖ਼ੈਰ! ਮੀਟਿੰਗ ਵਿਚ ਕੋਈ ਘੁਸਰ-ਮੁਸਰ ਕਰਨ ਤੋਂ ਵੱਧ ਨਹੀਂ ਬੋਲਦਾ। ਪਰ ਬਾਹਰ ਜਾ ਕੇ ਪਿੱਠ ਪਿੱਛੇ ਪ੍ਰਧਾਨ ਜੀ ਦੀ ਖ਼ੂਬ ਐਸੀ-ਤੈਸੀ ਫੇਰੀ ਜਾਂਦੀ ਹੈ ਕਿ ਇਸ ਨੂੰ ਆਉਂਦਾ-ਜਾਂਦਾ ਕੱਖ ਨਹੀਂ, ਨਾ ਕਿਸੇ ਦੀ ਸੁਣਦੈ ਨਾ ਗਿਣਦੈ। ਬੱਸ ਆਪਣੇ-ਆਪ ਨੂੰ ਫੰਨੇ ਖਾਂ ਸਮਝਦੈ। ਸਿਰਫ ਤਸੱਲੀਬਖਸ਼ ਗੱਲ ਇਹ ਹੁੰਦੀ ਹੈ ਕਿ ਬਿੱਲੀ ਦੇ ਗਲ ਕੋਈ ਘੰਟੀ ਨਹੀਂ ਬੰਨਦਾ। ਉਧਰ ਦੂਜੇ ਪਾਸੇ ਸਰਕਾਰੀ ਸਮਾਗਮਾਂ ਦਾ ਵੇਗ ਹੀ ਇੰਨਾ ਕੁ ਹੁੰਦਾ ਹੈ ਕਿ ਕਿਸੇ ਨੂੰ ਸੁਰਤ ਸੰਭਾਲਣ ਦਾ ਕੋਈ ਵਕਤ ਹੀ ਨਹੀਂ ਮਿਲਦਾ ਅਤੇ ਕਾਰਜ ਚੰਗਾ-ਮਾੜਾ ਨੇਪਰੇ ਚੜ੍ਹ ਜਾਂਦਾ ਹੈ।

ਤੀਸਰੀ ਸ਼੍ਰੇਣੀ ਦੀਆਂ ਮੀਟਿੰਗਾਂ ਆਮ ਤੌਰ 'ਤੇ ਬਹੁਤ ਗੰਭੀਰ ਤੇ ਫੌਰੀ ਕਿਸਮ ਦੀਆਂ ਹੁੰਦੀਆਂ ਹਨ। ਇਹ ਅਕਸਰ ਲਾਅ ਐਂਡ ਆਰਡਰ ਮੁਤਲਕਾ ਹੁੰਦੀਆਂ ਹਨ। ਜਿਵੇਂ ਕਿ ਅੰਗਰੇਜ਼ੀ ਦਾ ਇਕ ਮੁਹਾਵਰਾ ਹੈ ਕਿ 'ਜ਼ਰੂਰਤ ਤਾਂ ਅਜਨਬੀ ਨਾਲ ਵੀ ਮੰਜਾ-ਬਿਸਤਰਾ ਸਾਂਝਾ ਕਰਵਾ ਦਿੰਦੀ ਹੈ। ਬੱਸ ਇਸ ਤਰ੍ਹਾਂ ਹੀ ਇਨ੍ਹਾਂ ਮੀਟਿੰਗਾਂ ਵਿਚ ਸਾਰਾ ਪ੍ਰਸ਼ਾਸਨ ਤੇ ਖਾਸ ਤੌਰ 'ਤੇ ਸਾਰੇ ਮੈਜਿਸਟ੍ਰੇਟ ਤੇ ਪੁਲਿਸ ਦੇ ਅਧਿਕਾਰੀ ਸਿਰ ਜੋੜ ਕੇ ਬੈਠਦੇ ਹਨ। ਇਹ ਮੀਟਿੰਗਾਂ ਆਮ ਚੋਣਾਂ, ਕਿਸੇ ਐਜੀਟੇਸ਼ਨ, ਫੇਰ ਕਿਸੇ ਧਾਰਮਿਕ ਜਲਸੇ-ਜਲੂਸ ਜਾਂ ਪੁਲਿਸ ਦੀ ਹਿਰਾਸਤ ਵਿਚ ਕਿਸੇ ਦੀ ਮੌਤ ਜਿਹੇ ਸੰਗੀਨ ਮਸਲਿਆਂ ਤੋਂ ਉਤਪਨ ਹੋਈਆਂ ਹੁੰਦੀਆਂ ਹਨ। ਇਸ ਲਈ ਅਜਿਹੀਆਂ ਗੰਭੀਰ ਸਥਿਤੀਆਂ ਨਾਲ ਨਿਪਟਣ ਤੇ ਅਮਨ ਕਾਨੂੰਨ ਦੀ ਬਹਾਲੀ ਇਨ੍ਹਾਂ ਮੀਟਿੰਗਾਂ ਦਾ ਮੁੱਖ ਮਕਸਦ ਹੁੰਦਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਮੀਟਿੰਗਾਂ ਵਿਚ ਬੜੇ ਬੋਝਲ ਜਿਹੇ ਵਿਚਾਰ-ਵਟਾਂਦਰੇ ਹੁੰਦੇ ਹਨ। ਖਾਸ ਤੌਰ 'ਤੇ ਜੇ ਮੀਟਿੰਗ ਵਿਚ ਰਾਜਸੀ ਪਾਰਟੀਆਂ ਜਾਂ ਸਬੰਧਤ ਅਦਾਰਿਆਂ ਤੇ ਐਸੋਸੀਏਸ਼ਨਾਂ ਦੇ ਨੁਮਾਇੰਦੇ ਵੀ ਭਾਗ ਲੈ ਰਹੇ ਹੋਣ ਤਾਂ ਮੀਟਿੰਗ ਦਾ ਮਾਹੌਲ ਪਾਰੇ ਵਾਂਗ ਥਿਰਕਦਾ ਹੈ ਅਤੇ ਅਕਸਰ ਹੀ ਕਦੇ ਗਰਮ ਕਦੇ ਸਰਦ ਹੁੰਦਾ ਰਹਿੰਦਾ ਹੈ। ਮਾੜੇ-ਧੀੜੇ ਡੀ.ਸੀ. ਤੇ ਪੁਲਿਸ ਕਪਤਾਨ ਦੀ ਤਾਂ ਉਦੋਂ ਬੋਲਤੀ ਬੰਦ ਹੋਈ ਪਈ ਹੁੰਦੀ ਹੈ। ਇਹ ਮੀਟਿੰਗ ਕੀ ਹੁੰਦੀ ਹੈ; ਬੱਸ ਸਮਝੋ ਅਫਸਰਾਂ ਦੀ ਸ਼ਾਮਤ ਹੀ ਹੁੰਦੀ ਹੈ। ਅਜਿਹੀਆਂ ਮੀਟਿੰਗਾਂ ਵਿਚ ਸਮਾਨ-ਅੰਤਰ ਧਿਰਾਂ ਦੀਆਂ ਅੱਖਾਂ ਹੀ ਅੱਖਾਂ ਵਿਚ ਗੱਲਾਂ ਹੁੰਦੀਆਂ ਹਨ ਅਤੇ ਦੂਜੇ ਪਾਸੇ ਅਲੋਦਨ ਬੰਦੇ ਆਪਸ ਵਿਚ 'ਪੱਲਾ ਮਾਰ ਕੇ ਬੁਝਾ ਗਈ ਦੀਵਾ ਤੇ ਅੱਖ ਨਾਲ ਗੱਲ ਕਰ ਗਈ' ਵਾਂਗ ਅੱਖ-ਮਟੱਕਾ ਹਨ।

ਅਖੀਰ ਵਿਚ ਭਾਵੇਂ ਕਾਰਵਾਈ ਤਾਂ ਸਰਕਾਰ ਦੇ ਇਸ਼ਾਰਿਆਂ ਅਨੁਸਾਰ ਹੀ ਹੁੰਦੀ ਹੈ। ਪਰ ਜ਼ਿਲ੍ਹੇ ਵਿਚ ਸਮੇਂ ਦੀ ਨਜ਼ਾਤਕ ਨੂੰ ਦੇਖਦੇ ਹੋਏ ਵੇਲਾ ਸੰਭਾਲਣ ਵਜੋਂ ਫੌਰਨ ਤੌਰ 'ਤੇ ਬਾਹਰੋਂ ਪੁਰ-ਉਮੀਦ ਤੇ ਅੰਦਰੋਂ ਲਾਰੇ-ਲੱਪੇ ਤੇ ਅੱਡੀ-ਟੱਪੇ ਵਰਗੀ ਕਾਰਗੁਜ਼ਾਰੀ ਅਸਰ-ਅੰਦਾਜ਼ ਹੁੰਦੀ ਹੈ। ਫੇਰ ਇਸ ਤਰ੍ਹਾਂ ਮੀਟਿੰਗ ਵਿਚ ਕਾਨੂੰਨ ਅਨੁਸਾਰ ਮੈਰਿਟ ਦੇ ਆਧਾਰ 'ਤੇ ਪੂਰਾ-ਪੂਰਾ ਇਨਸਾਫ ਦੇਣ-ਦਿਵਾਉਣ ਦੇ ਵਾਅਦੇ ਹੁੰਦੇ ਹਨ। ਇਸ ਦੇ ਨਾਲ ਹੀ ਦਰਪੇਸ਼ ਮਸਲੇ ਨੂੰ ਇਕਜੁੱਟ ਹੋ ਕੇ ਸਾਂਝੀ ਇੱਛਾ ਸ਼ਕਤੀ ਤੇ ਸਿਆਣਪ ਭਰਭੂਰ ਉੱਦਮ-ਉਪਰਾਲੇ ਨਾਲ ਨਜਿੱਠਣ ਲਈ ਮੀਟਿੰਗ ਦਾ ਰੌਂਅ-ਰੁਖ਼ ਬਣਦਾ ਹੈ। ਇਸ ਮੰਤਵ ਸਿੱਧੀ ਲਈ ਲੋੜ ਅਨੁਸਾਰ ਇਕ ਜਾਂ ਇਕ ਤੋਂ ਵੱਧ ਕਮੇਟੀਆਂ ਬਣਦੀਆਂ ਹਨ। ਕਮੇਟੀ ਨੂੰ ਇਨਕੁਆਇਰੀ ਕਰਕੇ ਆਪਣੀਆਂ ਸਿਫਾਰਿਸ਼ਾਂ ਸਹਿਤ ਪੜਤਾਲੀਆ ਰਿਪੋਰਟ ਪੇਸ਼ ਕਰਨ ਲਈ ਸਮਾਂ ਨਿਸ਼ਚਿਤ ਕੀਤਾ ਜਾਂਦਾ ਹੈ। ਕਸਟੋਡੀਅਲ ਡੈੱਥ ਭਾਵ ਪੁਲਿਸ ਹਿਰਾਸਤ ਵਿਚ ਮੌਤ ਜਿਹੇ ਮਸਲਿਆਂ ਵਿਚ ਜਿਥੇ ਲੋਕਾਂ ਦੇ ਨੁਮਾਇੰਦੇ ਘੱਟ-ਵੱਧ ਹੀ ਹਿੱਸਾ ਲੈਂਦੇ ਹਨ; ਉਥੇ ਮੈਜਿਸਟ੍ਰੇਟੀ ਜਾਂਚ ਤੇ ਕੁਤਾਹੀਕਾਰਾਂ ਦੀ ਤੁਰੰਤ ਅਸਰ ਸਹਿਤ ਮੁਅੱਤਲੀ ਦੇ ਹੁਕਮ ਛਾਪੇ ਜਾਂਦੇ ਹਨ।

ਇਸ ਸਾਰੀ ਕਾਰਗੁਜ਼ਾਰੀ ਸਬੰਧੀ ਅੰਤ੍ਰਿਮ ਰਿਪੋਰਟ 'ਗੋਰੀ ਦੀਆਂ ਝਾਂਜਰਾਂ ਵਾਂਗ ਛਣਕਾਟੇ ਪਾਉਂਦੀ' ਤੁਰੰਤ ਸਰਕਾਰ ਵੱਲ ਨੂੰ ਮੇਲ੍ਹਦੀ ਜਾਂਦੀ ਹੈ। ਅੰਤਰਕਾਲ ਵਿਚ ਹੋਣ ਵਾਲੀਆਂ ਮੀਟਿੰਗਾਂ ਦਾ ਕੁੱਲ ਮਿਲਾ ਕੇ 'ਮੀਟਿੰਗ-ਈਟਿੰਗ-ਚੀਟਿੰਗ' ਭਾਵ ਮਿਲ-ਬੈਠੋ, ਖਾਓ-ਪੀਓ ਤੇ ਡੰਗ ਟਪਾਉ ਜਿਹੀ ਕਾਰਗੁਜ਼ਾਰੀ ਦਾ ਮੂੰਹ-ਮੱਥਾ ਬਣਦਾ ਹੈ। ਉੱਧਰ ਅੰਤ੍ਰਿਮ ਰਿਪੋਰਟ ਅਨੁਸਾਰ ਸਰਕਾਰ ਵਲੋਂ ਕਿਸੇ ਬੁਲਾਰੇ ਦਾ ਬਿਆਨ ਅਖਬਾਰਾਂ ਦੀਆ ਸੁਰਖੀਆਂ ਬਣਦਾ ਹੈ। ਸਰਕਾਰ ਵੱਲੋਂ ਲੋਕਾਂ ਨੂੰ ਆਪਸੀ ਭਾਈਚਾਰਾ ਬਣਾਈ ਰੱਖਣ ਦੀ ਪੁਰਜ਼ੋਰ ਅਪੀਲ ਦੇ ਨਾਲ-ਨਾਲ ਅਮਨ-ਕਾਨੂੰਨ ਭੰਗ ਕਰਨ ਵਾਲਿਆਂ ਦੇ ਹੱਡ ਸੇਕਣ ਦੀ ਨਿੰਮੀ ਜਿਹੀ ਟਕੋਰ ਮਾਤਰ ਚਿਤਾਵਨੀ ਵੀ ਹੁੰਦੀ ਹੈ।

ਰੱਬ ਨਾ ਕਰੇ ਕਿ ਜੇ ਕੋਈ ਮਸਲਾ ਦੀਰਘਕਾਲੀ ਬਣ ਜਾਵੇ ਤਾਂ ਮੀਟਿੰਗਾਂ ਦਾ ਸਿਲਸਿਲਾ ਫਿਰ ਰਾਜ ਪੱਧਰ 'ਤੇ ਸ਼ੁਰੂ ਹੋ ਜਾਂਦਾ ਹੈ। ਫਿਰ ਵੱਡੀ ਪੱਧਰ 'ਤੇ 'ਮੀਟਿੰਗ ਬੁਲਾਓ ਤੇ ਕਮੇਟੀ ਬਣਾਓ' ਦਾ ਚਿਰ ਕਾਲ ਤੋਂ ਅਜ਼ਮਾਇਆ ਪ੍ਰਸ਼ਾਸਕੀ ਫਾਰਮੂਲਾ ਅਪਣਾਈਆ ਜਾਂਦਾ ਹੈ, ਜੋ ਕਿ ਮੁੱਢ ਕਦੀਮ ਤੋਂ ਹੁਣ ਤੱਕ ਨਿਰੰਤਰ ਕਾਰਗਰ ਸਿੱਧ ਹੋ ਰਿਹਾ ਹੈ। ਪਰ ਹੁਣ ਤਾਂ ਮਸਲਾ ਵੱਡਾ ਹੋਵੇ ਭਾਵੇਂ ਮਸਲਾ ਛੋਟਾ ਹੋਵੇ, ਮੀਟਿੰਗ ਬੁਲਾਉਣ ਤੇ ਕਮੇਟੀ ਬਿਠਾਉਣ ਦਾ ਘੜਿਆ-ਘੜਾਇਆ ਆਦੇਸ਼ ਸਰਕਾਰ ਤੇ ਪ੍ਰਸ਼ਾਸਨ ਲਈ 'ਰਾਮ ਬਾਣ' ਹੀ ਬਣ ਗਿਆ ਹੈ। ਬੱਸ ਕਿਸੇ ਵੀ ਮਸਲੇ ਨੂੰ ਨਜਿੱਠਣ ਵਾਸਤੇ ਅਕਸਰ ਹੀ ਵੱਡੀਆਂ-ਵੱਡੀਆਂ ਮੀਟਿੰਗਾਂ ਹੁੰਦੀਆਂ ਹਨ ਤੇ ਕੋਈ ਹੱਲ ਲੱਭਣ ਦੀ ਬਜਾਏ ਇਲਾਹੀ ਫੈਸਲਾ ਬਸ ਕਮੇਟੀ ਬਿਠਾਉਣ ਤਨ ਹੀ ਸੀਮਤ ਹੋ ਜਾਂਦਾ ਹੈ।

ਮੌਜੂਦਾ ਸਮੇਂ ਵਿਚ ਸਰਕਾਰ ਤੇ ਪ੍ਰਸ਼ਾਸਨ ਦੀ ਕਿਸੇ ਮਸਲੇ ਨੂੰ ਹੱਲ ਕਰਨ ਵਾਸਤੇ ਇੱਛਾ ਸ਼ਕਤੀ ਤੇ ਫਿਰ ਆਪਣੇ ਫੈਸਲਿਆਂ ਨੂੰ ਦ੍ਰਿੜ੍ਹਤਾ ਨਾਲ ਲਾਗੂ ਨਾ ਕਰਨ ਦੀ ਘਾਟ ਦਾ ਸ਼ਰੇਆਮ ਮੁਜ਼ਾਹਰਾ ਹੋ ਰਿਹਾ ਹੈ। ਬੇਸ਼ੱਕ ਸਾਡੇ ਕਲਿਆਣਕਾਰੀ ਰਾਜ ਤੇ ਪ੍ਰਸ਼ਾਸਨ ਵਿਚ ਸਾਡੀਆਂ ਮੀਟਿੰਗਾਂ ਦਾ ਮਨੋਰਥ ਤੇ ਮੰਤਵ ਤਾਂ ਲੋਕ ਭਲਾਈ ਹੀ ਹੁੰਦਾ ਹੈ। ਪਰ ਗੈਰ ਜ਼ਰੂਰੀ ਮੀਟਿੰਗਾਂ ਬੁਲਾਉਣ ਤੇ ਕਮੇਟੀਆਂ ਬਣਾਉਣ ਪਿੱਛੇ ਸਾਡਾ ਮਕਸਦ ਕਿਸੇ ਮਸਲੇ ਨੂੰ ਟਾਲਣ ਦਾ ਹੀ ਹੁੰਦਾ ਹੈ। ਫਿਰ ਅਕਸਰ ਹੀ ਇਹ ਸਭ ਵਰਤਾਰਾ ਵੋਟ ਬੈਂਕਾਂ ਨੂੰ ਬਟੋਰਨ ਤੇ ਕਾਇਮ ਰੱਖਣ ਦੀ ਨੀਅਤ-ਬਦਨੀਅਤ 'ਤੇ ਅਧਾਰਿਤ ਹੁੰਦਾ ਹੈ। ਪਰ ਅੱਜ ਲੋੜ ਹੈ ਕਿ ਸਰਕਾਰ ਤੇ ਪ੍ਰਸ਼ਾਸਨ ਐਵੇਂ ਮੀਟਿੰਗਾਂ ਤੇ ਕਮੇਟੀਆਂ ਬਣਾਉਣ ਦੇ 'ਮਸਾਲਿਆਂ ਵਿਚ ਬੇਲੋੜਾ ਤੇਲ ਨਾ ਫੂਕਣ'; ਸਗੋਂ ਸਿੱਧੇ-ਪੱਧਰੇ ਤੌਰ 'ਤੇ ਮਕਸਦ-ਮਤਸਬਦੀ ਗੱਲ ਕਰਦੇ ਹੋਏ ਲੋਕ ਸੇਵਾ ਦੇ ਪ੍ਰਤੀਕ ਅਦਾਰੇ ਲੋਕ ਭਲਾਈ ਹਿੱਤ ਯੋਗ ਫੈਸਲੇ ਲੈਣ ਅਤੇ ਆਪਣੇ ਫੈਸਲਿਆਂ ਨੂੰ ਦ੍ਰਿੜ੍ਹ ਇੱਛਾ ਸ਼ਕਤੀ ਨਾਲ ਲਾਗੂ ਕਰਨ।

# 20

# ਬੇ-ਅਰਥ ਹੋ ਚੁੱਕੇ ਸ਼ਬਦ

ਮਨੁੱਖੀ ਭਾਵਨਾਵਾਂ ਤੇ ਪ੍ਰਕਿਰਿਆਵਾਂ ਦੇ ਪ੍ਰਗਟਾਵੇ ਦਾ ਸਾਧਨ ਸ਼ਬਦ ਹੀ ਹੁੰਦੇ ਹਨ। ਪਰ ਇਨ੍ਹਾਂ ਦਾ ਅਰਥ ਭਰਪੂਰ ਹੋਣਾ ਜਾਂ ਬੇਅਰਥ ਤੇ ਬੇਮਤਲਬ ਹੋਣਾ ਸਿੱਧੇ ਤੌਰ 'ਤੇ ਇਨ੍ਹਾਂ ਸ਼ਬਦਾਂ ਦਾ ਪ੍ਰਯੋਗ ਕਰਨ ਵਾਲੇ ਕਿਸੇ ਵਿਅਕਤੀ ਦੀ ਭਾਵਨਾ 'ਤੇ ਨਿਰਭਰ ਕਰਦਾ ਹੈ। ਜੇ ਕੋਈ ਆਦਮੀ ਕਿਸੇ ਸ਼ਬਦ ਦੀ ਆਤਮਾ ਤੇ ਸ਼ਕਤੀ ਨੂੰ ਸਮਝੇ ਬਿਨਾ ਪ੍ਰਯੋਗ ਕਰਦਾ ਹੈ ਤਾਂ ਉਸ ਦੇ ਵਿਚਾਰ ਬੜੇ ਖੋਖਲੇ ਜਿਹੇ ਹੋਣਗੇ। ਇਸ ਦੇ ਉਲਟ ਜਿਹੜੇ ਸ਼ਬਦ ਮਨੁੱਖੀ ਭਾਵਨਾਵਾਂ 'ਤੇ ਪਹਿਰਾ ਦਿੰਦੇ ਹਨ, ਉਹ ਸ਼ਬਦ ਕਦੇ ਕਮਜ਼ੋਰ ਤੇ ਬੇਮਾਇਨੇ ਨਹੀਂ ਹੁੰਦੇ।

ਪਰ ਸਾਡਾ ਅੱਜ ਦਾ ਸਮਾਜ ਤੇ ਖਾਸ ਤੌਰ 'ਤੇ ਪ੍ਰਸ਼ਾਸਨਿਕ ਸਮਾਜ ਕੁਝ ਤਾਂ ਆਪਣੇ ਮਿਆਰੀ ਕਿਰਦਾਰ ਦੀ ਅਣਹੋਂਦ ਕਰਕੇ ਅਤੇ ਕੁਝ ਪਰਸੁਆਰਥ ਦੀ ਘਾਟ ਕਰਕੇ ਸਿਰਫ ਆਪਣੀ ਬੋਲ-ਬਾਣੀ ਨੂੰ ਹੀ ਨਹੀਂ; ਸਗੋਂ ਆਪਣੀ ਸਮੁੱਚੀ ਸ਼ਖਸੀਅਤ ਨੂੰ ਵੀ ਬੇਮਤਲਬ ਤੇ ਬੇਲੋੜਾ ਜਿਹਾ ਬਣਾ ਰਿਹਾ ਹੈ। ਇਸ ਪ੍ਰਥਾਇ ਸਮਾਜ ਵਿਚ ਖਰ੍ਹੀ ਗੱਲ ਕਹਿਣ ਵਾਲਾ ਖਰ੍ਹਾ ਬੰਦਾ ਸ਼ਾਇਦ ਭਾਲਣ 'ਤੇ ਵੀ ਨਾ ਮਿਲੇ। ਸਗੋਂ ਸਾਡੇ ਸਮਾਜ ਵਿਚ ਸਾਡੇ ਬਹੁਤੇ ਸ਼ਬਦ ਤੇ ਵਿਚਾਰ ਸਾਡੇ ਅੰਦਰ ਅਮਲੀ ਪਰਿਪੱਕਤਾ ਨਾ ਹੋਣ ਕਰਕੇ ਵਿਖਾਵਾ ਮਾਤਰ ਲਾਰਾ-ਲੱਪਾ ਹੀ ਬਣ ਗਏ ਹਨ। ਮਿਸਾਲ ਵਜੋਂ ਪੈਰਾਂ ਨੂੰ ਚਰਨ ਕਹਿ ਕੇ ਵਿਅਕਤੀ-ਵਿਸ਼ੇਸ਼ਾਂ ਨੂੰ ਬੇਨਤੀਆਂ ਕਰਦੇ ਹਨ ਕਿ ਸਾਡੇ ਘਰ ਚਰਨ ਪਾਓ। ਪਰੰਤੂ ਜੇ ਦੂਜੇ ਪਾਸੇ ਦੇਖਿਆ ਜਾਵੇ ਤਾਂ ਇਸ ਵਿਚ ਚਾਪਲੂਸੀ ਤੋਂ ਵੱਧ ਕੁੱਝ ਵੀ ਨਹੀਂ ਹੁੰਦਾ ਕਿਉਂਕਿ ਦੁਨੀਆਂਦਾਰਾਂ ਦੇ ਪੈਰਾਂ ਵਾਸਤੇ ਤੇ ਉਹ ਵੀ 'ਬਿਆਈਆਂ ਪਾਟੇ' ਪੈਰਾਂ ਵਾਸਤੇ ਚਰਨ ਸ਼ਬਦ ਦਾ ਇਸਤੇਮਾਲ ਕਿਸੇ ਹਾਲਤ ਵਿਚ ਨਹੀਂ ਜਚਦਾ। ਸਗੋਂ ਚਰਨ ਤਾਂ ਸੱਚਮੁੱਚ ਹੀ ਪਹੁੰਚੇ ਹੋਏ ਮਹਾਂਪੁਰਸ਼ਾਂ ਤੇ ਸੰਤਾਂ ਦੇ ਹੁੰਦੇ ਹਨ।

ਇਸ ਤਰ੍ਹਾਂ ਹੀ ਅਕਸਰ ਹੀ ਸਾਡੇ ਸਮਾਜ ਵਿਚ ਅਹੁਦੇਦਾਰਾਂ ਨੂੰ ਮਿਲਣ ਸਮੇਂ ਦਰਸ਼ਨ ਕਰਨ ਆਏ ਹਾਂ ਵਰਗੇ ਸ਼ਬਦ ਵਰਤੇ ਜਾਂਦੇ ਹਨ, ਜਦੋਂ ਕਿ ਦਰਸ਼ਨ ਜਾਂ ਤਾਂ ਗੁਰੂ ਦੇ ਹੁੰਦੇ ਹਨ ਤੇ ਜਾਂ ਗੁਰੂ ਘਰ ਵਿਚ ਸੰਗਤ ਦੇ ਹੁੰਦੇ ਹਨ। ਫਿਰ ਸਿਆਸੀ ਲੋਕਾਂ ਤੇ ਅਫਸਰਾਂ ਨੂੰ ਦੁਆ-ਸਲਾਮ ਕਰਨ ਵੇਲੇ 'ਪੈਰੀਂ ਪੈਣਾ' ਸ਼ਬਦ ਆਮ ਹੀ ਵਰਤਿਆ ਜਾਂਦਾ ਹੈ; ਜਦੋਂ ਕਿ ਸੱਚਾਈ ਇਹ ਹੈ ਕਿ ਜਿਹੜੇ ਬੰਦੇ ਇਸ ਤਰ੍ਹਾਂ ਵੱਡੇ ਬੰਦਿਆਂ ਨੂੰ ਮੁਖਾਤਿਬ ਹੁੰਦੇ ਹਨ, ਉਹ ਅਸਲ ਵਿਚ ਆਪਣੇ ਮਾਂ-ਪਿਓ ਨੂੰ ਵੀ ਕਦੇ ਹੀ ਮੱਥਾ ਟੇਕਦੇ ਹਨ। ਅਜਿਹੇ ਬੰਦੇ ਜਦੋਂ ਕਿਤੇ ਪੈਰੀਂ ਪੈਣਾ ਕਹਿੰਦੇ ਹਨ ਤਾਂ ਮੈਂ ਹਮੇਸ਼ਾ ਉਨ੍ਹਾਂ ਨੂੰ ਇਹ ਹੀ ਕਹਿੰਦਾ ਹਾਂ ਕਿ 'ਭਾਈ ਪੈਰੀਂ ਪੈ ਜਾਂ ਨਾ ਪੈਅ, ਘੱਟੋ ਘੱਟ ਗਲ ਨਾ ਪਈਂ'! ਵੱਡੇ ਰੁਤਬੇ-ਮੁਰਾਤਬੇ ਵਾਲਿਆਂ ਨੂੰ ਲੋਕ ਅਕਸਰ ਗਰਜ਼ ਦੇ ਮਾਰੇ ਵਿਖਾਵਾ

ਮਾਤਰ ਹੀ ਗੋਡੀਂ-ਚਰਨੀ ਲੱਗ ਰਹੇ ਹੁੰਦੇ ਹਨ।

ਇਸ ਤਰ੍ਹਾਂ ਹੀ ਅੱਜ ਕੱਲ੍ਹ 'ਮਹਾਨ' ਸ਼ਬਦ ਦੀ ਬਹੁਤ ਦੁਰਵਰਤੋਂ ਹੋ ਰਹੀ ਹੈ। ਸਾਡੀਆਂ ਸਿਆਸੀ ਸਟੇਜਾਂ 'ਤੇ ਸੈਮੀਨਾਰਾਂ ਤੱਕ ਹਾਰੀ-ਸਾਰੀ ਸਭ ਹਮਾਤੜ ਸਾਥੀਆਂ ਨੂੰ ਮਹਾਨ ਸ਼ਖਸੀਅਤ ਕਿਹਾ ਜਾਂਦਾ ਹੈ। ਹਾਲੇ ਕੱਲ੍ਹ ਦੀ ਗੱਲ ਹੈ ਕਿ ਸਾਡੇ ਵਿਦਵਾਨ ਲੇਖਕ ਡਾ. ਸਰੂਪ ਸਿੰਘ ਅਲੱਗ ਮੈਨੂੰ ਸ਼ੁਭ ਇੱਛਾਵਾਂ ਦੇਣ ਵਜੋਂ ਕਹਿ ਰਹੇ ਸਨ "ਤੁਸੀਂ ਕੌਮ ਦੇ ਚਿੰਤਕ ਹੋਣ ਵਜੋਂ ਮਹਾਨ ਸ਼ਖਸੀਅਤ ਹੋ; ਪ੍ਰਮਾਤਮਾ ਤੁਹਾਨੂੰ ਸਮਾਜ ਸੇਵਾ ਦੀ ਹੋਰ ਵੀ ਤੌਫ਼ੀਕ ਬਖਸ਼ੇ।" ਉਨ੍ਹਾਂ ਦੀਆਂ ਭਾਵਨਾਵਾਂ ਲਈ ਮੈਂ ਸ਼ੁੱਕਰਗੁਜ਼ਾਰ ਹਾਂ, ਪਰ ਮੈਂ ਸੋਚਦਾ ਹਾਂ ਕਿ ਉਨ੍ਹਾਂ ਨੇ ਰੱਬ ਨੂੰ ਉਪਰੋਕਤ ਅਰਦਾਸ ਕਰਨ ਵੇਲੇ ਮੇਰਾ ਨਾਂਅ ਤਾਂ ਲਿਆ ਨਹੀਂ। ਇਸ ਵਾਸਤੇ ਕਿਤੇ ਇਹ ਭਾਣਾ ਨਾ ਵਰਤ ਜਾਏ ਕਿ ਅਕਾਲ ਪੁਰਖ ਵਾਹਿਗੁਰੂ ਮੈਨੂੰ ਯੋਗਤਾ ਦੇ ਅਧਾਰ 'ਤੇ ਅਣਗੌਲਿਆ ਕਰਕੇ ਸੱਚੀ-ਮੁੱਚੀਂ ਕਿਸੇ ਹੋਰ ਮਹਾਨ ਸ਼ਖਸੀਅਤ ਨੂੰ ਨਾ ਨਿਵਾਜ ਦੇਵੇ। ਖੈਰ! ਇਸ ਗੱਲ ਦਾ ਮਤਲਬ ਤਾਂ ਇੰਨਾਂ ਹੀ ਹੈ ਕਿ ਇਕ-ਦੂਜੇ ਨੂੰ ਸਿਰਫ ਵਿਖਾਵਾ ਮਾਤਰ ਮਹਾਨ ਕਹਿਣਾ; ਬੱਸ ਇਕ-ਦੂਜੇ ਦੀ ਤਾਰੀਫ਼ ਕਰਨ ਤੇ ਚਾਪਲੂਸੀ ਵਜੋਂ ਆਪਸ ਵਿਚ ਕੰਡ ਖੁਰਕਣ ਜਿਹੀ ਹੀ ਕਾਰਵਾਈ ਹੈ।

ਅਜਿਹੇ ਵਿਖਾਵੇ-ਦਿਖਾਵੇ ਮਾਤਰ 'ਫੱਟੇ ਚੱਕ' ਕਾਰਵਾਈਆਂ ਦਾ ਸਾਡੇ ਸਾਰੇ ਸਰਕਾਰੀ ਤੇ ਗੈਰ ਸਰਕਾਰੀ ਅਦਾਰਿਆਂ ਵਿਚ ਆਮ ਪਰਿਚੱਲਣ ਹੈ। ਖਾਸ ਤੌਰ 'ਤੇ ਸਮਾਜ ਵਿਚ ਸਿਆਸੀ ਤਾਕਤ ਤੇ ਪ੍ਰਸ਼ਾਸਨਿਕ ਮੁਰਾਤਬਾ ਰੱਖਣ ਵਾਲੇ ਲੋਕਾਂ 'ਤੇ ਜਨਤਾ ਜਨਾਰਦਨ ਦੀਆਂ ਆਸਾਂ-ਉਮੀਦਾਂ ਲੱਗੀਆਂ ਹੁੰਦੀਆਂ ਹਨ। ਲੋਕਾਂ ਨੂੰ ਇਕ ਨਾ ਮੁੱਕਣ ਵਾਲੀ ਉਮੀਦ ਹੁੰਦੀ ਹੈ ਕਿ ਲੋਕ ਹਿੱਤ ਤੇ ਲੋਕ ਸੇਵਾ ਦਾ ਆਪਣਾ ਮੁਢਲਾ ਫਰਜ਼ ਨਿਭਾਉਣ ਖਾਤਰ ਅਧਿਕਾਰੀ ਜੋ ਕਹਿੰਦੇ ਹਨ; ਉਹ ਕਰ ਦਿਖਾਉਣਗੇ। ਪਰ ਅਫਸੋਸ ਕਿ ਇਹ ਫਰਜ਼ ਨਿਭਾਉਣ ਦਾ ਚਮਤਕਾਰ ਬਸ ਅਚਨਚੇਤੀ ਕਦੇ-ਕਦਾਈਂ ਹੀ, ਕਿਸੇ ਹਾਦਸੇ ਮਾਤਰ ਹੀ ਵਾਪਰਦਾ ਹੈ।

ਹਰ ਕਿਸੇ ਨੇ ਵੇਖਿਆ ਹੈ ਕਿ ਜਦੋਂ ਦਫਤਰਾਂ ਵਿਚ ਪ੍ਰਾਰਥੀ ਕੋਈ ਮੰਗ-ਫਰਿਆਦ ਲੈ ਕੇ ਜਾਂਦੇ ਹਨ ਤਾਂ ਅਫਸਰਾਂ ਵਲੋਂ ਹਰ ਅਰਜ਼ੀ-ਚਿੱਠੀ ਉਪਰ ਐਨ/ਏ ਭਾਵ ਨਸੈਸਰੀ ਐਕਸ਼ਨ ਦਾ ਹੁਕਮ ਚਾੜ੍ਹ ਦਿੱਤਾ ਜਾਂਦਾ ਹੈ। ਦਰਹਕੀਕਤ ਅੱਜ ਕੱਲ੍ਹ ਐਨ/ਏ ਨੂੰ ਬਸ ਨੋ ਐਕਸ਼ਨ ਹੀ ਸਮਝਿਆ ਜਾ ਸਕਦਾ ਹੈ ਕਿਉਂਕਿ ਅਧਿਕਾਰੀ ਉਸ ਪੱਤਰ ਨੂੰ ਫਾਰ ਐਨ/ਏ ਭਾਵ ਨਸੈਸਰੀ ਐਕਸ਼ਨ ਲਿਖ ਕੇ ਹੇਠਲੇ ਅਧਿਕਾਰੀਆਂ ਨੂੰ ਮਾਰਕ ਕਰ ਦਿੰਦਾ ਹੈ। ਪ੍ਰਾਰਥੀ ਦੇ ਚਿਹਰੇ 'ਤੇ ਉਦੋਂ ਕੁਝ ਵਕਤੀ ਜਿਹਾ ਇਕ ਜਲੌਅ ਝਲਕਦਾ ਹੈ ਕਿਉਂਕਿ ਉਸ ਦੀ ਹੁਣ ਸੁਣਵਾਈ ਹੋ ਗਈ ਹੈ ਤੇ ਉਸ ਨੂੰ ਹੁਣ ਇਨਸਾਫ ਜ਼ਰੂਰ ਮਿਲੇ ਗਾ। ਹੁਣ ਦਫਤਰੀ ਚਿੱਠੀ-ਪੱਤਰ ਨੂੰ ਮਾਰਕ ਕਰਨ ਦੀ ਇਹ ਰਸਮੀ ਜਿਹੀ ਕਾਰਵਾਈ ਧੋਬੀ ਵਲੋਂ ਕੱਪੜੇ ਨੂੰ ਮਾਰਕਾ ਲਾਉਣ ਨਾਲ ਹੂ-ਬ-ਹੂ ਮੇਲ ਖਾਣ ਲਗ ਪਈ ਹੈ।

ਪ੍ਰਸ਼ਾਸਨਿਕ ਕਾਰਵਾਈ ਵਿਚ 'ਡਾਊਨ ਮਾਰਕਿੰਗ' ਦੀ ਕਵਾਇਦ ਦੇ ਕਾਰਨ ਕਿਸੇ ਨਤੀਜੇ ਤੱਕ ਪਹੁੰਚਣ ਲਈ ਘੱਟੋ-ਘੱਟ ਦੋ ਮਹੀਨੇ ਦਾ ਸਮਾਂ ਲੱਗ ਜਾਂਦਾ ਹੈ। ਕਈ ਵਾਰ ਤਾਂ ਜਦੋਂ ਫੈਸਲਾ ਲੈਣ ਦਾ ਸਮਰਥ ਅਧਿਕਾਰੀ ਰਾਜ ਪੱਧਰ ਦਾ ਹੁੰਦਾ ਹੈ ਤਾਂ ਇੰਨਾ ਲੰਮਾ ਲੱਗ ਜਾਂਦਾ ਹੈ ਕਿ ਉਹ ਬੇਨਤੀ ਪੱਤਰ ਜਦੋਂ ਫੈਸਲੇ ਸਹਿਤ ਮੁੜਦਾ ਹੈ ਤਾਂ ਉਦੋਂ ਤੱਕ ਜਾਂ ਤਾਂ ਸ਼ਿਕਾਇਤ ਖਤਮ ਹੋ ਜਾਂਦੀ ਹੈ ਤੇ ਕੁਝ ਕੁ ਕੇਸਾਂ ਵਿਚ ਤਾਂ ਸ਼ਿਕਾਇਤਕਰਤਾ ਹੀ ਚੜ੍ਹਾਈ ਕਰ ਜਾਂਦਾ ਹੈ।

ਬੇਸ਼ੱਕ ਬਹੁਤੇ ਕੇਸਾਂ ਵਿਚ ਮੁੱਖ ਮੰਤਰੀ ਦੇ ਦਫਤਰ ਤੋਂ ਲੈ ਕੇ ਹੇਠਾਂ ਤੱਕ ਸਾਰੇ ਵੱਡੇ -ਛੋਟੇ ਰੁਤਬਿਆਂ ਦੇ ਅਧਿਕਾਰੀ ਭਾਵ ਪੌੜੀ ਦੇ ਹੇਠਲੇ ਡੰਡੇ ਤੱਕ ਸਾਰੇ ਹੀ ਪ੍ਰਾਰਥੀ ਵੱਲੋਂ ਸੇਵਾ-ਪਾਣੀ, ਮੁੱਠੀ-ਚਾਪੀ ਤੇ ਮੁੱਠੀ ਗਰਮ ਕਰਨ ਤੱਕ ਦਿਖਾਈ ਸ਼ਰਧਾ ਭਾਵਨਾ ਅਨੁਸਾਰ ਹੀ ਆਪਣੇ ਅਫਸਰ ਵੱਲੋਂ ਲਿਖੇ ਐਨ/ਏ ਦੇ ਅਰਥ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਖੈਰ! ਜੇ ਚਾਹ-ਪਾਣੀ ਵਿਚ ਕੁੱਝ ਕਮੀ ਨਜ਼ਰ ਆਉਂਦੀ ਹੋਵੇ ਤਾਂ ਅਖੀਰ ਵਿਚ ਨਤੀਜਾ ਇਹ ਨਿਕਲਦਾ ਹੈ ਕਿ ਸਾਰੇ ਅਧਿਕਾਰੀ ਤੇ ਕਰਮਚਾਰੀ ਉਸ ਐਨ. ਏ. ਭਾਵ 'ਯੋਗ ਕਾਰਵਾਈ ਹਿੱਤ' ਦੇ ਆਦੇਸ਼ ਨੂੰ ਨੋ ਐਕਸ਼ਨ ਭਾਵ ਕਿਸੇ ਕਾਰਵਾਈ ਦੀ ਲੋੜ ਨਾ ਹੈ; ਸਮਝਦੇ ਹਨ। ਫਿਰ ਹੋਰ ਵੀ ਅਫਸੋਸਨਾਕ ਗੱਲ ਇਹ ਹੁੰਦੀ ਹੈ ਕਿ ਉਸ ਤੋਂ ਬਾਅਦ 'ਸੀਨ ਐਂਡ ਫਾਈਲ' ਲਿਖ ਕੇ ਭਾਵ ਅਫਸਰ ਨੇ ਵੇਖ ਲਿਆ ਹੈ; ਫਾਈਲ ਕਰੋ ਦੇ ਅਫਸਰੀ ਆਦੇਸ਼ ਚਾੜ੍ਹ ਕੇ ਪ੍ਰਾਰਥੀ ਦੇ ਬਿਨੇ ਪੱਤਰ ਦੀ ਦੁਰਦਸ਼ਾ ਮੁਕੰਮਲ ਕਰ ਦਿੱਤੀ ਜਾਂਦੀ ਹੈ।

ਇਸ ਤਰ੍ਹਾਂ ਸ਼ਬਦਾਂ ਨੂੰ ਬੇਅਰਥ ਬਣਾਉਣ ਵਿਚ ਅੰਗਰੇਜ਼ਾਂ ਵੱਲੋਂ ਸਾਨੂੰ ਦਿੱਤੇ ਗਏ ਪ੍ਰਸ਼ਾਸਨਿਕ ਢਾਂਚੇ ਅਨੁਸਾਰ ਉਪਰ ਤੋਂ ਹੇਠਾਂ ਤੱਕ ਸਾਰੀ ਅਫਸਰਸ਼ਾਹੀ ਕਾਰਗਰ ਸਿੱਧ ਹੋ ਰਹੀ ਹੈ। ਇਕ ਜ਼ਿਲ੍ਹੇ ਵਿਚ ਕਾਨੂੰਨ ਅਧੀਨ ਤਕਰੀਬਨ ਹਰ ਤਰ੍ਹਾਂ ਨਾਲ ਸ਼ਕਤੀ-ਸੰਪੰਨ ਡੀ.ਸੀ. ਤੇ ਅਗੇ ਪਟਵਾਰੀ ਤੇ ਕਲਰਕ ਤੱਕ ਅੰਗਰੇਜ਼ੀ ਰਾਜ ਦੀ ਦੇਣ ਹੈ। ਪਰ ਇਸ ਦੇਣ ਪਿੱਛੇ ਉਸ ਦੀ ਭਾਵਨਾ ਕੋਈ ਕੋਆਪਰੇਟਿਵ ਅਰਥਾਤ ਸਹਿਕਾਰਤਾ ਵਾਲੀ ਨਹੀਂ ਸੀ; ਸਗੋਂ ਇਸ ਪਿੱਛੇ ਅੰਗਰੇਜ਼ ਦੀ ਕੋਝੀ ਭਾਵਨਾ ਇਹ ਸੀ ਕਿ 'ਸੈੱਟ ਏ ਥੀਫ ਟੂ ਕੈਚ ਏ ਥੀਫ' ਭਾਵ ਇਕ ਚੋਰ ਦੀ ਨਿਗਰਾਨੀ-ਨਜ਼ਰਸਾਨੀ ਲਈ ਦੂਜਾ ਚੋਰ ਲਾ ਦਿਉ। ਅੰਗਰੇਜ਼ ਦੀ ਇਸ ਭਾਵਨਾ ਤਹਿਤ ਕਾਰਜਸ਼ੈਲੀ ਨੂੰ ਹੁਣ ਅਸੀਂ ਆਪਣੇ ਮੁਤਾਬਿਕ ਫਿੱਟ ਕਰਕੇ ਇਸ ਪ੍ਰਣਾਲੀ ਨੂੰ 'ਚੋਰਾਂ ਨੂੰ ਮੋਰ' ਪੈਣ ਵਰਗੀ ਕਹਾਵਤ ਦੇ ਅਨੁਸਾਰ ਬਣਾ ਲਿਆ ਹੈ।

ਇਥੇ ਕਰਿਸ਼ਨ ਚੰਦਰ ਦੀ ਸੱਠ-ਸੱਤਰ ਸਾਲ ਪਹਿਲਾਂ ਪ੍ਰਸ਼ਾਸਨਿਕ ਕਾਰਗੁਜ਼ਾਰੀ 'ਤੇ ਲਿਖੀ ਕਹਾਣੀ ਅੱਜ ਹੋਰ ਵੀ ਫਬਦੀ ਹੈ। ਉਸ ਕਹਾਣੀ ਦਾ ਸਾਰੰਸ਼ ਇਹ ਸੀ ਕਿ ਇਕ ਵਾਰ ਝੱਖੜ ਨਾਲ ਡੀ.ਸੀ. ਦਫਤਰ ਦੇ ਹਾਤੇ ਵਿਚ ਜਾਮਣ ਦਾ ਦਰਖਤ ਡਿੱਗ

ਪਿਆ, ਜਿਸ ਹੇਠ ਕੋਈ ਬੰਦਾ ਆ ਗਿਆ। ਇਸ ਵਾਸਤੇ ਬਸ ਉਪਰ ਤੋਂ ਥੱਲੇ ਤੱਕ ਅਮਲੇ-ਫੈਲੇ ਦਾ ਹਰ ਵੱਡਾ-ਛੋਟਾ ਕਰਮਚਾਰੀ ਹਰਕਤ ਵਿਚ ਆ ਗਿਆ। ਡੀ.ਸੀ. ਨੇ ਤੁਰੰਤ ਦਫਤਰੀ ਤਰਜ਼ 'ਤੇ 'ਐਨ/ਏ' ਦੇ ਆਦੇਸ਼ ਜਾਰੀ ਕਰ ਦਿੱਤੇ। ਪਰ ਮਹੀਨਾ-ਖੰਡ ਤਾਂ ਇਹ ਆਦੇਸ਼ 'ਡਾਊਨ ਮਾਰਕਿੰਗ' ਦੇ ਸਿਸਟਮ ਦੀ ਨਹਿਰ ਰੂਪੀ ਝਾਲ ਦੀ ਘੁੰਮਣ-ਘੇਰੀ ਵਿਚ ਹੀ ਫਸੇ ਰਹੇ।

ਫਿਰ ਇਸ ਤਰ੍ਹਾਂ ਫਾਈਲ ਦਫਤਰ ਵਿਚ ਇਕ ਮੇਜ਼ ਤੋਂ ਦੂਜੇ ਮੇਜ਼ ਤੱਕ ਅੱਗੇ -ਪਿੱਛੇ ਹੁੰਦੀ ਰਹੀ। ਹਰ ਕੋਈ ਫਾਈਲ ਨੂੰ ਡੀਲ ਕਰਨ ਦੀ ਜ਼ਿੰਮੇਵਾਰੀ ਟਾਲਣ ਦੀ ਗਰਜ਼ ਨਾਲ ਇਸ ਵਿਚਾਰ ਵਿਚ ਮਗਨ ਸੀ ਕਿ ਇਹ ਕੇਸ ਬੀ. ਐਂਡ ਆਰ., ਹਾਰਟੀਕਲਚਰ ਜਾਂ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਵਿਚੋਂ ਕਿਸ ਮਹਿਕਮੇ ਨੂੰ ਭੇਜਿਆ ਜਾਵੇ? ਖੈਰ! ਗੱਲ ਪੁਰਾਣੀ ਹੈ ਜੇ ਕਿਤੇ ਅੱਜ ਦਾ ਸਮਾਂ ਹੁੰਦਾ ਤਾਂ ਦੁਖੀਏ ਬੰਦੇ ਦੀ ਇਸ ਫਾਈਲ ਨੂੰ ਉਸ ਦੇ ਸਾਕ-ਸਬੰਧੀਆਂ ਨੇ ਜਾਂ ਤਾਂ ਸਿਫਾਰਸ਼ ਦੇ ਪਹੀਏ ਲਾ ਦੇਣੇ ਸਨ ਤੇ ਜਾਂ ਚਾਹ-ਪਾਣੀ ਦਾ ਜੁਗਾੜ ਕਰ ਦੇਣਾ ਸੀ; ਜਿਸ ਨਾਲ ਫਾਈਲ ਨੇ ਸਪੀਡ ਫੜ ਲੈਣੀ ਸੀ।

ਬਹਿਰਹਾਲ! ਬਾਬੂ ਵੀ ਸੱਚੇ ਸਨ ਕਿ ਜੇ ਇਹ ਕੋਈ ਸਧਾਰਨ ਰੁੱਖ ਹੁੰਦਾ ਤਾਂ ਇਸ ਨੂੰ ਹਟਾਉਣਾ ਬੀ. ਐਂਡ ਆਰ. ਮਹਿਕਮੇ ਦਾ ਕੰਮ ਸੀ, ਪਰ ਇਹ ਦਰਖਤ ਫਲਦਾਰ ਹੋਣ ਕਰਕੇ ਕੇਸ ਬਾਗਬਾਨੀ ਵਿਭਾਗ ਨੂੰ ਭੇਜਿਆ ਗਿਆ। ਬੜੇ ਦਿਨ ਦੀ ਘੋਖ-ਵਿਚਾਰ ਤੋਂ ਬਾਅਦ ਪਤਾ ਲੱਗਾ ਕਿ ਇਹ ਤਾਂ ਕਿਸੇ ਵਿਦੇਸ਼ੀ ਸਫ਼ੀਰ ਨੇ ਲਾਇਆ ਸੀ। ਇਸ ਲਈ ਵਿਦੇਸ਼ ਮੰਤਰਾਲੇ ਨੂੰ ਯੋਗ ਹੁਕਮਾਂ ਹਿੱਤ ਫਾਈਲ ਭੇਜੀ ਗਈ। ਇਸ ਅਤਿ ਜ਼ਰੂਰੀ ਫਾਈਲ ਦੀ ਉਪਰ-ਥੱਲੇ ਹੋਣ ਵਾਲੀ ਹਰ ਹਰਕਤ ਬਾਰੇ ਦਫਤਰ ਦਾ ਸੁਪਰਡੈਂਟ ਨਿਤਨੇਮ ਵਾਂਗੂੰ ਦਰਖਤ ਹੇਠ ਆਏ ਦੁਖਿਆਰੇ ਨੂੰ ਦੱਸਦਾ ਰਿਹਾ। ਇਕ ਦਿਨ ਉਸ ਦੁਖੀਏ ਨੇ ਦਫਤਰੀ ਬਾਬੂਗਿਰੀ ਤੋਂ ਤੰਗ ਆ ਕੇ ਝੂਠੀ ਜਿਹੀ ਦਿਲਬਰੀ ਦੇਣ ਆਏ ਸੁਪਰਡੈਂਟ ਨੂੰ ਗਾਲਿਬ ਦਾ ਇਕ ਸ਼ਿਅਰ ਸੁਣਾਇਆ ਕਿ:-

*ਹਮਨੇ ਮਾਨਾ ਕਿ ਤਗ਼ਾਫ਼ੁਲ ਨ ਕਰੋਗੇ ਲੇਕਿਨ*
*ਖ਼ਾਕ ਹੋ ਜਾਏਂਗੇ ਹਮ ਤੁਮ ਕੋ ਖ਼ਬਰ ਹੋਨੇ ਤੱਕ*

ਬੱਸ ਫਿਰ ਕੀ ਸੀ; ਸੁਪਰਡੈਂਟ ਨੇ ਇਕ ਨਵੀਂ ਫਾਈਲ ਚਾਲੂ ਕਰ ਦਿੱਤੀ ਕਿ ਸ਼ਹੀਦੀ ਇਸ਼ਨਾਨ ਕਰਨ ਦੇ ਨੇੜੇ ਪਹੁੰਚਿਆ ਇਹ ਸੱਜਣ ਇਕ ਕਵੀ ਵੀ ਹੈ। ਅੱਗੇ ਡੀ.ਸੀ. ਸਾਹਿਬ ਨੇ ਫਾਈਲ ਲੋਕ ਸੰਪਰਕ ਅਫਸਰ ਨੂੰ ਭੇਜ ਦਿੱਤੀ। ਉਨ੍ਹਾਂ ਨੇ "ਯੋਗ ਹੁਕਮਾਂ ਹਿੱਤ" ਮੁੱਖ ਮੰਤਰੀ ਜੀ ਨੂੰ ਭੇਜ ਦਿੱਤੀ, ਪਰ ਮੁੱਖ ਮੰਤਰੀ ਜੀ ਦੇ ਦਫਤਰ ਨੇ "ਸੀਨ" ਅਰਥਾਤ ਵੇਖ ਲਿਆ ਲਿਖ ਕੇ ਰੁਟੀਨ ਵਿਚ ਫਾਈਲ ਬੰਦ ਕਰ ਦਿੱਤੀ। ਉਧਰ ਦਰਖਤ ਹੇਠ ਆਇਆ ਬੰਦਾ ਕਿਉਂਕਿ ਆਪਣੇ ਅੰਤ ਦੇ ਨੇੜੇ ਪਹੁੰਚ ਰਿਹਾ ਸੀ।

ਇਸ ਵਾਸਤੇ ਡੀ.ਸੀ. ਨੇ ਖ਼ੁੱਦ ਮੌਕਾ-ਮੁਲਾਹਜ਼ਾ ਕਰ ਕੇ ਰਿਪੋਰਟ ਅਰਧ ਸਰਕਾਰੀ ਪੱਤਰ ਰਾਹੀਂ ਦੁਬਾਰਾ ਮੁੱਖ ਮੰਤਰੀ ਜੀ ਨੂੰ ਭੇਜੀ। ਬੇਸ਼ੱਕ ਸਿੱਧਾ ਮੁੱਖ ਮੰਤਰੀ ਜੀ ਨੂੰ ਪੱਤਰ ਲਿਖਣ ਦੀ ਜੁਅਰਤ ਕਰਨ ਦੇ ਦੋਸ਼ ਵਜੋਂ ਡੀ.ਸੀ. ਸਾਹਿਬ ਦੀ ਜੁਆਬ-ਤਲਬੀ ਦੀ ਇਕ ਨਵੀਂ ਫਾਈਲ ਵੀ ਤੁਰ ਪਈ ਜੋ ਕਿ ਅੰਤ ਨੂੰ ਡੀ.ਸੀ. ਨੂੰ ਤਾੜਨਾ ਸਹਿਤ ਬੰਦ ਹੋਈ।

ਪਰ ਤਸੱਲੀ ਵਾਲੀ ਗੱਲ ਇਹ ਹੋਈ ਕਿ ਮੁੱਖ ਮੰਤਰੀ ਜੀ ਨੇ ਬੜੇ ਹਮਦਰਦਾਨਾ ਨਜ਼ਰੀਏ ਨਾਲ ਰਾਜ ਫਰਿਆਦੀ ਨੂੰ ਕਵੀ ਹੋਣ ਦੇ ਐਲਾਨ ਸਹਿਤ **1100/-** ਰੁ: ਅਤੇ ਇਕ ਸਿਰੋਪਾਉ ਦੇਣ ਦੇ ਹੁਕਮ ਜਾਰੀ ਕਰ ਦਿੱਤੇ। ਪਰ ਮਾੜੀ ਕਿਸਮਤ ਕਰਕੇ ਇਹ ਢੇਰ ਸਾਰਾ ਸਰਕਾਰੀ ਮਾਣ-ਸਨਮਾਨ ਨਾ ਮਿਲ ਸਕਿਆ ਕਿਉਂਕਿ ਉਹ ਹੋਰ ਇੰਤਜ਼ਾਰ ਕਰਨ ਤੋਂ ਪਹਿਲਾਂ ਹੀ ਮਾਤਲੋਕ ਤੋਂ ਕੂਚ ਕਰ ਗਿਆ।

ਖ਼ੈਰ! ਇਸ ਕਹਾਣੀ ਵਿਚ ਆਏ 'ਐਨ/ਏ ਦੇ ਹੁਕਮ;' ਦਫਤਰੀ ਵਿਚਾਰ-ਵਟਾਂਦਰੇ ਅਤੇ 'ਹਮਦਰਦਾਨਾ ਤੇ ਖੁਸ਼ਗਵਾਰ ਮਾਹੌਲ' ਵਰਗੇ ਕਥਨ ਹੁਣ ਸਿਰਫ ਦਿਲਬਰੀਆਂ ਹੀ ਬਣ ਕੇ ਰਹਿ ਗਏ ਹਨ। ਸਾਡੀ ਕਹਿਣੀ ਤੇ ਕਰਨੀ ਵਿਚਕਾਰ ਭੁਚਾਲੀ ਪਾੜ ਜਿੱਡਾ ਫਾਸਲਾ ਹੋਣ ਕਰਕੇ ਇਹ ਸਾਰੇ ਕਥਨ ਬੇ-ਮਤਲਬ ਤੇ ਬੇ-ਅਰਥ ਜਿਹੇ ਹੋ ਗਏ ਹਨ। ਇਸ ਸਾਰੇ ਗੈਰ ਜ਼ਿੰਮੇਵਾਰਾਨਾ ਤੇ ਗੈਰ ਜ਼ਰੂਰੀ 'ਫਾਈਲ ਪ੍ਰਧਾਨ ਰਾਜ' ਦੇ ਕਈ ਕਾਰਨ ਹਨ। ਪਰ ਇਸ ਸੰਦਰਭ ਵਿਚ ਮੁੱਖ ਤੌਰ 'ਤੇ ਮੈਨੂੰ ਇਸ ਦਾ ਕਾਰਨ ਜੇਬ ਸੇਵਾ ਦੀ ਸਾਡੀ ਕੌਮੀ ਪ੍ਰਵਿਰਤੀ ਵਿਚੋਂ ਹੀ ਲੱਭਦਾ ਹੈ ਕਿ ਅਸੀਂ ਤਕਰੀਬਨ ਸਾਰੇ ਹੀ ਪਰਸੁਆਰਥ ਨੂੰ ਭੁੱਲ ਕੇ ਨਿੱਜ-ਸੁਆਰਥ ਵਿਚ ਗਲਤਾਨ ਹੋ ਗਏ ਹਾਂ। ਜਿਸ ਕਰਕੇ ਅਸੀਂ ਲੋਕ ਸੇਵਾ ਨੂੰ ਜੇਬ ਸੇਵਾ ਬਣਾ ਲਿਆ ਹੈ।

ਫਿਰ ਇਸ ਦਾ ਦੂਜਾ ਵੱਡਾ ਕਾਰਨ ਮੈਨੂੰ ਆਪਣੇ ਸਭ ਤੋਂ ਪਹਿਲੇ ਡਿਪਟੀ ਕਮਿਸ਼ਨਰ ਮਾਨੇਸ਼ਵਰ ਸਿੰਘ ਚਾਹਲ ਵਲੋਂ ਮੇਰੀ ਟਰੇਨਿੰਗ ਦੌਰਾਨ ਕਹੇ ਸ਼ਬਦਾਂ ਵਿਚੋਂ ਲੱਭਦਾ ਹੈ। ਉਨ੍ਹਾਂ ਦਾ ਕਹਿਣਾ ਸੀ, ਇਹ ਬਹੁਤ ਜ਼ਰੂਰੀ ਹੈ ਕਿ ਤੁਹਾਨੂੰ ਅਫਸਰ ਹੋਣ ਦੇ ਨਾਤੇ ਆਪਣਾ ਕੰਮ ਆਉਣਾ ਚਾਹੀਦਾ ਹੈ, ਪਰ ਉਸ ਤੋਂ ਵੀ ਜ਼ਰੂਰੀ ਇਹ ਹੈ ਕਿ ਤੁਹਾਨੂੰ ਆਪਣੀ ਟੀਮ ਦੇ ਲੀਡਰ ਹੋਣ ਵਜੋਂ ਆਪਣੇ ਸਹਿਯੋਗੀ ਕਰਮਚਾਰੀਆਂ ਨੂੰ ਯੋਗ ਅਗਵਾਈ ਦੇਣ ਤੇ ਉਨ੍ਹਾਂ ਤੋਂ ਕੰਮ ਕਰਾਉਣ ਦਾ ਤਰੀਕਾ ਵੀ ਆਉਂਦਾ ਹੋਵੇ। ਫਿਰ ਇਸ ਤਰ੍ਹਾਂ ਹੀ ਉਹ ਇਕ ਗੱਲ ਹੋਰ ਕਿਹਾ ਕਰਦੇ ਸਨ ਕਿ ਅਸੀਂ ਡਾਇਗਨੋਜ਼ ਤਾਂ ਸਾਰੇ ਕਰ ਲੈਂਦੇ ਹਾਂ, ਪਰ ਟਰੀਟਮੈਂਟ ਵਾਸਤੇ 'ਵਿਲ ਤੇ ਸਕਿਲ' ਦੀ ਘਾਟ ਦੇ ਕਾਰਨ ਸਾਡੀ ਲੁਟੀਆ ਡੁਬਦੀ ਹੈ। ਇਸ ਦਾ ਭਾਵ ਇਹ ਹੈ ਕਿ ਅਸੀਂ ਪ੍ਰਸ਼ਾਸਨਿਕ ਕਮਜ਼ੋਰੀਆਂ ਤੇ ਉਨ੍ਹਾਂ ਤੋਂ ਉਪਜਿਆ ਮਰਜ਼ ਤਾਂ ਸਾਰੇ ਹੀ ਲਭ ਲੈਂਦੇ ਹਾਂ, ਪਰ ਲੋਕਾਂ ਨੂੰ ਕੋਈ ਸਹੂਲਤ-ਸੁਵਿਧਾ ਦੇਣ ਵਾਸਤੇ ਸਾਡੇ ਕੋਲ 'ਇਛਾ ਸ਼ਕਤੀ' ਤੇ ਲੋੜੀਦੇ ਰੂਲ-ਕਾਨੂੰਨ

ਅਨੁਸਾਰ ਕੰਮ ਨੂੰ ਨੇਪਰੇ ਚਾੜ੍ਹਨ ਦੀ ਤਕਨੀਕ ਦੀ ਘਾਟ ਹੁੰਦੀ ਹੈ, ਜਿਸ ਕਾਰਨ ਸਾਡੀ ਲੋਕ ਸੇਵਾ ਦਾ ਬੇੜਾ ਡੁਬਦਾ ਜਾ ਰਿਹਾ ਹੈ।

ਹੁਣ ਕੇਂਦਰੀ ਪ੍ਰਸ਼ਾਸਨ ਤੋਂ ਰਾਜ ਪੱਧਰ ਤੱਕ ਪ੍ਰਸ਼ਾਸਨਿਕ ਸੁਧਾਰਾਂ ਦੀ ਗੱਲ ਚੱਲੀ ਹੈ। ਪਰ ਕਿੰਨਾ ਚੰਗਾ ਹੋਵੇ ਕਿ ਸੁਧਾਰਾਂ 'ਤੇ ਅਮਲ ਕਰਨ ਵਾਲੀ ਬਾਬੂਵਿਰਿਤੀ ਵਾਲੀ ਅਫਸਰਸ਼ਾਹੀ ਜੇਬ ਸੇਵਾ ਦੀ ਆਸ਼ਾ-ਮਨਸ਼ਾ ਛੱਡ ਕੇ ਪ੍ਰਸ਼ਾਸਨ ਦੇ ਮੁੱਖ ਉਦੇਸ਼ 'ਲੋਕ ਸੇਵਾ' ਦੀ ਰਾਹ 'ਤੇ ਤੁਰ ਪਏ। ਫਿਰ ਇਸ ਤੋਂ ਅੱਗੇ ਲੋੜ ਅਨੁਸਾਰ ਹੋਰ ਸੁਧਾਰਾਂ ਦੀ ਲੜੀ ਖੁਦ ਹੀ ਖੈਰਾਂ-ਮਿਹਰਾਂ ਦੀ ਝੜੀ ਲਾ ਦੇਵੇਗੀ। ਨਹੀਂ ਤਾਂ ਜਿੰਨੇ ਮਰਜ਼ੀ ਕਮਿਸ਼ਨ ਬੈਠ ਜਾਣ ਤੇ ਪ੍ਰਬੰਧਕੀ ਸੁਧਾਰਾਂ ਹਿੱਤ ਭਾਵੇਂ ਕਿੰਨੇ ਹੀ ਹਦਾਇਤਾਂ ਦੇ ਪੁਲੰਦੇ ਜਾਰੀ ਹੋ ਜਾਣ; ਪਰ ਸਾਡੀ ਪ੍ਰਸ਼ਾਸਕੀ ਹਾਲਤ ਜ਼ਮੀਨ ਜ਼ੁੰਬਦ ਨਾ ਜ਼ੁੰਬਦ ਗੁਲ-ਮੁਹੰਮਦ ਵਾਂਗ ਹੀ ਰਹਿਣੀ ਹੈ ਭਾਵ ਨਾ ਹਮ ਸੁਧਰੇ ਹੈ; ਨਾ ਹੀ ਸੁਧਰੇਂਗੇ। ਆਪਣੇ ਅੜੀਅਲ ਵਤੀਰੇ ਅਨੁਸਾਰ ਨਾ ਸੁਧਰਨ ਵਾਲੇ ਬੰਦਿਆਂ ਵਾਸਤੇ ਦੁਨੀਆਂ ਵਿਅੰਗਤਮਿਕ ਤਰੀਕੇ ਨਾਲ ਕਹਿੰਦੀ ਆਈ ਹੈ ਕਿ 'ਬਾਬਾ ਆਖੇ ਖੱਚਰ ਬਣ ਜਾ ਜਿਥੇ ਜੀਅ ਚਾਹੇ ਉਥੇ ਜਾਹ ਅੜ'। ਪਰ ਸੱਚਾਈ ਇਹ ਵੀ ਹੈ ਕਿ ਅੰਤ ਨੂੰ ਖਚਰੇ ਬੰਦਿਆਂ ਜਾਂ ਖੱਚਰ-ਖੋਤਿਆਂ ਦੀ ਦੌੜ ਕਦੇ ਵੀ ਲੰਮੀ ਨਹੀਂ ਹੁੰਦੀ।

ਇਸ ਕਰਕੇ ਹੀ ਬਾਬੇ ਨਾਨਕ ਦਾ ਇਸ ਪ੍ਰਥਾਇ ਇਲਾਹੀ ਫੁਰਮਾਨ ਹੈ ਕਿ "**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।।**" ਇਸ ਸੰਸਾਰ ਵਿਚ ਓੜਕ ਨੂੰ ਸੱਚ ਹੀ ਨਿੱਤਰਦਾ ਤੇ ਨਿਭਦਾ ਹੈ।

## 21

# ਬੈਠ ਕੇ ਕਰਨ ਵਾਲੀ ਗੱਲ

ਸਮੇਂ ਦੇ ਬਦਲਦੇ ਪ੍ਰਭਾਵਾਂ ਹੇਠ ਸਾਡੀ ਹੁਣ ਦੀ ਜੀਵਨ-ਸ਼ੈਲੀ ਵਿਚ ਬਹੁਤ ਵੱਡੀ ਤਬਦੀਲੀ ਆ ਗਈ ਹੈ। ਨਵੀਂ ਤਹਿਜ਼ੀਬ ਦੀਆਂ ਨਵੀਆਂ ਫਿਜ਼ਾਵਾਂ ਵਿਚ ਸਾਡੀ ਜੀਵਨ-ਜਾਚ ਨੇ ਇਕ ਵੱਡਾ ਮੋੜ ਕੱਟਿਆ ਹੈ। ਕੋਈ 50-60 ਸਾਲ ਪਹਿਲਾਂ ਸਮੁੱਚੇ ਤੌਰ 'ਤੇ 'ਸਿੰਪਲ ਲਿਵਿੰਗ ਤੇ ਹਾਈ ਥਿਕਿੰਗ' ਭਾਵ ਸਾਦ-ਮੁਰਾਦੀ ਜ਼ਿੰਦਗੀ ਤੇ ਉੱਚੀ ਤੇ ਸਦਾਚਾਰੀ ਸੋਚ ਪੰਜਾਬੀ ਜੀਵਨ ਦਾ ਮੂਲ ਅਧਾਰ ਹੁੰਦੀ ਸੀ। ਪਰ ਹੁਣ ਤਕਨੀਕ ਤੇ ਤਰੱਕੀ ਦਾ ਯੁੱਗ ਕੁਹਾਉਂਦੇ ਸਮੇਂ ਵਿਚ ਸਾਡੇ ਜੀਵਨਾਂ ਵਿਚ ਪੈਸੇ ਦੀ ਦੌੜ ਤੇ ਐਸ਼ੋ-ਇਸ਼ਰਤ ਇੰਨੀ ਹਾਵੀ ਹੋ ਗਈ ਹੈ ਕਿ ਅਸੀਂ ਹਾਈ-ਫਾਈ ਲਿਵਿੰਗ ਤੇ ਸਟੂਪਿੰਗ ਲੋਅ ਦੇ ਧਾਰਨੀ ਹੋ ਚੁੱਕੇ ਹਾਂ। ਇਸ ਦਾ ਮਤਲਬ ਇਹ ਹੈ ਕਿ ਅਸੀਂ ਮਾਦਾਪ੍ਰਸਤੀ ਤੇ ਫੈਸ਼ਨਪ੍ਰਸਤੀ ਦੇ ਚਸਕੇ ਨੂੰ ਪੂਰਾ ਕਰਨ ਲਈ ਮਾੜੀ ਨੀਅਤ ਤੇ ਮਾੜੀਆਂ ਫਿਤਰਤਾਂ ਦੇ ਪੁਜਾਰੀ ਬਣ ਚੁੱਕੇ ਹਾਂ।

ਇਸ ਤਰ੍ਹਾਂ ਸਾਡੀ ਕੁਝ ਕੁ ਸਮਾਂ ਪਹਿਲਾਂ ਦੀ ਜੀਵਨ-ਜਾਚ ਤੇ ਹੁਣ ਦੇ ਜੀਵਨ ਨਿਰਭਾਹ ਵਿਚ ਇਕ ਵੱਡਾ ਫਰਕ ਆ ਗਿਆ ਹੈ। ਇਹ ਤਬਦੀਲੀ ਧਾਰਮਿਕ, ਸਮਾਜਿਕ, ਸਦਾਚਾਰਿਕ, ਰਾਜਨੀਤਕ ਜਾਂ ਆਰਥਿਕ ਪੱਖ ਤੋਂ ਸਾਡੇ ਜੀਵਨਾਂ ਵਿਚ ਸਪਸ਼ਟ ਜ਼ਾਹਿਰ ਹੁੰਦੀ ਹੈ। ਸਾਡੀ ਕਹਿਣੀ ਤੇ ਕਥਨੀ ਅਤੇ ਰਹਿਤ-ਬਹਿਤ ਵਿਚ ਇਸ ਦਾ ਪ੍ਰਭਾਵ ਸਾਮਰਤੱਖ ਹੈ। ਪਰ ਫਿਰ ਵੀ ਜਦੋਂ ਸਮਾਜ ਵਿਚ ਸਮੁੱਚੇ ਤੌਰ 'ਤੇ ਜਾਂ ਵਿਅਕਤੀਗਤ ਤੌਰ 'ਤੇ ਜੀਵਨ ਦੀ ਇਸ 'ਮੈਡ ਰੇਸ' ਮਤਲਬ ਕਮਲੀ ਦੌੜ ਨੂੰ ਲਗਾਮ ਪਾਉਣ ਤੇ ਜਾਂ ਫਿਰ ਜੀਵਨ ਦੀ ਮੁਹਾਰ ਮੋੜਣ ਦੀ ਗੱਲ ਹੁੰਦੀ ਹੈ ਤਾਂ ਅਸੀਂ ਟਾਲ-ਮਟੋਲ ਦੀ ਨੀਤੀ ਅਖਤਿਆਰ ਕਰਦੇ ਹਾਂ।

ਭਾਰਤੀ ਲੋਕਾਂ ਵਿਚ ਸਮਾਜਿਕ ਤੇ ਨੈਤਿਕ ਨੁਕਸ ਵੀ ਹਨ। ਹਿੰਦੋਸਤਾਨੀ ਹਜ਼ਾਰਾਂ ਸਾਲਾਂ ਤੋਂ ਆਲਸ ਤੇ ਦਲਿੱਦਰ ਦੇ ਮਾਰੇ ਹੋਏ ਹਨ। ਇਸ ਦਾ ਸਬੂਤ ਇਹ ਹੈ ਕਿ ਸਾਡੇ ਸਦੀਆਂ ਪੁਰਾਣੇ ਲੋਹੜੀ ਦੇ ਤਿਉਹਾਰ 'ਤੇ ਜੋ ਇਹ ਦੋਹਾ 'ਈਸਰ ਆ ਦਲਿੱਦਰ ਜਾਹ, ਦਲਿੱਦਰ ਦੀ ਜੜ੍ਹ ਚੁੱਲ੍ਹੇ ਪਾ' ਲਾਇਆ ਜਾਂਦਾ ਹੈ। ਇਸ ਦਾ ਸਮੇਂ ਤੇ ਰੁੱਤਾਂ ਦੇ ਪ੍ਰਸੰਗ ਵਿਚ ਤਾਂ ਮਤਲਬ ਬਿਲਕੁਲ ਵਾਜਬ ਹੈ ਕਿ ਸਰਦੀਆਂ ਦੀ ਰੁੱਤ ਦੀ ਹਾਈਬਰਨੇਸ਼ਨ ਭਾਵ ਮੁਕੰਮਲ ਖੜੋਤ ਤੋਂ ਬਾਅਦ ਲੋਹੜੀ ਸਮੇਂ ਮੌਸਮ ਖੁੱਲ੍ਹਣ 'ਤੇ ਇਹ ਕਿਹਾ ਜਾਂਦਾ ਸੀ ਕਿ ਆਲਸ ਨੂੰ ਛੱਡ ਕੇ ਹੁਣ ਕੰਮਾਂ ਕਾਰਾਂ ਵੱਲ ਲੱਗਿਆ ਜਾਵੇ। ਪਰ ਅੱਜਕੱਲ੍ਹ ਜਦੋਂ ਅਸੀਂ ਲੋਹੜੀ ਮਨਾਉਂਦੇ ਹਾਂ ਤਾਂ ਸਾਲ ਕੁ ਬਾਅਦ ਸਾਨੂੰ ਚੇਤੇ ਆਉਂਦਾ ਹੈ ਕਿ ਅਸੀਂ ਇਕ ਦਿਨ ਹੀ ਲੋਹੜੀ ਵਿਚ ਤਿੱਲ-ਚੌਲ ਸੁੱਟ ਕੇ ਆਪਣੇ ਦਲਿੱਦਰੀ ਤੇ ਆਲਸੀ ਸੁਭਾਅ ਖਤਮ ਕਰ ਲਈਏ।

ਅਸੀਂ ਅਕਸਰ ਜ਼ਿੰਦਗੀ ਦੇ ਅਹਿਮ ਮੁੱਦੇ-ਮਸਲਿਆਂ ਸਬੰਧੀ ਗੱਲ ਕਰਨ ਵੇਲੇ ਸਮੇਂ ਦੀ ਕਿੱਲਤ ਹੋਣ ਦਾ ਬਹਾਨਾ ਕਰਦੇ ਹਾਂ। ਜਦੋਂ ਕਿ ਇਹ ਜ਼ਾਹਿਰਾ-ਜ਼ਹੂਰ ਸੱਚਾਈ ਹੈ ਕਿ ਔਸਤ ਭਾਰਤੀ ਤੇ ਖਾਸ ਤੌਰ 'ਤੇ ਪੰਜਾਬੀ ਆਪਣੀ ਅਕਲ, ਸ਼ਕਤੀ ਤੇ ਕੰਮ ਦੀ ਸਮਰਥਾ ਦੇ ਅੱਧੇ ਹਿੱਸੇ ਦਾ ਵੀ ਸਦ-ਉਪਯੋਗ ਨਹੀਂ ਕਰਦੇ। ਇਸ ਤਰ੍ਹਾਂ ਹੀ ਜਦੋਂ ਕੋਈ ਨੇਕ ਕੰਮ ਕਰਨ ਜਾਂ ਕੋਈ ਖਾਸ 'ਮਤਲਬ-ਮਹੱਤਵ' ਦੀ ਗੱਲ ਬਾਰੇ ਕਿਸੇ ਸਮਾਜਿਕ ਸੋਚ ਦਾ ਮਸਲਾ ਆਉਂਦਾ ਹੈ ਤਾਂ ਸਾਡੇ ਸਮਾਜ ਦੇ ਧਾਰਮਿਕ, ਰਾਜਨੀਤਿਕ ਤੇ ਸਮਾਜਿਕ ਆਗੂਆਂ ਤੋਂ ਲੈ ਕੇ ਵਿਅਕਤੀਗਤ ਤੌਰ 'ਤੇ ਹਰ ਇਕ ਬੰਦੇ ਨੂੰ ਤੁਸੀਂ ਇਹ ਕਹਿੰਦਾ ਸੁਣੋਗੇ ਕਿ ਇਸ ਗੱਲ ਦਾ ਹੁਣ ਵੇਲਾ ਨਹੀਂ ਹੈ; ਕਦੇ ਫੇਰ ਬੈਠ ਕੇ ਗੱਲ ਕਰਾਂਗੇ।

ਅਸੀਂ ਇਕ ਦੂਜੇ ਦੀ ਬੈਕ ਸਕਰੈਚਿੰਗ ਦੇ ਵੀ ਬੜੇ ਆਦੀ ਹਾਂ, ਇਸ ਦਾ ਮਤਲਬ ਇਹ ਹੈ ਕਿ ਅਸੀਂ ਇਕ ਦੂਜੇ ਦੀ ਝੂਠੀ-ਫੋਕੀ ਵਡਿਆਈ ਕਰਨ ਅਤੇ ਇਕ ਦੂਜੇ ਤੋਂ ਫੂਕ ਛਕਣ-ਛਕਾਉਣ ਦੇ ਬਹੁਤ ਆਦੀ ਹਾਂ। ਪਰ ਦਰਅਸਲ ਅਸੀਂ ਕਿਸੇ ਨੂੰ ਤਰੱਕੀ ਕਰਦਾ ਜਾਂ ਵਧਦਾ ਦੇਖ ਕੇ ਅੰਦਰੋ-ਅੰਦਰੀ ਬੜਾ ਕੁੜ੍ਹਦੇ ਰਹਿੰਦੇ ਹਾਂ। ਇਸ ਲਈ ਹੀ ਅਸੀਂ ਆਪਣੇ ਭੈਣ-ਭਾਈ ਨੂੰ ਅੱਗੇ ਵਧਦਾ ਵੇਖ ਕੇ ਠਿੱਬੀ ਲਾਉਣ ਦੀ ਤਾਕ ਵਿਚ ਰਹਿੰਦੇ ਹਾਂ। ਫਿਰ ਜੇ ਕੋਈ ਸੱਜਣ ਤਰੱਕੀ ਕਰਦਾ ਹੈ ਤਾਂ ਅਸੀਂ ਉਸ ਦੀ ਟੰਗ ਖਿੱਚਣ ਦੀ ਬੜੀ ਮੁਹਾਰਤ ਰੱਖਦੇ ਹਾਂ। ਇਸ ਪ੍ਰਸੰਗ ਵਿਚ ਅਸੀਂ 'ਕੇਕੜਿਆਂ' ਵਾਂਗੂੰ ਇਕ ਦੂਜੇ ਦੀ ਲੱਤ ਖਿੱਚਣ ਦੇ ਵੀ ਬੇਮਤਲਬੇ ਜਿਹੇ ਸ਼ੌਕੀਨ ਹਾਂ।

ਸਾਡੇ ਸਮਾਜ ਵਿਚ ਇਕ ਪ੍ਰਚੱਲਿਤ ਗੱਲ ਹੈ ਕਿ ਸਾਡੇ ਦੇਸ਼ ਵਿਚੋਂ ਇਕ ਵਾਰ ਕੇਕੜੇ ਵਿਦੇਸ਼ ਭੇਜੇ ਗਏ, ਪਰ ਉਨ੍ਹਾਂ ਦੇ ਡੱਬੇ ਦਾ ਢੱਕਣ ਖੁੱਲ੍ਹਾ ਰਹਿ ਗਿਆ। ਪਰ ਫਿਰ ਵੀ ਕੇਕੜੇ ਪੂਰੀ ਗਿਣਤੀ ਵਿਚ ਵਿਦੇਸ਼ ਪੁੱਜ ਗਏ ਤਾਂ ਬਾਹਰਲੀ ਕੰਪਨੀ ਨੇ ਪੁੱਛਿਆ ਕਿ ਇਹ ਕਿਵੇਂ ਹੋ ਗਿਆ ਕਿ ਬਿਨਾਂ ਢੱਕਣ ਤੋਂ ਸਾਰੇ ਕੇਕੜੇ ਇਥੇ ਪਹੁੰਚ ਗਏ ਹਨ। ਇਸ 'ਤੇ ਭਾਰਤੀ ਕੰਪਨੀ ਨੇ ਜਵਾਬ ਦਿੱਤਾ ਕਿ ਇਹ ਭਾਰਤੀ ਸਮੁੰਦਰ ਦੇ ਕੇਕੜੇ ਹਨ ਤੇ ਇਨ੍ਹਾਂ ਨੂੰ ਅਸੀਂ ਸਿਖਾਇਆ ਹੈ ਕਿ ਜਦੋਂ ਵੀ ਕੋਈ ਕੇਕੜਾ ਕੰਧ ਟੱਪੇ ਤਾਂ ਦੂਜਾ ਕੇਕੜਾ ਸਾਡੇ ਬੰਦਿਆਂ ਵਾਂਗੂੰ ਉਸ ਦੀ ਲੱਤ ਖਿੱਚ ਕੇ ਉਸ ਨੂੰ ਕੰਧ ਤੋਂ ਥੱਲੇ ਸੁੱਟ ਲਵੇ। ਬਿਲਕੁਲ ਇਸ ਤਰ੍ਹਾਂ ਦਾ ਦੋਗਲਾ ਵਰਤਾਰਾ ਹੀ ਸਾਡੇ ਬੰਦਿਆਂ ਦੇ ਸਮਾਜ ਵਿਚ ਦੇਖਣ ਨੂੰ ਮਿਲਦਾ ਹੈ ਕਿ ਪਹਿਲਾਂ ਤਾਂ ਅਸੀਂ ਆਪਣੇ ਸੱਜਣ ਸਾਥੀਆਂ ਨੂੰ ਖਿੱਚ ਕੇ ਥੱਲੇ ਸੁੱਟਦੇ ਹਾਂ ਅਤੇ ਫਿਰ ਆਪਣੇ ਘਰਵਾਲਿਆਂ ਨੂੰ ਅਵਾਜ਼ਾਂ ਮਾਰਦੇ ਹਾਂ ਕਿ ਭਰਾ ਡਿੱਗ ਪਿਆ ਹੈ, ਇਸ ਲਈ ਇਸ ਨੂੰ ਪਿਆਉਣ ਲਈ ਦੁੱਧ-ਘਿਓ ਲਿਆਓ।

ਇਸ ਤਰ੍ਹਾਂ ਸਾਡੀਆਂ ਕਦਰਾਂ-ਕੀਮਤਾਂ ਵੀ ਦਿਨ-ਬ-ਦਿਨ ਬਦਲ ਰਹੀਆਂ ਹਨ। ਕਿਸੇ ਵੇਲੇ ਸਾਡਾ ਸਮਾਜ ਕੁਲ ਮਿਲਾ ਕੇ ਧਰਮੀ ਤੇ ਸਦਾਚਾਰੀ ਜੀਵਨ ਦਾ ਧਾਰਨੀ

ਸੀ। ਇਸ ਦਾ ਵੱਡਾ ਕਾਰਨ ਇਹ ਸੀ ਕਿ ਸਾਡਾ ਦੇਸ਼ ਅਸਲੀਅਤ ਵਿਚ ਹੀ ਗੁਰੂਆਂ, ਪੀਰਾਂ ਤੇ ਭਗਤਾਂ ਦੀ ਕਰਮ ਸਥਲੀ ਹੋਣ ਕਰਕੇ ਉਨ੍ਹਾਂ ਵੱਲੋਂ ਰਚੇ ਵੇਦ-ਗ੍ਰੰਥਾਂ ਦੀ ਸਿੱਖਿਆ ਦਾ ਬੜਾ ਕਾਇਲ ਸੀ। ਇਥੇ ਨੇਕੀ ਤੇ ਬੱਦੀ ਅਤੇ ਚੰਗੇ ਤੇ ਮਾੜੇ ਦੀ ਤਮੀਜ਼ ਵਾਲੀ ਤਹਿਜ਼ੀਬ ਤੇ ਤਾਲੀਮ ਦਾ ਬੋਲਬਾਲਾ ਸੀ। ਸਾਡੇ ਸਾਰੇ ਸਮਾਜ ਦਾ ਰਮਾਇਣ ਤੇ ਮਹਾਂਭਾਰਤ ਦੇ ਕਾਲ ਤੋਂ ਲੈ ਕੇ ਹੁਣ ਤੱਕ ਇਹ ਦ੍ਰਿੜ੍ਹ ਵਿਸ਼ਵਾਸ ਰਿਹਾ ਹੈ ਕਿ ਬੇਸ਼ੱਕ ਬਦੀ ਦੀਆਂ ਤਾਕਤਾਂ ਕੁਝ ਸਮੇਂ ਲਈ ਭਾਰੂ ਹੋ ਜਾਣ ਪਰ ਅੰਤ ਵਿਚ ਧਰਮ-ਨੇਕੀ ਤੇ ਸੱਚ ਦੀ ਜਿੱਤ ਹੁੰਦੀ ਹੈ। ਸਾਡੇ ਮੁਲਕ ਦਾ 'ਐਂਬਲਮ' ਭਾਵ ਨਿਸ਼ਾਨੇ-ਖਾਸ 'ਸੱਤਮਯੇ ਵ-ਜਯਤੇ' ਵਰਗੀ ਜੀਵਨ ਦੀ ਅਟਲਾਧੀ ਸਚਾਈ ਨਾਲ ਸ਼ਸ਼ੋਭਿਤ ਹੈ।

ਸਾਡੇ ਜੀਵਨ ਵਿਚ ਧਾਰਮਿਕ ਪੱਖ ਤੋਂ ਉੱਚੀਆਂ-ਸੁੱਚੀਆਂ ਤੇ ਸਦਾਚਾਰਿਕ ਕਦਰਾਂ-ਕੀਮਤਾਂ ਅਨੁਸਾਰ ਸਾਡਾ ਨਿੱਜੀ ਚਾਲ-ਚਲਣ ਤੇ ਕਿਰਦਾਰ ਬਣਦਾ ਸੀ। ਕਹਿੰਦੇ ਹਨ ਕਿ ਅਸ਼ੋਕ ਮਹਾਨ ਦੇ ਮੌਰੀਆ ਕਾਲ ਜਾਂ ਹਰਸ਼ ਵਰਧਨ ਦੇ ਕਾਲ ਵਿਚ ਝੂਠ ਤੇ ਚੋਰੀ-ਚਕਾਰੀ ਨਾਮ ਮਾਤਰ ਹੀ ਸੀ। ਅੱਜ ਵੀ ਅਲਵਰ ਸ਼ਹਿਰ ਦੇ ਇਕ ਬਜ਼ਾਰ ਵਿਚ ਦੁਕਾਨਾਂ ਦੇ ਦਰਵਾਜ਼ੇ ਨਹੀਂ ਹਨ। ਰਾਤ ਨੂੰ ਦੁਕਾਨਦਾਰ ਪਰਦਾ ਲਾ ਕੇ ਦੁਕਾਨ ਬੰਦ ਕਰ ਦਿੰਦੇ ਹਨ।

ਖੈਰ! ਹਰ ਯੁੱਗ ਵਿਚ ਨੇਕੀ ਤੇ ਬਦੀ ਦਾ ਮਿੱਸਾਪਣ ਭਾਵ ਮਿਸ਼ਰਣ ਵੀ ਰਿਹਾ ਹੈ। ਹਾਂ, ਇਹ ਜ਼ਰੂਰ ਹੈ ਕਿ ਕਦੇ ਨੇਕੀ ਅਤੇ ਕਦੇ ਬਦੀ ਦਾ ਪਲੜਾ ਭਾਰੀ ਰਿਹਾ ਹੈ। ਮਤਲਬ ਇਹ ਕਿ ਕਦੇ ਨੇਕੀ ਬਦੀ 'ਤੇ ਹਾਵੀ ਹੁੰਦੀ ਹੈ ਤੇ ਕਦੇ ਬਦੀ ਨੇਕੀ 'ਤੇ ਭਾਰੂ ਹੋ ਜਾਂਦੀ ਹੈ। ਸਪਤ ਸਿੰਧੂ ਦੀ ਸਭਿਅਤਾ ਤੋਂ ਲੈ ਕੇ ਹੁਣ ਤੱਕ ਪੰਜਾਬ ਤੇ ਪੰਜਾਬੀਅਤ ਆਪਣੀ ਪੰਜਾਬੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੀ ਵਿਲੱਖਣਤਾ ਸਦਕਾ ਦੁਨੀਆਂ ਦੀਆਂ ਆਲਾਤਰੀਨ ਸਭਿਆਤਾਵਾਂ ਤੇ ਸਭਿਆਚਾਰਾਂ ਦੀ ਸਿਰਮੌਰ ਰਹੀ ਹੈ। ਇਸ ਤਰ੍ਹਾਂ ਹੀ ਪੰਜਾਬੀ ਕੌਮ ਦੇ ਸਿਦਕ, ਸਿਰੜ ਤੇ ਕੁਰਬਾਨੀ ਦੇ ਜਜ਼ਬੇ ਨੂੰ ਸੰਸਾਰ ਭਰ ਨੇ ਸਰੇਖਮ ਤਸਲੀਮ ਕੀਤਾ ਹੈ। ਨਿਰਸੰਦੇਹ ਲੰਬੀ ਗੁਲਾਮੀ ਦੇ ਬਾਵਜੂਦ ਵੀ ਜਦੋਂ ਅਖੀਰ ਭਾਰਤ ਦੀ ਅਜ਼ਾਦੀ ਦੇ ਸੰਘਰਸ਼ ਦੀ ਗੱਲ ਚੱਲੀ ਤਾਂ ਦੇਸ਼ ਭਰ ਵਿਚੋਂ ਸਭ ਪ੍ਰਾਂਤਾਂ ਤੋਂ ਵੱਧ ਕੁਰਬਾਨੀਆਂ ਦੇ ਕੇ ਅਜ਼ਾਦੀ ਹਾਸਿਲ ਕਰਨ ਦਾ ਸਿਹਰਾ ਵੀ ਪੰਜਾਬ ਤੇ ਪੰਜਾਬੀਆਂ ਨੂੰ ਹੀ ਮਿਲਿਆ।

ਪੰਜਾਬੀਆਂ ਬਾਰੇ ਮਸ਼ਹੂਰ ਹੈ ਕਿ ਪੰਜਾਬੀ ਜਾਂ ਖਾ ਕੇ ਮਰਦੇ ਹਨ ਤੇ ਜਾਂ ਭਾਰ ਚੁੱਕ ਕੇ ਮਰਦੇ ਹਨ। ਇਸ ਦਾ ਭਾਵ ਇਹ ਹੈ ਕਿ ਇਨ੍ਹਾਂ ਦੀ ਹੱਡ ਭੰਨਵੀਂ ਮਿਹਨਤ ਤੇ ਉਸ ਤੋਂ ਇਨ੍ਹਾਂ ਦੇ ਖੁੱਲ੍ਹੇ-ਡੁੱਲ੍ਹੇ ਸੁਭਾਅ ਤੇ ਜੁੱਸੇ ਦੇ ਮੁਤਾਬਿਕ ਇਹ ਇੰਨਾ ਅੰਨ ਛਕ ਛਕਾ ਲੈਂਦੇ ਹਨ ਕਿ ਜਿਥੇ ਦੁਨੀਆਂ ਭੁੱਖੀ ਮਰ ਰਹੀ ਹੁੰਦੀ ਹੈ ਤਾਂ ਉਥੇ ਪੰਜਾਬੀ ਬਦਹਜ਼ਮੀ ਨਾਲ ਮਰਦੇ ਹਨ। ਪਰ ਦੂਜੇ ਪਾਸੇ ਇਹ ਸਰੀਰਕ ਤੇ ਸੁਭਾਅ ਦੇ ਪੱਖੋਂ ਇੰਨੇ

ਕਾਠੇ ਤੇ ਕਰੜੇ ਹੁੰਦੇ ਹਨ ਕਿ ਕਿਹਾ ਜਾਂਦਾ ਹੈ ਕਿ ਜਿੰਨੀ ਦੇਰ ਜੱਟ ਦੀ ਘੰਡੀ ਨਾ ਵੱਢੀ ਜਾਵੇ, ਉਨੀ ਦੇਰ ਇਹ ਮਰਦਾ ਨਹੀਂ।

ਇਸ ਤੋਂ ਇਲਾਵਾ ਪੰਜਾਬੀਆਂ ਦੇ ਜੀਵਨ ਵਿਚ ਇਕ ਆਤਮਘਾਤੀ ਇੱਲਤ ਇਹ ਵੀ ਹੈ ਕਿ ਜਿੰਨੀ ਦੇਰ ਇਨ੍ਹਾਂ ਦੇ ਸਿਰ 'ਤੇ ਕੋਈ ਕਿਆਮਤ ਨਹੀਂ ਢਹਿੰਦੀ, ਓਨੀ ਦੇਰ ਇਹ ਕਿਸੇ ਟੁੰਡੀ ਲਾਟ ਭਾਵ ਟੁੰਡੇ ਲਾਰਡ ਹਾਰਡਿੰਗ ਵਰਗੀ ਦੁਨਿਆਵੀ ਸ਼ਕਤੀ ਤਾਂ ਕੀ ਸਗੋਂ ਰੱਬ ਦੀ ਵੀ ਪ੍ਰਵਾਹ ਨਹੀਂ ਕਰਦੇ। ਇਸ ਲਈ ਪੰਜਾਬੀ ਲੋਕਾਂ ਬਾਰੇ ਮਸ਼ਹੂਰ ਹੈ ਕਿ ਇਹ ਬਾਦਸ਼ਾਹ ਹਿਮਾਯੂੰ ਵਾਂਗੂੰ ਹਮੇਸ਼ਾਂ ਹੀ ਜਸ਼ਨਾਂ ਵਿਚ ਰਹਿੰਦੇ ਹਨ, ਪਰ ਜਦੋਂ ਕੋਈ ਧਰਮ ਤੇ ਦੇਸ਼ ਨੂੰ ਸੰਕਟ ਆ ਜਾਵੇ ਤਾਂ ਇਹ ਯਲਗਾਰ ਭਾਵ ਯੁੱਧ ਵਿੱਢ ਲੈਂਦੇ ਹਨ। ਪੰਜਾਬੀਆਂ ਦੇ ਇਨ੍ਹਾਂ ਚੰਗੇ-ਮਾੜੇ ਸ਼ਖਸੀਅਤੀ ਗੁਣਾਂ-ਔਗੁਣਾਂ ਵਿਚੋਂ ਹੀ ਦਸਵੇਂ ਪਾਤਿਸ਼ਾਹ ਨੇ ਖਾਲਸਾ ਸਿਰਜਣਾ ਸਦਕਾ ਪੰਜਾਬੀਆਂ ਦੀ ਦਬ-ਮਰ ਚੁੱਕੀ ਕੌਮ ਨੂੰ ਜ਼ੁਲਮ ਤੇ ਜਬਰ ਦੇ ਖਿਲਾਫ ਮਿਥਿਹਾਸਿਕ ਪੰਛੀ ਕੁਕਨੂਸ ਵਾਂਗੂੰ ਸੁਰਜੀਤ ਕੀਤਾ ਸੀ।

ਪੰਜਾਬੀਆਂ ਦੀ ਇਕ ਹੋਰ ਆਦਤ ਇਹ ਹੈ ਕਿ ਕਿਸੇ ਦੇ ਘਰ ਅੱਗ ਲੱਗੀ ਨੂੰ ਦੇਖ ਕੇ ਇਹ ਉਸ ਨੂੰ ਬਸੰਤਰ ਹੀ ਸਮਝਦੇ ਹਨ। ਪਰ ਮਰਾਸੀ ਵਾਂਗੂੰ ਜਦੋਂ ਅੱਗ ਆਪਣੇ ਘਰ ਆ ਲਗਦੀ ਹੈ ਤਾਂ ਇਹ ਸੋਝੀ ਦੇ ਘਰ ਆਉਂਦੇ ਹਨ ਕਿ ਆਂਢ-ਗਵਾਂਢ ਵਿਚ ਵਾਕਿਆ ਹੀ ਕੋਈ ਸੰਕਟ ਹੈ। ਬੱਸ ਫਿਰ ਇਹ ਹਨੂੰਮਾਨ ਭਗਤ ਆਪਣੀ ਪੂਛ ਨੂੰ ਅੱਗ ਲਾ ਕੇ ਦੁਸ਼ਮਣ ਦੀ ਲੰਕਾ ਦਹਿਨ ਕਰਦੇ ਫਿਰਦੇ ਹਨ। ਫਿਰ ਦੁਨੀਆਂ ਦੀ ਇਹ ਪਹਿਲੀ ਜੰਗ ਹੋਵੇ ਜਾਂ ਦੂਜੀ ਜੰਗ, ਇਹ ਆਪਣੀ ਬਹਾਦਰੀ ਦਾ ਸਿੱਕਾ ਸੰਸਾਰ ਨੂੰ ਮਨਾ ਕੇ ਹੀ ਮੁੜੇ ਹਨ।

ਮੁੱਕਦੀ ਗੱਲ ਇਹ ਹੈ ਕਿ ਸਪਤ ਸਿੰਧੂ ਕਾਲ ਤੋਂ ਹੀ ਪੰਜਾਬ ਵਿਚ ਹਮੇਸ਼ਾਂ ਖੇਤੀ ਪ੍ਰਧਾਨ ਕਾਲ ਰਿਹਾ ਹੈ। ਮੱਧ ਕਾਲ ਦੇ ਸ਼ੁਰੂ ਵਿਚ ਸੰਨ **1000** ਤੋਂ ਲੈ ਕੇ **1947** ਤੱਕ ਮੁੱਖ ਤੌਰ 'ਤੇ ਪੰਜਾਬ ਵਿਚ ਗੁਲਾਮੀ ਪ੍ਰਧਾਨ ਕਾਲ ਰਿਹਾ ਹੈ। ਬੇਸ਼ੱਕ ਇਸ ਵਿਚ ਉਹ ਦੌਰੇ-ਦੌਰਾਂ ਵੀ ਆਇਆ, ਜਦੋਂ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ ਸੰਨ **1708** ਤੋਂ ਲੈ ਕੇ ਬੰਦਾ ਬਹਾਦਰ ਤੇ ਫਿਰ ਮਿਸਲ ਕਾਲ ਵਿਚ ਇਸ ਕੌਮ 'ਤੇ ਜਿਥੇ ਅਣਸੁਣੇ ਤੇ ਅਣਕਹੇ ਤਸ਼ੱਦਦ ਹੋਏ, ਉਥੇ ਹੀ ਇਸ ਮਹਾਨ ਪੰਜਾਬੀ ਕੌਮ ਨੇ ਖੰਡੇ ਬਾਟੇ ਦੀ ਪਾਹੁਲ ਦੀ ਆਤਮਿਕ ਸ਼ਕਤੀ ਸਦਕਾ ਇਸ ਕਾਲੇ ਯੁੱਗ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਸਿੱਖ ਰਾਜ ਦੇ ਸੁਨਹਿਰੀ ਸਮੇਂ ਵਿਚ ਤਬਦੀਲ ਕੀਤਾ।

ਪਿੰਡਾਂ ਵਿਚ ਤਾਂ **1950** ਵੇਂ ਤੱਕ ਭਾਵ **60**ਕੁ ਸਾਲ ਪਹਿਲਾਂ ਦੇ ਲੋਕਾਂ ਦੀ ਜੀਵਨ ਸ਼ੈਲੀ ਵਿਚ ਕਿਰਸਾਣੀ ਦੀ ਸਾਦ-ਮੁਰਾਦੀ ਪਰ ਮੁਸ਼ਕਤ-ਮਿਹਨਤ ਭਰਪੂਰ ਰੌਅ ਚਲਦੀ ਸੀ। ਕਿਰਸਾਣ ਦੇ ਨਾਲ ਖੇਤੀ 'ਤੇ ਨਿਰਭਰ ਹਰ ਸੀਰੀ-ਪਾਲੀ ਅਤੇ ਸੇਪੀ ਕਰਨ ਵਾਲੇ ਭਾਵ ਖੇਤੀ 'ਤੇ ਨਿਰਭਰ ਹਰ ਖਿੱਤੇ ਜਿਵੇਂ ਕਿ ਤਰਖਾਣ, ਲੁਹਾਰ,

ਮਿਸਤਰੀ, ਘੁਮਿਆਰ, ਜੁਲਾਹੇ, ਸਿਕਲੀਗਰ ਅਤੇ ਹੋਰ ਸਭ ਜਾਤਾਂ ਦੇ ਲੋਕ ਗਰੀਬੀ ਦੇ ਬਾਵਜੂਦ ਵੀ ਦਸਾਂ ਨਹੁੰਆਂ ਦੀ ਕ੍ਰਿਤ ਦੇ ਉਪਾਸ਼ਕ ਸਨ। ਕਿਰਸਾਣ ਤਾਂ ਫਸਲ ਬੀਜਣ ਵੇਲੇ ਚਿੜੀ, ਸੱਚ ਤੇ ਜਨੌਰ ਦੇ ਨਾਮ 'ਤੇ ਪਹਿਲੀ ਮੁੱਠੀ ਦਾ ਛਿੱਟਾ ਦਿੰਦਾ ਸੀ ਤੇ ਫਿਰ ਫਸਲ ਬੀਜਦਾ ਸੀ। ਫਸਲ ਬੀਜਣ ਤੋਂ ਬਾਅਦ ਪੋਰ-ਝਾੜ ਵਜੋਂ ਫਿਰ ਵਾਧੂ ਬਚੇ ਬੀਜ ਵਿਚੋਂ ਕੀੜੀਆਂ ਤੇ ਪੰਛੀਆਂ ਦੇ ਨਮਿਤ ਦਾਣੇ ਖਿਲਾਰਦਾ ਸੀ। ਮੱਝ-ਗਾਂ ਸੂਣ 'ਤੇ ਥਣੀ ਰੱਖਣ ਵਜੋਂ ਸਾਂਝੇ ਪੂਜ-ਸਥਾਨ 'ਤੇ ਦੁੱਧ ਚੜ੍ਹਾਇਆ ਜਾਂਦਾ ਸੀ।

ਬਾਬੇ ਨਾਨਕ ਦੇ ਅਤਿ ਉਤਮ ਫਲਸਫੇ ਨਾਮ ਜਪਣਾ, ਕਿਰਤ ਕਰਨੀ ਤੇ ਵੰਡ ਛਕਣ ਦੀ ਪ੍ਰੀਭਾਸ਼ਾ **'ਘਾਲਿ ਖਾਲੇ ਕਿਛੁ ਹਥੋਂ ਦੇਈ ਨਾਨਕ ਰਾਹਿ ਪਛਾਣੇ ਸੇਇ'** ਸਾਡੇ ਬਜ਼ੁਰਗਾਂ ਦੇ ਜੀਵਨਾਂ ਵਿਚ ਦ੍ਰਿਸ਼ਟਮਾਨ ਹੁੰਦੀ ਸੀ। ਇਸ ਤੋਂ ਅੱਗੇ ਆਰਥਿਕ ਜੀਵਨ ਵਿਚ ਲੋੜਾਂ-ਥੁੜਾਂ ਦੇ ਬਾਵਜੂਦ ਵੀ ਕੁਲ ਮਿਲਾ ਕੇ ਸਬਰ-ਸਬੂਰੀ, ਦਿਆਨਤਦਾਰੀ ਤੇ ਇਮਾਨਦਾਰੀ ਦਾ ਪ੍ਰਚਲਣ ਸੀ।

ਪੰਜਾਬੀ ਦੀ ਮਸ਼ਹੂਰ ਕਹਾਵਤ ਸੀ ਕਿ ਸ਼ਾਹ ਬਿਨਾਂ ਪੱਤ ਨਹੀਂ ਅਤੇ ਸਾਧ ਬਿਨਾਂ ਗੱਤ ਨਹੀਂ ਭਾਵ ਸ਼ਾਹੂਕਾਰ ਜਾਂ ਸਾਧ ਲੋਕ-ਪ੍ਰਲੋਕ ਵਿਚ ਗੱਤੀ ਅਰਥਾਤ ਮੁਕਤੀ ਦਾ ਜਾਮਨ ਹੁੰਦਾ ਸੀ। ਬੇਸ਼ੱਕ ਸ਼ਾਹੂਕਾਰਾਂ ਸਮਾਜ ਵੱਲੋਂ ਕਰਜ਼ੇ ਦੀ ਜਨਮ ਜਾਤ ਬੁਰਾਈ ਵਜੋਂ ਸਮਾਜਿਕ ਤੇ ਆਰਥਿਕ ਸ਼ੋਸ਼ਣ ਦੀ ਭਦਰਕਾਰੀਆਂ ਵੀ ਸਾਡੇ ਸਮਾਜ ਦਾ ਕੋਹੜ ਤੇ ਕੋਹਝ ਬਣੀਆਂ। ਪਰ ਇਸ ਦੇ ਨਾਲ ਹੀ ਪੇਂਡੂ ਸਮਾਜ ਦੇ ਸਮਾਜ ਦੇ ਦਲੇਰ ਜਵਾਨ ਦੁੱਲਾ-ਭੱਟੀ, ਜੀਓਣਾ ਮੌੜ, ਸੁੱਚਾ ਸੂਰਮਾ ਸਮਾਉਂ ਵਾਲਾ, ਫਿਰ 1902 ਦੇ ਕਰੀਬ ਪਿੰਡ ਰਣ ਸਿੰਘ ਵਾਲਾ ਤਹਿਸੀਲ ਕਸੂਰ ਵਿਚ ਜੰਮਿਆ ਜੱਗਾ ਜੱਟ, ਸਿੱਧੂਆਂ ਦੇ ਮੁੱਢਲੇ 22 ਪਿੰਡਾਂ ਭਾਵ 'ਬਾਹੀਏ' ਦੇ ਪਿੰਡ ਕਲਿਆਣ ਦੇ ਚਿਤੂ-ਮਿੱਤੂ, ਪੈਪਸੂ ਵਿਚ ਸ਼ੁਤਰਾਣਾ, ਚਨਾਰਥਲ ਦੇ ਢੱਕੇ ਤੋਂ ਲੈ ਕੇ ਕੈਥਲ ਤੱਕ ਸਰਗਰਮ ਡਕਾਲੇ ਦਾ ਜੰਗਾ ਡਾਕੂ, ਹਰਫੂਲ, ਕੁੰਢਾ ਗਾਜੀਆਣਾ, ਬਖਤੌਰਾ ਗੰਗਾ ਵਾਲਾ ਤੇ ਗੁੱਲੂ ਜਿਹੇ ਦੂਲੇ ਸ਼ੇਰ ਗਰੀਬ, ਕਮਜ਼ੋਰ ਤੇ ਸ਼ਾਹੂਕਾਰਾਂ ਦੇ ਕਰਜ਼ਾਈ ਕੀਤੇ ਲੋਕਾਂ ਦੀ ਧਿਰ ਬਣੇ। ਸਾਡੇ ਪਿੰਡਾਂ ਦੇ ਲੋਕਾਂ ਦੀ ਸਾਂਝੀ ਇੱਜ਼ਤ-ਆਬਰੂ ਤੇ ਧੀਆਂ-ਭੈਣਾਂ ਦੀ ਇੱਜ਼ਤ ਦੀ ਖਾਤਿਰ ਜਾਂ ਫੇ ਰ ਸ਼ਾਹੂਕਾਰਾਂ ਤੇ ਸੂਦਖੋਰਾਂ ਤੋਂ ਗਰੀਬਾਂ ਨੂੰ ਬਚਾਉਣ ਲਈ ਵਿਆਜਖੋਰਾਂ ਨੂੰ ਸੋਧਾ ਲਾਉਣ ਤੇ ਆਪ ਸੂਲੀ 'ਤੇ ਚੜ੍ਹਨ ਵਾਲੇ ਸਾਡੇ ਅਜਿਹੇ ਲੋਕ ਨਾਇਕ ਚੋਬਰਾਂ ਦੀ ਵੀ ਸਾਡੇ ਸਮਾਜ ਵਿਚ ਕਮੀ ਨਹੀਂ ਸੀ।

ਸਮਾਜ ਦੀ ਗੱਡੀ ਦਾ ਦੂਜਾ ਪਹੀਆ ਇਸਤਰੀ ਜ਼ਾਤ ਬਣਦਾ ਹੈ। ਸਗੋਂ ਕਿਸੇ ਚੰਗੇ ਸਮਾਜ ਦੀ ਤਾਮੀਰ ਵਾਸਤੇ ਔਰਤ ਦੀ ਜ਼ਰੂਰਤ ਤੇ ਇਸ ਦੀ ਭੂਮਿਕਾ ਦੀ ਅਹਿਮੀਅਤ ਦੀ ਗੱਲ ਕਰੀਏ ਤਾਂ ਸਮਾਜ ਦੀ ਗੱਡੀ ਦੇ ਦੂਜੇ ਪਹੀਏ ਦੀ ਜ਼ਰੂਰਤ ਪੂਰੀ ਕਰਨ ਤੋਂ ਇਲਾਵਾ ਇਸਤਰੀ ਪਰਿਵਾਰ ਦੀ ਗਾਡੀਵਾਨ ਵੀ ਬਣਦੀ ਹੈ। ਬਾਬਾ ਨਾਨਕ ਤੋਂ ਲੈ ਕੇ

ਗੁਰੂਆਂ-ਪੀਰਾਂ ਸਭ ਨੇ ਇਸ ਲਈ ਹੀ ਤਾਂ ਔਰਤ ਜ਼ਾਤ ਦੀ ਸ਼ਲਾਘਾ ਕੀਤੀ ਹੈ ਜਿਵੇ ਕਿ ਬਾਬਾ ਨਾਨਕ ਨੇ ਕਿਹਾ ਹੈ ਕਿ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।' ਸਿਕੰਦਰ ਮਹਾਨ ਤੋਂ ਲੈ ਕੇ ਨੈਪੋਲੀਅਨ ਵਰਗੇ ਸੰਸਾਰ ਜੇਤੂ ਜਰਨੈਲਾਂ ਤੇ ਯੋਧਿਆਂ ਨੇ ਨਰੋਏ ਤੇ ਨਿਗਰ ਸਮਾਜ ਦੀ ਉਸਾਰੀ ਲਈ ਔਰਤ ਜ਼ਾਤ ਦੇ ਅਹਿਮ ਰੋਲ ਦੀ ਗੱਲ ਕੀਤੀ ਹੈ। ਨੈਪੋਲੀਅਨ ਨੇ ਐਵੇਂ ਹੀ ਤਾਂ ਨਹੀਂ ਸੀ ਕਿਹਾ ਕਿ ਮੈਨੂੰ ਚੰਗੀਆਂ ਮਾਵਾਂ ਦੇ ਦਿਉ ਮੈਂ ਤੁਹਾਨੂੰ ਬਹੁਤ ਵਧੀਆ ਦੇਸ਼ ਦੇ ਸਕਦਾ ਹਾਂ, ਕਿਉਕਿ ਉਹ ਜਾਣਦਾ ਸੀ ਕਿ ਮਾਵਾਂ ਦੇ ਜਿਹੜੇ ਸੁਚੱਜੇ ਹੱਥ ਬੱਚੇ ਦਾ ਭੰਗੂੜਾ ਹਿਲਾਉਂਦੇ ਹਨ ਉਹ ਹੱਥ ਹੀ ਕਿਸੇ ਨਰੋਏ ਸਮਾਜ ਦੀ ਉਸਾਰੀ ਕਰਦੇ ਹਨ।

ਇਹ ਗੱਲ ਵੱਖਰੀ ਹੈ ਕਿ ਸਾਡੀ ਸਭਿਅਤਾ ਵਿਚ ਮਰਦ ਪ੍ਰਧਾਨ ਸਮਾਜ ਹੋਣ ਕਰਕੇ ਔਰਤ ਜ਼ਾਤ ਦੀ ਪਹਿਲਾਂ ਤਾਂ ਕੋਈ ਪੁਜੀਸ਼ਨ ਹੀ ਨਹੀਂ ਮੰਨੀ ਗਈ ਤੇ ਜੇ ਅੱਜ ਦੇ ਲੋਕਤੰਤਰੀ ਸਮਾਜ ਵਿਚ ਔਰਤ ਜ਼ਾਤ ਦੀ ਗੱਲ ਹੋਣ ਲੱਗੀ ਹੈ ਤਾਂ ਇਹ ਅੱਜ ਵੀ ਸਮਾਜ ਵਿਚ ਬਣਦਾ ਔਰਤ ਨੂੰ ਨੰਬਰ ਇਕ ਸਥਾਨ ਦੇਣ ਦੀ ਗੱਲ ਹਾਲੇ ਹਵਾਵਾਂ ਵਿਚ ਹੀ ਹੈ। ਸਗੋਂ ਨਵੀਂ ਤਹਿਜ਼ੀਬ ਦੀ ਹਨ੍ਹੇਰੀ ਵਿਚ ਔਰਤ ਦੀ ਮੋਹ-ਮਮਤਾ ਤੇ ਉਸ ਦੇ ਸਮਾਜਿਕ ਰਿਸ਼ਤਿਆਂ ਦਾ ਸ਼ੋਸ਼ਣ ਕਹਿਰੀ ਵਾਅ-ਵਰੋਲੇ ਦੇ ਗੁਬਾਰ ਵਾਂਗ ਚੜ੍ਹਿਆ ਹੋਇਆ ਹੈ। ਸਾਹਿਰ ਲੁਧਿਆਣਵੀ ਨੇ ਫਿਲਮ 'ਸਾਧਨਾ' ਦੇ ਗੀਤ ਵਿਚ ਅਜੋਕੇ ਯੁੱਗ ਵਿਚ ਵੀ ਔਰਤ ਦੀ ਹੋ ਰਹੀ ਦੁਰਗਤੀ ਬਾਰੇ ਸੱਚੋ-ਸੱਚ ਲਿਖਿਆ ਹੈ, ਜੋ ਕਿ ਸਾਡੀ ਕੌਮ ਵਾਸਤੇ ਡੁੱਬ ਮਰਨ ਦੀ ਗੱਲ ਹੈ। ਸਾਹਿਰ ਲੁਧਿਆਣਵੀ ਲਿਖਦਾ ਹੈ ਕਿ:-

*'ਔਰਤ ਨੇ ਜਨਮ ਦੀਆ ਮਰਦੋਂ ਕੋ, ਮਰਦੋਂ ਨੇ ਉਸੇ ਬਾਜ਼ਾਰ ਦੀਆ*
*ਜਬ ਜੀ ਚਾਹਾ ਮਸਲਾ ਕੁਚਲਾ, ਜਬ ਜੀ ਚਾਹਾ ਦੁਤਕਾਰ ਦੀਆ*
*ਤੁਲਤੀ ਹੈ ਕਹੀਂ ਦੀਨਾਰੋਂ ਮੇਂ, ਵਿਕਤੀ ਹੈ ਕਹੀਂ ਬਾਜ਼ਾਰੋਂ ਮੇਂ*

ਆਪਣੇ ਦੇਸ਼ ਦੀ ਪਾਰਲੀਮੈਂਟ ਤੋਂ ਲੈ ਕੇ ਪੰਚਾਇਤਾਂ ਤੱਕ ਸਾਡੇ ਸੰਵਿਧਾਨ ਵਿਚ ਔਰਤਾਂ ਦੀ ਪ੍ਰਮਾਣਿਤ ਰਾਖਵੇਂਕਰਨ ਅਨੁਸਾਰ ਸ਼ਮੂਲੀਅਤ ਨਹੀਂ ਹੋ ਰਹੀ। ਇਸ ਬਾਰੇ ਅਜੇ ਵੀ ਗੱਲ ਇਸ ਵਿਸ਼ੇ ਦੇ ਸਿਰਲੇਖ ਵਾਂਗ ਇਹ ਹੀ ਬਣੀ ਹੋਈ ਹੈ ਕਿ ਜੇ ਕੋਈ ਗੱਲ ਕਰਨ ਸਮੇਂ ਖੜ੍ਹਾ ਹੈ ਤਾ ਉਹ ਗੱਲ ਟਾਲਣ ਲਈ ਇਹ ਕਹਿ ਰਿਹਾ ਹੁੰਦਾ ਹੈ ਕਿ ਇਹ ਗੱਲ ਬੈਠ ਕੇ ਕਰਨ ਵਾਲੀ ਹੈ ਇਸ ਲਈ ਇਹ ਗੱਲ ਬੈਠ ਕੇ ਕਰਾਂਗੇ ਤੇ ਜੇ ਕਿਸੇ ਨੂੰ ਕਹੋ ਕਿ ਭਾਈ ਆ ਜਾ ਬੈਠ ਕੇ ਗੱਲ ਕਰ ਲਈਏ ਤਾਂ ਉਸ ਦਾ ਬਹਾਨਾ ਕਿਸੇ ਖੇਡ ਨੂੰ ਨਾ ਖੇਡਣ ਦੀ ਮਨਸ਼ਾ ਅਨੁਸਾਰ ਗੇਂਦ ਨੂੰ ਟੋਲਾ ਮਾਰ ਕੇ ਮੈਦਾਨ ਤੋਂ ਬਾਹਰ ਸੁੱਟਣ ਦਾ ਹੁੰਦਾ ਹੈ। ਭਾਵ ਉਸ ਦੀ ਮਨਸ਼ਾ ਇਹ ਹੁੰਦੀ ਹੈ ਕਿ ਕਿਸੇ ਮੁੱਦੇ-ਮਸਲੇ ਨੂੰ ਇਹ ਕਹਿ ਕੇ ਟਾਲ ਦਿੱਤਾ ਜਾਵੇ ਕਿ ਹੁਣ ਮੈਂ ਕਿਤੇ ਖੜ੍ਹਾ ਹਾਂ; ਕਿਤੇ ਫਿਰ ਜਦੋਂ ਮੈਂ ਇਧਰੋਂ ਵਿਹਲਾ ਹੋਇਆ ਤਾਂ ਫਿਰ ਗੱਲ ਕਰਾਂਗੇ।

ਕੁੱਲ ਮਿਲਾ ਕੇ ਸਥਿਤੀ ਸਮਾਜ ਦੇ ਵਿਗੜਦੇ ਸਭਿਆਚਾਰ ਨੂੰ ਸੁਧਾਰਨ ਦੀ ਕੁਝ ਇਉਂ ਜਿਹੇ ਬਣੀ ਜਾਪਦੀ ਹੈ ਕਿ ਜਦੋਂ ਕੋਈ ਖਿਡਾਰੀ ਖੇਡ ਨੂੰ ਖਰਾਬ ਕਰਨ ਲਈ ਗੇਂਦ ਨੂੰ ਬਾਹਰ ਟੋਲੇ ਮਾਰਨ ਲੱਗ ਪਏ ਤਾਂ ਚਲੋ ਥੋੜ੍ਹੇ ਸਮੇਂ ਦੀ ਬਰਬਾਦੀ ਨਾਲ ਖੇਡ ਫਿਰ ਤਾਂ ਸ਼ੁਰੂ ਹੋ ਜਾਂਦੀ ਹੈ। ਪਰ ਜੇ ਕੋਈ ਗੇਂਦ ਨੂੰ ਛੱਪੜ ਜਾਂ ਖੂਹ ਵਿਚ ਹੀ ਸੁੱਟ ਆਵੇ ਤਾਂ ਬਾਕੀ ਖਿਡਾਰੀਆਂ ਨੇ ਕੀ ਖੇਡਣਾ ਹੈ ਤੇ ਕਿਵੇਂ ਖੇਡਣਾ ਹੈ? ਇਹ ਸੂਰਤ ਹਾਲ ਅੱਜ ਸਾਰੇ ਸਮਾਜ ਵਿਚ ਭਿਆਨਕ ਰੂਪ ਵਿਚ ਦ੍ਰਿਸ਼ਟਮਾਨ ਹੈ। ਹੁਣ ਨਾ ਤਾਂ ਕੋਈ ਸਭਿਅਤਾ ਤੇ ਸਭਿਆਚਾਰ ਦੀ ਸੰਜੀਦਾ ਗੱਲਬਾਤ ਹੋ ਰਹੀ ਹੈ ਨਾ ਹੀ ਇਸ ਸਬੰਧੀ ਕੋਈ ਯਤਨ ਹੋ ਰਹੇ ਹਨ। ਬਸ ਜਾਪਦਾ ਹੈ ਕਿ ਸਭਿਅਤਾ ਦੀ ਖਿਦੋ-ਖੂਹ ਖਾਤੇ ਵਿਚ ਪਈ ਹੋਈ ਹੈ।

ਬੇਸ਼ੱਕ ਸਾਇੰਸ ਤਕਨੀਕੀ ਤਰੱਕੀ ਕਾਰਨ ਮੁੱਢਕਦੀਮ ਤੋਂ ਚੱਲੀ ਆਉਂਦੀ ਖੇਤੀਬਾੜੀ ਦੇ ਤੌਰ-ਤਰੀਕਿਆਂ ਵਿਚ ਮਸ਼ੀਨੀਕਰਨ ਹੋਣ ਦੇ ਕਾਰਨ ਬਹੁਤ ਕ੍ਰਾਂਤੀਕਾਰੀ ਤਰੱਕੀ ਹੋਈ ਹੈ। ਪੰਜਾਬ ਨੇ ਆਰਥਿਕ ਤੇ ਸਮਾਜਿਕ ਪੱਖੋਂ ਹਰੀ ਕ੍ਰਾਂਤੀ ਦੇ ਅਨੰਦ ਨੂੰ ਬੇਹੱਦ ਮਾਣਿਆ ਹੈ। ਬੇਸ਼ੱਕ ਹਰੀਕ੍ਰਾਂਤੀ ਦਾ ਦੋਸ਼ ਨਹੀਂ, ਪਰ ਮਸ਼ੀਨੀਕਰਨ ਦੇ ਨਾਲ ਜਿਹੜਾ ਅਹਿਮ ਹਿੱਸਾ ਕਿਰਸਾਣੀ ਵਿਚ ਹੱਡ ਭੰਨਵੀਂ ਮਿਹਨਤ ਮੁਸ਼ੱਕਤ ਦਾ ਸੀ, ਉਸ ਦੀ ਅਣਹੋਂਦ ਹੋ ਗਈ ਹੈ। ਹੁਣ ਖੇਤੀ ਪਰਾਇਆਂ ਹੱਥਾਂ ਭਾਵ ਕਿਰਸਾਣਾਂ ਤੋਂ ਮਿਹਨਤਕਸ਼ ਮਜ਼ਦੂਰਾਂ ਦੇ ਹੱਥ ਆ ਗਈ ਹੈ ਤੇ ਜੱਦੀ ਪੁਸ਼ਤੀ ਜ਼ਮੀਨਾਂ ਦੇ ਮਾਲਕ ਕਿਰਸਾਣ ਹੁਣ ਗੈਰ ਹਾਜ਼ਰ ਲੈਂਡ ਲੌਰਡ ਬਣ ਚੁੱਕੇ ਹਨ। ਪੁਰਾਣੀ ਲੋਕ ਕਹਾਵਤ ਬਿਗਾਨੇ ਹੱਥੀਂ ਖੇਤੀ ਕਦੇ ਨਾ ਹੁੰਦੇ ਬੱਤੀਓਂ ਤੇਤੀ, ਦੇ ਜਲਵੇ ਅੱਜ ਘਰ-ਘਰ ਸਾਡੇ ਸਾਹਮਣੇ ਹੀ ਹਨ।

ਸੋ ਅੱਜ ਲੋੜ ਹੈ ਕਿ ਸਾਡਾ ਕਿਰਸਾਣ ਸਮਾਜ ਤੇ ਖੇਤੀ 'ਤੇ ਨਿਰਭਰ ਵਰਗ ਆਪਣਾ ਸਿਰੜੀ ਤੇ ਮਿਹਨਤੀ ਸੁਭਾਅ ਬਰਕਰਾਰ ਰੱਖੇ। ਇਸ ਤਰ੍ਹਾਂ ਹੀ ਸਾਡਾ ਇਸਤਰੀ ਸਮਾਜ ਆਪਣੇ ਘਰ-ਪਰਿਵਾਰ ਦੀ ਚੰਗੀ ਉਸਾਰੀ ਵਾਸਤੇ ਮੋਹ-ਮਮਤਾ ਤੇ ਸਦਾਚਾਰੀ ਸਭਿਆਚਾਰ ਦੀ ਗੁੜ੍ਹਤੀ ਮਾਤਰ ਜੀਵਨ ਸੇਧ ਆਪਣੇ ਬੱਚਿਆਂ ਨੂੰ ਦੇਵੇ। ਅੱਜ ਬੇਸ਼ੱਕ ਮਸ਼ੀਨੀ ਯੁੱਗ ਵਿਚ ਘਰੇਲੂ ਦਸਤਕਾਰੀ ਭਾਵ ਹੱਥਾਂ ਨਾਲ ਕਤਾਈ ਬੁਣਾਈ ਤੇ ਕਢਾਈ ਦੀ ਲੋੜ ਨਹੀਂ। ਪਰ ਚੁੱਲੇ-ਚੌਂਕੇ 'ਤੇ ਹੱਥਾਂ ਨਾਲ ਕੀਤੀ ਦਸਤਕਾਰੀ ਪਿੱਛੇ ਕਿਸੇ ਵੀ ਸੁਚੱਜੀ ਮਾਂ, ਆਪਣੇ ਵਧੀਆ ਸੁਹਜ ਸੁਆਦ ਵਜੋਂ ਜੋ ਆਪਣੇ ਬੱਚਿਆਂ ਨੂੰ ਮੁਢਲੀ ਟ੍ਰੇਨਿੰਗ ਦਿੰਦੀ ਸੀ, ਉਹ ਅੱਜ ਖਤਮ ਹੋ ਚੁੱਕੀ ਹੈ ਜਾਂ ਬਸ ਨਾਮ ਮਾਤਰ ਹੀ ਹੈ। ਸੋ ਸਾਡੇ ਸਮਾਜਿਕ ਰਿਸ਼ਤਿਆਂ ਵਿਚ ਪਿਆਰ ਤੇ ਭਾਈਚਾਰੇ ਦੇ ਪੁਰਾਣੇ ਤਾਣੇ-ਬਾਣੇ ਨੂੰ ਸੁਰਜੀਤ ਕਰਕੇ ਨਵੀਂਆਂ ਤੰਦਾਂ ਪਾਉਣ ਦੀ ਲੋੜ ਹੈ।

ਫੇਰ ਪੇਂਡੂ ਜੀਵਨ ਦੀ ਇਕ ਇਕਾਈ ਵਜੋਂ ਰਾਜਨੀਤਕ ਪੱਖ ਦੀ ਗੱਲ ਆਉਂਦੀ

ਹੈ। ਭਾਵੇਂ ਰਾਜਾਸ਼ਾਹੀ ਤੇ ਤਾਨਾਸ਼ਾਹੀ ਰਾਜ ਕਦੇ ਵੀ ਲੋਕਾਂ ਲਈ 'ਰਾਜੇ ਸ਼ੀਹ ਮੁਕਦਮ ਕੁਤੇ' ਹੋਣ ਦੀ ਰਾਜਨੀਤਕ ਬੁਰਿਆਈ ਤੋਂ ਉਪਰ ਨਹੀਂ ਉਠ ਸਕੇ। ਪਰ ਫਿਰ ਵੀ ਅਸ਼ੋਕ, ਹਰਸ਼ ਵਰਧਨ, ਸ਼ੇਰ ਸ਼ਾਹ ਸੂਰੀ, ਅਕਬਰ ਤੇ ਮਹਾਰਾਜਾ ਰਣਜੀਤ ਸਿੰਘ ਵਰਗੇ ਕਈ ਆਦਰਸ਼ ਰਾਜੇ ਹੋਏ, ਜਿਨ੍ਹਾਂ ਨੇ ਲੋਕ ਹਿੱਤ ਨੂੰ ਮੁੱਖ ਰੱਖਿਆ।

ਇਥੇ ਅਸੀਂ ਖਾਸ ਕਰ ਪੇਂਡੂ ਜੀਵਨ ਦੀ ਇਨਸਾਫ ਪਸੰਦ ਸੋਚ ਵਜੋਂ ਪੰਚਾਇਤੀ ਰਾਜ ਦੀ ਜੇ ਗੱਲ ਕਰੀਏ ਤਾਂ ਮੁਢ-ਕਦੀਮ ਤੋਂ ਹੀ ਪਿੰਡ ਦੇ ਭਾਈਚਾਰੇ ਦੇ ਮੁਖੀਆਂ ਦੀ ਪੰਚਾਇਤ ਦਾ ਅਹਿਮ ਤੇ ਪ੍ਰਭਾਵਸ਼ਾਲੀ ਵਜੂਦ ਰਿਹਾ ਹੈ। ਇਸ ਪ੍ਰਸੰਗ ਵਿਚ ਆਪੇ-ਗੁਰੂ ਚੇਲੇ ਦੇ ਸਿਧਾਂਤ ਦੀ ਪਰਖ ਵਜੋਂ ਸਿੱਖ ਇਤਿਹਾਸ ਦੇ ਪਹਿਲੇ ਗੁਰਮਤੇ ਵਜੋਂ ਲੋਕਰਾਜੀ ਸਿਧਾਂਤ ਅਨੁਸਾਰ ਪੰਜ-ਸੱਤ ਸਿੰਘਾਂ ਦੀ ਪੰਚਾਇਤ ਦਾ ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਦੀ ਗੜ੍ਹੀ ਨੂੰ ਛੱਡ ਜਾਣ ਦਾ ਫੈਸਲਾ 22 ਦਸੰਬਰ, 1705 ਦੀ ਰਾਤ ਨੂੰ ਖੁਦ ਇਤਿਹਾਸ ਨੇ ਸੁਣਿਆ ਸੀ। ਅਜ਼ਾਦੀ ਤੋਂ ਬਾਅਦ ਪੰਚਾਇਤੀ ਰਾਜ ਦੀ ਲੋੜ ਨੂੰ ਸਾਡੇ ਸੰਵਿਧਾਨ ਵਿਚ ਬੇਹੱਦ ਮਹੱਤਤਾ ਦਿੱਤੀ ਗਈ ਹੈ। ਇਸ ਵਾਸਤੇ ਪਿੰਡ ਦੀ ਪੰਚਾਇਤ ਤੋਂ ਮਿਊਂਸਪਲ ਕਮੇਟੀਆਂ, ਵਿਧਾਨ ਸਭਾਵਾਂ ਤੇ ਸਾਡੇ ਦੇਸ਼ ਦੀ ਪਾਰਲੀਮੈਂਟ ਸਭ ਲੋਕ ਰਾਜ ਦੀ ਤਰਜਮਾਨੀ ਕਰਨ ਦੇ ਪ੍ਰਤੀਕ ਹੋਣ ਤੋਂ ਇਲਾਵਾ ਲੋਕ-ਰਾਇ ਦੇ ਮੰਦਰ ਹੀ ਹਨ।

ਬੇਸ਼ੱਕ ਇਹ ਲੋਕ ਰਾਜ ਦੇ ਸਤੰਭ ਬਦਲਦੇ ਸਮਾਜਿਕ ਤੇ ਰਾਜਨੀਤਿਕ ਪ੍ਰਸੰਗਾਂ ਵਿਚ ਆਪਣੀ ਗਰਿਮਾਂ ਤੇ ਸ਼ੌਹਰਤ ਗੁਆਂਦੇ ਜਾ ਰਹੇ ਹਨ ਅਤੇ ਲੋਕ ਰਾਇ ਦੀ ਪੰਚੀ-ਸਰਪੰਚੀ ਦੀ ਥਾਂ ਖਰਮੱਸਤੀ ਤੇ ਖੜਪੰਚੀ ਹੁਣ ਰਾਜਨੀਤਕ ਜੀਵਨ 'ਤੇ ਭਾਰੂ ਹੋ ਰਹੀ ਹੈ। ਇਸ ਪ੍ਰਥਾਇ ਪੁਰਾਣੇ ਸਮੇਂ ਦੀ ਇਕ ਪਿੰਡ ਦੀ ਪੰਚਾਇਤ ਦੀ ਮਾੜੀ ਮਿਸਾਲ ਵੀ ਹੈ ਕਿ ਕਿਸੇ ਰਾਹੀ ਨੇ ਪਿੰਡ ਦੇ ਸਰਪੰਚ ਦੇ ਘਰ ਰਾਤ ਬਿਤਾਈ। ਉਥੇ ਉਸ ਦੀ ਘੋੜੀ ਸੂਅ ਪਈ। ਸਵੇਰੇ ਸਰਪੰਚ ਦਾ ਦਿਲ ਉਸ ਵਛੇਰੀ 'ਤੇ ਆ ਗਿਆ। ਉਸ ਨੇ ਉਹ ਵਛੇਰੀ ਆਪਣੀ ਮੱਝ ਦੇ ਪਿੱਛੇ ਅਤੇ ਮੱਝ ਦੀ ਕੱਟੀ ਘੋੜੀ ਪਿੱਛੇ ਬੰਨ੍ਹ ਦਿੱਤੀ। ਰੌਲਾ ਪੈਣ 'ਤੇ ਪੰਚਾਇਤ ਸੱਦੀ ਗਈ। ਸਰਪੰਚ ਦੀ ਖੜਪੰਚੀ ਤੋਂ ਡਰ ਕੇ ਪੰਚਾਇਤ ਨੇ ਫੈਸਲਾ ਰਾਹੀ ਦੇ ਉਲਟ ਦੇ ਦਿੱਤਾ ਤੇ ਰਾਹੀ ਨੂੰ ਕੱਟੀ ਦੇ ਕੇ ਤੋਰ ਦਿੱਤਾ।

ਜਦੋਂ ਰਾਹੀ ਤੁਰ ਗਿਆ ਤਾਂ ਸਰਪੰਚ ਰੋਣ ਲੱਗ ਪਿਆ। ਪੰਚਾਇਤ ਨੇ ਪੁੱਛਿਆ ਕਿ ਸਾਥੋਂ ਇਨਸਾਫ ਵਿਚ ਕੀ ਕਮੀ ਰਹਿ ਗਈ ਹੈ ਕਿ ਤੂੰ ਰੋ ਰਿਹਾ ਹੈਂ ਤਾਂ ਸਰਪੰਚ ਕਹਿਣ ਲੱਗਾ ਕਿ ਇਨਸਾਫ ਤਾਂ ਬਿਲਕੁਲ ਠੀਕ ਹੋਇਆ ਹੈ। ਪਰ ਮੈਨੂੰ ਝੋਰਾ ਇਸ ਗੱਲ ਦਾ ਹੈ ਕਿ ਜਦੋਂ ਤੁਹਾਡੇ ਵਰਗੇ ਭਦਰ-ਪੁਰਸ਼ ਪੰਚ ਮਰ ਗਏ ਤਾਂ ਇਸ ਤਰ੍ਹਾਂ ਦੇ ਵਧੀਆ ਪੰਚਾਇਤੀ ਫੈਸਲੇ ਕੌਣ ਕਰਿਆ ਕਰੂ? ਖੈਰ! ਇਜੇਹੇ ਧੱਕੇ-ਧੋੜੇ ਤੇ ਜ਼ੋਰਾਂ-ਜ਼ਰਬੀਆਂ ਲੋਕ ਰਾਜ ਵਾਸਤੇ ਬੇਸ਼ੱਕ ਘਾਤਕ ਸਿੱਧ ਹੋ ਰਹੇ ਹਨ। ਪਰ ਇਹ ਵੀ

ਸੱਚਾਈ ਹੈ ਕਿ ਊਣਤਾਈਆਂ ਦੇ ਬਾਵਜੂਦ ਵੀ ਇਸ ਪੱਖੋਂ ਸਾਰਾ ਦੇਸ਼ ਤੇ ਕੌਮ ਮਿਲ ਕੇ ਵੀ ਲੋਕ ਰਾਜ ਦਾ ਕੋਈ ਹੋਰ ਵਧੀਆ ਬਦਲ ਜਾਂ ਲੋੜੀਂਦੀ ਸੋਧ ਕਰਨ ਸਬੰਧੀ ਕੋਈ ਕਾਰਗਰ ਕਾਰਵਾਈ ਕਰਨ ਤੋਂ ਅਸਮਰਥ ਰਹੇ ਹਨ।

ਕਿਸੇ ਵੀ ਦੇਸ਼ ਤੇ ਕੌਮ ਵਿਚ ਦੇਸ਼-ਪਿਆਰ ਤੇ ਕੌਮੀ ਏਕਤਾ ਜਿਹੀ ਰਾਸ਼ਟਰੀ ਭਾਵਨਾ ਉਥੋਂ ਦੇ ਜਨ-ਜੀਵਨ ਦੇ ਆਚਰਣ-ਇਖਲਾਕ ਤੇ ਸਦਾਚਾਰੀ ਕਾਰ-ਵਿਹਾਰ 'ਤੇ ਬਹੁਤ ਹੀ ਜ਼ਿਆਦਾ ਨਿਰਭਰ ਕਰਦੀ ਹੈ। ਅੱਜ ਸਾਡੇ ਸਮਾਜ ਤੇ ਦੇਸ਼ ਦੀਆਂ ਬਦਲੀਆਂ ਪਦਾਰਥਵਾਦੀ ਸੁਆਰਥੀ ਫਿਜ਼ਾਵਾਂ ਦੇ ਤਹਿਤ ਬਹੁਤ ਕੁਝ ਬਦਲ ਰਿਹਾ ਹੈ। ਬਦਲਾਉ ਜ਼ਰੂਰੀ ਵੀ ਹੈ ਪਰ ਕੌਮ ਦੀ ਨੈਤਿਕ ਗਿਰਾਵਟ ਤੇ ਕੌਮ ਦੇ ਮਾੜੇ ਪਾਸੇ ਵੱਲ ਨੂੰ ਬਦਲਾਉ ਦੀ ਪ੍ਰਵਿਰਤੀ ਬਿਲਕੁਲ ਗਲਤ ਤੇ ਗੈਰ ਜ਼ਰੂਰੀ ਹੈ। ਅਜਿਹੇ ਰਾਸ਼ਟਰ ਵਿਰੋਧੀ ਮਾੜੇ ਅਨਸਰਾਂ ਦੀ ਪਛਾਣ ਅਤੇ ਲੋੜੀਂਦੀ ਸੁਧਾਈ ਵੀ ਜ਼ਰੂਰੀ ਹੈ; ਕਿਉਂਕਿ ਦੁਨੀਆਵੀ ਚੌਧਰ ਤੇ ਪੈਸੇ ਦੀ ਅਮੀਰੀ ਨਾਲ ਕੱਪੜੇ-ਲੱਤੇ ਤਾਂ ਖਰੀਦੇ ਜਾ ਸਕਦੇ ਹਨ, ਪਰ ਇਨਸਾਨੀਅਤ ਤੇ ਖਾਨਦਾਨੀ ਔਕਾਤ ਪੈਸੇ ਨਾਲ ਨਹੀਂ ਮਿਲਦੀ। ਮਿਸਾਲ ਵਜੋਂ ਜਿਵੇਂ ਕਿਹਾ ਜਾਂਦਾ ਹੈ ਕਿ ਲੂੰਬੜੀ ਭੂਰੀ ਤੋਂ ਸੁਨਹਿਰੀ ਤਾਂ ਭਾਵੇਂ ਹੋ ਜਾਵੇ, ਪਰ ਆਪਣੀਆਂ ਲੂੰਬੜ ਚਾਲਾਂ ਨਹੀਂ ਬਦਲ ਸਕਦੀ।

ਇਹ ਗੱਲ ਵੀ ਨਹੀਂ ਕਿ ਨੇਕ ਪੁਰਖਾਂ ਤੇ ਗੈਰ ਜ਼ਿੰਮੇਵਾਰਾਨਾ ਵਿਹਾਰ ਵਾਲੇ ਮਾੜੇ ਲੋਕਾਂ ਦੀ ਪਛਾਣ ਕੋਈ ਮੁਸ਼ਕਲ ਹੈ। ਜਦੋਂ ਪਿੰਡਾਂ ਵਿਚ ਸਾਂਝੀ ਸੱਥ ਹੁੰਦੀ ਸੀ। ਪਿੰਡ ਦੇ ਲੋਕ ਸੱਥਾਂ ਵਿਚ ਜੁੜਦੇ ਸਨ। ਜਦੋਂ ਕੋਈ ਬਟਾਊ ਭਾਵ ਰਾਹੀ ਉਥੋਂ ਦੀ ਲੰਘਦਾ ਸੀ ਤਾਂ ਉਸ ਵੱਲੋਂ ਸਤਿ ਸ੍ਰੀ ਅਕਾਲ ਜਾਂ ਫਤਿਹ ਗਜਾਉਣ ਦਾ ਦਸਤੂਰ ਹੁੰਦਾ ਸੀ। ਜੋ ਇਹ ਫਤਿਹ ਬੁਲਾਉਂਦਾ ਸੀ; ਉਸ ਦਾ ਜੁਆਬ ਉਸ ਨੂੰ ਸਾਂਝੀ ਸਨੇਹ-ਪਿਆਰ ਦੀ ਫਤਿਹ ਵਿਚ ਮਿਲਦਾ ਸੀ। ਜਿਹੜਾ ਪਿੰਡ ਦੀ ਸੱਥ ਨੂੰ ਨਮਸਕਾਰ ਕਰ ਕੇ ਨਹੀਂ ਸੀ ਲੰਘਦਾ; ਉਸ ਦੀ ਚਾਲ-ਢਾਲ, ਦੇਖਣੀ-ਪਾਖਣੀ ਤੇ ਪੈਰਾਂ ਦੇ ਨਿਸ਼ਾਨਾਂ ਤੋਂ ਹੀ ਉਸ ਆਦਮੀ ਦੇ ਚੋਰ ਜਾਂ ਸਾਧੂ ਹੋਣ ਬਾਰੇ ਸਾਂਝੀ ਪੇਸ਼ੀਨਗੋਈ ਤੇ ਰਾਇ ਦੇ ਦਿੱਤੀ ਜਾਂਦੀ ਸੀ।

ਸੋ ਅੱਜ ਤਾਂ ਸਾਡੇ ਕੋਲ ਅੰਦਰੋਂ-ਬਾਹਰੋਂ ਐਕਸਰੇ ਕਰਨ ਵਾਲੀਆਂ ਮੀਡੀਆ ਵਰਗੀਆਂ ਸਿਫਤਾਂ ਹਨ; ਜਿਨ੍ਹਾਂ ਕਰਕੇ ਹਰ ਬੰਦਾ ਖੁੱਲ੍ਹੀ ਕਿਤਾਬ ਵਾਂਗ ਹੋ ਗਿਆ ਹੈ। ਬੱਸ ਉਸ ਨੂੰ ਪੜ੍ਹਣ-ਸਮਝਣ ਦੀ ਲੋੜ ਹੈ। ਬੇਸ਼ੱਕ ਪੜ੍ਹਣ-ਸਮਝਣ ਦੀ ਸਿਫਤ ਵਜੋਂ ਸਾਡਾ ਸਮੁੱਚੇ ਤੌਰ 'ਤੇ ਹੱਥ ਬਹੁਤ ਹੀ ਤੰਗ ਹੈ; ਨਾ ਹੀ ਅਸੀਂ ਆਪਣੇ ਗ੍ਰੰਥ ਤੇ ਨਾ ਹੀ ਸਾਹਿਤ ਤੇ ਇਤਿਹਾਸ ਨੂੰ ਪੜ੍ਹਦੇ ਹਾਂ ਭਾਵੇਂ ਬੰਦਿਆਂ ਨੂੰ ਪੜ੍ਹਨਾ ਤੇ ਸਮਝਣਾ ਤਾਂ ਸਾਨੂੰ ਮਾੜਾ-ਮੋਟਾ ਆ ਗਿਆ ਹੈ। ਪਰ ਸਦੀਆਂ ਦੀ ਲੰਬੀ ਗੁਲਾਮੀ ਦੇ ਕਾਰਨ ਸਾਡੇ ਵਿਚ ਜਮਾਂਦਰੂ ਤੌਰ 'ਤੇ ਹੀ ਜ਼ਿਹਨੀ ਗੁਲਾਮੀ ਦੀਆਂ ਝੋਲੀ-ਚੁੱਕੀ ਤੇ ਬੁਜ਼ਦਿਲੀ ਵਰਗੀਆਂ ਮਾੜੀਆਂ ਪ੍ਰਵਿਰਤੀਆਂ ਪੈਦਾ ਹੋ ਗਈਆਂ ਹਨ, ਜਿਨ੍ਹਾਂ ਕਰਕੇ ਅਸੀਂ ਜਾਣੀ-ਜਾਣ ਹੋ

ਕੇ ਘੋਗੜ ਕੰਨੇ ਜਿਹੇ ਬਣੇ ਰਹਿੰਦੇ ਹਾਂ।

ਇਸ ਇਖਲਾਕੀ ਕਮਜ਼ੋਰੀ ਦੀ ਜੜ੍ਹ ਦੀ ਇਕ ਹੋਰ ਬਹੁਤ ਹੀ ਘਾਤਕ ਸਿੱਮਤ ਸਾਡੇ ਕਿਰਦਾਰ ਵਿਚ ਇਖਲਾਕੀ ਗਿਰਾਵਟ ਦੇ ਕਾਰਨ ਗੱਦਾਰੀ, ਮਕਾਰੀ, ਝੂਠ-ਫਰੇਬ ਤੇ ਭ੍ਰਿਸ਼ਟਾਚਾਰੀ ਜਿਹੀਆਂ ਲਾਅਨਤਾਂ ਦੇ ਰੂਪ ਵਿਚ ਸਾਡੇ 'ਤੇ ਹਾਵੀ ਹੈ। ਇਹ ਸਭ ਕੁਝ ਜਾਣਦੇ ਹੋਏ ਵੀ ਅਸੀਂ 'ਮੈਂ ਨਾ ਮਾਨੂੰ' ਦੀ ਗਲਤ ਤੇ ਅੜਬੰਗ ਹੱਠ ਧਰਮੀ ਅਨੁਸਾਰ 100 ਪ੍ਰਤੀਸ਼ਤ ਵਿਖਾਵੇ ਤੇ ਮੁਲੰਮੇ ਭਰਪੂਰ ਜੀਵਨ ਜ਼ਿੰਦਗੀ ਦੇ ਧਾਰਨੀ ਬਣ ਕੇ ਬੜੀ ਘਾਤਕ ਤੇ ਆਪਾ-ਮਾਰੂ ਜਿਹੀ ਸੋਚ ਅਨੁਸਾਰ ਦਿਨ ਕਟੀ ਕਰ ਰਹੇ ਹਾਂ। ਪਰ ਫਿਰ ਵੀ ਆਪਣੀ ਬੇਸਮਝੀ ਕਰਕੇ ਸਮੇਂ ਦੀ ਧੂੜ ਵਿਚ ਆਪਣਾ ਟੱਟੂ ਭਜਾਈ ਜਾਂਦੇ ਹਾਂ।

ਅਸੀਂ ਕਹਿਣ ਨੂੰ ਤਾਂ ਆਪਣੇ ਦੇਸ਼ ਨੂੰ ਭਾਰਤ ਮਾਂ ਕਹਿੰਦੇ ਹਾਂ, ਪਰ ਵਿਦੇਸ਼ਾਂ ਨੂੰ ਪਲਾਇਨ ਕਰਨ ਤੋਂ ਪਹਿਲਾਂ ਧਰਤੀ ਮਾਂ ਨੂੰ ਸਤਿ ਸ੍ਰੀ ਅਕਾਲ ਵੀ ਨਹੀਂ ਕਹਿੰਦੇ। ਇਸ ਤਰ੍ਹਾਂ ਹੀ ਪੰਜਾਬੀ ਭਾਸ਼ਾ ਨੂੰ ਮਾਂ ਬੋਲੀ ਤਾਂ ਕਹਿੰਦੇ ਹਾਂ, ਪਰ ਅਸੀਂ ਆਪਣੇ ਪਰਿਵਾਰ ਤੋਂ ਲੈ ਕੇ ਸਰਕਾਰ-ਦਰਬਾਰ ਤੱਕ ਮੋਹ-ਪਿਆਰ ਆਪਣੀ ਮਤਰੇਈ ਮਾਂ ਭਾਵ ਅੰਗਰੇਜ਼ੀ ਭਾਸ਼ਾ ਨਾਲ ਹੀ ਕਰਦੇ ਹਾਂ। ਸਾਡਾ ਅੰਗਰੇਜ਼ੀ ਜ਼ੁਬਾਨ ਨਾਲ ਤੇ ਉਹ ਵੀ 'ਗੁਲਾਬੀ ਇੰਗਲਿਸ਼' ਨਾਲ ਮੋਹ-ਜਾਲ ਜੱਗ ਜ਼ਾਹਿਰ ਹੈ। ਇਸ ਤਰ੍ਹਾਂ ਅਸੀਂ ਆਪਣੇ ਸ਼ਾਨਦਾਰ ਤੇ ਗੌਰਵਮਈ ਵਿਰਸੇ ਨੂੰ ਭੁੱਲ ਗਏ ਹਾਂ ਤੇ ਜ਼ਿਹਨੀ ਗੁਲਾਮੀ ਤੇ ਦੋਗਲੀ ਮਾਨਸਿਕਤਾ ਨੇ ਸਾਡੇ ਤੇ ਗਲਬਾ ਪਾ ਰਖਿਆ ਹੈ। ਕਿਸੇ ਕਵੀ ਦਾ ਕਹਿਣਾ ਹੈ ਕਿ:-

*ਗੌਰਵ ਆਪਣਾ ਕੈਲਵੀ ਭੁਲ ਗਏ ਹਾਂ*
*ਸਾਨੂੰ ਜ਼ਿਹਨੀ ਗੁਲਾਮੀ ਨੇ ਮਾਰਿਆ ਹੈ*

ਸੋ ਇਸ ਤਰ੍ਹਾਂ ਆਪਣੇ ਜੀਵਨ ਵਿਚ ਕਹਿੰਦੇ ਕੁਝ ਹੋਰ ਹਾਂ ਪਰ ਕਰਦੇ-ਕਮਾਉਂਦੇ ਕੁਝ ਹੋਰ ਹਾਂ। ਸਾਡਾ ਸਾਰਾ ਜੀਵਨ ਸ਼ੈਕਸਪੀਅਰ ਦੇ ਹੈਮਲਟ ਵਾਂਗੂੰ 'ਟੂ ਬੀ ਔਰ ਨੌਟ ਟੂ ਬੀ' ਭਾਵ ਇਹ ਕਰਾਂ ਕਿ ਇਹ ਨਾ ਕਰਾਂ ਦੀ ਦੁਵੱਲੀ ਤੇ ਦੋਗਲੀ ਜਿਹੀ ਸੋਚ ਦਾ ਸ਼ਿਕਾਰ ਬਣਿਆ ਹੋਇਆ ਹੈ। ਇਕ ਪਾਸੇ ਇਕੋ ਸਾਹੇ ਅਸੀਂ ਅਧਿਆਤਮਵਾਦ ਤੇ ਆਪਣੇ ਨੇਕ ਪੁਰਖਿਆਂ ਦੇ ਸਦਾਚਾਰ ਤੇ ਸਭਿਆਚਾਰ ਦੀ ਗੱਲ ਕਰਦੇ ਹਾਂ, ਪਰ ਦੂਜੇ ਹੀ ਸਾਹ ਅਸੀਂ ਮਾਦਾਪ੍ਰਸਤੀ ਤੇ ਐਸ਼ਪ੍ਰਸਤੀ ਦਾ ਗਦੌੜਾ ਫੇਰਦੇ ਹਾਂ। ਇਸ ਨੂੰ ਹੀ 'ਬਲੋਇੰਗ ਹੌਟ ਐਂਡ ਕੋਲਡ ਇਨ ਦਾ ਸੇਮ ਬ੍ਰੈਥ' ਮਤਲਬ 'ਠੰਡਾ-ਤੱਤਾ ਬੱਸ ਇਕੋ ਸਾਹ' ਕਿਹਾ ਗਿਆ ਹੈ।

ਅਸੀਂ ਰੱਬ ਦੇ ਭੁੱਲੇ ਵਿਸਰੇ ਹੈਅ-ਭੈਅ ਨੂੰ ਸਵੇਰ ਵੇਲੇ ਮਹਿਜ਼ ਰਸਮੀ ਜਿਹੇ ਤੌਰ-ਤਰੀਕੇ ਨਾਲ ਪਲ-ਦੋ-ਪਲ ਯਾਦ ਕਰਦੇ ਹਾਂ। ਜਦੋਂ ਅਸੀਂ ਗੁਰਦੁਆਰੇ ਮੱਥਾ ਟੇਕਣ ਜਾਂਦੇ ਹਾਂ ਤਾਂ ਵੀ ਸਾਡੀ ਬਿਰਤੀ 'ਕਹੀਂ ਪੇ ਨਿਗਾਹੇਂ, ਕਹੀਂ ਪੇ ਨਿਸ਼ਾਨਾ' ਵਾਲੀ

ਹੁੰਦੀ ਹੈ। ਆਪਣੇ ਇਸ਼ਟ ਦੇਵ ਨੂੰ 20-50 ਰੁਪਏ ਚੜ੍ਹਾਉਣ ਤੋਂ ਬਾਅਦ ਸਾਡੀ ਅੰਦਰਲੀ ਹਉਮੈ ਤੇ ਵਿਖਾਵਾ ਸਾਨੂੰ ਇਉਂ ਖੁਸ਼ੀ ਦਿੰਦੇ ਹਨ ਕਿ ਅਸੀਂ ਜਿਵੇਂ ਬਾਬਾ ਜੀ ਨੂੰ ਉਸ ਦਿਨ ਦਾ ਭੋਜਨ ਕਰਾਉਣ ਦਾ ਜੁਗਾੜ ਕਰਵਾ ਦਿੱਤਾ ਹੋਵੇ। ਹੁਣ ਕਿਤੇ ਨਾ ਕਿਤੇ ਸਾਡੇ ਮਨਾਂ ਵਿਚ 'ਚਿਰਾਗ ਕਹਾਂ, ਰੌਸ਼ਨੀ ਕਹਾਂ' ਜਾਂ 'ਰੋਗ ਕਿਤੇ ਤੇ ਪੀੜ ਕਿਤੇ' ਵਰਗੀਆਂ ਕੁਦਰਤ ਅਲਾਮਤਾਂ ਵੀ ਉੱਭਰਦੀਆਂ ਹਨ। ਅਸੀਂ ਸੋਚਦੇ ਹਾਂ ਕਿ ਸਾਡੇ ਮਹਾਂਪੁਰਖਾਂ ਦਾ ਫ਼ਲਸਫ਼ਾ ਤਾਂ ਸਾਡੇ ਕੋਲ ਹੈ, ਪਰ ਇਸ ਦੀ ਰੌਸ਼ਨੀ ਸਾਡੇ ਜੀਵਨਾਂ ਵਿਚ ਨਹੀਂ ਹੈ। ਫਿਰ ਕਦੇ ਅਸੀਂ ਇਹ ਵੀ ਸੋਚਦੇ ਹਾਂ ਜੋ ਅਸੀਂ ਗੁਰੂ ਦੀ ਗੋਲਕ ਵਿਚ ਗਰੀਬਾਂ ਤੇ ਬੇਆਸਰਿਆਂ ਵਾਸਤੇ ਦਸਵੰਧ ਦੀ ਥਾਂ ਜੋ ਤਿਲ-ਫੁਲ ਭੇਟ ਕਰਦੇ ਹਾਂ, ਕੀ ਇਹ ਪੂਜਾ-ਧਾਨ ਖਾਨ ਵਾਲੇ ਅਜੋਕੇ ਗੁਰੂ ਘਰ ਦੇ ਅਖੌਤੀ ਸੇਵਾਦਾਰਾਂ ਦੇ ਅੜਿੱਕੇ ਤਾਂ ਨਹੀਂ ਚੜ੍ਹ ਜਾਵੇਗਾ?

ਕੁੱਲ ਮਿਲਾ ਕੇ ਸਾਡੀ ਸਾਰੀ ਜ਼ਿੰਦਗੀ 'ਹਾਥੀ ਦੇ ਦੰਦ ਖਾਣ ਨੂੰ ਹੋਰ ਤੇ ਦਿਖਾਉਣ ਨੂੰ ਹੋਰ' ਅਨੁਸਾਰ ਕੁਫ਼ਰ ਤੇ ਝੂਠ ਦੇ ਮੁਲੰਮਿਆਂ ਵਿਚ ਹੀ ਬੀਤ ਜਾਂਦੀ ਹੈ। ਅਸੀਂ ਭ੍ਰਿਸ਼ਟਾਚਾਰ ਨੂੰ ਸ਼ਿਸ਼ਟਾਚਾਰ, ਦੇਸ਼ ਭਗਤੀ ਨੂੰ ਜੇਬ ਭਗਤੀ, ਲੋਕ ਸੇਵਾ ਨੂੰ ਜੇਬ ਸੇਵਾ ਕਹਿੰਦੇ ਹਾਂ। ਸਾਡੀ ਲੋਕ ਸੇਵਾ ਤੇ ਸਮਾਜ ਸੇਵਾ ਵਰਗੀਆਂ ਨੇਕ ਪ੍ਰੰਪਰਾਵਾਂ ਵਿਚ ਹਾਲੇ ਵੀ ਬਾਬੇ ਨਾਨਕ ਦੇ ਅਟੱਲਾਧੇ ਬਚਨਾਂ ਅਨੁਸਾਰ ਸਾਡੇ ਵਲੋਂ ਇਕ ਕੋਝਾ ਵਰਤਾਰਾ ਹੋ ਰਿਹਾ ਹੈ।

ਇਸ ਪ੍ਰਥਾਇ ਸਾਡੇ ਇਸ ਰਵੱਈਏ ਬਾਰੇ ਬਾਬੇ ਨਾਨਕ ਦੇ ਬਚਨ ਬਹੁਤ ਹੀ ਢੁੱਕਦੇ ਹਨ। ਬਾਬੇ ਨਾਨਕ ਨੇ ਕਿਹਾ ਸੀ ਕਿ "**ਰਾਜੇ ਸੀਂਹ ਮੁਕਦਮ ਕੁਤੇ।। ਜਾਇ ਜਗਾਇਨ ਬੈਠੇ ਸੁਤੇ**' ਤੇ ਉਨ੍ਹਾਂ ਦੇ ਹੀ ਬਚਨਾਂ ਅਨੁਸਾਰ "**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।।**" ਬਾਬਾ ਨਾਨਕ ਨੇ ਜੋ ਉਨ੍ਹਾਂ ਦੇ ਸਮੇਂ ਦੇ ਸਮਾਜ ਦੀ ਗੱਲ ਕੀਤੀ ਹੈ, ਅੱਜ ਅਫਸੋਸ ਹੈ ਕਿ ਅਸੀਂ ਆਪਣੇ ਗੁਰੂ ਸਾਹਿਬਾਨ ਦੇ ਮਹਾਨ ਫ਼ਲਸਫ਼ੇ ਤੋਂ ਉਲਟ ਚਲਦੇ ਹੋਏ ਫਿਰ ਆਚਰਣ ਤੇ ਸਭਿਆਚਾਰਿਕ ਰਸਾਤਲ ਵੱਲ ਤੁਰੇ ਜਾ ਰਹੇ ਹਾਂ। ਅੱਜ ਫਿਰ ਬਾਬੇ ਨਾਨਕੇ ਦੇ ਇਹ ਵਚਨ ਸਾਨੂੰ ਚਿਤਾਵਨੀ ਦੇ ਰਹੇ ਹਨ, ਪਰ ਅਸੀਂ ਜੋ ਸਭ ਕੁੱਝ ਚੰਗਾ ਹੈ, ਉਸ ਤੋਂ ਘੇਸਲ ਵੱਟ ਰੱਖੀ ਹੈ ਤੇ ਜੋ ਮਾੜਾ ਹੈ, ਉਸ ਨੂੰ 'ਬੁੱਕਲ ਦਾ ਸੱਪ' ਬਣਾ ਰਹੇ ਹਾਂ।

ਇਸ ਪ੍ਰਸੰਗ ਵਿਚ ਅਸੀਂ ਗੁਰੂ ਸਾਹਿਬਾਨ ਤੇ ਆਪਣੇ ਪੁਰਖਿਆਂ ਦੀ ਸਿੱਖਿਆ ਦੇ ਉਲਟ ਹੀ ਸਭ ਕੁੱਝ ਕਰ-ਕਰਾ ਰਹੇ ਹਾਂ। ਇਸ ਪ੍ਰਥਾਇ ਬਾਬੇ ਨਾਨਕ ਨੇ ਕਿਹਾ ਸੀ ਕਿ "**ਸਰਮ ਧਰਮ ਦੁਇ ਛਪਿ ਖਲੋਇ, ਕੂੜ ਫਿਰੈ ਪਰਧਾਨ ਵੇ ਲਾਲੋ।।**" ਬਾਬਾ ਜੀ ਨੇ ਇਹ ਵੀ ਕਿਹਾ ਸੀ ਕਿ "**ਸਰਮ ਧਰਮ ਕਾ ਡੇਰਾ ਦੂਰਿ। ਨਾਨਕ ਕੂੜ ਰਹਿਆ ਭਰਪੂਰਿ।।**" ਬਾਬੇ ਨਾਨਕ ਦੇ ਇਸ ਕੌਮੀ ਹੋਕੇ ਦੇ ਬਾਵਜੂਦ ਵੀ

ਸਦ-ਅਫਸੋਸ ਕਿ ਅਸੀਂ ਨਾ ਸੁਧਰੇ ਹਾਂ ਤੇ ਫਿਰ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਸੁਧਰਨ ਦੀ ਵੀ ਕੋਈ ਉਮੀਦ ਨਜ਼ਰ ਨਹੀਂ ਆਉਂਦੀ।

ਇਸ ਤਰ੍ਹਾਂ ਅਸੀਂ ਇਕ ਪਾਸੇ ਗੁਰਮਤਿ ਦੀਆਂ ਗੱਲਾਂ ਕਰਦੇ ਹਾਂ ਤੇ ਦੂਜੇ ਪਾਸੇ ਅਸੀਂ ਦੁਰਮਤਿ ਦੀ ਕੜ੍ਹੀ ਘੋਲਦੇ ਹਾਂ। ਉਦਾਹਰਣ ਵਜੋਂ ਅਸੀਂ ਨਾਰੀ ਸ਼ਕਤੀ ਨੂੰ ਮਹਾਨ ਕਹਿੰਦੇ ਹਾਂ ਤੇ ਨਾਰੀ ਜਾਤੀ ਨੂੰ ਆਪਣਾ ਆਦਰਸ਼ ਮੰਨਦੇ ਹਾਂ। ਪਰ ਦੂਜੇ ਪਾਸੇ ਔਰਤਜ਼ਾਤ ਲਈ ਸਾਡੀ ਅੱਖ ਮੈਲ੍ਹੀ ਹੈ ਤੇ ਉਸ ਦੇ ਸਮਾਜਿਕ ਰੁਤਬੇ ਵਾਸਤੇ ਸਾਡੀ ਨਜ਼ਰ-ਨਿਗਾਹ ਹਮੇਸ਼ਾਂ ਹੀ ਕੌੜੀ ਰਹੀ ਹੈ। ਅਸੀਂ ਆਪਣੇ ਘਰ ਵਿਚ ਜਾਂ ਸਮਾਜ ਵਿਚ ਤਰੱਕੀ ਕਰ ਰਹੀ ਔਰਤ ਨੂੰ ਇਉਂ ਕੌੜ ਕੇ ਝਾਕਦੇ ਹਾਂ ਕਿ ਜਿਵੇਂ ਬੋਕ ਤੁੱਕਿਆਂ ਵੱਲ ਝਾਕਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਔਰਤਜ਼ਾਤ ਪ੍ਰਤੀ ਸਾਡੀ ਮਾਨਸਿਕਤਾ ਵੀ ਗੰਦੀ ਹੋ ਚੁੱਕੀ ਹੈ।

ਇਸ ਤਰ੍ਹਾਂ ਹੀ ਅਸੀਂ ਗਰੀਬਾਂ ਦੇ ਦਰਦਮੰਦ ਬਣ ਕੇ ਉਨ੍ਹਾਂ 'ਤੇ ਬੜਾ ਤਰਸ ਖਾਂਦੇ ਦਿਸਦੇ ਹਾਂ। ਗਰੀਬੀ ਹਟਾਓ ਦੇ 'ਨਾਅਰੇ-ਟਾਅਰੇ' ਕਿਸੇ ਵੱਡੇ ਸਵਰਗੀ ਪੁੰਨ ਦੀ ਪ੍ਰਾਪਤੀ ਵਜੋਂ ਅਸੀਂ ਅਕਸਰ ਹੀ ਮਾਰਦੇ ਰਹਿੰਦੇ ਹਾਂ। ਪਰ ਵਿਸ਼ਵ ਬੈਂਕ ਦੇ ਸਰਵੇਖਣ ਅਨੁਸਾਰ ਸੰਸਾਰ ਪੱਧਰ 'ਤੇ ਪ੍ਰਚੱਲਿਤ ਡਾਲਰ ਮੁੱਦਰਾ ਦੇ ਮੁਤਾਬਿਕ 'ਗਰੀਬੀ ਰੇਖਾ' ਤੋਂ ਥੱਲੇ ਰਹਿੰਦੇ ਭਾਰਤੀਆਂ ਦੀ ਗਿਣਤੀ 75 ਫੀਸਦੀ ਦੇ ਕਰੀਬ ਹੈ। ਜਦੋਂ ਕਿ ਭਾਰਤੀ ਕਰੰਸੀ ਨੂੰ ਅਧਾਰ ਬਣਾ ਕੇ ਪਿੰਡਾਂ ਵਿਚ 15 ਰੁਪਏ ਰੋਜ਼ਾਨਾ ਤੇ ਸ਼ਹਿਰਾਂ ਵਿਚ 20 ਰੁਪਏ ਰੋਜ਼ਾਨਾ ਨੂੰ ਘੱਟੋ ਘੱਟ ਗੁਜ਼ਾਰੇ ਦੀ ਸੀਮਾ ਮੰਨ ਕੇ ਇਹ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਲੋਕਾਂ ਦੀ ਗਿਣਤੀ ਕੁੱਲ ਅਬਾਦੀ ਦਾ 37 ਫੀਸਦੀ ਬਣਦੀ ਹੈ। ਪਰ ਜੀਵਨ ਨਿਰਬਾਹ ਕਰਨ ਤੇ ਜੀਵਨ ਰੇਖਾ ਨੂੰ ਬਚਾਉਣ ਲਈ 15 ਰੁਪਏ ਜਾਂ 20 ਰੁਪਏ ਦੀ ਦਿਹਾੜੀ-ਉਜਰਤ ਨੂੰ ਠੀਕ ਮੰਨ ਲੈਣਾ; ਇਕ ਬੜਾ ਹੀ ਹਾਸੋ-ਹੀਣਾ ਤੇ ਭੱਦਾ ਮਖੌਲ ਹੈ। ਖ਼ੈਰ! ਇਹ ਇਕ ਕੋਝੀ ਸੱਚਾਈ ਹੈ ਕਿ ਗਰੀਬੀ ਰੇਖਾ ਤੋਂ ਵੀ ਥੱਲੇ ਰਹਿ ਰਹੇ 75 ਫੀਸਦੀ ਲੋਕਾਂ ਬਾਰੇ ਜਿਨ੍ਹਾਂ ਨੂੰ ਕਿ ਦੋ ਸਮੇਂ ਦੀ ਰੋਟੀ ਵੀ ਨਸੀਬ ਨਹੀਂ ਹੁੰਦੀ, ਉਨ੍ਹਾਂ ਬਾਰੇ ਅਸੀਂ ਕਦੇ ਸੱਚੇ ਮਨੋਂ-ਦਿਲੋਂ ਸੋਚਦੇ ਹੀ ਨਹੀਂ।

ਹਿੰਦੋਸਤਾਨ ਦੀ ਤਿਜਾਰਤੀ ਤੇ ਵਪਾਰਕ ਰਾਜਧਾਨੀ ਮੁੰਬਈ ਦੀ 'ਗਰੀਬ ਧਾਰਵੀ ਬਸਤੀ' ਦਾ ਸਥਾਨ ਅੱਜ ਵੀ ਦੁਨੀਆਂ ਦੇ ਵਿਚ ਪਹਿਲੇ ਨੰਬਰ 'ਤੇ ਹੈ। ਇਸ ਤਰ੍ਹਾਂ ਹੀ ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਰਾਜ-ਭਾਗ ਦੇ ਮਾਲਿਕ ਸਾਡੇ ਮਿਹਰਬਾਨ ਹਰ ਸਿਆਸੀ ਪਾਰਟੀ ਦੇ ਆਗੂ ਰਹਿੰਦੇ ਹਨ। ਪਰ ਦਿੱਲੀ ਦੀਆਂ ਸੜਕਾਂ 'ਤੇ ਨਿੱਤ ਮੰਗਤਿਆਂ ਦੀਆਂ ਡਾਰਾਂ ਵੇਖਣ ਦੇ ਬਾਵਜੂਦ ਵੀ ਗਰੀਬਾਂ 'ਤੇ ਨੇਤਾਵਾਂ ਦੀ ਕ੍ਰਿਪਾ-ਦ੍ਰਿਸ਼ਟੀ ਕਦੇ ਵੀ ਨਹੀਂ ਹੋਈ। ਸਾਰੇ ਦੇਸ਼ ਵਿਚ ਗਰੀਬਾਂ ਤੇ ਗਰੀਬਾਂ ਦੀਆਂ ਬਸਤੀਆਂ ਦਾ ਕੀ ਹਾਲ ਹੈ, ਇਹ ਗੱਲ ਤਾਂ ਵੱਖਰੀ ਹੈ; ਪਰ ਦਿੱਲੀ ਵਿਚ ਗਰੀਬਾਂ ਦੀ

ਕੀ ਭੰਗ ਭੁੱਜਦੀ ਹੈ, ਇਸ ਦਾ ਸੱਚੀਂ-ਮੁੱਚੀਂ ਸਾਡੇ ਰਹਿਬਰਾਂ ਨੂੰ ਤਾਂ ਪਤਾ ਵੀ ਨਹੀਂ ਹੈ।

ਚੰਡੀਗੜ੍ਹ ਤਿੰਨ ਖੁਸ਼ਹਾਲ ਪ੍ਰਾਂਤਾਂ ਦਾ ਕੇਂਦਰ ਮੰਨਿਆ ਜਾਂਦਾ ਹੈ, ਪਰ ਇਥੇ ਵੀ ਹੁਣ ਅੱਧ-ਪਾਟੇ ਕੱਪੜਿਆਂ ਵਿਚੋਂ ਗਰੀਬੀ ਡੁੱਲ੍ਹ-ਡੁੱਲ੍ਹ ਪੈਂਦੀ ਦਿਸਦੀ ਹੈ। ਇਹ ਹਾਲ ਤਾਂ ਰੋਟੀ-ਰੋਜ਼ੀ ਲਈ ਲਹੂ ਪਸੀਨਾ ਇਕ ਕਰਦੇ ਮਜ਼ਦੂਰ ਵਰਗ ਦੀ ਹੈ। ਇਸ ਤੋਂ ਥੱਲੇ ਇਕ ਵਰਗ ਬੁਢਾਪੇ, ਅੰਗਹੀਣਤਾ ਤੇ ਬਾਲਪਣ ਦੇ ਕਾਰਨ ਕਮਾਈ ਤੋਂ ਅਸਮਰਥ ਵੀ ਸਾਡੇ ਸ਼ਹਿਰਾਂ ਤੇ ਨਗਰਾਂ ਵਿਚ ਰਹਿੰਦਾ ਹੈ, ਜਿਸ ਦੀ ਕੋਈ ਸਮਾਜਿਕ ਸੁਰੱਖਿਆ ਨਹੀਂ ਹੈ। ਹੁਣ ਤੱਕ ਕਿਤੇ ਵੀ ਕਿਸੇ ਵੀ ਸਰਕਾਰ ਵਲੋਂ ਸਮਾਜ ਦੇ ਬਾਲਪਣ, ਅਪਾਹਜ ਤੇ ਬੁਢਾਪੇ ਦੀ ਮਦਦ ਲਈ ਕੋਈ ਠੋਸ ਤੇ ਨਿੱਗਰ ਕਾਰਵਾਈ ਨਹੀਂ ਹੋਈ ਹੈ। ਇਸ ਵਾਸਤੇ ਸਾਡੇ ਸਮਾਜ ਦੇ ਇਕ ਵੱਡੇ ਵਰਗ ਨੇ ਸਾਡੀ ਜਨਮਜਾਤ ਸੁੱਖ ਅਰਾਮ ਤੇ ਸਵਰਗ ਦੀ ਖਾਹਿਸ਼ ਅਤੇ ਫਿਰ ਉਸ ਲਈ ਪੁੰਨ-ਦਾਨ ਦੀ ਬਿਰਤੀ ਦਾ ਸ਼ੋਸ਼ਣ ਕਰਕੇ ਭੀਖ ਮੰਗਣ ਨੂੰ ਆਪਣਾ ਜਨਮ-ਸਿੱਧ ਕਿੱਤਾ ਬਣਾ ਲਿਆ ਹੈ।

ਕਿਸੇ ਵੀ ਵਿਕਸਿਤ ਮੁਲਕ ਵਿਚ ਉਥੋਂ ਦੀ ਜਨਤਾ ਵਾਸਤੇ ਜਨਮ ਤੋਂ ਲੈ ਕੇ ਮਰਨ ਤੱਕ ਸਿਹਤ, ਸਿੱਖਿਆ ਤੇ ਰੁਜ਼ਗਾਰ ਲਈ ਸਰਕਾਰ ਵਲੋਂ ਆਰਥਿਕ ਸੁਰੱਖਿਆ ਹੁੰਦੀ ਹੈ। ਪਰ ਇਸ ਪੱਖੋਂ ਅਸੀਂ ਤਾਂ ਅਜੇ ਰੋਟੀ, ਕੱਪੜਾ, ਮਕਾਨ ਦੀ ਲੋੜ ਤੇ ਇਸ ਦੇ ਸਬੰਧਤ ਝਮੇਲਿਆਂ ਤੋਂ ਹੀ ਉਪਰ ਨਹੀਂ ਉਠੇ, ਫਿਰ ਸੁਰੱਖਿਆ ਦੀ ਗੱਲ ਤਾਂ ਕਿਤੇ ਬਾਅਦ ਦੀ ਹੈ। 'ਸੌ ਹੱਥ ਰੱਸਾ ਸਿਰੇ 'ਤੇ ਗੰਢ' ਵਾਲੀ ਗੱਲ ਇਹ ਹੈ ਕਿ ਸਾਡੀਆਂ ਗਲੀਆਂ ਤੇ ਸੜਕਾਂ 'ਤੇ ਗਰੀਬੀ ਦੇ ਕਾਰਨ ਲੀਰੋ-ਲੀਰ ਹੋਈ ਔਰਤਾਂ ਦੀ ਸ਼ਰਮ-ਹਯਾ ਤੇ ਨੰਗ-ਧੜੰਗੇ ਬੱਚਿਆਂ ਦਾ ਬਚਪਨ ਸਾਡੀ ਅਖੌਤੀ ਅਮੀਰੀ ਤੇ ਤਰੱਕੀ ਦਾ ਮੂੰਹ ਚਿੜ੍ਹਾਉਂਦਾ ਹੈ। ਪਰ ਅਸੀਂ ਇਹ ਸਭ ਕੁੱਝ ਵੇਖ ਕੇ ਵੀ ਇਸ ਵਰਤਾਰੇ ਤੋਂ ਬੇਖਬਰ ਜਿਹੇ ਹੋ ਕੇ ਓਪਰੀ ਜਿਹੀ ਨਜ਼ਰ ਨਾਲ ਹਕੀਕਤ ਤੋਂ ਮੂੰਹ ਫੇਰ ਕੇ ਲੰਘ ਜਾਂਦੇ ਹਾਂ। ਬੱਸ ਇਹ ਹੀ ਕਿਹਾ ਜਾ ਸਕਦਾ ਹੈ ਕਿ **"ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥"**

ਪਰ ਕਦੇ-ਕਦਾਈਂ ਕੋਈ ਚੰਗੇ ਸੰਸਕਾਰਾਂ ਦੀ ਪੂੰਜੀ ਸਦਕਾ ਕਿਸੇ ਭਲੇਮਾਣਸ ਦਾ ਮਨ ਤੇ ਚਿੱਤ ਕਦੇ ਸਮਾਜ ਦੇ ਹਿੱਤ ਵਿਚ ਅਧਿਆਤਮਕ ਉਡਾਰੀ ਮਾਰਦਾ ਹੈ, ਪਰ ਨਾਲ ਹੀ ਭ੍ਰਿਸ਼ਟਾਚਾਰੀ ਸਮਾਜ ਦੀ ਸੋਚ ਉਸ ਸਮਾਜਵਾਦੀ ਸੱਜਣ ਦੇ ਖੰਭ ਕਤਰ ਦਿੰਦੀ ਹੈ। ਫਿਰ ਇਸ ਤਰ੍ਹਾਂ ਹੀ ਇਹ ਵੀ ਹੁੰਦਾ ਹੈ ਕਿ ਕੋਈ ਚੰਗੇ ਨੇਕ ਦਿਲ ਇਨਸਾਨ ਆਪਣੇ ਆਲੇ-ਦੁਆਲੇ ਦੀ ਇਸ ਪ੍ਰਦੂਸ਼ਣੀ ਸਿੱਲ ਤੇ ਦਲਦਲ ਦੇ ਕਾਰਨ ਆਪਣੇ ਖੰਭ ਭਿੱਜੇ ਤੇ ਭਾਰੇ ਹੋਏ ਮਹਿਸੂਸ ਕਰਦੇ ਹਨ।

ਇਸ ਹਾਲਤ ਵਿਚ ਉਹ ਕੁਝ ਚੰਗਾ ਕਰਨਾ ਵੀ ਚਾਹੁੰਦੇ ਹਨ, ਪਰ ਜ਼ਮਾਨੇ ਦੀ ਮੁਖਾਲਿਫ ਹਵਾ, ਉਨ੍ਹਾਂ ਨੂੰ ਹੋੜਦੀ ਹੈ। ਇਸ ਲਈ ਜਦੋਂ ਉਹ ਨੇਕਬਖ਼ਤ ਬੰਦੇ ਤਾਂ ਆਪਣੀ ਨੇਕ ਰੂਹ-ਆਤਮਾ ਦੇ ਸਦਕਾ ਇਹ 'ਭਿੱਜੀ ਕੰਬਲੀ' ਛੱਡਣ ਦਾ ਯਤਨ ਕਰਦੇ

ਹਨ, ਪਰ ਭ੍ਰਿਸ਼ਟਾਚਾਰੀ ਟੋਲੇ ਦਾ ਕੰਬਲ ਉਨ੍ਹਾਂ ਨੂੰ ਨਹੀਂ ਛੱਡਦਾ। ਬਹਿਰਹਾਲ! 'ਜਦੋਂ ਲਾਹ ਦਿੱਤੀ ਲੋਈ ਤਾਂ ਕੀ ਕਰੂਗਾ ਕੋਈ' ਇਨ੍ਹਾਂ ਭ੍ਰਿਸ਼ਟਾਚਾਰੀ ਬੰਦਿਆਂ ਦੀ ਨਾ ਬਦਲਣ ਵਾਲੀ ਫ਼ਿਤਰਤ ਬਾਰੇ ਹੀ ਕਿਹਾ ਗਿਆ ਹੈ। ਇਸ ਤਰ੍ਹਾਂ ਸਾਡੇ ਆਲੇ ਦੁਆਲੇ ਦਾ ਕੋਈ ਲੋਟੂ-ਟੋਲਾ ਢਾਕ ਮਾਰਨ ਵਰਗਾ ਦਾਅ ਲਾ ਕੇ ਚੰਗੇ ਕੰਮ ਕਰਨ ਵਾਲੇ ਸੱਜਣਾਂ ਨੂੰ ਅਕਸਰ ਹੀ ਧੋਬੀ-ਪਟੜਾ ਮਾਰ ਦਿੰਦਾ ਹੈ।

ਇਸ ਸੰਦਰਭ ਵਿਚ ਇਸ ਤੋਂ ਇਲਾਵਾ ਸਾਡੇ ਦੇਸ਼ ਤੇ ਖਾਸ ਕਰਕੇ ਪੰਜਾਬ ਦੇ ਸਾਹਮਣੇ ਜਿੰਨੇ ਵੀ ਗੰਭੀਰ ਮਸਲੇ ਹਨ, ਉਹ ਸਾਡੀ ਅਣਗਹਿਲੀ ਤੇ ਮਸਲੇ ਨੂੰ ਅੱਗੇ ਪਾਉਣ ਦੀ ਪ੍ਰਵਿਰਤੀ ਕਾਰਨ ਗੰਭੀਰ ਤੋਂ ਗੰਭੀਰਤਮ ਸੰਕਟ ਬਣ ਕੇ ਧਰਮ ਸੰਕਟ ਜਿਹਾ ਰੂਪ ਧਾਰ ਰਹੇ ਹਨ। ਜੇ ਅਸੀਂ ਪਿਛਲੇ 50 ਕੁ ਸਾਲ ਦੌਰਾਨ ਰਹੀਆਂ ਰਾਜਸੱਤਾ ਵਿਚ ਪਾਰਟੀਆਂ ਦੀ ਕਾਰਗੁਜ਼ਾਰੀ ਦਾ ਲੇਖਾ-ਜੋਖਾ ਕਰੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਸਮਾਜ ਨੂੰ ਦਰਪੇਸ਼ ਮਸਲੇ ਢਲਦੇ ਪਰਛਾਵਿਆਂ ਵਾਂਗ ਲੰਮੇ ਤੋਂ ਲੰਮੇਰੇ ਹੀ ਹੁੰਦੇ ਗਏ ਹਨ। ਹੁਣ ਮੌਜੂਦਾ ਸਮੇਂ ਦੀ ਸਰਕਾਰ ਦੀ ਹੀ ਜੇ ਗੱਲ ਲੈ ਲਈਏ ਤਾਂ ਪਿਛਲੇ ਸਮੇਂ ਦੀਆਂ ਸਾਰੀਆਂ ਹੀ ਸਰਕਾਰਾਂ ਦੀ ਭੱਦਰਕਾਰੀ ਸਪਸ਼ਟ ਹੋ ਜਾਂਦੀ ਹੈ।

ਮਿਸਾਲ ਵਜੋਂ ਕਿਹਾ ਜਾ ਸਕਦਾ ਹੈ ਕਿ ਹੁਣ ਮੌਜੂਦਾ ਪੰਜਾਬ ਸਰਕਾਰ ਨੂੰ ਰਾਜਸੱਤਾ ਦੇ ਸਾਢੇ ਚਾਰ ਸਾਲ ਬਾਅਦ ਪਤਾ ਲੱਗਾ ਕਿ ਦਫਤਰਾਂ ਵਿਚ ਪਬਲਿਕ ਦੀ ਖੱਜਲ ਖੁਆਰੀ ਬਹੁਤ ਹੁੰਦੀ ਹੈ। ਇਸ ਤੋਂ ਇਲਾਵਾ ਸਕੱਤਰੇਤ ਵਿਚ ਬੈਠੇ ਉੱਚ ਅਧਿਕਾਰੀਆਂ ਨੂੰ ਇਕ ਹੋਰ ਵੀ ਵੱਡੀ ਗੱਲ ਦਾ ਪਤਾ ਲੱਗਾ ਹੈ ਕਿ ਛੋਟੇ ਮੁਲਾਜ਼ਮ ਪਟਵਾਰੀ ਤੇ ਬਾਬੂ ਰਿਸ਼ਵਤ ਲੈ ਕੇ ਲੋਕਾਂ ਦੀ ਬੜੀ ਛਿੱਲ ਲਾਹੁੰਦੇ ਹਨ। ਇਸ ਵਾਸਤੇ ਰਾਈਟ ਟੂ ਸਰਵਿਸ ਐਕਟ ਬਣ ਗਿਆ ਹੈ। ਪਰ ਇਸ ਵਿਚ ਜਿਹੜੀ ਸਭ ਤੋਂ ਵੱਡੀ ਗੱਲ ਸਮਝਣ ਵਾਲੀ ਹੈ, ਉਹ ਇਹ ਹੈ ਕਿ 'ਔਰੋਂ ਕੋ ਨਸੀਹਤ ਖੁਦ ਮੀਆਂ ਫਜ਼ੀਹਤ' ਦੇ ਅਖਾਣ ਮੁਤਾਬਿਕ ਸਿਆਸੀ ਅਹੁਦੇਦਾਰ ਤੇ ਵੱਡੇ ਵੱਡੇ ਅਫਸਰ ਕਿਹੜਾ ਭਲੀ ਗੁਜ਼ਾਰਦੇ ਹਨ। ਇਸ ਪੱਖੋਂ ਜ਼ਿਲ੍ਹਾ ਪੱਧਰ ਤੋਂ ਬਲਾਕ ਪੱਧਰ ਤੱਕ ਤਕਰੀਬਨ ਸਾਰੇ ਸਾਹਿਬ ਬਹਾਦਰ ਤੇ ਜਨਾਬ ਵੀ ਕਿਹੜਾ ਕਿਸੇ ਤੋਂ ਪਿੱਛੇ ਹਨ। ਪਰ ਇਸ ਐਕਟ ਦਾ ਪਾਸ ਹੋਣਾ ਕੁੱਲ ਮਿਲਾ ਕੇ ਬੱਸ ਮਾੜੀ ਧਾੜ ਗਰੀਬਾਂ 'ਤੇ ਵਾਲੀ ਗੱਲ ਹੀ ਜਾਪਦੀ ਹੈ।

ਇਸ ਤਰ੍ਹਾਂ ਹੀ ਰਾਈਟ ਟੂ ਇਨਫਰਮੇਸ਼ਨ ਐਕਟ ਵੀ ਜਨਤਾ ਨੂੰ ਸਰਕਾਰੀ ਦਫਤਰਾਂ ਵਿਚੋਂ ਨਾ ਮਿਲਣ ਵਾਲੀ ਤੇ ਜਾਂ ਗ਼ਲਤ ਸੂਚਨਾ ਨੂੰ ਠੱਲ ਪਾਉਣ ਲਈ ਹੋਂਦ ਵਿਚ ਲਿਆਂਦਾ ਗਿਆ ਹੈ। ਇਸ ਦਾ ਪ੍ਰਤੱਖ ਤੌਰ 'ਤੇ ਅਸਰ ਵੀ ਹੋਇਆ ਹੈ। ਪਰ ਅਫਸਰਾਂ ਨੇ ਵੀ ਇਸ ਐਕਟ ਦੀਆਂ ਚੋਰ ਮੋਰੀਆਂ ਭਾਲ ਕੇ ਲੋਕਾਂ ਨੂੰ ਗਧੀ ਗੇੜ ਪਾ ਲਿਆ ਹੈ। ਇਸ ਤਰ੍ਹਾਂ ਹੀ ਕੇਂਦਰ ਸਰਕਾਰ ਨੇ ਲੋਕਪਾਲ ਦਾ ਇਕ ਨਵਾਂ ਹੀ ਛੇੜਾ-ਛੇੜਿਆ ਸੀ। ਪਰ ਇਹ ਨਿਯਮ-ਕਾਨੂੰਨ 'ਸਟਿੱਲ ਬੌਰਨ ਬੇਬੀ' ਭਾਵ ਮਾਤ-ਗਰਭ

ਵਿਚ ਹੀ ਚੜ੍ਹਾਈ ਕਰ ਗਿਆ ਜਾਪਦਾ ਹੈ। ਹੁਣ ਭ੍ਰਿਸ਼ਟਾਚਾਰ ਦੇ ਖਿਲਾਫ਼ ਵਿਰੋਧੀ ਪਾਰਟੀਆਂ ਨੂੰ ਮਾਤ ਦੇਣ ਲਈ ਰਾਜਸੱਤਾ ਵਾਲੀ ਪਾਰਟੀ ਵੱਲੋਂ ਹੀ ਧਰਨਿਆਂ ਦਾ ਢੰਮ-ਢੰਮਾ ਤਾਂ ਸਿਰੇ ਦਾ ਚੰਨ ਦਾ ਚਾੜ੍ਹ ਰਿਹਾ ਹੈ। ਸਮਝ ਨਹੀਂ ਆਉਂਦੀ ਕਿ ਹੁਣ ਉਲਟੇ ਬਾਂਸ ਬਰੇਲੀ ਨੂੰ ਕਿਵੇਂ ਜਾ ਰਹੇ ਹਨ। ਲਗਦਾ ਹੈ ਕਿ ਗੰਗਾ ਉਲਟੀ ਵਹਿਣ ਲਗੀ ਹੈ, ਜਿਸ ਕਰਕੇ ਸਮਝਣਾ ਔਖਾ ਹੈ ਕਿ ਸਰਕਾਰ ਦੀ ਆਪਣੀ ਹੀ ਸਰਪ੍ਰਸਤੀ ਹੇਠ ਇਹ ਧਰਨੇ ਸੱਚੀਂ-ਮੁੱਚੀਂ ਹੀ ਭ੍ਰਿਸ਼ਟਾਚਾਰ ਦੇ ਵਿਰੁੱਧ ਹਨ ਜਾਂ ਫਿਰ ਕੋਈ ਰਾਜਸੀ ਲਾਹਾ ਲੈਣ ਲਈ ਰਾਜਨੀਤੀ ਦੀ ਵਗਦੀ ਗੰਗਾ ਵਿਚ ਹੱਥ ਧੋਣ ਵਰਗੀ ਸਰਕਾਰ ਦੀ ਇਹ ਕੋਈ ਲੂੰਬੜ ਚਾਲ ਹੈ।

ਹੁਣ ਪੰਜਾਬ ਸਰਕਾਰ ਨੇ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਲਈ ਕੇਂਦਰ ਸਰਕਾਰ ਦੀ ਲੀਤੋ-ਲੇਲ ਦੀ ਨੀਤੀ ਨੂੰ ਨਿਸ਼ਾਨਾ ਬਣਾ ਕੇ ਆਪਣੇ ਹੀ ਸਾਰੇ ਜ਼ਿਲ੍ਹਿਆਂ ਵਿਚ ਆਪਣੇ ਵਰਕਰਾਂ ਨੂੰ ਧਰਨੇ ਮਾਰਨ ਦਾ ਹੁਕਮ ਦਿੱਤਾ ਹੈ। ਲੋਕਾਂ ਦੇ ਕੰਨ ਹੱਸ ਰਹੇ ਹਨ ਕਿ ਇਹ ਗੱਲ ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ ਵਾਲੀ ਬਣ ਰਹੀ ਹੈ। ਇਸ ਲਈ ਲੋਕ ਪੁੱਛਦੇ ਹਨ ਕਿ ਪੰਜਾਬ ਦੇ ਵਿਚ ਤਾਂ ਸਭ ਤੋਂ ਵੱਧ ਭ੍ਰਿਸ਼ਟਾਚਾਰ ਤਾਂ ਪੰਜਾਬ ਸਰਕਾਰ ਕਰਕੇ ਹੀ ਹੈ ਤਾਂ ਇਸ ਸੂਰਤ ਸਰਕਾਰ ਆਪਣੇ ਵਿਰੁੱਧ ਹੀ ਧਰਨਾ ਮਾਰਨ ਦੀ ਬਜਾਏ ਆਪਣੇ ਹੀ ਚਾਰ ਕੁ ਭ੍ਰਿਸ਼ਟਾਚਾਰ ਦੇ ਪੱਖੋਂ ਜਾਣੇ ਜਾਂਦੇ ਨਾਮੀਂ ਸੱਜਣਾਂ ਨੂੰ ਕਿਉਂ ਨਹੀਂ ਹੱਥ ਪਾ ਲੈਂਦੀ, ਜਿਸ ਨਾਲ ਕਿ ਭ੍ਰਿਸ਼ਟਾਚਾਰ ਦੇ ਅੰਤ ਦੀ ਕੋਈ ਚੰਗੀ ਸ਼ੁਰੂਆਤ ਹੋ ਸਕੇ। ਇਸ ਪ੍ਰਥਾਇ **'ਮੁਹੰਮਦ ਇਕਬਾਲ'** ਦਾ ਹੇਠ ਲਿਖਿਆ ਸ਼ਿਅਰ ਸਾਡੇ ਪੰਜਾਬ ਦੇ ਮੌਜੂਦਾ ਹਲਾਤਾਂ ਅਨੁਸਾਰ ਸਾਡੇ ਕਿਰਦਾਰ 'ਤੇ ਬੜਾ ਢੁਕਦਾ ਹੈ।

*ਮਸਜਦ ਤੋ ਬਨਾ ਲੀ ਸ਼ਬ ਭਰ ਮੇਂ, ਈਮਾਂ ਕੀ ਹਰਾਰਤ ਵਾਲੋਂ ਨੇ*
*ਮਨ ਅਪਨਾ ਪੁਰਾਨਾ ਪਾਪੀ ਹੈ, ਬਰਸੋਂ ਸੇ, ਨਮਾਜ਼ੀ ਬਨ ਨ ਸਕਾ*

ਇਸ ਤਰ੍ਹਾਂ ਹੀ ਜਦੋਂ ਅਸੀਂ ਸ਼ਬਦਾਂ ਦੇ ਹੇਰ-ਫੇਰ ਕਰਕੇ ਆਪਣੀਆਂ ਕਮਜ਼ੋਰੀਆਂ ਨੂੰ ਕੇਂਦਰ ਦੇ ਸਿਰ ਮੜ੍ਹ ਰਹੇ ਹਾਂ ਤਾਂ ਜਾਪਦਾ ਹੈ ਕਿ ਇਕਬਾਲ ਨੇ ਬਹੁਤ ਸਮਾਂ ਪਹਿਲਾਂ ਸਾਡੇ ਬਾਰੇ ਬਹੁਤ ਵਧੀਆ ਗੱਲ ਕੀਤੀ ਸੀ

*ਇਕਬਾਲ ਬੜਾ ਉਪਦੇਸ਼ਕ ਹੈ, ਮਨ ਬਾਤੋਂ ਸੇ ਮੋਹ ਲੇਤਾ ਹੈ,*
*ਗੁਫ਼ਤਾਰ ਕਾ ਯਿਹ ਗਾਜ਼ੀ ਤੋ ਬਨਾ, ਕਿਰਦਾਰ ਕਾ ਗਾਜ਼ੀ ਬਨ ਨਾ ਸਕਾ*

ਇਸ ਸੰਦਰਭ ਵਿਚ ਭ੍ਰਿਸ਼ਟਾਚਾਰ ਰੋਕਣ ਦੇ ਮਸਲੇ 'ਤੇ ਪੰਜਾਬ ਵਿਚ ਹੁਣ ਮਿਸਕਮੀਣੇ ਜਿਹੇ ਆਗੂ 'ਸੂਏ ਮੱਝ ਤੇ ਜ਼ੋਰ ਲਾਵੇ ਕੱਟਾ' ਵਰਗੀ ਹਾਸੋਹੀਣੀ ਜਿਹੀ ਕਾਰਵਾਈ ਕਰ ਰਹੇ ਹਨ। ਮਹਿਜ਼ ਆਪਣੇ ਗਠਜੋੜ ਵਾਲੀ ਭਾਈਵਾਲ ਪਾਰਟੀ ਦੀ ਮਦਦ ਖਾਤਰ ਕੇਂਦਰ ਸਰਕਾਰ ਨਾਲ ਪਤੰਗ-ਪੇਚੇ ਪਾ ਰਹੇ ਹਨ। ਆਪਣੀ ਪੀੜੀ ਥੱਲੇ

ਸੋਟਾ ਫੇਰਨ ਦੀ ਬਜਾਏ ਬਿਨਾਂ ਕਿਸੇ ਸੰਗ-ਸ਼ਰਮ ਦੂਜਿਆਂ ਦੇ ਖਿਲਾਫ ਤੋਹਮਤਬਾਜ਼ੀ ਤੇ ਦੂਸ਼ਣਬਾਜ਼ੀ ਕਰ ਰਹੇ ਹਨ। ਇਹ ਆਪਣੇ ਘਰ ਦਾ ਕੂੜਾ-ਕਰਕਟ ਬੜੇ ਬੇਗੈਰਤੀ ਜਿਹੇ ਤਰੀਕੇ ਗਵਾਂਢੀਆਂ ਦੇ ਬੂਹੇ ਅੱਗੇ ਸੁੱਟ ਰਹੇ ਹਨ। ਇਨ੍ਹਾਂ ਵੱਲੋਂ ਇਸ ਸਾਰੇ ਰੋਲ-ਗਦੋਲ ਵਿਚ ਪੰਜਾਬ ਨੂੰ ਦਰਪੇਸ਼ ਬੜੇ ਗੰਭੀਰ ਮਸਲੇ ਕਾਰਪੈੱਟ ਹੇਠ ਧੱਕੇ ਜਾ ਰਹੇ ਹਨ। ਇਹ ਆਗੂ ਇਹ ਵੀ ਜਾਣਦੇ ਹਨ ਕਿ ਦੁਨੀਆਂ ਸਭ ਕੁਝ ਜਾਣਦੀ ਹੈ, ਪਰ ਫਿਰ ਵੀ ਇਹ ਨੇਤਾ ਲੋਕ ਬੜੀ ਗਲਤ ਜਿਹੀ ਹੱਠ-ਧਰਮੀ ਨਾਲ ਇਹ ਮਸਲੇ ਬੜੇ ਹੀ ਡੰਗ ਟਪਾਊ ਤਰੀਕੇ ਨਾਲ ਮੁਲਤਵੀ ਕਰ ਰਹੇ ਹਨ।

ਇਹ ਗੱਲ ਅਸਲ ਵਿਚ ਉਸ ਅਮਲੀ ਵਾਲੀ ਹੈ ਜਿਸ ਦੀ ਕਿ ਆਪਣੀ ਹੀ ਚਿਲਮ ਦੀ ਚਿੰਗਾਰੀ ਨਾਲ ਘਰ ਵਿਚ ਅੱਗ ਲੱਗ ਗਈ। ਪਰ ਉਹ ਸਮਝਦਾ ਰਿਹਾ ਕਿ ਉਸ ਦੇ ਆਲਸੀ ਗਵਾਂਢੀ ਅੱਗ ਨਹੀਂ ਬੁਝਾ ਰਹੇ। ਜਦ ਉਸ ਨੂੰ ਸੋਝੀ ਆਈ ਕਿ ਇਹ ਕਿਸੇ ਦੇ ਘਰ ਦਾ ਬਸੰਤਰ ਨਹੀਂ ਹੈ; ਸਗੋਂ ਇਹ ਤਾਂ ਆਪਣੇ ਘਰ ਅੱਗ ਲੱਗੀ ਹੋਈ ਹੈ ਤਾਂ ਉਦੋਂ ਤੱਕ ਅੱਗ ਦੇ ਸੇਕ ਨਾਲ ਉਸ ਦੀ ਆਪਣੀ ਦਾੜ੍ਹੀ ਹੀ ਉਸ ਦੇ ਮੂੰਹ ਤੋਂ ਡੰਡਾ-ਡੇਰਾ ਕੂਚ ਕਰ ਗਈ।

ਖ਼ੈਰ! ਸਾਰਾ ਮੁਲਕ ਜਨਤਾ ਤੋਂ ਸ਼ੁਰੂ ਹੋ ਕੇ ਪੌੜੇ ਦੇ ਉਪਰਲੇ ਡੰਡੇ ਤੱਕ ਹੁਣ ਸਿਰਫ ਮਨੋਂ-ਮਨੀ ਹੀ ਨਹੀਂ; ਸਗੋਂ ਸਰੀਂਦ ਮੰਨ ਰਿਹਾ ਹੈ ਕਿ ਆਪਾਂ ਸਾਰੇ ਹੀ ਦਰਜਾ-ਬ-ਦਰਜਾ ਭ੍ਰਿਸ਼ਟ ਹਾਂ। ਪਰ ਸਾਡਾ ਸਭ ਦਾ ਜ਼ੋਰ ਦੂਜੇ ਵੱਲ ਨੂੰ ਉਂਗਲ ਕਰਨ ਤੇ ਨਾਲ ਖੜੇ ਬੰਦੇ ਨੂੰ ਨੀਵਾਂ ਵਿਖਾਉਣ 'ਤੇ ਲੱਗਾ ਹੋਇਆ ਹੈ। ਬੇਸ਼ੱਕ ਇਸ ਸਾਰੇ ਭ੍ਰਿਸ਼ਟ ਵਰਤਾਰੇ ਵਾਸਤੇ ਸਾਡੀਆਂ ਸਰਕਾਰਾਂ ਤੇ ਆਗੂਆਂ ਦੀ ਜ਼ਿੰਮੇਵਾਰੀ ਆਪਣੀਆਂ ਉੱਚੀਆਂ ਪਦਵੀਆਂ ਕਰਕੇ ਜਨਤਾ ਦੀ ਬਨਿਸਬਤ ਕਿਤੇ ਵੱਧ ਹੈ। ਪਰ ਸਾਡੀ ਜਨਤਾ ਵੀ ਭ੍ਰਿਸ਼ਟਾਚਾਰ ਦੀ ਇਸ ਕੌਮੀ ਵਬਾਅ ਭਾਵ ਬਿਮਾਰੀ ਲਈ ਉਨ੍ਹੀ-ਇੱਕੀ ਦੇ ਫਰਕ ਨਾਲ ਉਨੀ ਹੀ ਜ਼ਿੰਮੇਵਾਰ ਹੈ।

ਸਾਡੇ ਆਗੂ ਸਾਡੇ ਵਿਚੋਂ ਹੀ ਹਨ ਅਤੇ ਸਾਡੀ ਪਬਲਿਕ ਦਾ ਵੀ ਸਾਡੇ ਆਗੂਆਂ ਨਾਲ ਹੱਡ-ਮਾਸ ਤੇ ਲਹੂ ਦਾ ਰਿਸ਼ਤਾ ਹੈ। ਇਸ ਲਈ ਭ੍ਰਿਸ਼ਟਾਚਾਰ, ਜਮ੍ਹਾਂਖੋਰੀ, ਬਲੈਕ ਤੇ ਰਿਸ਼ਵਤਖੋਰੀ ਦਾ ਕੜਾ ਜਿਸ ਕਿਸੇ ਦੇ ਵੀ ਸੂਤ ਆਉਂਦਾ ਹੈ; ਬੱਸ ਉਹ ਹੀ ਨਿਹਾਲ ਹੋਇਆ ਫਿਰਦਾ ਹੈ। ਕੁੱਲ ਮਿਲਾ ਕੇ ਇਸ ਪ੍ਰਚੱਲਣ ਵਿਚ ਸਾਡਾ ਹਾਲ 'ਦਾਖੇ ਹੱਥ ਨਾ ਉਪੜੇ, ਆਖੇ ਥੂਹ ਕੌੜੀ' ਵਰਗਾ ਹੀ ਹੈ। ਜਨਤਾ ਭ੍ਰਿਸ਼ਟਾਚਾਰ, ਰਿਸ਼ਵਤਖੋਰੀ ਤੇ ਕਾਲੇ ਧਨ ਦੀ ਦੁਹਾਈ ਤਾਂ ਪਾਉਂਦੀ ਹੈ। ਪਰ ਜੇ ਵਿਚਾਰ ਕੇ ਦੇਖੀਏ ਕਿ ਜਿਥੇ ਵੀ ਸਰਵਿਸ ਜਾਂ ਸਰਵਿਸ ਤੋਂ ਬਾਹਰ ਕਿਤੇ ਵੀ ਲੋਕਾਂ ਦਾ ਦਾਅ ਫੱਬਦਾ ਹੈ ਤਾਂ ਕੀ ਉਹ ਆਪਣੇ ਸਮਾਜ ਤੇ ਆਪਣੇ ਭੈਣ-ਭਾਈਆਂ ਨੂੰ ਭ੍ਰਿਸ਼ਟਾਚਾਰ ਦਾ ਧੋਬੀ ਪਟੜਾ ਮਾਰਨ ਤੋਂ ਬਾਜ਼ ਆਉਂਦੇ ਹਨ? ਦਰਅਸਲ ਕੋਈ ਵੀ ਇਸ ਪੱਖੋਂ ਭਲੀ ਗੁਜ਼ਾਰਦਾ ਨਹੀਂ ਦਿਸਦਾ।

ਇਸ ਪ੍ਰਥਾਇ ਮੈਨੂੰ ਫਿਲਮ 'ਹਮਰਾਜ਼' ਵਿਚ ਸ਼ਾਇਰ ਸਾਹਿਰ ਲੁਧਿਆਣਵੀ ਦੇ ਦੇ ਗੀਤ ਦੇ ਬੋਲਾਂ ਦਾ ਖਿਆਲ ਆਉਂਦਾ ਹੈ ਕਿ ਜਦੋਂ ਕਿਸੇ ਸਮਾਜਿਕ ਰਿਸ਼ਤੇ ਵਿਚ ਪਿਆਰ ਤੇ ਭਰੋਸੇ ਦਾ ਅੰਸ਼ ਜ਼ਿਆਦਾ ਹੁੰਦਾ ਹੈ ਤਾਂ ਉਦੋਂ ਬੰਦਾ "ਪ੍ਰਸਤਿਸ਼ ਕੀ ਤਮੰਨਾ ਹੈ, ਇਬਾਦਤ ਕਾ ਇਰਾਦਾ ਹੈ" ਕਹਿੰਦਾ ਹੈ। ਪਰ ਜਦੋਂ ਸਮਾਜ ਵਿਚ ਪਿਆਰ ਦੀ ਥਾਂ ਵਪਾਰ ਅਤੇ ਸੇਵਾ ਦੀ ਥਾਂ 'ਤੇ ਲੋਭ ਲਾਲਚ ਦੀ ਭਾਵਨਾ ਪ੍ਰਬਲ ਹੋ ਚੁਕੀ ਹੋਵੇ ਤਾਂ ਮੰਤਰੀ ਤੋਂ ਲੈ ਕੇ ਸੰਤਰੀ ਤੱਕ ਆਪਣੇ 'ਟੂ ਜੀ ਸਪੈਕਟ੍ਰਮ' ਵਰਗੇ ਹਰ ਵੱਡੇ-ਛੋਟੇ ਫੈਸਲੇ ਦਾ ਮੁੱਲ ਵੱਟਣ ਲਈ ਲੋਕਾਂ ਨੂੰ ਆਪਣੇ ਨਵੇਂ ਹੀ ਰਾਗ ਦਰਬਾਰੀ ਸੁਣਾਉਂਦੇ ਫਿਰਦੇ ਹਨ। ਜਨਤਾ ਨੂੰ ਵੱਢੀ ਦੇਣ ਵਾਸਤੇ ਭਰਮਾਉਣ ਲਈ 'ਆਜਾ ਮੋਰੇ ਬਾਲਮਾ ਤੇਰਾ ਇੰਤਜ਼ਾਰ ਹੈ' ਵਰਗੇ ਨਵੇਂ ਹੀ ਗੀਤ-ਮਲ੍ਹਾਰ "ਪ੍ਰਤੀਸ਼ਤ ਕੀ ਤਮੰਨਾ ਹੈ, ਰਿਸ਼ਵਤ ਕਾ ਇਰਾਦਾ ਹੈ" ਗਾਉਂਦੇ ਫਿਰਦੇ ਹਨ। ਬਸ ਇਉਂ ਲਗਦਾ ਹੈ ਕਿ ਹੁਣ ਦਫਤਰਾਂ ਵਿਚ ਪੂਜਾ ਅਰਚਨਾ ਤੇ ਇਬਾਦਤੀ ਇਰਾਦਿਆਂ ਦੀ ਥਾਂ ਹੁਣ ਕੋਈ ਫੈਸਲਾ ਹੋਣ 'ਤੇ ਸੌਦੇ ਬਾਜ਼ੀ ਵਿਚ ਰਿਸ਼ਵਤ ਲੈਣ ਵਜੋਂ 'ਅੱਧੋ-ਅੱਧ ਸਵਾਹਾ' ਦੀ ਤਮੰਨਾ ਪੂਰੀ ਪ੍ਰਜਵਲਿਤ ਹੋ ਚੁਕੀ ਹੈ। ਪ੍ਰਸਿੱਧ ਗ਼ਜ਼ਲਗੋ ਦੀਪਕ ਜੈਤੋਈ ਨੇ ਸਾਡੇ ਸਮਾਜਿਕ ਤੇ ਦਫਤਰੀ ਕਾਰ-ਵਿਹਾਰ ਵਿਚ ਰਿਸ਼ਵਤਖੋਰੀ ਤੋਂ ਲੈ ਕੇ ਯੌਨ ਸ਼ੋਸ਼ਣ ਤੱਕ ਫੈਲੇ ਭ੍ਰਿਸ਼ਟਾਚਾਰ ਨੂੰ ਦੇਖ ਕੇ ਹੀ ਕਦੇ ਕਿਹਾ ਸੀ:-

*ਦਿਲ ਦੀ ਪਿਆਰ ਗਾਗਰ ਊਣੀ ਹੋ ਗਈ*
*ਤੜਫਦਾ ਮਜਬੂਰੀਆਂ ਨੂੰ ਵੇਖਕੇ ਜੈਤੋਈ*
*ਖਾਹਿਸ਼ਾਂ ਦੀ ਭੁੱਖ ਹੁਣ ਦੂਣੀ ਹੋ ਗਈ*

ਬਹਿਰਹਾਲ ਸਾਡੀ ਸਮਾਜਿਕ ਤੇ ਰਾਜਨੀਤਿਕ ਸੋਚ ਵਿਚ ਲਾਹੇਵੰਦੀ ਦੇ ਪੱਖੋਂ ਹਿੱਸੇ ਦਾਰੀ ਅਤੇ ਫਿਰ ਮੁੱਠੀ-ਚਾਪੀ ਤੇ ਚਾਹ-ਪਾਣੀ ਦੀ ਸੇਵਾ ਵਜੋਂ ਰਿਸ਼ਵਤ ਲੈਣ ਦੇ ਦ੍ਰਿਸ਼ਟੀਕੋਣਾਂ ਦੀ ਪ੍ਰਧਾਨਤਾ ਹੋ ਚੁਕੀ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਸਾਡੇ ਦੇਸ਼ ਦੀ ਜਿਹੜੀ 80 ਫੀ-ਸਦੀ ਤੋਂ ਵੱਧ ਜਨਤਾ ਗਰੀਬ ਹੈ, ਉਹ ਆਪਣੇ ਲੂਣ, ਤੇਲ ਤੇ ਲੱਕੜੀਆਂ ਦੇ ਮਸਲੇ ਵਿਚ ਪੈਸਾ-ਪੈਸਾ ਕਰਦੀ ਫਿਰਦੀ ਹੈ। ਫਿਰ ਜਿਹੜੇ ਬਾਕੀ ਕੋਈ ਖਾਂਦੇ-ਪੀਂਦੇ ਤੇ ਸਹਿੰਦੇ ਸੱਜਣ ਹਨ, ਉਹ ਪੈਸੇ ਦੀ ਕਮਲੀ ਦੌੜ ਤੇ ਲਾਲਸਾ ਵਿਚ ਆਪ ਹੀ ਕਮਲੇ-ਬੌਰੇ ਹੋ ਕੇ ਭੂਤਰੇ ਫਿਰਦੇ ਹਨ। ਉਨ੍ਹਾਂ ਨੂੰ ਆਪਣੇ ਹਜ਼ਾਰਾਂ ਕਰੋੜ ਦੇ ਧਨ-ਜ਼ਖੀਰੇ ਵੀ ਇਕ-ਦੂਜੇ ਦੇ ਧਨ-ਭੰਡਾਰਾਂ ਦੇ ਸਾਹਮਣੇ ਛੋਟੇ ਲੱਗਦੇ ਹਨ। ਇਸ ਲਈ ਸਦਾ-ਸਦਾ ਤੋਂ ਇਹ ਅਤ੍ਰਿਪਤ ਆਤਮਾਵਾਂ 'ਧਨ ਦੇ ਦੇਵਤਾ ਕੁਬੇਰ' ਦੀ ਰੀਸ ਕਰਨ ਦੀ ਹੋੜ ਵਿਚ ਲੱਗੀਆਂ ਹੋਈਆਂ ਹਨ।

ਅਸੀਂ ਸਾਰੇ ਮੰਨਦੇ ਹਾਂ ਕਿ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਸਮਾਜ ਲਈ ਬੇਹੱਦ ਘਾਤਕ ਤੇ ਮਾਰੂ ਹੈ। ਪਰ ਫਿਰ ਵੀ ਸੋਚ ਕੇ ਦੇਖੋ ਕਿ ਰਿਸ਼ਵਤ ਕੌਣ ਲੈ ਰਿਹਾ ਹੈ ਤੇ

ਰਿਸ਼ਵਤ ਕੌਣ ਦੇ ਰਿਹਾ ਹੈ? ਕੀ ਸਾਡਾ ਆਪਸ ਵਿਚ ਇਹ ਭ੍ਰਿਸ਼ਟਾਚਾਰੀ ਲੈਣ-ਦੇਣ ਸਾਡੀ ਆਪਸੀ ਸਾਂਝ, ਮਿਲਵਰਤਣ ਤੇ ਸ਼ਿਸ਼ਟਾਚਾਰ ਦਾ ਪ੍ਰਤੀਕ ਨਹੀਂ ਬਣ ਗਿਆ? ਇਸ ਸੂਰਤੇ ਹਾਲ ਵਿਚ ਸਾਡੇ ਆਪਣੇ ਲੋਕ ਵੀ ਦੇਸ਼ ਵਿਚ ਫੈਲੀਆਂ ਰਿਸ਼ਵਤਖੋਰੀ ਤੇ ਮਹਿੰਗਾਈ ਵਰਗੀ ਮੁਲਾਮਤਾਂ ਦੇ ਆਪ ਵੀ ਬਰਾਬਰ ਦੇ ਭਾਗੀ ਤੇ ਕਸੂਰਵਾਰ ਹਨ।

ਸਮੁੱਚੇ ਤੌਰ 'ਤੇ ਅਸੀਂ ਸਾਰੇ 'ਮਿਸ ਮਾਇਆ' ਦੇ ਮਿਸਕਮੀਣੇ ਜਿਹੇ ਭੌਰ ਹੀ ਹਾਂ। ਅਸੀਂ ਵੀ ਟੁੱਟੇ ਆਸ਼ਕਾਂ ਵਾਂਗੂੰ ਸੋਨੇ ਤੇ ਮਾਇਆ ਕੁਬੇਰ ਆਪਣੇ ਮਾਸ਼ੂਕਾਂ ਦੇ ਭੌਰ ਬਣ ਕੇ ਉਨ੍ਹਾਂ ਦੁਆਲੇ ਗੇੜੀਆਂ ਮਾਰਦੇ ਤੇ ਲੇਲੜੀਆਂ ਕੱਢਦੇ ਫਿਰਦੇ ਹਾਂ। ਅਸੀਂ ਆਪਣੀ ਮਾਸ਼ੂਕ-ਮਾਇਆ ਨੂੰ ਭਰਮਾਉਣ ਲਈ ਆਸ਼ਕਾਂ ਵਾਂਗੂੰ ਇਸ਼ਕ-ਮੁਸ਼ਕ ਦੇ ਹਰ ਅਰਬੇ -ਹਰਬੇ ਭਾਵ ਹਿਸਾਬ ਤੇ ਚੁਸਤ-ਚਲਾਕੀਆਂ ਨੂੰ ਅਜ਼ਮਾਉਂਦੇ ਹਾਂ। ਫਿਰ ਜਦੋਂ ਇਸ ਪੱਖੋਂ ਕੋਈ ਹਿਸਾਬ ਜਾਂ ਕੋਈ ਇਲਾਜ ਕਾਰਗਰ ਸਾਬਿਤ ਨਹੀਂ ਹੁੰਦਾ ਜਾਂ ਜਦੋਂ ਇਸ ਵਾਸਤੇ ਸਾਡੀ ਕੋਈ ਦਾਲ ਨਹੀਂ ਗਲਦੀ ਤਾਂ ਅਸੀਂ ਹੋਰ ਕੋਈ ਚਾਰਾ ਨਾ ਚਲਦਾ ਵੇਖ ਕੇ ਮਜਬੂਰੀ ਵੱਸ ਸਾਧੂ-ਸਰੂਪ ਭਲੇਮਾਣਸ ਜਿਹੇ ਬਣ ਜਾਂਦੇ ਹਾਂ।

ਇਸ ਪ੍ਰਥਾਇ ਸਾਡਾ ਇਹ ਸਮਾਜਿਕ ਚਲਣ ਬਿਲਕੁਲ ਅਜਿਹਾ ਹੋ ਜਾਂਦਾ ਹੈ ਕਿ ਜਿਵੇਂ 'ਜਵਾਨੀ ਪਹਿਰੇ' ਵਿਚ ਜੇ ਕਿਸੇ ਨੱਢੇ ਦੇ ਅੜਿੱਕੇ ਕੋਈ ਕੁੜੀ-ਚਿੜੀ ਨਾ ਚੜ੍ਹੇ ਤਾਂ ਉਹ ਮਹਾਂ-ਘਟੀਆ ਬੰਦਾ ਓੜਕ ਨੂੰ ਨੇਕਬਖ਼ਤ ਭਲੀਮਾਣਸ ਧੀ-ਭੈਣ ਦਾ ਨਾਂਅ ਕਿਸੇ ਰਿਕਸ਼ੇ ਵਾਲੇ ਤੋਂ ਲੈ ਕੇ ਕਿਸੇ ਚੋਰ-ਉਚੱਕੇ ਨਾਲ ਮੜ੍ਹ ਦਿੰਦਾ ਹੈ। ਇਸ ਤਰ੍ਹਾਂ ਹੀ ਅਸੀਂ ਵੀ ਤਕਰੀਬਨ ਸਾਰੇ ਹੀ ਕੋਝੇ ਤੇ ਬੇਢੰਗੇ ਜਿਹੇ ਓਹੜ-ਪੋਹੜ ਨਾਲ ਮਾਇਆ ਪ੍ਰਾਪਤੀ ਲਈ ਕਰਣਪਲਾਹ ਕਰਦੇ ਹਾਂ। ਪਰ ਜਦੋਂ ਕਿਤੇ ਕੁਰੱਪਸ਼ਨ ਦੇ ਪੱਖੋਂ ਸਾਡੇ ਵਾਰੇ -ਨਿਆਰੇ ਨਹੀਂ ਹੁੰਦੇ ਤਾਂ ਅਸੀਂ ਨਿਰਸੰਦੇਹ ਹੀ ਭ੍ਰਿਸ਼ਟਾਚਾਰਾਂ, ਰਿਸ਼ਵਤਖੋਰਾਂ ਤੇ ਦੂਸ਼ਣਬਾਜ਼ੀ 'ਤੇ ਦੰਦਾ ਧਰ ਲੈਂਦੇ ਹਾਂ।

ਬੱਸ ਸਮਾਜਿਕ ਬੁਰਾਈਆਂ ਦੇ ਪੱਖੋਂ ਸਾਰੀ ਜਨਤਾ ਹੀ ਹਮਾਮ ਵਿਚ ਨੰਗੀ ਹੈ। ਪਰ ਜਦੋਂ ਇਸ ਵਗਦੀ ਗੰਗਾ ਵਿਚ ਹੱਥ ਧੋਣ ਦਾ ਕੋਈ ਸੌਖਾ-ਸੁਖਾਲਾ ਦਾਅ ਨਹੀਂ ਲਗਦਾ ਤਾਂ ਅਸੀਂ ਇਹ ਵੇਦਾਂ ਤੇ ਗ੍ਰੰਥਾਂ ਵਿਚੋਂ ਉਦਾਹਰਣਾਂ ਦੇ ਕੇ ਮੁੱਲਾਂ, ਪੰਡਤਾਂ ਤੇ ਭਾਈਆਂ ਵਾਂਗੂੰ ਕੋਠੇ ਚੜ੍ਹ ਕੇ ਨਸੀਹਤੀ ਬਾਂਗਾਂ ਦੇਣ ਲੱਗ ਪੈਂਦੇ ਹਾਂ। ਫਿਰ ਅਸੀਂ ਆਪਣੇ -ਆਪ ਨੂੰ ਧਰਮ ਦੇ ਠੇਕੇਦਾਰ ਤੇ ਸਦਾਚਾਰ ਦੇ ਅਲੰਬਰਦਾਰ ਬਣਾ ਕੇ ਆਪਣੇ ਹੀ ਕੁਰਪੱਟ ਭੈਣ-ਭਾਈਆਂ ਦੀ ਬਦਨਾਮੀ ਤੇ ਭੰਡੀ-ਪ੍ਰਚਾਰ ਦੀ ਜੋ ਗੁੱਡੀ ਚੜ੍ਹਾਉਂਦੇ ਹਾਂ; ਉਹ ਸਾਰੀ ਦੁਨੀਆਂ ਨੂੰ ਹੀ ਦਿਸਦੀ ਹੈ। ਪਰ ਦੁਨੀਆਂ ਇਨ੍ਹਾਂ 'ਸ਼ਕਲ ਮੋਮਨਾਂ ਤੇ ਕਰਤੂਤ ਕਾਫਿਰਾਂ' ਜਿਹੇ ਸੱਜਣ ਦੇ ਇਖ਼ਲਾਕ ਤੇ ਕਿਰਦਾਰ ਬਾਰੇ ਵੀ ਜਾਣਦੀ ਹੈ ਕਿ ਇਹ ਸਮਾਜ ਦੇ 'ਨੀਲੇ-ਗਿੱਦੜ' ਉਪਰੋਂ ਕੁਝ ਹੋਰ ਤੇ ਅੰਦਰੋਂ ਕੁਝ ਹੋਰ ਹੀ ਹੁੰਦੇ ਹਨ।

ਪਰ ਸਦਾਕਤ ਤਾਂ ਇਹ ਹੈ ਕਿ ਸਾਡੇ ਦੇਸ਼, ਕੌਮ ਤੇ ਸਮਾਜ ਦਾ ਇਹ ਬਹੁਤ ਹੀ

ਕੋਝਾ ਪਰਿਚਲਣ ਹੈ ਕਿ ਅਸੀਂ ਆਪਣੇ ਇਖ਼ਲਾਕ ਤੇ ਕਿਰਦਾਰ ਦੀ ਗੱਲ ਨਾ ਕਰਕੇ ਹਮੇਸ਼ਾਂ ਹੀ ਪਾਸਲੇ ਭਲੇ ਬੰਦਿਆਂ ਦੀ ਖੁਨਾਮੀ ਕਰਕੇ ਉਨ੍ਹਾਂ ਦੀ ਰੇਲ ਬਣਾਈ ਰੱਖਦੇ ਹਾਂ। ਮਿਸਾਲ ਵਜੋਂ ਸਾਡੇ ਸਮਾਜ ਵਿਚ ਜਿਸ ਦਾ ਵਿਆਹ ਜਾਂ ਕੋਈ ਹੋਰ ਜਿਨਸੀ ਜੁਗਾੜ ਨਹੀਂ ਹੁੰਦਾ; ਉਹ ਛੜੇ-ਛੜਾਂਗ ਪਿੰਡ ਦੇ ਭਲੇ ਬੰਦੇ-ਬੁੜ੍ਹੀਆਂ 'ਤੇ ਊਝਾਂ ਲਾਉਂਦੇ ਫਿਰਦੇ ਹਨ। ਇਹ ਵਿਚਾਰੇ ਵਿਆਹ-ਵਿਹੂਣੇ ਛੜੇ 'ਮਜਬੂਰੀ ਦਾ ਨਾਂ ਮਹਾਤਮਾ ਗਾਂਧੀ' ਜਿਹੀ ਪੇਂਡੂ ਕਹਾਵਤ ਅਨੁਸਾਰ ਆਪਣੇ ਆਪ ਨੂੰ ਬ੍ਰਹਮਚਾਰੀ ਕੁਹਾਉਂਦੇ ਹਨ। ਪਰ ਬਰਾਦਰੀ ਉਨ੍ਹਾਂ ਨੂੰ ਲਫੰਗੇ, ਮੁਸ਼ਟੰਡੇ ਤੇ ਹੋਰ ਪਤਾ ਨਹੀਂ ਕੀ-ਕੀ ਆਖਦੀ ਹੈ। ਦੂਜੇ ਪਾਸੇ ਇਹ ਛੜੇ 'ਨਾ ਰੰਨ ਨਾ ਕੰਨ' ਦੇ ਮੁਹਾਵਰੇ ਮੁਤਾਬਿਕ ਇਕੱਲੇ-ਇਕੈਹਰੇ ਊਠ ਦੀ ਪੂਛ ਵਰਗੇ ਡੰਡਾ ਮਾਤਰ ਵਕਤ ਨੂੰ ਫੜੇ ਰਹਿੰਦੇ ਹਨ। ਪਰ ਇਹ ਛੜੇ ਬੰਦੇ ਵਿਆਹਿਆਂ-ਵਰਿਆਂ ਨੂੰ ਰੰਨ-ਮੁਰੀਦ, ਜ਼ੋਰੂ ਦੇ ਗੁਲਾਮ ਤੇ ਠਰਕੀ-ਭੌਰ ਜਿਹੇ ਕੋਝੇ ਤਖ਼ੱਲਸਾਂ ਦੇ ਛਾਂਦੇ ਦਿੰਦੇ ਫਿਰਦੇ ਹਨ।

ਬਹਿਰਹਾਲ ਇਸ ਪ੍ਰਸੰਗ ਵਿਚ ਕੌਮੀ ਆਚਰਣ ਦੀ ਅਹਿਮੀਅਤ ਤੇ ਲੋੜ ਦੀ ਗੱਲ ਕਰਦੇ ਹੋਏ ਸਾਨੂੰ ਚੋਰ ਨਾਲੋਂ ਵੱਧ ਚੋਰ ਦੀ ਮਾਂ ਦੀ ਗੱਲ ਕਰਨ ਦੀ ਲੋੜ ਹੈ। ਸਿਆਣੇ ਕਹਿੰਦੇ ਆਏ ਹਨ ਕਿ ਚੋਰ ਨੂੰ ਮਾਰਨ ਦੀ ਬਜਾਏ ਉਸ ਦੀ ਮਾਂ ਨੂੰ ਮਾਰੋ। ਇਸ ਦਾ ਭਾਵ ਇਹ ਹੈ ਕਿ ਜਦੋਂ ਤੁਸੀਂ ਕਿਸੇ ਬੁਰਾਈ ਨੂੰ ਖਤਮ ਕਰਨ ਦੀ ਸੋਚੋ ਤਾਂ ਬੁਰਾ ਕਰਨ ਵਾਲੇ ਨਾਲੋਂ ਬੁਰਾਈ ਦੀ ਜੜ੍ਹ ਨੂੰ ਹੀ ਖਤਮ ਕਰੋ। ਸਾਡਾ ਕੌਮੀ ਆਚਰਣ ਖਾਸ ਕਰਕੇ ਅਜ਼ਾਦੀ ਤੋਂ ਬਾਅਦ ਤਾਂ ਕੌਮ ਦੇ ਆਗੂਆਂ ਦੀ ਅਣਗਹਿਲੀ ਤੇ ਇਸ ਪ੍ਰਥਾਇ ਯੋਗ ਅਗਵਾਈ ਦੀ ਗੈਰ ਹਾਜ਼ਰੀ ਵਿਚ ਬੇਹੱਦ ਗਿਰਾਵਟ ਵੱਲ ਨੂੰ ਗਿਆ ਹੈ।

ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਹੁਣ ਤਾਂ ਇਹ ਗੱਲ ਕੁੱਤੇ ਦੀ ਟੇਢੀ ਪੂਛ ਵਰਗੀ ਹੀ ਹੋ ਚੁਕੀ ਹੈ। ਇਕ ਪੁਰਾਣੀ ਧਾਰਨਾ ਤੇ ਮਾਨਤਾ ਹੈ ਕਿ ਕੁੱਤੇ ਦੀ ਪੂਛ ਭਾਵੇਂ ਤੁਸੀਂ 12 ਸਾਲ ਵੰਝਲੀ ਵਿਚ ਪਾ ਰੱਖੋ, ਪਰ ਫੇਰ ਵੀ ਉਹ ਵਿੰਗੀ ਹੀ ਰਹਿੰਦੀ ਹੈ। ਬਿਲਕੁੱਲ ਸਾਡੀ ਗੁਲਾਮ ਮਾਨਸਿਕਤਾ ਵਿਚ ਚੰਗੇ ਪਾਸੇ ਨੂੰ ਤੁਰਨ ਤੇ ਆਪਣੇ ਆਪ ਨੂੰ ਸੁਧਾਰਨ ਦੀ ਕੋਈ ਜ਼ਿਆਦਾ ਗੁੰਜਾਇਸ਼ ਨਹੀਂ ਰਹਿ ਗਈ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਸਾਡੀ ਲੰਬੀ ਗੁਲਾਮੀ ਨੇ ਸਾਨੂੰ ਜ਼ਹਿਨੀ ਗੁਲਾਮੀ ਇਕ ਕੋਝੀ ਸੁਗਾਤ ਦੇ ਰੂਪ ਵਿਚ ਦਿਤੀ ਹੈ, ਜਿਸ ਕਰਕੇ ਅਸੀਂ ਆਪਣੇ ਸੁਆਰਥਾਂ, ਲਾਭਾਂ ਤੇ ਮੁਫਾਦਾਂ ਤੋਂ ਉਪਰ ਨਿਰਸੁਆਰਥ ਹੋ ਕੇ ਪਰਸੁਆਰਥ ਦੀ ਗੱਲ ਹੀ ਨਹੀਂ ਸੋਚਦੇ।

ਇਸ ਤੋਂ ਬਿਨਾਂ ਸਾਨੂੰ ਸਦੀਆਂ ਤੋਂ ਇਕ ਆਦਤ ਪੈ ਚੁਕੀ ਹੈ ਕਿ ਅਸੀਂ ਇੰਨੇ ਮਤਲਬ ਪ੍ਰਸਤ ਹੋ ਗਏ ਹਾਂ ਕਿ ਮੰਦੇਭਾਗੀ ਅਸੀਂ ਲੋੜ ਵੇਲੇ 'ਗਧੇ ਨੂੰ ਵੀ ਬਾਪ ਕਹਿਣ' ਲਈ ਵੀ ਮਸ਼ਹੂਰ ਹੋ ਗਏ ਹਾਂ। ਸਾਨੂੰ ਆਪਣੀ ਸੁਆਰਥ ਤੇ ਮੰਤਵ ਸਿੱਧੀ ਲਈ ਘਰ ਤੋਂ ਲੈ ਕੇ ਦੇਸ਼ ਤੱਕ ਰਾਜਸੱਤਾ ਦੀ ਲੋੜ ਹੈ। ਇਸ ਵਾਸਤੇ ਸਾਨੂੰ ਇਕ ਆਪਣਾ ਆਕਾ

ਭਾਵ ਹਾਕਮ ਚਾਹੀਦਾ ਹੈ, ਜਿਸ ਦੀ ਚਾਪਲੂਸੀ ਤੇ ਖੁਸ਼ਾਮਦ ਕਰਕੇ ਅਸੀਂ ਆਪਣਾ ਗੁਲਾਮੀ ਦਾ ਝੱਸ ਪੂਰਾ ਕਰ ਸਕੀਏ ਅਤੇ ਦੂਜੇ ਪਾਸੇ ਸਾਨੂੰ ਇਕ ਗੁਲਾਮ ਚਾਹੀਦਾ ਹੈ ਜਿਸ ਦਾ ਕਿ ਅਸੀਂ ਆਪਣੀ ਮਨਮਰਜ਼ੀ ਨਾਲ ਸ਼ੋਸ਼ਣ ਕਰਕੇ ਆਪਣੇ ਆਪ ਨੂੰ ਹੁਕਮਰਾਨ ਅਖਵਾਉਣ ਦਾ ਸੁਆਦ ਪੂਰਾ ਕਰ ਸਕੀਏ।

ਸਾਨੂੰ ਇਕ ਹਾਕਮ ਜਾਂ ਮਾਲਕ ਚਾਹੀਦਾ ਤੇ ਇਕ ਗੁਲਾਮ ਜਾਂ ਨੌਕਰ ਚਾਹੀਦਾ ਹੈ। ਸਾਨੂੰ ਹਾਕਮ ਇਸ ਲਈ ਚਾਹੀਦਾ ਹੈ ਤਾਂ ਕਿ ਅਸੀਂ ਉਸ ਨੂੰ ਜੀ ਹਜ਼ੂਰੀਏ ਬਣ ਕੇ ਮਾਈ-ਬਾਪ ਕਹਿ ਸਕੀਏ। ਸਾਨੂੰ ਇਸ ਤਰ੍ਹਾਂ ਹੀ ਸਾਨੂੰ ਆਪਣੇ ਥੱਲੇ ਇਕ ਨੌਕਰ ਚਾਹੀਦਾ ਹੈ ਤਾਂ ਕਿ ਅਸੀਂ ਆਪਣੀ ਗ਼ੈਰ ਮਨੁੱਖੀ ਫਿਤਰਤ ਦੇ ਤਹਿਤ ਉਸ ਨੂੰ ਗਧਾ-ਖੋਤਾ ਕਹਿ ਕੇ ਅਧੀਨਗੀ ਮਨਾ ਸਕੀਏ। ਸਾਡੀ ਇਸ ਪ੍ਰਅਧੀਨਤਾ ਵਾਲੀ ਸੋਚ ਦੇ ਕਾਰਨ ਹੀ ਅੰਗਰੇਜ਼ਾਂ ਨੇ 'ਸੈੱਟ ਏ ਥੀਫ ਟੂ ਕੈਚ ਏ ਥੀਫ' ਦੀ ਨੀਤੀ ਸਾਡੇ 'ਤੇ ਲਾਗੂ ਕੀਤੀ ਸੀ। ਇਹ ਨੀਤੀ ਖਾਸ ਤੌਰ 'ਤੇ ਸਾਡੇ ਦਫਤਰਾਂ ਵਿਚ ਹੁਣ ਤੱਕ ਵੀ ਚੱਲ ਰਹੀ ਹੈ ਕਿ ਕਲਰਕ ਤੋਂ ਲੈ ਕੇ ਡਿਪਟੀ ਕਮਿਸ਼ਨਰ ਤੱਕ ਜੇ ਕੋਈ ਠੱਗੀ-ਠੋਰੀ ਹੁੰਦੀ ਹੈ ਤਾਂ ਦਰਜਾ-ਬ-ਦਰਜਾ ਇਹ ਮੁਲਾਜ਼ਮ ਇਕ ਦੂਜੇ ਨੂੰ ਚੈੱਕ ਕਰਨ। ਪਰ ਗੌਰਤਲਬ ਹੈ ਕਿ ਅੰਗਰੇਜ਼ਾਂ ਦੀ ਇਹ ਨੀਤੀ ਵੀ ਅਸੀਂ ਫੇਲ੍ਹ ਕਰ ਦਿੱਤੀ ਹੈ ਕਿਉਂਕਿ ਹੁਣ ਤਕਰੀਬਨ ਹਰ ਦਫਤਰ ਵਿਚ 'ਉਪਰਲੀ ਕਮਾਈ' ਸਾਂਝੇਦਾਰੀ ਤੇ ਸਾਂਝੀਵਾਲਤਾ ਦੇ ਸਿਧਾਂਤ ਅਨੁਸਾਰ ਵੰਡੀ ਜਾ ਰਹੀ ਹੈ।

ਇਸ ਤਰ੍ਹਾਂ ਦੀਆਂ ਇਨਸਾਨੀ ਫਿਤਰਤਾਂ ਦੀ ਕੁੱਲ ਜਮ੍ਹਾਂ ਤਫ਼ਰੀਕ ਤੋਂ ਬਾਅਦ ਹਉਮੈ ਤੇ ਫੋਕੀ ਧੌਂਸ ਜਮਾਉਣ ਦੇ ਪੱਖੋਂ ਭਾਰਤੀ ਜੀਵਨ-ਸ਼ੈਲੀ ਦਾ ਸਾਰ ਕੁੱਝ ਇਸ ਤਰ੍ਹਾਂ ਜਿਹਾ ਹੈ ਕਿ ਸਾਨੂੰ ਆਪਣੇ ਤੋਂ ਉਪਰ ਇਕ ਹੁਕਮਰਾਨ ਦੀ ਲੋੜ ਭਾਸਦੀ ਹੈ ਅਤੇ ਇਸ ਤਰ੍ਹਾਂ ਹੀ ਸਾਨੂੰ ਆਪਣੇ ਆਪ ਨੂੰ ਸੱਚੇ-ਝੂਠੇ ਮਾਲਕ ਕਹਾਉਣ ਤੇ ਆਪਣੇ ਝੂਠੇ-ਮੂਠੇ ਮਾਲਕੀ ਹਕੂਕ ਦਿਖਾਉਣ ਲਈ ਸਾਨੂੰ ਆਪਣੇ ਤੋਂ ਥੱਲੇ ਰਿਆਇਆ-ਪ੍ਰਜਾ ਰੂਪੀ ਗੁਲਾਮ ਜਾਂ ਗਰਜ਼ਮੰਦ ਬੰਦੇ ਚਾਹੀਦੇ ਹਨ। ਬੱਸ ਅਜਿਹਾ ਚੱਲਣ ਸਾਡੀ ਮਾਨਸਿਕ ਮਜਬੂਰੀ ਬਣ ਗਿਆ ਹੈ।

ਸਾਡੇ ਆਚਰਣ ਵਿਚ ਇਨਸਾਨੀ ਕਮਜ਼ੋਰੀਆਂ ਨੂੰ ਸੁਧਾਰਨ ਦੀ ਬਜਾਏ ਖਾਮੀਆਂ ਬਖਸ਼ਵਾਉਣ ਲਈ ਅਰਦਾਸਾਂ ਦੀ ਬਹੁਤ ਵੱਡੀ ਅਹਿਮੀਅਤ ਹੈ। ਇਸ ਦਾ ਕਾਰਨ ਸਪਸ਼ਟ ਹੈ ਕਿ ਅਸੀਂ ਆਪਣੀਆਂ ਮਾੜੀਆਂ ਆਦਤਾਂ ਨੂੰ ਸੁਧਾਰਨ ਦੇ ਕਸ਼ਟ ਵਿਚ ਨਹੀਂ ਪੈਣਾ ਚਾਹੁੰਦੇ। ਅਸੀਂ ਆਪਣੇ ਮਹਾਂਪੁਰਖਾਂ ਵਲੋਂ ਦਿੱਤੀ ਸਾਨੂੰ ਤਪ-ਤਿਆਗ ਤੇ ਸਾਧਨਾ ਦੀ ਸੰਥਾ-ਸਿੱਖਿਆ ਨੂੰ ਕਸ਼ਟਦਾਇਕ ਮੰਨਦੇ ਹਾਂ। ਇਸ ਵਾਸਤੇ ਅਸੀਂ ਅਕਸਰ **"ਅਬ ਕੀ ਬਾਰਿ ਬਖਸਿ ਬੰਦੇ ਕਉ"** ਵਰਗੀਆਂ ਮਨ-ਮਨੌਤੀਆਂ ਵਾਲੀ ਅਰਦਾਸ-ਬੇਨਤੀਆਂ ਨਾਲ ਅਕਾਲ ਪੁਰਖ ਵਾਹਿਗੁਰੂ ਤੋਂ ਆਪਣੇ ਮਾੜੇ ਕੰਮ ਤੇ ਗੁਨਾਹ

ਤਿਜਾਰਤੀ ਜਿਹੇ ਤਰੀਕੇ ਨਾਲ ਮਨਵਾਉਣੇ ਚਾਹੁੰਦੇ ਹਾਂ। ਪਰ ਧੁਰ ਮਨੋਂ ਸਾਡੀ ਪ੍ਰਵਿਰਤੀ 'ਨਾ ਸੁਧਰੇ ਹੈਂ ਔਰ ਨਾ ਹੀ ਸੁਧਰੇਂਗੇ' ਵਾਲੀ ਹੀ ਰਹਿੰਦੀ ਹੈ।

ਹੁਣ ਜਾਪਦਾ ਹੈ ਕਿ ਇਨਸਾਨੀ ਫਿਤਰਤ ਦੀਆਂ ਅਜਿਹੀਆਂ ਖਾਮੀਆਂ ਸਾਡੀ ਸਮੁੱਚੀ ਕੌਮ ਦੇ ਆਚਰਣ ਦੀਆਂ ਕਮਜ਼ੋਰੀਆਂ ਹੀ ਬਣ ਕੇ ਰਹਿ ਗਈਆਂ ਹਨ। ਇਥੇ ਇਹ ਗੱਲ ਵੀ ਬਹੁਤ ਹੀ ਗੰਭੀਰਤਾ ਨਾਲ ਵਿਚਾਰਨ ਵਾਲੀ ਹੈ ਕਿ ਸਾਡੇ ਮੰਦਰਾਂ ਦੀਆਂ ਟੱਲੀਆਂ, ਮਸਜਿਦਾਂ ਦੀਆਂ ਅਜ਼ਾਨਾਂ-ਬਾਗਾਂ ਤੇ ਗੁਰਦੁਆਰਿਆਂ ਦੇ ਲਾਊਡ ਸਪੀਕਰ ਦਿਨ-ਰਾਤ ਸਾਨੂੰ ਆਤਮਿਕ ਤੌਰ 'ਤੇ ਜਗਾਉਣ ਦੀ ਕੋਸ਼ਿਸ਼ ਵਿਚ ਹੋਕਾ ਦਿੰਦੇ ਰਹਿੰਦੇ ਹਨ। ਸਵੇਰੇ-ਸ਼ਾਮ ਮੰਦਰਾਂ, ਮਸਜਿਦਾਂ ਤੇ ਗੁਰਦੁਆਰਿਆਂ ਵਿਚ ਧਾਰਮਿਕ, ਨੈਤਿਕ, ਸਮਾਜਿਕ ਤੇ ਸਦਾਚਾਰਕ ਸਿੱਖਿਆ ਦਾ ਪ੍ਰਵਾਹ ਚਲਦਾ ਰਹਿੰਦਾ ਹੈ; ਪਰ ਇਹ ਸਭ ਕੁੱਝ ਸੁਣਨ ਬਾਵਜੂਦ ਵੀ ਇਸ ਪੱਖੋਂ ਸਾਡੇ ਬੋਲ਼ੇ ਕੰਨਾਂ 'ਤੇ ਕੋਈ ਅਸਰ ਨਹੀਂ ਹੁੰਦਾ ਤੇ ਨਾ ਹੀ ਸਾਡਾ ਕੋਈ ਆਤਮਿਕ ਭਲਾ ਹੁੰਦਾ ਦਿਸਦਾ ਹੈ। ਬੇਸ਼ੱਕ ਕਹਿਣ ਨੂੰ ਇਹ ਮਾੜੀ ਗੱਲ ਹੈ, ਪਰ ਸਾਡੀ ਜੀਵਨ-ਸ਼ੈਲੀ ਦੀ ਇਹ ਕੌੜੀ ਸੱਚਾਈ ਹੈ ਕਿ ਇਸ ਪੱਖੋਂ ਸਾਡਾ ਆਚਰਣ ਨਿੱਜੀ ਲੋਭਾਂ, ਲਾਲਚਾਂ ਤੇ ਸੁਆਰਥਾਂ ਦੇ ਕਾਰਨ ਜਿਉਂ ਦਾ ਤਿਉਂ ਮਾੜਾ ਬਣਿਆ ਰਹਿੰਦਾ ਹੈ ਅਤੇ ਕੁੱਤੇ ਦੀ ਪੂਛ ਵਾਂਗ ਟੇਢੇ ਦਾ ਟੇਢਾ ਹੀ ਰਹਿੰਦਾ ਹੈ।

ਮੁੱਕਦੀ ਗੱਲ ਇਹ ਹੈ ਕਿ ਸਾਡਾ ਕੌਮੀ ਪੱਧਰ 'ਤੇ ਹੀ ਇਹ ਚਲਣ ਹੀ ਬਣ ਗਿਆ ਹੈ ਕਿ ਅਸੀਂ ਇਕ-ਦੂਜੇ ਦੀ ਬੇਮਤਲਬ ਜਿਹੀ ਛੋਤ ਝਾੜਦੇ ਫਿਰਦੇ ਹਾਂ। ਜੇ ਸਮਾਜ ਜਾਂ ਸਿਆਸੀ ਦੁਨੀਆਂ ਦਾ ਇਕ ਵਰਗ ਦੂਜੇ ਵਰਗ ਦੀ ਮਾਨ-ਹਾਨੀ ਕਰਕੇ ਇੱਕੀ ਰੁਪਏ ਵਰਗੀ ਸਲਾਮੀ ਦਿੰਦਾ ਹੈ ਤਾਂ ਦੂਜਾ ਵਿਰੋਧੀ ਵਰਗ ਇਸ ਸਲਾਮੀ ਨੂੰ ਇਕੱਤੀ ਰੁਪਏ ਦੀ ਸਲਾਮੀ-ਸੰਧਾਰੇ ਨਾਲ ਮੋੜਦਾ ਹੈ। ਸਾਡੇ ਸਮਾਜ ਵਿਚ ਇਹ ਬਹੁਤ ਹੀ ਮੰਦਭਾਗੀ ਗੱਲ ਹੈ ਕਿ ਅਸੀਂ ਅਕਸਰ ਆਲੋਚਨਾ ਸਿਰਫ ਇਕ-ਦੂਜੇ ਨੂੰ ਠਿੱਬੀ ਮਾਰਨ ਤੇ ਟੰਗ ਖਿੱਚਣ ਦੀ ਗਰਜ਼ ਨਾਲ ਭੰਡੀ-ਪ੍ਰਚਾਰ ਮਾਤਰ ਹੀ ਕਰਦੇ ਹਾਂ। ਸਾਨੂੰ ਦੇਸ਼ ਤੇ ਸਮਾਜ ਦੇ ਹਿੱਤ ਵਿਚ ਅਪਮਾਨ ਰਹਿਤ ਸਿਹਤਮੰਦ ਆਲੋਚਨਾ ਕਰਨ ਦੀ ਜਾਚ ਹੀ ਨਹੀਂ ਹੈ।

ਫਿਰ ਹੁਣ ਤਾਂ ਮਾਂ-ਬਾਪ ਤੇ ਅਧਿਆਪਕਾਂ ਵਲੋਂ ਬੱਚਿਆਂ ਦੇ ਸ਼ਖਸੀਅਤੀ ਨਿਰਮਾਣ ਲਈ ਲੋੜੀਂਦੀ ਝਾੜ-ਝੰਬ ਵੀ ਨਹੀਂ ਹੁੰਦੀ, ਜਿਸ ਦੇ ਮਾੜੇ ਪ੍ਰਮਾਣ ਪ੍ਰਤੱਖ ਹਨ। ਸਾਡੇ ਜਨ-ਜੀਵਨ ਵਿਚ ਘਰਾਂ ਤੋਂ ਲੈ ਕੇ ਕੌਮੀ ਪੱਧਰ ਤੱਕ ਵਡੇਰਿਆਂ ਵੱਲੋਂ ਸਦਾਚਾਰ ਤੇ ਸਭਿਆਚਾਰ ਅੱਖ ਪਰੋਖੋਂ ਕਰਨ ਕਰਕੇ ਸਾਡੀ ਜੀਵਨ ਸ਼ੈਲੀ ਵਿਚ ਕੁਰੀਤੀਆਂ ਤੇ ਕੁਸੰਗਤੀਆਂ ਘਰ ਕਰ ਗਈਆਂ ਹਨ। ਮੇਰੀ ਜਾਚੇ ਅਜਿਹੀ ਕਸੂਤੀ ਕੌਮੀ ਕੜਿੱਕੀ ਵਿਚ ਫਸੀ ਸਾਡੀ ਸਮੁੱਚੀ ਲੋਕਾਈ ਵਾਸਤੇ ਨੁਸਖੇ ਤੇ ਉਪਚਾਰ ਜੇ ਕੋਈ ਉਮੀਦ ਦੀ ਚਿਣਗ ਦਿਸਦੀ ਹੈ ਤਾਂ ਉਹ ਕੇਵਲ ਤੇ ਕੇਵਲ ਇਹ ਹੈ ਕਿ ਹਰ ਬੰਦਾ ਘੱਟੋ-ਘੱਟ ਪੰਜ ਕੁ ਸਾਲ ਲਈ ਕਿਸੇ ਹੋਰ ਨੂੰ ਆਪਣੇ ਪ੍ਰਵਚਨਾਂ ਨਾਲ ਸੁਧਾਰਨ ਦੀ ਥਾਂ ਸਿਰਫ ਤੇ ਸਿਰਫ ਆਪਣੇ

ਅੰਦਰ ਝਾਤੀ ਮਾਰ ਕੇ ਆਪਣੇ-ਆਪ ਨੂੰ ਹੀ ਸੋਧੇ ਤੇ ਸੁਧਾਰੇ।

ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਨੂੰ ਖਤਮ ਕਰਨ ਦੇ ਸੰਦਰਭ ਵਿਚ ਜੇ ਕਿਸੇ ਸੱਚਾਈ ਜਾਂ ਯਥਾਰਥ ਦੇ ਅਧਾਰ 'ਤੇ ਬਿਨਾਂ ਕਿਸੇ ਲੱਗ-ਲਪੇਟ ਦੇ ਕੋਈ ਸੱਚੀ-ਸੁੱਚੀ ਗੱਲ ਕਰਨੀ ਹੋਵੇ ਤਾਂ ਇਸ ਦੇਸ਼ ਮਾਰੂ ਭ੍ਰਿਸ਼ਟਾਚਾਰੀ ਪ੍ਰੇਤ ਨੂੰ ਨੱਥ-ਨਕੇਲ ਪਾਉਣ ਦੀ ਕਿਸੇ ਵੀ ਸਿਆਸੀ ਪਾਰਟੀ ਜਾਂ ਮੌਜੂਦਾ ਆਗੂ ਦੀ ਮਨਸ਼ਾ ਨਹੀਂ ਹੈ। ਫਿਰ ਇਸ ਤੋਂ ਇਲਾਵਾ ਜੇ ਪੰਜਾਬ ਦਾ ਭਲਾ ਕਰਨ ਵਾਲਾ ਕੋਈ ਮਰਦ-ਏ-ਕਾਮਲ ਭਾਲਣਾ ਹੋਵੇ ਤਾਂ ਹੋ ਸਕਦਾ ਹੈ ਕਿ ਅਜਿਹਾ ਪੁਰਖ ਲੱਭਣ ਤੋਂ ਵੀ ਨਾ ਮਿਲੇ। ਹੁਣ ਤੀਜੇ ਬਦਲ ਦੇ ਉਭਰੇ ਆਗੂ ਦੇ ਨਿੱਜੀ ਇਖਲਾਕ ਤੇ ਉਸ ਵਲੋਂ ਪੰਜਾਬ ਨੂੰ ਸੰਭਾਲਣ ਤੇ ਸੰਵਾਰਨ ਦੇ ਸੰਕਲਪ ਤੋਂ ਇਕ ਉਮੀਦ ਜਿਹੀ ਬੱਝੀ ਹੈ ਕਿ ਉਹ ਸੱਚ-ਮੁੱਚ ਹੀ ਕੁੱਝ ਕਰ ਸਕਦਾ ਹੈ। ਉਹ ਵਜ਼ਾਰਤ ਤੋਂ ਇਕ ਕਹਾਵਤ '**ਚੁਕ ਚਾਦਰਾ ਚਰ੍ਹੀ ਵਿਚ ਚੱਲੀਏ, ਮੱਕੀ ਵਿਚ ਪੱਛ ਲੜਦੇ**' ਅਨੁਸਾਰ ਤੰਗ ਆ ਕੇ ਬੌਹੜੀ-ਬੌਹੜੀ ਕਰਦਾ ਭੱਜਿਆ ਹੈ। ਬੇਸ਼ੱਕ ਉਸ 'ਤੇ ਲੋਕ-ਸ਼ੰਕਾ ਦਾ ਇਹ ਵੀ ਇਲਜ਼ਾਮ ਲਗਦਾ ਹੈ ਕਿ ਉਹ ਵੀ ਇਕੋ ਹੀ ਥੈਲੀ ਦੇ ਚੱਟਿਆਂ-ਵੱਟਿਆਂ ਵਿਚੋਂ ਹੀ ਹੈ।

ਪਰ ਸਾਡੀ ਰਿਆਸਤ ਤੇ ਸਾਡੀ ਸਿਆਸਤ ਵਿਚ ਕੁੱਝ ਕਰ ਸਕਣ ਦੀ ਸਮਰਥਾ ਹਾਸਲ ਕਰਨ ਲਈ ਪਹਿਲਾਂ ਇਲੈਕਸ਼ਨਾਂ ਦੀ ਘਾਟੀ ਵਿਚੋਂ ਲੰਘਣਾ ਪੈਂਦਾ ਹੈ। ਪਰ ਇਸ ਘਾਟੀ ਵਿਚੋਂ ਲੰਘਣ ਵਾਲੇ ਸ਼ਾਹ ਸਵਾਰਾਂ ਬਾਰੇ ਜੱਗ ਜਾਣਦਾ ਹੈ ਕਿ ਇਕ-ਇਕ ਵਿਧਾਨ ਸਭਾ ਦੀ ਸੀਟ ਜਿੱਤਣ ਲਈ 2-4 ਕਰੋੜ ਨਹੀਂ, ਸਗੋਂ 10 ਕਰੋੜ ਨੂੰ ਹੱਥ ਜਾ ਲਗਦਾ ਹੈ। ਇਸ ਸੂਰਤ ਵਿਚ ਕਿਸੇ ਵੀ ਨਵੇਂ ਸਿਆਸੀ ਯੋਧੇ ਲਈ ਆਪਣੀ ਫੌਜ ਨੂੰ ਬਰਸਰੇ-ਇਕਦਾਰ ਭਾਵ ਰਾਜਸੱਤਾ ਵਿਚ ਲਿਆਉਣਾ ਪਹਿਲਾਂ ਤਾਂ ਸੰਭਵ ਹੀ ਨਹੀਂ ਜਾਪਦਾ। ਪਰ ਮੰਨ ਲਓ ਕਿ ਜੇ ਇਹ ਰੱਬ ਦੇ ਹੁਕਮ ਨਾਲ ਕਿਤੇ ਹੋ ਵੀ ਗਿਆ ਤਾਂ 'ਭਾਂਡੇ ਨਹੀਂ ਜਾਂ ਭਾਂਡਿਆਂ ਵਾਲੀ ਨਹੀਂ' ਦੇ ਅਖਾਣ ਮੁਤਾਬਿਕ ਸਮਝੋ ਕਿ ਭਾਂਡਿਆਂ ਵਾਲੀ ਤਾਂ ਸ਼ਾਇਦ ਬਚ ਜਾਏਗੀ, ਪਰ ਭਾਂਡੇ-ਟੀਂਡੇ ਨਹੀਂ ਰਹਿਣੇ।

ਇਸ ਦਾ ਸਪਸ਼ਟ ਮਤਲਬ ਇਹ ਹੈ ਕਿ ਇਲੈਕਸ਼ਨ ਜਿੱਤਣ ਤੇ ਰਾਜਸੱਤਾ ਕਾਇਮ ਕਰਨ ਵਾਲੀ ਪਾਰਟੀ ਤਾਂ ਸ਼ਾਇਦ ਆ ਜਾਵੇਗੀ, ਪਰ ਜਿਸ ਭ੍ਰਿਸ਼ਟਾਚਾਰ ਤੇ ਪੈਸੇ ਦੇ ਜ਼ੋਰ ਨਾਲ ਉਹ ਪਾਰਟੀ ਆਵੇਗੀ, ਉਸ ਅਨੁਸਾਰ ਭਾਵ ਭਾਂਡੇ-ਟੀਂਡੇ ਭਾਵ ਰਾਜਨੀਤਿਕ ਆਦਰਸ਼ ਤੇ ਸੰਕਲਪ ਨਹੀਂ ਰਹਿਣੇ। ਸਗੋਂ ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਰਹਿਤ ਰਾਜਭਾਗ ਚਲਾਉਣ ਦੇ ਆਦਰਸ਼ਾਂ ਤੇ ਸੰਕਲਪਾਂ ਨੂੰ 'ਖੁਦਾ ਹਾਫ਼ਿਜ਼' ਹੀ ਕਹਿਣਾ ਪਵੇਗਾ। ਭ੍ਰਿਸ਼ਟਾਚਾਰ ਤੇ ਰਿਸ਼ਵਤਖੋਰੀ ਨੂੰ ਖਤਮ ਕਰਨ ਦੇ ਪ੍ਰਸੰਗ ਵਿਚ ਜਦੋਂ ਤੋਂ ਪਿਛਲੇ 50ਕੁ ਸਾਲ ਦੇ ਦੌਰਾਨ ਰਹੀਆਂ ਵੱਖ-ਵੱਖ ਸਿਆਸੀ ਪਾਰਟੀਆਂ ਦੀ ਕਾਰਗੁਜ਼ਾਰੀ ਦੇਖਦੇ ਹਾਂ ਤਾਂ ਸਭ ਨੇ ਹੀ ਜਨਤਾ ਦੀ ਮਜਬੂਰੀ ਤੇ ਲਾਚਾਰੀ ਦੇ ਆਹੂ

ਲਾਹੇ ਹਨ। ਫਿਰ ਉਨ੍ਹਾਂ ਨੇ ਰਾਮ ਰਾਜ ਤੇ ਆਦਰਸ਼ ਸਮਾਜ ਦੇ ਢੋਲ-ਨਗਾਰੇ ਵਜਾਉਣ ਦੇ ਬਾਵਜੂਦ ਵੀ ਲੋਕ ਸੇਵਾ ਦੇ ਨੇਕ ਆਦਰਸ਼ਾਂ ਤੇ ਕੰਮਾਂ ਨੂੰ ਆਪਣੇ-ਆਪਣੇ ਅੰਦਾਜ਼ ਵਿਚ ਕਿਸੇ ਨੇ ਜਪਾਨੀ ਭਾਸ਼ਾ ਵਿਚ 'ਸਾਇਓਨਾਰਾ' ਤੇ ਕਿਸੇ ਨੇ ਰੂਸੀ ਭਾਸ਼ਾ ਵਿਚ 'ਦਸਵੇਦਾਨੀਆ' ਭਾਵ ਅਲਵਿਦਾ ਹੀ ਕਿਹਾ ਹੈ।

ਖ਼ੈਰ! ਹੁਣ ਤੱਕ ਜੋ ਸਮਾਂ ਬੀਤਿਆ ਹੈ ਤੇ ਪੰਜਾਬ ਦੀ ਜਨਤਾ ਨੇ ਆਪਣੇ ਤਨ 'ਤੇ ਹੰਢਾਇਆ ਹੈ, ਉਸ ਦੇ ਅਧਾਰ 'ਤੇ ਪੰਜਾਬ ਦੇ ਡੁੱਬਦੇ ਬੇੜੇ ਨੂੰ ਕਿਨਾਰੇ ਲਾਉਣ ਵਾਲਾ ਸਿਰਫ ਤੇ ਸਿਰਫ ਇਕ ਹੀ ਮਰਦ-ਏ-ਮੁਜਾਹਿਦ ਦਿਸਦਾ ਹੈ। ਇਸ ਪੱਖੋਂ ਪੁਰਾਣੇ ਕਮਾਂਡਰ ਤੋਂ ਹੀ ਥੋੜ੍ਹੀ-ਬਹੁਤ ਉਮੀਦ ਰੱਖੀ ਜਾ ਸਕਦੀ ਹੈ, ਜੋ ਕਿ ਪੰਜਾਬ ਦਾ ਇਤਿਹਾਸ, ਸਾਹਿਤ ਤੇ ਸਭਿਆਚਾਰ ਜਾਨਣ ਕਰਕੇ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀ ਨਬਜ਼ ਪਛਾਣਦਾ ਹੈ। ਇਹ ਪੰਜਾਬ ਦੇ ਦਰਪੇਸ਼ ਮੁੱਦਿਆਂ ਤੇ ਮਸਲਿਆਂ ਬਾਰੇ ਸੰਵੇਦਨਸ਼ੀਲ ਵੀ ਹੈ। ਇਸ ਵਾਸਤੇ ਕਿਸੇ ਪੰਜਾਬ ਵਿਰੋਧੀ ਮਸਲੇ 'ਤੇ ਇਹ ਸਿਆਸੀ ਯੋਧਾ ਆਪਣੇ ਵਡੇਰੇ ਜਰਨੈਲਾਂ ਨਾਲ ਵੀ ਸਿੱਧਾ ਮੱਥਾ ਡਾਹ ਲੈਂਦਾ ਹੈ।

ਪਰ ਇਸ ਦੇ ਉਲਟ ਬਾਕੀ ਸਾਰੇ ਸਿਆਸੀ ਜਰਨੈਲ, ਯੋਧੇ ਤੇ ਜਥੇਦਾਰ ਤਾਂ ਜਦੋਂ ਪੰਜਾਬ ਦੇ ਰਾਜਨੀਤਿਕ, ਆਰਥਿਕ, ਸਮਾਜਿਕ ਜਾਂ ਸਭਿਆਚਾਰਿਕ ਮਸਲਿਆਂ ਦੀ ਗੱਲ ਆਉਂਦੀ ਹੈ ਤਾਂ ਭੋਲੇ-ਭੰਡਾਰੀ ਜਿਹੇ ਹੀ ਬਣ ਜਾਂਦੇ ਹਨ। ਉਹ ਅਕਸਰ ਬੜੇ ਹੀ ਸੰਜੀਦਾ ਤੇ ਗੰਭੀਰ ਮਸਲਿਆਂ ਬਾਰੇ ਘਾਊਂ-ਘੱਪ ਜਿਹੇ ਹੋ ਕੇ 'ਆਪਾਂ ਨੂੰ ਕੀ' ਕਹਿੰਦੇ ਸੁਣੇ ਜਾ ਸਕਦੇ ਹਨ। ਫਿਰ ਉਹ ਹੋਰ ਵੀ ਕਮਲੇ-ਰਮਲੇ ਜਿਹੇ ਬਣ ਕੇ ਪੁੱਛਗਿੱਛ ਕਰਦੇ ਹਨ ਕਿ ਆਪਾਂ ਇਸ ਮਸਲੇ ਵਿਚੋਂ ਕੀ ਕੱਢਣਾ-ਪਾਉਣਾ ਹੈ? ਫਿਰ ਉਨ੍ਹਾਂ ਦੀ ਇਹ ਵੀ ਜਾਨਣ ਦੀ ਕੋਸ਼ਿਸ਼ ਹੁੰਦੀ ਹੈ ਕਿ ਇਹ ਮਸਲਾ ਆਪਣੇ ਕੀ ਕੰਮ ਆਊਗਾ ਤੇ ਇਸ ਦਾ ਕੀ ਫਾਇਦਾ ਹੈ ਜਾਂ ਇਸ ਦਾ ਆਪਾਂ ਨੂੰ ਕੀ ਨਿਰੋਲ ਲਾਭ ਹੈ?

ਆਖਿਰ ਗੱਲ ਮੁੱਕ-ਮੁਕਾ ਕੇ ਇਥੇ ਪਹੁੰਚਦੀ ਹੈ ਕਿ ਜਦੋਂ ਨੂੰ ਇਹ ਸ਼ਿਸਤਬਾਜ਼ ਆਪਣਾ ਨਿਸ਼ਾਨਾ ਸਾਧਦੇ ਹਨ, ਉਦੋਂ ਨੂੰ 'ਤੋਤਾ' ਉਡਾਰੀ ਮਾਰ ਜਾਂਦਾ ਹੈ। ਇਸ ਸਾਰੇ ਪ੍ਰਸੰਗ ਦਾ ਅਰਥ ਸਿਰਫ ਇਹ ਹੀ ਹੈ ਕਿ ਜ਼ਿਆਦਾਤਰ ਸਾਡੇ ਲੀਡਰ ਕੌਮ ਦਾ ਸਹੀ ਮਾਰਗ-ਦਰਸ਼ਨ ਕਰਨ ਲਈ ਲੋੜੀਂਦੀ ਬੁੱਧੀਮਤਾ ਤੇ ਦੂਰਅੰਦੇਸ਼ੀ ਤੋਂ ਵਿਰਵੇ ਹਨ। ਇਸ ਲਈ ਜਦੋਂ ਵੀ ਕੋਈ ਗੰਭੀਰ ਤੇ ਸੰਜੀਦਾ ਮਸਲਾ ਸਾਡੇ ਸਾਹਮਣੇ ਆਉਂਦਾ ਹੈ ਤਾਂ ਅਕਸਰ ਹੀ ਅਸੀਂ ਅਸਲੀ ਮੁੱਦੇ ਨੂੰ ਨਜ਼ਰ ਅੰਦਾਜ਼ ਕਰਕੇ ਮਸਾਲਿਆਂ ਵਿਚ ਤੇਲ ਫੂਕਦੇ ਰਹਿੰਦੇ ਹਾਂ। ਦੂਜੇ ਪਾਸੇ ਇਹ ਵੀ ਅਕਸਰ ਦੇਖਣ ਵਿਚ ਆਇਆ ਹੈ ਕਿ ਸੌੜੀ ਤੇ ਨਿੱਜੀ ਸੋਚ ਕਾਰਨ ਅਸੀਂ ਗੈਰ-ਜ਼ਰੂਰੀ ਮਸਲਿਆਂ ਨੂੰ ਵੀ ਧਰਮ ਸੰਕਟ ਬਣਾ ਦਿੰਦੇ ਹਾਂ। ਇਸ ਤਰ੍ਹਾਂ ਪੰਜਾਬ ਤੇ ਪੰਜਾਬੀਅਤ ਦੀ ਖੁਸ਼ਹਾਲੀ ਤੇ ਤਰੱਕੀ ਦੇ ਮਸਲੇ ਦਰਕਿਨਾਰ ਹੋ ਜਾਂਦੇ ਹਨ ਅਤੇ ਪਬਲਿਕ ਔਝੜ ਰਾਹ ਪਈ ਰਹਿੰਦੀ ਹੈ।

ਮੇਰੀ ਜਾਚੇ ਕਿਸੇ ਵੀ ਮੁੱਦੇ ਜਾਂ ਮਸਲੇ ਦੇ ਭੂਤ-ਪ੍ਰੇਤ ਨੂੰ ਜੜੋਂ ਤੇ ਜੂੜਿਉਂ ਫੜ ਕੇ ਹੱਲ ਕਰਨ ਲਈ ਕੁਝ ਸਮਾਂ ਕਹਿਣ, ਕੁਝ ਸਮਾਂ ਸੁਣਨ ਤੇ ਬਹੁਤਾ ਸਮਾਂ ਕਰਨ ਦਾ ਹੁੰਦਾ ਹੈ। ਇਸ ਵਾਸਤੇ ਕਿਸੇ ਵੀ ਮਨੋਰਥ ਜਾਂ ਖਿਆਲ ਨੂੰ ਤਾਬੀਰ ਦੇਣ ਲਈ ਪਹਿਲਾਂ ਆਪਣੀ ਰਾਏ ਦੇਣ ਤੇ ਕਹਿਣ ਦਾ ਸਮਾਂ ਹੁੰਦਾ ਹੈ; ਫਿਰ ਉਸ ਦੇ ਪ੍ਰਤੀਕਰਮ ਵਜੋਂ ਲੋਕਾਂ ਦੀ ਰਾਏ ਤੇ ਬਹਿਸ ਨੂੰ ਸੁਣਨ ਤੇ ਵਿਚਾਰਨ ਦਾ ਟਾਈਮ ਹੁੰਦਾ ਹੈ। ਪਰ ਅਖੀਰ ਵਿਚ ਹਮੇਸ਼ਾਂ ਸਮਾਂ ਕੁਝ ਕਰਨ ਦਾ ਹੁੰਦਾ ਹੈ। ਇਸ ਲਈ ਦੇਸ਼ ਤੇ ਕੌਮ ਦੇ ਹਿੱਤ ਵਿਚ ਅਜਿਹੀ ਸਾਰਥਿਕਤਾ ਤੇ ਨੇਕ ਨੀਤੀ ਦਾ ਸਕਾਰਥ ਹੋਣਾ ਬੇਹੱਦ ਲਾਜ਼ਮੀ ਹੈ।

ਇਸ ਸੰਦਰਭ ਵਿਚ ਇਸ ਵਾਸਤੇ ਆਪਣੇ ਵਲੋਂ ਆਪਣੀ ਲੋਕ ਭਲਾਈ ਦੀ ਤਜਵੀਜ਼ ਕਰਨ ਤੇ ਕਹਿਣ ਦੇ ਨਿਸ਼ਚਿਤ ਸਮੇਂ ਤੋਂ ਬਾਅਦ ਲੋਕਾਂ ਦੇ ਰਾਏ-ਮਸ਼ਵਰੇ ਸੁਣਨ ਉਪਰੰਤ ਆਪਣੀ ਦਲੀਲ ਦੇ ਕੇ ਸਟੇਟ ਮੁਖੀ ਨੂੰ ਕੋਈ ਕਾਨੂੰਨ-ਵਿਧਾਨ ਬਣਾਉਣੀ ਚਾਹੀਦੀ ਹੈ। ਇਸ ਸਾਰੇ ਵਿਚਾਰ-ਵਟਾਂਦਰੇ ਦੇ ਪਰਿਚਲਣ ਪਿੱਛੋਂ ਕਾਨੂੰਨ-ਵਿਧਾਨ ਬਣਾਉਣ ਤੋਂ ਬਾਅਦ ਬਾਕੀ ਜੋ ਸਮਾਂ ਬਚਦਾ ਹੈ, ਸਰਕਾਰ ਉਸ ਸਮੇਂ ਨੂੰ ਇਕ ਮਨ-ਇਕ ਚਿੱਤ ਹੋ ਕੇ ਲੋਕ ਸੇਵਾ ਹਿੱਤ ਵਰਤੇ। ਇਸ ਤੋਂ ਇਲਾਵਾ ਹੋਰ ਵੀ ਜ਼ਰੂਰੀ ਹੈ ਕਿ ਸਰਕਾਰ ਲੋਕ ਹਿੱਤ ਦੇ ਕਾਨੂੰਨਾਂ ਨੂੰ ਅਸਰ-ਅੰਦਾਜ਼ ਤਰੀਕੇ ਨਾਲ ਪਾਰਟੀ ਲਾਈਨਾਂ ਤੋਂ ਉਪਰ ਉਠ ਕੇ ਪੰਜਾਬ ਦੇ ਵਿਕਾਸ ਤੇ ਜਨਤਾ ਦੀ ਖੁਸ਼ਹਾਲੀ ਵਾਸਤੇ ਸਖਤੀ ਨਾਲ ਲਾਗੂ ਕਰੇ।

ਬਹਿਰਹਾਲ ਹੁਣ ਇਸ ਸੰਦਰਭ ਵਿਚ ਪੰਜਾਬ ਦੀ ਹੀ ਨਹੀਂ ਸਗੋਂ ਸਮੁੱਚੇ ਦੇਸ਼ ਦੀ ਕਹਿਣ-ਸੁਣਨ ਤੇ ਕਰਨ ਦੇ ਪੱਖੋਂ ਸਥਿਤੀ ਇਹ ਬਣ ਗਈ ਹੈ ਕਿ ਅਜ਼ਾਦੀ ਤੋਂ ਬਾਅਦ 65 ਸਾਲ ਤੱਕ ਹੁਣ ਸਾਡੇ ਸਿਆਸੀ ਲੋਕਾਂ ਨੇ ਬਹੁਤ ਕੁਝ ਕਹਿ ਲਿਆ ਹੈ ਤੇ ਉਸ ਤੋਂ ਵੱਧ ਜਨ-ਜਨਾਰਦਨ ਤੋਂ ਸੁਣ ਵੀ ਲਿਆ ਹੈ। ਇਸ ਸਾਰੇ ਸੁਣਨ-ਸੁਣਾਉਣ ਦੇ ਪਰਿਕਰਣ ਦੇ ਸੰਦਰਭ ਵਿਚ ਜੋ ਪੰਜਾਬ ਦਾ ਵਿਕਾਸ ਹੋਇਆ ਹੈ ਤੇ ਜੋ ਕੁੱਝ ਲੋਕ ਹਿੱਤ ਵਿਚ ਹੋਰ ਬੇਅੰਤ ਹੋਣ ਵਾਲਾ ਬਾਕੀ ਹੈ, ਉਸ ਬਾਰੇ ਕਿਸੇ ਵਿਅੰਗਕਾਰ ਕਵੀ ਨੇ ਠੀਕ ਹੀ ਕਿਹਾ ਹੈ ਕਿ:-

*ਹੱਡ ਗੋਡੇ ਸਲਾਮਤ ਤੂੰ ਰੱਖ ਰੱਬਾ, ਦੰਦ ਵੱਜਦੇ ਕੰਬਣ ਸਵਾਰੀਆਂ ਜੀ*
*ਅੱਧੀ ਸਦੀ ਅਜ਼ਾਦੀ ਦੀ ਲੰਘ ਗਈ ਏ, ਮਰਨ ਲਈ ਸਹੂਲਤਾਂ ਸਾਰੀਆਂ ਜੀ*

ਇਸ ਵਾਸਤੇ ਹੁਣ ਸਮਾਂ ਕੇਵਲ ਤੇ ਕੇਵਲ ਕਰਨ ਦਾ ਹੀ ਹੈ। ਇਸ ਵਾਸਤੇ ਇੱਧਰ-ਉੱਧਰ ਕੀ ਬਾਤ ਤੇ ਟਾਲ-ਮਟੋਲ ਦੀ ਸੁਆਰਥੀ ਤੇ ਸਿਆਸੀ ਨੀਤੀ ਨੂੰ ਛੱਡ ਕੇ ਦੇਸ਼ ਤੇ ਕੌਮ ਦੇ ਹਿੱਤ ਵਿਚ ਨਿਰਸਵਾਰਥ ਪ੍ਰਤੀਬੱਧਤਾ ਨਾਲ ਦਿਨ-ਰਾਤ ਇਕ ਕਰਨ ਦੀ ਲੋੜ ਹੈ। ਪਰ ਇਸ ਰਸਤੇ ਵਿਚ ਸਾਨੂੰ ਬਹੁਤ ਹੀ ਵੱਡੀ ਚੁਣੌਤੀ ਤੇ ਚਿਤਾਵਨੀ ਇਹ ਵੀ ਹੈ ਕਿ ਇਸ ਰਸਤੇ ਵਿਚ ਔਕੜਾਂ ਤੇ ਔਝੜਾਂ ਵੀ ਬਹੁਤ ਹਨ,

ਜਿਵੇਂ ਕਿ ਕਿਸੇ ਸ਼ਾਇਰ ਨੇ ਕਿਹਾ ਹੈ ਕਿ

*ਬਹੁਤ ਮੁਸ਼ਕਿਲ ਹੈ ਦੁਨੀਆਂ ਕਾ ਸੰਵਰਨਾ*
*ਯੇਹ ਤੇਰੀ ਜ਼ੁਲਫ਼ ਕਾ ਪੇਚੋ-ਖ਼ਮ ਨਹੀਂ ਹੈ*

ਇਸ ਵਾਸਤੇ ਸਾਨੂੰ ਹਰ ਵਕਤ ਚਿਤਾਵਨੀ ਵਜੋਂ 'ਚੌਕਸੀ ਹਟੀ ਤੇ ਦੁਰਘਟਨਾ ਘਟੀ' ਦੀ ਲੋਕ ਸਿਆਣਪ ਵੀ ਯਾਦ ਰੱਖਣ ਦੀ ਲੋੜ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਲੋਕ ਸੇਵਾ ਦਾ ਕੰਮ ਭਗਤੀ ਤੇ ਸਾਧਨਾ ਵਾਂਗ ਔਖਾ ਵੀ ਬੜਾ ਹੈ। ਇਸ ਕਰਕੇ ਹੀ ਦੇਸ਼ ਤੇ ਸਮਾਜ ਸੇਵਾ ਵਿਚ ਲੱਗੇ ਲੋਕਾਂ ਲਈ 'ਜ਼ਿੰਦਗੀ ਹਰ ਰੋਜ਼ ਇਕ ਨਈ ਜੰਗ ਹੈ'।

ਪਰ ਸਾਡੇ ਸਮਾਜ ਵਿਚ ਅਖੀਰ 'ਤੇ ਇਸ ਸਾਰੇ ਗਿਆਨ-ਵਿਚਾਰ ਤੋਂ ਬਾਅਦ ਗੱਲ ਇਥੇ ਆ ਕੇ ਮੁੱਕਦੀ ਹੈ ਕਿ ਲੋਕ ਸੇਵਾ ਵਿਚ ਲੱਗੇ ਰੱਬ ਦੇ ਬੰਦਿਆਂ ਦੇ ਜਦੋਂ ਕੋਈ ਨੇਕ-ਪਾਕ ਕਾਰਵਾਈ ਕਰਨ ਦੀ ਸਮਰਥਾ ਆਮ ਤੌਰ 'ਤੇ 'ਬਾਏਂ ਅੰਗ' ਨਹੀਂ ਆਉਂਦੀ ਤਾਂ ਇਸ ਹਾਲਤ ਵਿਚ ਉਹ ਨੇਕ ਜਨ ਵੀ ਇਕ ਦੁਚਿੱਤੀ ਵਿਚ ਪੈ ਜਾਂਦੇ ਹਨ। ਉਨ੍ਹਾਂ ਦੇ ਬਰਖਿਲਾਫ ਸਮਾਜ ਵਿਰੋਧੀ ਅਨਸਰਾਂ ਦੀਆਂ ਵਿਰੋਧੀ ਚਾਲਾਂ ਅਕਸਰ ਦੀਵਾਰ ਬਣ ਕੇ ਖੜ੍ਹੀਆਂ ਹੋ ਜਾਂਦੀਆਂ ਹਨ। ਇਸ ਸਥਿਤੀ ਵਿਚ ਚੰਗੇ ਆਗੂ ਵੀ ਸਾਡੀ ਸਿਆਸਤ ਤੇ ਸਿਆਸੀ ਜੀਵਨ ਦੇ ਕੋਝੇ ਪ੍ਰਚੱਲਣਾਂ ਦਾ ਹੀ ਹਿੱਸਾ ਬਣ ਜਾਂਦੇ ਹਨ। ਇਸ ਵਾਸਤੇ ਕਦੇ ਉਹ ਪਾਰਟੀ ਹਿੱਤ ਵਿਚ ਤੇ ਕਦੇ ਰਾਜਸੱਤਾ ਦੀ ਗੱਦੀ ਦੇ ਹਿੱਤ ਵਿਚ ਆਪਣਾ ਆਦਰਸ਼ਵਾਦ ਕੁਰਬਾਨ ਕਰ ਦਿੰਦੇ ਹਨ।

ਇਸ ਤੋਂ ਇਲਾਵਾ ਹਰ ਬੰਦੇ ਵਿਚ ਆਪਣੇ ਅੰਦਰ ਇਕ ਜੰਗ ਹੁੰਦੀ ਹੈ। ਉਹ ਇਹ ਕਿ ਇਕ ਪਾਸੇ ਬੰਦੇ ਦੇ ਆਪਣੇ ਅੰਦਰਲੇ ਅਧਿਆਤਮਵਾਦ ਤੇ ਪਦਾਰਥਵਾਦ ਵਿਚ ਖਿੱਚੋਤਾਣ ਹੁੰਦੀ ਹੈ। ਦੂਜੇ ਪਾਸੇ ਉਹ ਗੁਰਮਤਿ ਤੇ ਦੁਰਮਤਿ ਦੇ ਸੰਵਾਦੀ ਵਾਦ-ਵਿਵਾਦ ਵਿਚ ਉਲਝ ਜਾਂਦਾ ਹੈ। ਆਪਣੇ ਨਾਲ ਹੀ ਰਚਾਏ ਇਸ ਬਹਿਸ-ਮੁਬਾਹਿਸੇ ਦੌਰਾਨ ਉਹ ਕਦੇ ਮਾਨਸਿਕ ਤੌਰ 'ਤੇ ਆਪਣੇ ਮਹਾਨ ਪੁਰਖਿਆਂ ਦੇ ਅਧਿਆਤਮਵਾਦ ਦੀ ਸੰਥਾ ਵੱਲ ਮੁੜਦਾ ਹੈ ਅਤੇ ਕਦੇ ਸਾਡੇ ਹੁਣ ਦੇ ਰਾਜਨੀਤਿਕ ਵਾਤਾਵਰਣ ਤੇ ਸਮਾਜਿਕ ਵਾ-ਵਰੋਲਿਆਂ ਦੀਆਂ ਗੇੜੀਆਂ ਲਾਉਂਦਾ ਹੈ। ਇਸ ਤਰ੍ਹਾਂ ਇਕ ਮਨ ਵਿਚ ਹੀ ਇਕੋ ਸਮੇਂ ਜਦੋਂ ਅਜਿਹੇ ਆਪਾ ਵਿਰੋਧੀ ਖਿਆਲ ਉਪਜਦੇ ਹਨ ਤਾਂ 'ਗੁਰੂ-ਚੇਲਾ ਲਾਲਚੀ, ਦੋਨੋਂ ਖੇਡਣ ਦਾਅ' ਵਰਗੀ ਖੇਡ ਹੁੰਦੀ ਜਾਪਦੀ ਹੈ। ਅਜਿਹੀ ਉਤੋ-ਅੜਿੱਤੀ ਦੀ ਮਾਨਸਿਕਤਾ ਵਿਚ ਕੋਈ ਵੀ ਬੰਦਾ **ਜ਼ਫ਼ਰ ਗੋਰਖਪੁਰੀ** ਦੀ ਲਿਖੀ ਤੇ **ਪੰਕਜ ਉਧਾਸ** ਦੀ ਗਾਈ ਗ਼ਜ਼ਲ ਦੇ ਬੋਲਾਂ ਨੂੰ ਦੁਹਰਾਉਂਦਾ ਹੈ ਕਿ:-

*ਐ ਗ਼ਮੇਂ ਜ਼ਿੰਦਗੀ ਤੂ ਹੀ ਦੇ ਕੋਈ ਮਸ਼ਵਰਾ*
*ਇਕ ਤਰਫ ਉਸ ਕਾ ਘਰ, ਇਕ ਤਰਫ ਮੈਕਦਾ*

ਪਰ ਦਰਅਸਲ ਜਦੋਂ ਅਜਿਹੀ ਗੰਭੀਰ ਸਥਿਤੀ ਤੇ ਸੋਚ ਵਿਚ ਬੰਦਾ ਫਸਦਾ ਹੈ ਤਾਂ ਸਾਡੇ ਵਿਚ ਖਹਿੜਾ ਛੁਡਾਉਣ ਦੀ ਪ੍ਰਵਿਰਤੀ ਅਕਸਰ ਹੀ ਪ੍ਰਬਲ ਹੋ ਜਾਂਦੀ ਹੈ। ਅਸੀਂ ਫਿਰ ਟਾਲਾ ਵੱਟਣ 'ਤੇ ਕਿਸੇ ਬਹੁਤ ਵਧੀਆ ਗੱਲ ਨੂੰ ਵੀ ਟਾਲਣ ਦੀ ਗਰਜ਼ ਨਾਲ ਅਕਸਰ ਇਹ ਕਹਿੰਦੇ ਹਾਂ ਕਿ ਇਸ ਗੱਲ ਲਈ ਹੁਣ ਸਮਾਂ ਨਹੀਂ ਹੈ; ਇਸ ਵਾਸਤੇ ਕਿਤੇ ਬੈਠ ਕੇ ਗੱਲ ਕਰਾਂਗੇ। ਸਾਡੀ ਇਸ ਮਾੜੀ ਪ੍ਰਵਿਰਤੀ ਦੀ ਤਰਜਮਾਨੀ ਕਿਸੇ ਸ਼ਾਇਰ ਨੇ ਇਨ੍ਹਾਂ ਸ਼ਬਦਾਂ ਵਿਚ ਕੀਤੀ ਹੈ-

*ਨਾ ਤੁਮ ਹੋਸ਼ ਮੇ ਹੋ ਨਾ ਹਮ ਹੋਸ਼ ਮੇਂ ਹੈਂ*
*ਚਲੋਂ ਮੈਕਦੇ ਮੇਂ ਵਹੀਂ ਬਾਤ ਹੋਗੀ*

ਮੁੱਕਦੀ ਗੱਲ! ਅਜਿਹੇ ਹਾਲ-ਹਾਲਾਤਾਂ ਵਿਚ ਹੀ ਇਹ ਆਗੂ ਸਮਾਂ ਲੰਘਾਉਣ ਤੇ ਡੰਗ ਟਪਾਉਣ ਲਈ ਕਹਿੰਦੇ ਹਨ, ਚੱਲੋ ਜੀ! ਇਹ ਗੱਲ ਬਹੁਤ ਹੀ ਸਮਝਣ-ਵਿਚਾਰਨ ਵਾਲੀ ਹੈ, ਇਸ ਲਈ ਕਿਤੇ ਖੁੱਲ੍ਹੇ ਟਾਈਮ ਬੈਠ ਕੇ ਗੱਲ ਕਰਾਂਗੇ। ਪਰ ਅਸਲ ਵਿਚ ਗੱਲ ਇਹ ਹੁੰਦੀ ਹੈ ਕਿ ਜਿਥੇ ਨਵੀਂ ਸੋਚ-ਵਿਚਾਰ ਤੇ ਨਵੇਂ ਉੱਦਮ-ਉਪਰਾਲੇ ਦੀ ਗੱਲ ਆਉਂਦੀ ਹੈ ਤਾਂ ਅਸੀਂ ਕੋਈ ਨਵੇਂ ਵਿਚਾਰ ਤੇ ਸੁਝਾਅ ਸੁਣ ਕੇ ਪਹਿਲਾਂ ਹੀ ਪਾਣੀ ਵਿਚ ਬੈਠ ਜਾਂਦੇ ਹਾਂ। ਇਸ ਵਾਸਤੇ ਬੈਠ ਕੇ ਗੱਲ ਕਰਾਂਗੇ ਕਹਿਣ ਦੀ ਬਜਾਏ 'ਰੱਬ ਨੂੰ ਹਾਜ਼ਰ-ਨਾਜ਼ਰ ਜਾਣ ਕੇ' ਕਹਿਣਾ ਬਣਦਾ ਹੈ ਕਿ ਇਹ ਸੰਜੀਦਾ ਗੱਲ ਕਿਤੇ ਲੰਮੇ ਪੈ ਕੇ ਕਰਾਂਗੇ।

ਪਰ ਦਰਹਕੀਕਤ ਜੋ ਸਾਡੇ ਬੁਨਿਆਦੀ ਮਸਲੇ ਹਨ, ਅਸੀਂ ਉਨ੍ਹਾਂ ਤੋਂ ਟਾਲਾ ਵੱਟਦੇ ਹਾਂ ਤੇ ਬੜੇ ਬੇਮਾਇਅਨੇ ਤੇ ਬੇਬੁਨਿਆਦ ਮਸਲਿਆਂ ਨੂੰ ਅਸੀਂ ਜਨਤਾ ਦਾ ਧਿਆਨ ਪਾਸੇ ਟਾਲਣ ਲਈ ਅਸੀਂ ਖੜ੍ਹੇ ਕਰ ਲੈਂਦੇ ਹਾਂ। ਇਸ ਤਰ੍ਹਾਂ ਅਸੀਂ ਅੱਜ ਸਾਡੇ ਪੁਰਖਿਆਂ ਵਲੋਂ ਤੇ ਸਾਡੇ ਸ਼ਹੀਦਾਂ ਤੇ ਕੁਰਬਾਨੀ ਦੇ ਪੁੰਜਾਂ ਵਲੋਂ ਦਾਤ ਵਜੋਂ ਮਿਲੇ ਰਾਜ ਭਾਗ ਨੂੰ ਅਸੀਂ ਆਪਣੀ ਗਫ਼ਲਤ ਤੇ ਅਣਜਾਣਪੁਣੇ ਵਿਚ ਕੌਡੀ-ਘੱਟੇ ਮਿਲਾ ਰਹੇ ਹਾਂ। ਅੱਜ ਸਾਡੇ ਅਜੋਕੇ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਕਿਰਦਾਰ ਤੋਂ ਇਕ ਜੱਗ-ਜ਼ਾਹਿਰ ਸੱਚਾਈ ਨਜ਼ਰ ਆਉਂਦੀ ਹੈ ਕਿ ਅੱਜ ਪੰਜਾਬ ਵਿਚ 'ਸ਼ੇਰਾਂ ਦੀਆਂ ਬੈਠਕਾਂ 'ਤੇ ਗਿੱਦੜ ਕਰਨ ਕਲੋਲ' ਅਤੇ 'ਕਾਂ ਬਾਗ ਦੇ ਵਿਚ ਕਲੋਲ ਕਰਦੇ ਕੂੜਾ ਫੋਲਣੇ ਨੂੰ ਇਥੇ ਮੋਰ ਕੀਤੇ' ਜਿਹੇ ਕਾਰੇ-ਵਰਤਾਰੇ ਹੋ ਰਹੇ ਹਨ। ਇਸ ਵਾਸਤੇ ਸਾਡੀ ਇਕ ਬੜੀ ਹੀ ਕਾਟਵੀਂ ਲੋਕ ਸਿਆਣਪ ਹੈ, ਜਿਸ ਨੂੰ ਕਿ ਸਮਝਣ ਦੀ ਲੋੜ ਹੈ ਕਿ 'ਤੁਸੀਂ ਕਰੋ ਹਯਾ ਕੁਆਰੀਓ ਨੀ, ਅਜੇ ਦੁੱਧ ਦੀਆਂ ਦੰਦੀਆਂ ਖੀਰੀਆਂ ਨੀ'। ਵਾਰਿਸ ਸ਼ਾਹ ਮੀਆਂ ਤਾਂ ਇਸ ਬਾਰੇ ਅਖੀਰਲੀ ਗੱਲ ਕਹਿ ਗਿਆ ਹੈ ਕਿ 'ਵਾਰਿਸ ਸ਼ਾਹ ਤਰੱਕਲੇ ਵਲ ਪਿਆ, ਸਿੱਧਾ ਹੋਵੇ ਨਾ ਬਾਝ ਹਠੋਲੀਏ ਜੀ'। ਇਸ ਵਾਸਤੇ ਸਾਨੂੰ ਇਹੋ ਜਿਹੇ ਹਠੋਲੀਆਂ, ਤਬੀਬਾਂ ਤੇ ਕਰਮਯੋਗੀਆਂ ਦੀ ਲੋੜ ਹੈ ਜੋ ਕਿ 'ਵਿਗੜਿਆਂ-ਤਿਗੜਿਆਂ ਦਾ ਪੀਰ

ਡੰਡਾ' ਬਣ ਕੇ ਸਾਡੇ ਵਰਗੇ ਚਾਂਭਲੇ-ਚਲਾਕ ਤੇ ਖਰਮਸਤੀਆਂ ਕਰਨ ਵਾਲਿਆਂ ਨੂੰ ਰਾਹੇ-ਰਾਸਤ ਲਿਆਉਣ।

ਇਸ ਸੰਦਰਭ ਵਿਚ ਹੋਰ ਵੀ ਬਹੁਤ ਹੀ ਸੰਜੀਦਗੀ ਨਾਲ ਸੋਚਣ-ਵਿਚਾਰਨ ਵਾਲੀ ਗੱਲ ਇਹ ਹੈ ਕਿ ਜੇ ਅਸੀਂ ਰੱਬ ਵਲੋਂ ਮਿਲੀ ਸਮਾਜ ਸੇਵਾ ਦੀ ਸਮਰਥਾ ਤੇ ਮੋਹਲਤ ਨੂੰ ਸਹੀ ਤੌਰ 'ਤੇ ਨਾ ਵਰਤਿਆ ਤਾਂ ਇਹ ਗੱਲ ਹੋਣੀ ਹੈ ਕਿ 'ਵਾਰਿਸ ਸ਼ਾਹ ਤਨੂਰ ਵਿਚ ਦੱਬ ਬੈਠਾ ਕਮਲਾ ਘੱਲਿਆ ਰੰਗਣੇ ਸਾਲੂਆਂ ਨੂੰ' ਤੇ ਫਿਰ ਉਸ ਤੋਂ ਬਾਅਦ 'ਅਮਲਾਂ ਬਾਝ ਦਰਗਾਹ ਵਿਚ ਪੈਣ ਪੌਲੇ, ਲੋਕਾਂ ਵਿਚ ਮੀਆਂ ਵਾਰਿਸ ਸ਼ਾਹ ਹੋਇਆ' ਅਨੁਸਾਰ ਅਟੱਲਾਧੀਆਂ ਸੱਚਾਈਆਂ ਨਾਜ਼ਿਲ ਹੋ ਜਾਣਗੀਆਂ ਅਤੇ ਫਿਰ ਦਰਗਾਹਿ ਵਿਚ ਰੱਬੋਂ ਸਜ਼ਾਈਆਂ ਮਿਲਣਗੀਆਂ। ਖ਼ੈਰ! ਇਸ ਪ੍ਰਸੰਗ ਵਿਚ ਸਾਡੇ ਵਰਗਿਆਂ ਨੂੰ ਚੇਤਾਵਨੀ ਦੇਣ ਤੇ ਸਮਝਾਉਣ ਵਾਸਤੇ ਹੀ ਵਾਰਿਸ ਸ਼ਾਹ ਦਾ ਅਤਿ ਉੱਤਮ ਕਥਨ ਹੈ ਕਿ 'ਵਾਰਿਸ ਸ਼ਾਹ ਨਮਾਜ਼ ਦਾ ਫਰਜ਼ ਵੱਡਾ ਸਿਰੋਂ ਲਾਹ ਓ ਦਿਲਬਰਾ ਵਾਸਤਾ ਈ'।

# 22

# ਏਹੁ ਹਮਾਰਾ ਜੀਵਣਾ

ਭਾਰਤ ਦੇ ਯੋਜਨਾ ਕਮਿਸ਼ਨ ਵਲੋਂ ਸੁਪਰੀਮ ਕੋਰਟ ਵਿਚ ਦਿੱਤੇ ਗਏ ਹਲਫਨਾਮੇ ਅਨੁਸਾਰ ਗਰੀਬੀ ਰੇਖਾ ਨੂੰ ਉਪਰ ਚੁਕਣ ਦੇ ਯਤਨ ਸਬੰਧੀ ਹੁਣ ਸਾਰੇ ਭਾਰਤ ਦੇ ਅਖਬਾਰਾਂ ਤੇ ਟੀ.ਵੀ. ਚੈਨਲਾਂ ਨੇ ਤਰਥੱਲੀ ਮਚਾ ਦਿੱਤੀ ਹੈ। ਸਰਕਾਰ ਨੇ ਹੁਣ ਜੋ ਬੀ.ਪੀ.ਐੱਲ. ਭਾਵ ਗਰੀਬੀ ਰੇਖਾ ਤੋਂ ਥਲੇ ਵਿਅਕਤੀਆਂ ਤੇ ਉਨ੍ਹਾਂ ਦੀ ਆਮਦਨ ਦੇ ਨਵੇਂ ਮਾਪਦੰਡ ਨਸ਼ਰ ਕੀਤੇ ਹਨ, ਉਸ ਅਨੁਸਾਰ ਹੁਣ ਸ਼ਹਿਰਾਂ ਵਿਚ ਘੱਟੋ-ਘੱਟ ਨਿਰਬਾਹ-ਗੁਜ਼ਾਰੇ ਦੀ ਸੀਮਾ ਸ਼ਹਿਰਾਂ ਵਿਚ 20 ਰੁਪਏ ਤੋਂ ਵਧਾ ਕੇ 32 ਰੁਪਏ ਅਤੇ ਪਿੰਡਾਂ ਵਿਚ 15 ਰੁਪਏ ਤੋਂ ਵਧਾ ਕੇ 26 ਰੁਪਏ ਕਰ ਦੇਣ ਦਾ ਵੱਡਾ ਮਾਅਰਕਾ ਮਾਰਿਆ ਹੈ।

ਪਰ ਬੜੀ ਸੰਜੀਦਗੀ ਨਾਲ ਵਿਚਾਰਨ ਦੀ ਗੱਲ ਇਹ ਹੈ ਕਿ ਸਰਕਾਰ ਦੇ ਇਸ ਯਤਨ ਦਾ ਉਲਟਾ ਅਸਰ ਇਹ ਹੋ ਰਿਹਾ ਹੈ ਕਿ ਦੇਸ਼ ਦਾ ਗਰੀਬ ਵਰਗ ਤਾਂ ਇਕ ਪਾਸੇ ਰਿਹਾ; ਸਗੋਂ ਮੱਧ ਵਰਗੀ ਸਾਰਾ ਸਮਾਜ ਵੀ ਸਰਕਾਰ ਦੀ ਇਸ ਕਾਰਵਾਈ 'ਤੇ ਬਾਂਅ-ਬਾਂਅ ਕਰ ਉਠਿਆ ਹੈ। ਗਰੀਬਾਂ ਵਾਸਤੇ ਘੜੇ-ਘੜਾਏ ਗਏ ਇਸ ਅਰਥਚਾਰੇ ਤੋਂ ਤਾਂ ਇਹ ਹੀ ਸਮਝ ਆਉਂਦੀ ਹੈ ਕਿ ਅੱਜ ਦੀ ਮਹਿੰਗਾਈ ਵਿਚ 32 ਰੁਪਏ ਵਿਚ ਸਿਰਫ 300 ਗਰਾਮ ਕਣਕ ਜਾਂ ਚੌਲ, 250 ਕੁ ਸੌ ਗਰਾਮ ਸਬਜ਼ੀ ਜਾਂ ਦਾਲ, 150 ਗਰਾਮ ਗੰਢੇ-ਪਿਆਜ਼ ਤੇ 100 ਮਿਲੀ-ਲਿਟਰ ਦੁੱਧ ਹੀ ਆਉਂਦਾ ਹੈ। ਜੇ ਇਕ ਮਿਹਨਤਕਸ਼ ਕਿਰਸਾਨ ਜਾਂ ਮਜ਼ਦੂਰ ਨੂੰ ਸਰਕਾਰ ਦੇ ਮੁਤਾਬਿਕ ਇਹ ਖੁਰਾਕ ਤੰਦਰੁਸਤ ਰੱਖ ਸਕਦੀ ਹੈ ਤਾਂ ਬੱਸ ਰੱਬ ਹੀ ਸੁੱਖ ਰੱਖੇ।

ਫਿਰ ਹੋਰ ਵੀ ਫਿਕਰ ਵਾਲੀ ਗੱਲ ਇਹ ਹੈ ਕਿ ਪਤਾ ਨਹੀਂ ਉਹ ਅਤੇ ਉਸ 'ਤੇ ਨਿਰਭਰ ਉਸ ਦਾ ਪਰਿਵਾਰ ਤੇ ਬਾਲ-ਬੱਚਾ ਕਿਵੇਂ ਜਿਉਂਦਾ ਹੈ? ਬੇਸ਼ੱਕ ਕਿਸੇ ਸੂਰਤ ਵਿਚ ਵੀ ਇਹ ਰੱਬ ਲਗਦੀ ਗੱਲ ਤਾਂ ਨਹੀਂ ਹੈ, ਪਰ ਯੋਜਨਾ ਕਮਿਸ਼ਨ ਵੀ ਵਿਦਵਾਨਾਂ ਦਾ ਭਰਿਆ ਪਿਆ ਹੈ ਇਸ ਲਈ ਠੀਕ ਹੀ ਕਹਿੰਦਾ ਹੋਵੇਗਾ ਕਿ ਇਕ ਦਿਨ ਵਿਚ ਆਪਣੀ ਖਾਧ-ਖੁਰਾਕ ਵਾਸਤੇ ਸ਼ਹਿਰ ਵਿਚ 32 ਰੁਪਏ ਪ੍ਰਤੀ ਦਿਨ ਤੇ 965 ਰੁਪਏ ਪ੍ਰਤੀ ਮਹੀਨਾ ਖਰਚਣ ਵਾਲਾ ਅਤੇ ਪਿੰਡਾਂ ਵਿਚ 26 ਰੁਪਏ ਪ੍ਰਤੀ ਦਿਨ ਤੇ 781 ਰੁਪਏ ਖਰਚਣ ਵਾਲਾ ਬੰਦਾ ਗਰੀਬੀ ਰੇਖਾ ਤੋਂ ਥਲੇ ਨਹੀਂ ਮੰਨਿਆ ਜਾ ਸਕਦਾ।

ਮਹਾਤਮਾ ਗਾਂਧੀ ਨੇ ਅਜਿਹੇ ਗਰੀਬ ਬੰਦੇ ਨੂੰ ਭਾਰਤ ਦਾ ਅਖੀਰਲਾ ਨਾਗਰਿਕ ਕਿਹਾ ਸੀ ਅਤੇ ਦੇਸ਼ ਦੀ ਸਰਕਾਰ ਤੇ ਸੰਪੰਨ ਵਰਗਾਂ ਨੂੰ ਉਸ ਗਰੀਬ ਤੱਕ ਪਹੁੰਚ ਕਰਨ ਦਾ ਵੀ ਸੰਦੇਸ਼ ਦਿੱਤਾ ਸੀ। ਗਾਂਧੀ ਜੀ ਤੋਂ ਪਹਿਲਾਂ ਸਵਾਮੀ ਵਿਵੇਕਾਨੰਦ ਨੇ ਸ਼ਿਕਾਗੋ ਤੋਂ

ਮੈਸੂਰ ਦੇ ਮਹਾਰਾਜੇ ਨੂੰ **23** ਜੂਨ **1894** ਦੇ ਪੱਤਰ ਵਿਚ ਲਿਖਿਆ ਸੀ ਕਿ ਹਿੰਦੋਸਤਾਨ ਵਾਸਤੇ ਸਭ ਤੋਂ ਵੱਡਾ ਮਸਲਾ ਕਿਸੇ ਗਰੀਬ ਦੀ ਗਰੀਬੀ ਹੈ। ਇਸ ਵਾਸਤੇ ਸਾਨੂੰ ਗਰੀਬੀ ਨੂੰ ਦੂਰ ਕਰਨਾ ਚਾਹੀਦਾ ਹੈ, ਪਰ ਜੇ ਕੁੱਝ ਵੀ ਨਾ ਹੋ ਸਕੇ ਤਾਂ ਘੱਟੋ-ਘੱਟ ਸਾਨੂੰ ਆਪਣੀਆਂ ਗਰੀਬ ਜਮਾਤਾਂ ਨੂੰ ਇੰਨੀ ਕੁ ਤਾਲੀਮ ਦੇ ਦੇਣੀ ਚਾਹੀਦੀ ਹੈ ਕਿ ਉਹ ਆਪਣੇ ਗੁਆਚੇ ਹੋਏ ਵਿਅਕਤੀਤਵ ਦਾ ਵਿਕਾਸ ਕਰ ਸਕਣ।

ਸਵਾਮੀ ਜੀ ਨੇ ਇਸ ਕੌਮੀ ਸੰਕਲਪ ਨੂੰ ਸਿਰੇ ਚੜ੍ਹਾਉਣ ਲਈ ਇਹ ਸੁਝਾਅ ਵੀ ਦਿੱਤਾ ਸੀ ਕਿ ਸਾਡੇ ਲੱਖਾਂ ਪ੍ਰਚਾਰਕ ਧਰਮ ਪ੍ਰਚਾਰ ਦੇ ਨਾਲ ਨਾਲ ਗਰੀਬਾਂ ਨੂੰ ਪੜ੍ਹਾਉਣ ਦਾ ਕੰਮ ਵੀ ਸ਼ੁਰੂ ਕਰ ਦੇਣ। ਉਨ੍ਹਾਂ ਦਾ ਇਹ ਸੁਝਾਅ ਅੱਜ ਵੀ ਪ੍ਰਾਸੰਗਿਕ ਹੈ। ਇਸ ਵਾਸਤੇ ਪੰਜਾਬ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਚਾਹੀਦਾ ਹੈ ਕਿ ਉਹ ਧਰਮ ਪ੍ਰਚਾਰ ਦੇ ਨਾਲ ਨਾਲ ਗਰੀਬਾਂ ਨੂੰ ਪੜ੍ਹਾਉਣ ਦੀ ਉੱਚਤਮ ਸੇਵਾ ਨੂੰ ਵੀ ਨਿਭਾਉਣ। ਸਵਾਮੀ ਵਿਵੇਕਾਨੰਦ ਨੇ ਸਾਨੂੰ ਇਹ ਵੀ ਆਦੇਸ਼ ਦਿੱਤਾ ਸੀ ਕਿ ਭੁੱਖੇ ਤੇ ਬੇਆਸਰਾ ਗਰੀਬਾਂ ਨੂੰ 'ਦਲਿੱਦਰ-ਨਰਾਇਣ' ਤੋਂ ਰਾਹਤ ਦਿਵਾਉਣ ਲਈ ਭਾਰਤੀ ਕੌਮ ਇਕਮੁੱਠ ਤੇ ਇਕਜੁੱਟ ਹੋ ਕੇ ਹੰਭਲਾ ਮਾਰੇ। ਖੈਰ! ਅਸੀਂ ਇਹ ਤਾਂ ਸਭ ਕੁੱਝ ਭੁੱਲ-ਭੁਲਾ ਹੀ ਗਏ ਹਾਂ। ਪਰ ਫਿਰ ਵੀ ਕਦੇ-ਕਦਾਈਂ ਇਨ੍ਹਾਂ ਅਣਹੋਏ ਜਿਹੇ ਅਖੀਰਲੇ ਬੰਦਿਆਂ ਦੀ ਹੋਣੀ-ਅਣਹੋਣੀ ਵੇਖ ਕੇ ਰੱਬ ਨੂੰ ਇਹ ਨਿਹੋਰਾ ਦੇਣ ਨੂੰ ਜੀਅ ਕਰਦਾ ਹੈ ਕਿ:-

*ਤੇਰੇ ਰੰਗਾਂ ਦਾ ਭੇਤ ਨਾ ਆਇਆ, ਦੁਨੀਆਂ ਬਣਾਉਣ ਵਾਲਿਆ*

ਇਸ ਤਰ੍ਹਾਂ ਹੀ ਦੇਸ਼ ਦੇ ਕਰਣਧਾਰ ਨੇਤਾਵਾਂ ਨੂੰ ਵੀ ਕਹਿਣ-ਪੁੱਛਣ ਦਾ ਮਨ ਬਣਦਾ ਹੈ ਕਿ ਇਨ੍ਹਾਂ ਗਰੀਬਾਂ ਦੀ ਆਮਦਨ ਤਾਂ ਆਪਣੇ ਸਾਹ-ਸੱਤ ਚਾਲੂ ਰੱਖਣ ਵਾਸਤੇ ਹੀ ਖਰਚ ਹੋ ਜਾਂਦੀ ਹੈ। ਫਿਰ ਇਹ ਗਰੀਬ ਰੱਬ ਅੱਗੇ **"ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ'** ਕਹਿੰਦੇ-ਪੁਕਾਰਨੇ ਰੱਬ ਅੱਗੇ ਸੱਚੇ ਹੀ ਕੁਰਲਾਉਂਦੇ ਹਨ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਆਪਣੇ ਆਪ ਨੂੰ ਪੈਗੰਬਰੀ ਤਾਕਤਾਂ ਦੇ ਬਰਾਬਰ ਸਦਾਉਣ-ਕਹਾਉਣ ਵਾਲੇ ਸਾਡੇ ਲੀਡਰ ਜਾਣਦੇ ਹਨ ਕਿ ਗਰੀਬਾਂ ਆਮਦਨ ਤਾਂ ਸੀਮਿਤ ਤੋਂ ਵੀ ਸੀਮਿਤ ਹੈ। ਪਰ ਇਨ੍ਹਾਂ ਦੇ ਬੱਚਿਆਂ ਦੀਆਂ ਫੀਸਾਂ ਤੇ ਡਾਕਟਰੀ ਇਲਾਜ ਦੇ ਖਰਚੇ ਤਾਂ ਓਨੇ ਹੀ ਹਨ, ਜਿੰਨੇ ਕਿ ਸਾਡੇ ਸਹਿੰਦੇ, ਰੱਜੇ ਪੁੱਜੇ ਤੇ ਆਫਰੇ ਅਮੀਰ ਸਮਾਜ ਦੇ ਵਾਸਤੇ ਹਨ।

ਜ਼ਿਕਰਯੋਗ ਹੈ ਕਿ ਜ਼ਿੰਦਗੀ ਦੇ ਹੋਰ ਰੋਜ਼ਮਰ੍ਹਾ ਦੇ ਜ਼ਰੂਰੀ ਖਰਚੇ ਗਰੀਬ ਦੀ ਉਪਭੋਗਤਾ ਦੇ ਆਬਰਾ-ਕਡਾਬਰਾ ਹਿਸਾਬ-ਕਿਤਾਬ ਵਿਚ ਸ਼ਾਮਲ ਹੀ ਨਹੀਂ ਹਨ। ਇਸ ਲਈ ਯੋਜਨਾ ਕਮਿਸ਼ਨ ਜਾਂ ਹੋਰ ਖੋਜ ਸੰਸਥਾਵਾਂ ਦੇ ਵਿਚ ਬੈਠੇ ਮਹਾਂਰਥੀਆਂ ਨੂੰ ਇਹ ਵੀ ਮੰਨਣਾ ਪਵੇਗਾ ਕਿ ਲੂਣ ਨੂੰ ਖੰਡ ਕਹਿਣ ਨਾਲ ਲੂਣ ਦੀ ਸਲੂਣੀ ਕੜਵਾਹਟ ਖਤਮ ਨਹੀਂ ਹੋ ਜਾਂਦੀ। ਫਿਰ ਇਸ ਤਰ੍ਹਾਂ ਦੇ ਅਰਥਸ਼ਾਸਤਰ ਦੇ ਅੰਕੜੇ ਤੇ ਤਥਾਂ ਦੀ

ਅਖੌਤੀ ਮੁਹਾਰਤ ਦੇ ਪ੍ਰਚਾਰ ਤੇ ਪ੍ਰਾਪੇਗੰਡੇ ਨਾਲ 'ਗਰੀਬੀ ਹਟਾਉਣ' ਵਰਗੇ ਸੰਕਲਪ ਤੇ ਉਦੇਸ਼ ਵੀ ਪ੍ਰਾਪਤ ਨਹੀਂ ਕੀਤੇ ਜਾ ਸਕਦੇ। ਇਸ ਤਰ੍ਹਾਂ ਹੀ ਜਿਵੇਂ ਖੰਡ ਦੀ ਬੋਰੀ 'ਤੇ ਲੂਣ ਲਿਖਣ ਨਾਲ ਕੀੜਿਆਂ ਨੂੰ ਖੰਡ ਦੀ ਬੋਰੀ ਨੂੰ ਲੱਗਣ ਤੋਂ ਹਟਾਇਆ ਨਹੀਂ ਜਾ ਸਕਦਾ, ਉਸ ਤਰ੍ਹਾਂ ਹੀ ਸੱਚਾਈ ਤੇ ਅਸਲੀਅਤ ਨੂੰ ਸ਼ੂਗਰ-ਕੋਟਿਡ ਮਿੱਠੇ-ਮਿੱਠੇ ਐਲਾਨਾਂ ਤੇ ਬਿਆਨਾਂ ਨਾਲ ਆਪਣੀ ਵਿਦਵਤਾ ਦਾ ਢੰਡੋਰਾ ਤਾਂ ਪਿਟਿਆ ਜਾ ਸਕਦਾ ਹੈ, ਪਰ ਇਸ ਨਾਲ ਕਿਸੇ ਹਾਲਤ ਵਿਚ ਵੀ ਗਰੀਬੀ ਤੇ ਗਰੀਬ ਦੀਆਂ ਸਮੱਸਿਆਵਾਂ ਨੂੰ ਹੱਲ ਨਹੀਂ ਕੀਤਾ ਜਾ ਸਕਦਾ।

ਹੁਣੇ ਜਿਹੇ ਹੀ ਪ੍ਰਲੋਕ ਸਿਧਾਰੇ ਸੰਸਾਰ ਪ੍ਰਸਿੱਧ ਕੰਪਿਊਟਰ ਕੰਪਨੀ ਐਪਲ ਦੇ ਬਾਨੀ ਸਟੀਵ ਜੌਬਜ਼ ਦੀ ਮਾਈਕਲ ਮੋਰੀਟਜ਼ ਵਲੋਂ ਲਿਖੀ ਜੀਵਨੀ ਦੇ ਹਵਾਲੇ ਨਾਲ ਦੱਸਿਆ ਗਿਆ ਹੈ ਕਿ ਉਹ 70ਵਿਆਂ ਵਿਚ ਅਧਿਆਤਮਿਕ ਸ਼ਾਂਤੀ ਦੀ ਖੋਜ ਵਿਚ ਭਾਰਤ ਆਇਆ ਸੀ। ਪਰ ਉਹ ਇਥੇ ਕਹਿਣੀ ਤੇ ਕਰਨੀ ਦੇ ਫਰਕ ਨੂੰ ਦੇਖ ਕੇ ਨਿਰਾਸ਼ ਹੋ ਕੇ ਵਾਪਸ ਚਲਾ ਗਿਆ ਸੀ। ਉਸ ਦਾ ਕਹਿਣਾ ਹੈ, "ਮੈਂ ਵੇਖਿਆ, ਹਿੰਦੋਸਤਾਨੀ ਲੋਕ ਮੇਰੀ ਆਸ ਤੋਂ ਵੀ ਕਿਤੇ ਜ਼ਿਆਦਾ ਗਰੀਬ ਸਨ ਅਤੇ ਮੈਂ ਦੇਸ਼ ਦੀ ਅਸਲ ਹਾਲਤ ਅਤੇ ਇਸ ਵੱਲੋਂ ਅਧਿਆਤਮਿਕ ਅਮੀਰੀ ਦੀਆਂ ਮਾਰੀਆਂ ਜਾਂਦੀਆਂ ਫੜ੍ਹਾਂ ਵਿਚ ਵਿਚਲੇ ਫਰਕ ਨੂੰ ਦੇਖ ਕੇ ਹੈਰਾਨ ਪ੍ਰੇਸ਼ਾਨ ਹੋ ਕੇ ਰਹਿ ਗਿਆ ਹਾਂ।"

ਇਸ ਪ੍ਰਸੰਗ ਵਿਚ ਕਿਸੇ ਅਖਬਾਰ ਦੇ ਸੰਪਾਦਕ ਨੇ ਟਿੱਪਣੀ ਕੀਤੀ ਹੈ ਕਿ ਬਾਬੇ ਨਾਨਕ ਨੇ ਵੀ ਉਹੀ ਗੱਲ ਤਾਂ ਆਖੀ ਸੀ, ਜੋ ਸਟੀਵ ਨੇ ਮਹਿਸੂਸ ਕੀਤੀ, 'ਤੂੰ ਕਾਹਦਾ ਧਰਮੀ ਹੈਂ ਜੇ ਤੂੰ ਵਿਹਲੀਆਂ ਖਾਂਦਾ ਹੈ ਤੇ ਆਪਣੇ ਆਸ-ਪਾਸ ਬੈਠੇ ਗਰੀਬਾਂ ਨੂੰ ਕੋਈ ਮਾੜਾ-ਮੋਟਾ ਦਸਵੰਧ ਵਜੋਂ ਨਹੀਂ ਦਿੰਦਾ। ਇਸ ਵਾਸਤੇ ਘਾਲ ਖਾਇ ਕਿਛੁ ਹਥਹੁ ਦੇ ਹਿ ਬਿਨਾਂ ਤਾਂ ਰੱਬ ਦੇ ਘਰ ਦਾ ਰਾਹ ਵੀ ਨਜ਼ਰ ਨਹੀਂ ਆ ਸਕਦਾ'। ਇਸ ਸੰਥਾ ਦਾ ਹੁਣ ਕਿਤੇ ਨਾਮੋ-ਨਿਸ਼ਾਨ ਵੀ ਨਹੀਂ ਦਿਸਦਾ, ਸਗੋਂ ਪਰਾਇਆ ਹੱਕ ਮਾਰਨ ਅਤੇ ਪਰਾਇਆ ਮਾਲ ਛਕਣ ਦਾ ਸਭ ਪਾਸੇ ਵਰਤਾਰਾ ਹੈ।

ਸਾਡੇ ਮੁਲਕ ਵਿਚ ਮਹਿੰਗਾਈ ਦੀ ਕਿੰਨੀ ਮਾਰ ਹੈ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਪਿੱਛੇ ਜਿਹੇ ਮਹਿੰਗਾਈ ਦੀ ਦਰ 8.76 ਤੋਂ 0.25 ਘੱਟ ਕੇ ਜਦੋਂ 8.51 ਹੋਈ ਤਾਂ ਸਾਰੀ ਸਰਕਾਰ ਤੇ ਸਹਿਯੋਗੀ ਪਾਰਟੀਆਂ ਖੁਸ਼ੀ ਵਿਚ ਕੱਛਾਂ ਵਜਾ ਕੇ ਬਾਘੀ ਪਾਉਣ ਲੱਗ ਪਈਆਂ ਕਿ ਜਿਵੇਂ ਦੁਨੀਆਂ ਹੀ ਫਤਿਹ ਕਰ ਲਈ ਹੋਵੇ। ਇਸ ਤਰ੍ਹਾਂ ਹੀ ਅਸੀਂ ਗਰੀਬਾਂ ਦੇ ਦਰਦਮੰਦ ਬਣ ਕੇ ਉਨ੍ਹਾਂ 'ਤੇ ਬੜਾ ਤਰਸ ਖਾਂਦੇ ਦਿਸਦੇ ਹਾਂ। ਕਿਸੇ ਵੱਡੇ ਸਵਰਗੀ ਪੁੰਨ ਦੀ ਪ੍ਰਾਪਤੀ ਵਜੋਂ ਗਰੀਬੀ ਹਟਾਓ ਦੇ 'ਨਾਅਰੇ-ਟਾਅਰੇ' ਅਸੀਂ ਅਕਸਰ ਹੀ ਮਾਰਦੇ ਰਹਿੰਦੇ ਹਾਂ।

ਪਰ ਇਸ ਦੇ ਬਾਵਜੂਦ ਵੀ ਵਿਸ਼ਵ ਬੈਂਕ ਦੇ ਸਰਵੇਖਣ ਅਨੁਸਾਰ ਸੰਸਾਰ ਪੱਧਰ 'ਤੇ

ਪ੍ਰਚੱਲਿਤ ਡਾਲਰ ਮੁੱਦਰਾ ਦੇ ਮੁਤਾਬਿਕ 'ਗਰੀਬੀ ਰੇਖਾ' ਤੋਂ ਥੱਲੇ ਰਹਿੰਦੇ ਭਾਰਤੀਆਂ ਦੀ ਗਿਣਤੀ 75 ਫੀਸਦੀ ਤੋਂ ਉਪਰ ਹੈ। ਪਰ ਸਾਡੇ ਸਰਵੇਖਣ ਅਨੁਸਾਰ ਜੇ ਭਾਰਤੀ ਕਰੰਸੀ ਨੂੰ ਅਧਾਰ ਬਣਾ ਕੇ ਦੇਖਿਆ ਜਾਏ ਤਾਂ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਲੋਕਾਂ ਦੀ ਗਿਣਤੀ 37 ਫੀਸਦੀ ਬਣਦੀ ਹੈ। ਹੁਣ ਦੇ ਹਲਫ਼ਨਾਮੇ ਮੁਤਾਬਿਕ ਗਰੀਬੀ ਰੇਖਾ ਤੋਂ ਹੇਠਾਂ ਰਹਿੰਦੇ ਇਨ੍ਹਾਂ ਲੋਕਾਂ ਦੀ ਗਿਣਤੀ ਘੱਟਣ ਦੀ ਬਜਾਏ ਵਧ ਕੇ 42 ਫੀਸਦੀ ਹੋ ਗਈ ਹੈ।

ਇਹ ਸਾਰੇ ਸਰਵੇਖਣ ਜ਼ਮੀਨੀ ਹਕੀਕਤ ਤੋਂ ਸੱਚਮੁੱਚ ਹੀ ਕੋਹਾਂ ਦੂਰ ਹਨ। ਇਸ ਤਰ੍ਹਾਂ ਜਾਪਦਾ ਹੈ ਕਿ ਸਾਡੇ ਵੱਡੇ-ਵੱਡੇ ਅਰਥ ਸ਼ਾਸਤਰੀਆਂ ਨੇ ਏਅਰ ਕੰਡੀਸ਼ਨਡ ਕਮਰਿਆਂ ਵਿਚ ਬੈਠ ਕੇ ਕੰਪਿਊਟਰਾਂ ਦੁਆਰਾ 'ਔਸਤ ਦੇ ਅਧਾਰ' ਉਤੇ ਅੰਕੜਿਆਂ ਦਾ ਫੇਰਬਦਲ ਕਰਕੇ ਕਾਗਜ਼ਾਂ ਵਿਚੋਂ ਗਰੀਬ ਤੇ ਗਰੀਬੀ ਰੇਖਾ ਲੱਭੀ ਹੈ। ਜਦੋਂ ਕਿ ਉਹ ਜਾਣਦੇ ਹਨ ਕਿ ਕੰਪਿਊਟਰ ਵਿਗਿਆਨ ਦਾ ਸਭ ਤੋਂ ਪਹਿਲਾ ਫੰਡਾ ਇਹ ਹੈ ਕਿ 'ਗਾਰਬੇਜ ਇਨ ਤੇ ਗਾਰਬੇਜ ਆਊਟ' ਭਾਵ ਇਸ ਵਿਚ ਜੋ ਚੰਗਾ-ਮੰਦਾ ਤੁਸੀਂ ਪਾਓਗੇ, ਉਸ ਦੀਆਂ ਜ਼ਰਬਾਂ-ਤਕਸੀਮਾਂ ਇਹ ਉਗਲੱਛ ਦੇਵੇਗਾ।

ਇਨ੍ਹਾਂ ਸਰਵੇਖਣਾਂ ਮੁਤਾਬਿਕ ਪਹਿਲਾਂ ਪਿੰਡਾਂ ਵਿਚ ਰੋਜ਼ਾਨਾ 15 ਰੁਪਏ ਤੇ ਸ਼ਹਿਰਾਂ ਵਿਚ 20 ਰੁਪਏ ਦਿਹਾੜੀ ਨੂੰ ਘੱਟੋ-ਘੱਟ ਗੁਜ਼ਾਰੇ ਦੀ ਸੀਮਾ ਮੰਨਿਆ ਗਿਆ ਸੀ। ਹੁਣ ਦੇ ਸਰਵੇਖਣ ਅਨੁਸਾਰ ਕਿਸੇ ਗਰੀਬ ਦੀ ਪਿੰਡਾਂ ਵਿਚ 26 ਰੁਪਏ ਤੇ ਸ਼ਹਿਰਾਂ ਵਿਚ 32 ਰੁਪਏ ਦੀ ਉਜਰਤ ਨੂੰ ਜੀਵਨ ਨਿਰਬਾਹ ਕਰਨ ਜੋਗੀ ਕਮਾਈ ਮੰਨ ਕੇ ਨਵੀਂ 'ਜੀਵਨ ਰੇਖਾ' ਨਿਸ਼ਚਿਤ ਕਰਨ ਦੀ ਕਾਰਵਾਈ ਨਿਰਸੰਦੇਹ ਅੱਜ ਦੇ ਸਮੇਂ ਵਿਚ ਗਰੀਬ ਦੀ 'ਜੀਵਨ ਲੀਲਾ' ਨੂੰ ਬਚਾਉਣ ਵਾਸਤੇ ਇਕ ਬੜਾ ਹੀ ਹਾਸੋਹੀਣਾ ਯਤਨ ਜਾਪਦਾ ਹੈ।

ਸਾਡਾ ਦੇਸ਼ ਵਿਕਾਸ ਦੀ ਰਾਹ 'ਤੇ ਵਿਕਸਿਤ ਹੁੰਦਾ-ਹੁੰਦਾ ਹੁਣ ਪਿਛਲੇ ਕੁੱਝ ਸਾਲਾਂ ਤੋਂ ਵਿਵਾਦਿਤ ਹੁੰਦਾ ਜਾ ਰਿਹਾ ਹੈ। ਹਾਲੇ ਕੱਲ੍ਹ ਹੀ ਯੋਜਨਾ ਕਮਿਸ਼ਨ ਦੇ ਹਲਫਨਾਮੇ ਨੇ ਪੁਰਾਣੇ ਵਿਵਾਦ ਨੂੰ ਗਰਮਾ ਦਿੱਤਾ ਹੈ ਕਿ ਸਾਡੇ ਮੁਲਕ ਵਿਚ ਗਰੀਬ ਕੌਣ ਹੈ? ਯੋਜਨਾ ਕਮਿਸ਼ਨ ਦਾ ਕਹਿਣਾ ਹੈ ਕਿ ਸ਼ਹਿਰਾਂ ਵਿਚ 32 ਰੁਪਏ ਤੇ ਪਿੰਡਾਂ ਵਿਚ 26 ਰੁਪਏ ਪ੍ਰਤੀ ਖਾਣ-ਖਰਚਣ ਵਾਲੇ ਬੰਦੇ ਨੂੰ ਗਰੀਬੀ ਰੇਖਾ ਤੋਂ ਥੱਲੇ ਦਾ ਗਰੀਬ ਨਹੀਂ ਮੰਨਿਆ ਜਾ ਸਕਦਾ। ਖੈਰ ਇਹ ਬਹਿਸ ਨਵੀਂ ਨਹੀਂ ਹੈ, ਇਸ ਤੋਂ ਪਹਿਲਾਂ ਵੀ ਪਿਛਲੇ 40 ਕੁ ਸਾਲ ਤੋਂ ਜਦੋਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ 'ਗਰੀਬੀ ਹਟਾਓ' ਦਾ ਨਾਅਰਾ ਦਿੱਤਾ ਸੀ ਤਾਂ ਉਦੋਂ ਤੋਂ ਹੀ ਅਰਥਸ਼ਾਸਤਰ ਦੇ ਮਾਹਿਰਾਂ ਦੀਆਂ ਕਮੇਟੀਆਂ ਇਸ ਵਿਸ਼ੇ 'ਤੇ ਸਮੇਂ-ਸਮੇਂ ਬਣਦੀਆਂ ਰਹੀਆਂ ਹਨ ਅਤੇ ਇਸ ਤਰ੍ਹਾਂ ਵਿਦਵਾਨਾਂ ਦੀਆਂ ਚੁੰਝਾਂ ਸ਼ਹਿਰਾਂ ਵਿਚ 20 ਰੁਪਏ ਤੇ ਪਿੰਡਾਂ ਵਿਚ 15 ਰੁਪਏ ਦੇ ਗਰੀਬੀ ਸਤਰ ਸਬੰਧੀ ਮੁੱਦੇ 'ਤੇ ਅਕਸਰ ਹੀ ਭਿੜਦੀਆਂ ਰਹੀਆਂ ਹਨ।

ਨਿਰਸੰਦੇਹ ਗਰੀਬ ਇਸ ਬਹਿਸ-ਮੁਬਹਿਸੇ ਵਿਚ ਸ਼ੁਰੂ ਤੋਂ ਹੀ ਆਪਣੇ-ਆਪ ਨੂੰ

'ਦੋ ਮੁੱਲਾਂ ਵਿਚ ਮੁਰਗੀ ਹਰਾਮ' ਦੇ ਅਖਾਣ ਮੁਤਾਬਿਕ ਮਹਿਸੂਸ ਕਰਦਾ ਰਿਹਾ ਹੈ ਅਤੇ ਉਸ ਦੀ ਆਰਥਿਕ ਦਸ਼ਾ ਸੁਧਰਨ ਦੀ ਥਾਂ ਵਿਗੜਦੀ ਹੀ ਰਹੀ ਹੈ। ਪਿਛਲੇ 20 ਕੁ ਸਾਲ ਵਿਚ ਗਰੀਬੀ ਰੇਖਾ 0.8 ਤੋਂ ਮਸਾਂ-ਮਸਾਂ ਉੱਚੀ ਉਠ ਕੇ 1 ਫੀਸਦੀ ਨੂੰ ਪਹੁੰਚੀ ਹੈ। ਪਰ ਇਸ ਦੇ ਨਾਲ ਹੀ ਵਧਦੀ ਅਬਾਦੀ ਦੇ ਕਾਰਨ ਗਰੀਬੀ ਰੇਖਾ ਤੋਂ ਥੱਲੇ ਦੀ ਜਨਤਾ ਦੀ ਗਿਣਤੀ 35 ਕਰੋੜ ਤੋਂ ਵਧ ਕੇ 42 ਕਰੋੜ ਹੋ ਗਈ ਹੈ। ਇਸ ਸਾਰੀ ਸੂਰਤੇ ਹਾਲ ਵਿਚ ਗਰੀਬ ਕਹਿੰਦਾ ਜਾਪਦਾ ਹੈ ਕਿ 'ਮੁਰਗੀ ਤਾਂ ਜਾਨੋਂ ਗਈ ਪਰ ਖਾਣ ਵਾਲੇ ਨੂੰ ਸੁਆਦ ਨਾ ਆਇਆ' ਭਾਵ ਗਰੀਬ ਨੂੰ ਤਾਂ ਗਰੀਬੀ ਦਾ ਸੰਤਾਪ ਭੋਗਦੇ ਨੂੰ ਮੁੱਦਤ ਹੋ ਗਈ ਹੈ, ਪਰ ਸਰਕਾਰਾਂ ਦਾ ਇਹ ਹਿਸਾਬ-ਕਿਤਾਬ ਹੁਣ ਤੱਕ ਵੀ ਠੀਕ ਨਹੀਂ ਹੋਇਆ।

ਜਿਸ ਦਾ ਸਪਸ਼ਟ ਨਤੀਜਾ ਸਾਡੇ ਸਾਹਮਣੇ ਹੈ ਕਿ ਸਰਕਾਰ ਵਲੋਂ ਗਰੀਬੀ ਦੂਰ ਕਰਨ ਦੀ ਕੋਈ ਠੋਸ ਪਹਿਲ ਕਦਮੀ ਹੁਣ ਤੱਕ ਨਾ ਹੋਣ ਦੇ ਕਾਰਨ ਸਰਕਾਰ ਦੇ ਆਪਣੇ ਹੀ ਨਵੇਂ ਅੰਕੜਿਆਂ ਮੁਤਾਬਿਕ ਗਰੀਬੀ ਰੇਖਾ ਤੋਂ ਥੱਲੇ 42 ਕਰੋੜ ਜਨਤਾ ਤਾਂ ਜ਼ਿੰਦਗੀ ਨੂੰ ਬੱਸ ਧੱਕਾ ਹੀ ਦੇ ਰਹੀ ਹੈ। ਸਾਡੇ ਅਰਥਚਾਰੇ ਦੇ ਇਸ ਸਾਰੇ ਵਰਤਾਰੇ ਤੋਂ ਇੰਝ ਜਾਪਦਾ ਹੈ ਕਿ ਅਸੀਂ ਗਰੀਬੀ ਹਟਾਉਣ ਦੀ ਬਜਾਏ ਗਰੀਬਾਂ ਨੂੰ ਖਤਮ ਕਰਨ ਦਾ ਤਹੱਈਆ ਕੀਤਾ ਹੋਇਆ ਹੈ। ਉਧਰ ਇਸ ਸੰਦਰਭ ਵਿਚ ਸਾਡੇ ਕਰੋੜਾਂ ਗਰੀਬ ਭੈਣ-ਭਾਈ ਦੇਸ਼ ਦੇ ਰਹਿਬਰਾਂ ਨੂੰ ਕੰਧ 'ਤੇ ਲਿਖੀ ਹੋਈ ਆਪਣੀ ਕਿਸਮਤ ਸਬੰਧੀ ਗਾਲਿਬ ਦੇ ਸ਼ਬਦਾਂ ਵਿਚ ਯਾਦਦਹਾਨੀ ਕਰਵਾ ਰਹੇ ਹਨ ਕਿ:-

*ਹਮਨੇ ਮਾਨਾ ਕਿ ਤਗ਼ਾਫ਼ੁਲ ਨ ਕਰੋਗੇ ਲੇਕਿਨ*
*ਖ਼ਾਕ ਹੋ ਜਾਏਂਗੇ ਹਮ ਤੁਮ ਕੋ ਖ਼ਬਰ ਹੋਨੇ ਤੱਕ*

ਗਰੀਬਾਂ ਨੂੰ ਨਵੀਆਂ ਰਿਪੋਰਟਾਂ ਤੇ ਨਵੇਂ ਐਲਾਨਨਾਮਿਆਂ ਨਾਲ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਦੇਸ਼ ਦੇ ਅਰਥਚਾਰੇ ਵਿਚ ਸ਼ੁਰੂ ਤੋਂ ਹੀ ਗਰੀਬ ਤੇ ਕਾਮਾ ਵਰਗ 'ਹੰਝ ਦੀ ਜੂਨ' ਹੰਢਾ ਰਿਹਾ ਹੈ। ਸਗੋਂ ਵਿਦਵਾਨਾਂ ਦੇ ਅੰਕੜਿਆਂ ਦੀ ਖੇਡ ਗਰੀਬਾਂ ਵਾਸਤੇ ਇਕ ਨਵੀਂ ਸ਼ਾਮਤ ਲਿਆ ਦਿੰਦੀ ਹੈ ਕਿਉਂਕਿ ਪਹਿਲਾਂ ਹੀ ਨਿੱਤ ਦੀ ਵਧ ਰਹੀ ਮਹਿੰਗਾਈ ਦੇ ਸਾਹਮਣੇ ਉਨ੍ਹਾਂ ਦਾ ਜਿਉਣਾ ਦੁਭਰ ਹੋਇਆ ਪਿਆ ਹੈ। ਪਰ 'ਬਲਦੀ 'ਤੇ ਤੇਲ ਪਾਉਣ ਵਾਂਗੂੰ' ਅਰਥ ਸ਼ਾਸ਼ਤਰੀਆਂ ਦੀ ਗਰੀਬੀ ਰੇਖਾ ਨੂੰ ਨਿਸ਼ਚਿਤ ਕਰਨ ਦੀ ਹਿਸਾਬੀ ਮੱਥਾ-ਪੱਚੀ ਤੋਂ ਉਪਜੀ ਸਿਆਣਪ ਦੇ ਕਾਰਨ ਕਰੋੜਾਂ ਗਰੀਬਾਂ ਨੂੰ ਹੁਣ ਗਰੀਬੀ ਰੇਖਾ ਤੋਂ ਥੱਲੇ ਮਿਲ ਰਹੀਆਂ ਸਹੂਲਤਾਂ ਤੋਂ ਵਾਂਝਾ ਕਰਕੇ ਇਹ ਲੋਕ ਗਰੀਬਾਂ ਲਈ ਕਿਆਮਤ ਢਾਹ ਰਹੇ ਹਨ।

ਦੇਸ਼ ਦਾ ਸਮੁੱਚਾ ਕਿਰਸਾਣ ਤੇ ਮਜ਼ਦੂਰ ਵਰਗ ਦੇਸ਼ ਦੇ ਵਿਕਾਸ ਤੇ ਨਿਰਮਾਣ ਲਈ ਸਦਾ ਤੋਂ ਹੀ ਖੂਨ-ਪਸੀਨਾ ਇਕ ਕਰਦਾ ਆ ਰਿਹਾ ਹੈ। ਪਰ ਅੱਜ ਅਜ਼ਾਦੀ ਤੋਂ 65

ਸਾਲ ਬਾਅਦ ਵੀ ਗਰੀਬ ਦੀ ਹਾਲਤ 'ਮੁੰਡੇ ਮਰਗੇ ਕਮਾਈਆਂ ਕਰਦੇ, ਬਿੱਲੋ ਤੇਰੇ ਬੰਦ ਨਾ ਬਣੇ' ਵਰਗੀ ਬਣੀ ਹੋਈ ਹੈ ਕਿ ਸਾਡੇ ਦੇਸ਼ ਵਿਚ ਕਾਮੇ ਵਰਗ ਦੀਆਂ ਪੀੜ੍ਹੀਆਂ ਦੀਆਂ ਕਈ ਖੂਹਣੀਆਂ ਦੀਆਂ ਖੂਹਣੀਆਂ ਹੀ ਖੱਪ ਗਈਆਂ ਹਨ, ਪਰ ਸਰਕਾਰਾਂ ਦੇ ਵਿਕਾਸ ਦੇ ਅੰਕੜਿਆਂ ਦੇ ਗੁਲੂਬੰਦ ਤੇ ਗੋਖੜੂਆਂ ਦਾ ਹਿਸਾਬ ਹੀ ਸੂਤ ਨਹੀਂ ਆਇਆ। ਸਗੋਂ ਹਿਸਾਬ ਦੇ ਵਹੀ-ਚਪੱਤੇ ਠੀਕ ਕਰਦੇ-ਕਰਦੇ ਅਮੀਰੀ ਤੇ ਗਰੀਬੀ ਦਾ ਬੇਹੱਦ ਪਾੜਾ ਮਰੀਜ਼ੇ-ਇਸ਼ਕ ਦੇ ਮਰਜ਼ ਵਾਂਗੂੰ ਵਧਦਾ ਹੀ ਜਾ ਰਿਹਾ ਹੈ।

ਇਕ ਸਾਈਕਲ ਦੀ ਲੋੜ ਹੀ ਕਿਸੇ ਵੀ ਗ਼ਰੀਬ ਤੇ ਅਮੀਰ ਦੇ ਵਿਚਲਾ ਪਾੜਾ ਬਿਆਨ ਕਰ ਦਿੰਦੀ ਹੈ। ਗੁਰਦਾਸ ਮਾਨ ਦੇ ਸ਼ਬਦਾਂ ਵਿਚ 'ਸਾਈਕਲ ਅਮੀਰ ਲਈ ਕਸਰਤ ਅਤੇ ਗ਼ਰੀਬ ਲਈ ਹਸਰਤ ਹੈ'। ਇਸ ਤਰ੍ਹਾਂ ਹੀ ਮੇਰਾ ਵੀ ਇਹ ਮੰਨਣਾ ਹੈ ਕਿ ਜ਼ਿੰਦਗੀ ਅਮੀਰ ਲਈ ਬੁਸ਼ਾਰਤ ਭਾਵ ਸੁਖ-ਸਾਧਨਾਂ ਦੀ ਝੜੀ ਤੇ ਗ਼ਰੀਬ ਲਈ ਕਸਰਤ ਭਾਵ ਘਾਟੇ ਦਾ ਸੌਦਾ ਹੈ। ਅਮੀਰੀ ਬੰਦੇ ਦਾ ਦਰਜਾ-ਹਰਾਰਤ ਘਟਾਉਂਦੀ ਹੈ ਤੇ ਗਰੀਬੀ ਗਰੀਬ-ਗੁਰਬੇ ਦਾ ਦਰਜਾ ਹਰਾਰਤ ਵਧਾਉਂਦੀ ਹੈ ਭਾਵ ਜ਼ਿੰਦਗੀ ਅਮੀਰ ਲਈ ਐਸ਼ੋ-ਇਸ਼ਰਤ ਤੇ ਗ਼ਰੀਬ ਲਈ ਜਫ਼ਾਕਸ਼ੀ ਹੈ। ਅਮੀਰ ਲਈ ਜ਼ਿੰਦਗੀ ਫ਼ਰਾਗਤ ਤੇ ਫੁਰਸਤ ਹੈ ਤੇ ਗ਼ਰੀਬ ਲਈ ਜ਼ਿੰਦਗੀ ਮਿਹਨਤ-ਮੁਸ਼ੱਕਤ ਹੈ। ਅਮੀਰ ਲਈ ਜ਼ਿੰਦਗੀ ਸ਼ਬ-ਏ-ਫ਼ੁਰਸਤ ਹੈ ਤੇ ਗ਼ਰੀਬ ਲਈ ਜ਼ਿੰਦਗੀ ਸ਼ਬ-ਏ-ਫ਼ੁਰਕਤ ਹੈ ਭਾਵ ਬੇਚੈਨੀ ਦੀ ਰਾਤ ਵਾਂਗ ਹੈ।

ਕੁੱਲ ਮਿਲਾ ਕੇ ਅਮੀਰ ਲਈ ਜ਼ਿੰਦਗੀ ਜਸ਼ਨ ਹੈ ਤੇ ਗ਼ਰੀਬ ਲਈ ਜ਼ਿੰਦਗੀ ਯਲਗਾਰ ਹੈ। ਅਮੀਰ ਲਈ ਜ਼ਿੰਦਗੀ ਇਕ ਖੇਡ ਹੈ ਤੇ ਗਰੀਬ ਲਈ ਜ਼ਿੰਦਗੀ ਹਰ ਰੋਜ਼ ਇਕ ਨਵੀਂ ਜੰਗ ਹੈ। ਅਮੀਰਾਂ ਨੂੰ ਪਰਲੋਕ ਨੂੰ ਸੋਨੇ ਦੀ ਪੌੜੀ ਲਾਉਣ ਦਾ ਫ਼ਿਕਰ ਹੈ ਤੇ ਗਰੀਬਾਂ ਨੂੰ ਜਿਉਣ ਦਾ ਸਾਧਨ ਲੱਭਣ ਦੀ ਚਿੰਤਾ ਚਿਖਾ ਸਮਾਨ ਬਣੀ ਹੋਈ ਹੈ। ਬਸ ਇਸ ਤਰ੍ਹਾਂ ਅਮੀਰ ਲਈ ਜ਼ਿੰਦਗੀ ਰਹਿਮਤ ਤੇ ਗ਼ਰੀਬ ਲਈ ਜ਼ਹਿਮਤ ਹੈ। ਮੁੱਕਦੀ ਗੱਲ! ਅਮੀਰ ਲਈ ਜ਼ਿੰਦਗੀ ਰੱਬੀ ਨਿਆਮਤ ਹੈ ਤੇ ਗ਼ਰੀਬ ਲਈ ਕਿਆਮਤ ਹੈ।

ਮੇਰੀ ਜਾਚੇ ਅਮੀਰੀ ਤੇ ਗਰੀਬੀ ਦੇ ਇਸ ਦਰਮਿਆਨੀ ਫਰਕ ਨੂੰ ਸਮਝਣ ਲਈ ਇੰਨਾਂ ਹੀ ਕਾਫੀ ਹੈ ਕਿ ਹੁਣ ਅਮੀਰ ਵਰਗ ਅੱਜ ਮਾਰਕੀਟ ਵਿਚ ਨੋਟ ਗਿਣ ਕੇ ਨਹੀਂ, ਸਗੋਂ ਤੋਲ ਕੇ ਖਰੀਦੋ-ਫਰੋਖਤ ਕਰ ਰਿਹਾ ਹੈ ਅਤੇ ਦੂਜੇ ਪਾਸੇ ਗਰੀਬ ਦੇ ਕੋਲ ਉਂਗਲਾਂ 'ਤੇ ਗਿਣਨ ਜੋਗੇ ਵੀ ਰੁਪਈਏ ਨਹੀਂ ਹਨ। ਇਸ ਤਰ੍ਹਾਂ ਗ਼ਰੀਬ ਤਾਂ ਕੀ ਸਗੋਂ ਮੱਧ ਵਰਗ ਤੱਕ ਦੇ ਲੋਕਾਂ ਦਾ ਜਿਊਣਾ ਦੁਭਰ ਤੇ ਮੁਹਾਲ ਹੋ ਚੁਕਾ ਹੈ। ਇਸ ਤਰ੍ਹਾਂ ਆਰਥਿਕ ਪੱਖੋਂ ਤਾਂ ਇਥੇ ਫਰਾਂਸ ਦੀ ਕ੍ਰਾਂਤੀ ਦੇ ਸਮੇਂ ਵਰਗੀ ਸਥਿਤੀ ਬਣੀ ਹੋਈ ਹੈ। ਜਦੋਂ ਫ਼ਰਾਂਸ ਦੀ ਜਨਤਾ ਨੇ ਬਾਦਸ਼ਾਹ ਲੂਈ ਸੋਲਵੇਂ ਨੂੰ ਉਸ ਦੇ ਮਹਿਲਾਂ ਵਿਚ ਘੇਰ ਲਿਆ ਤਾਂ ਉਸ ਦੀ ਰਾਣੀ ਮੇਰੀ ਅੰਤਾਂਤੇ ਕਹਿਣ ਲੱਗੀ ਕਿ ਇਹ ਲੋਕ ਬਿਨਾਂ ਮਤਲਬ ਹਾਏ-ਹੱਕੂ ਤੇ

ਹਾਲ-ਪਾਰਿਆ ਕਿਉਂ ਮਚਾ ਰਹੇ ਹਨ। ਇਨ੍ਹਾਂ ਨੂੰ ਚਾਹੀਦਾ ਹੈ ਕਿ ਜੇ ਇਨ੍ਹਾਂ ਨੂੰ ਰੋਟੀ-ਪਾਣੀ ਨਹੀਂ ਮਿਲਦਾ ਤਾਂ ਇਹ ਹਾਲ-ਦੁਹਾਈ ਪਾਉਣ ਦੀ ਬਜਾਏ ਕੇਕ ਤੇ ਸ਼ਰਾਬ ਕਿਉਂ ਨਹੀਂ ਛਕਣ ਲੱਗ ਜਾਂਦੇ।

ਸਾਡੇ ਦੇਸ਼ ਦੀ ਬਿਲਕੁੱਲ ਅਜਿਹੀ ਹੀ ਆਰਥਿਕ ਦਸ਼ਾ ਬਣੀ ਹੋਈ ਹੈ। ਅੱਜ ਗ਼ਰੀਬ ਦੀ ਰੋਟੀ ਦਾ ਸਾਲਣ ਵੀ ਉਸ ਦੀ ਪਹੁੰਚ ਤੋਂ ਬਾਹਰ ਗਿਆ ਹੈ। ਹੋਰ ਤਾਂ ਹੋਰ ਗੰਢਿਆਂ ਦੀ ਮਾਰ ਨੇ ਹੀ ਦੇਸ਼ ਵਾਸੀਆਂ ਨੂੰ ਰੋਣ-ਹਾਕਾ ਕਰ ਦਿੱਤਾ ਹੈ। ਫਿਰ ਮਹਿੰਗਾਈ ਦੀ ਮਾਰੂ ਮਾਰ ਨੇ ਜਨਤਾ ਦੀਆਂ ਬੌਹੜੀਆਂ ਕੱਢਾ ਦਿੱਤੀਆਂ ਹਨ। ਲੋਕ ਹੰਝੂ ਭਰੀਆਂ ਅੱਖਾਂ ਨਾਲ ਅੱਜ "ਸਖੀ ਸਈਆਂ ਤੋ ਖ਼ੂਬ ਹੀ ਕਮਾਤ ਹੈ, ਮਹਿੰਗਾਈ ਡਾਇਣ ਖਾਏ ਜਾਤ ਹੈ" ਵਰਗੇ ਗੀਤ ਗਾ ਰਹੇ ਹਨ।

ਤੱਤਸਾਰ ਇਹ ਹੈ ਕਿ ਗ਼ਰੀਬੀ ਤਬਕੇ ਦੇ 42 ਕਰੋੜ 'ਗ਼ਰੀਬੂ ਦਾਸ' ਵਰਗੇ ਲੋਕ ਗ਼ਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਹਨ, ਜਿਨ੍ਹਾਂ ਨੂੰ ਆਪਣੀ ਜ਼ਿੰਦਗੀ ਨਾਲੋਂ ਵਧਦੀ ਮਹਿੰਗਾਈ ਦਾ ਫ਼ਿਕਰ ਕਿਤੇ ਵੱਧ ਹੈ। ਬਿਲਕੁਲ ਇਸ ਪ੍ਰਸੰਗ ਵਿਚ ਗੌਰਤਲਬ ਹੈ ਕਿ ਗਰੀਬ ਵਰਗ ਹੀ ਨਹੀਂ, ਸਗੋਂ ਸਾਡੇ ਸਮਾਜ ਦਾ ਮੱਧ ਵਰਗ ਵੀ ਜ਼ਿੰਦਗੀ ਨੂੰ ਜਿਉਣ ਦੀ ਬਜਾਏ ਜ਼ਿੰਦਗੀ ਨੂੰ ਧੱਕਾ ਹੀ ਦੇ ਰਿਹਾ ਹੈ। ਸਾਡੇ ਅਮੀਰ ਵਰਗ ਤੋਂ ਬਿਨਾਂ ਸਾਰੇ ਲੋਕ ਜ਼ਿੰਦਗੀ ਦੇ ਧੱਕੇ-ਧੋੜੇ ਖਾ ਕੇ ਇਸ ਧਰਤੀ 'ਤੇ ਸਿਰਫ ਦਿਨ ਕਟੀ ਹੀ ਕਰ ਰਹੇ ਹਨ।

ਇਸ ਸੰਦਰਭ ਵਿਚ ਮੈਨੂੰ ਸੰਨ 1970 ਵਿਚ ਮੇਰੇ ਯੂਨੀਵਰਸਿਟੀ ਦੇ ਸਮੇਂ ਦੀ ਗੱਲ ਯਾਦ ਆਈ ਹੈ ਕਿ ਮੇਰੇ ਕੋਲ ਸਾਡੇ ਪਿੰਡ ਤੋਂ ਮੇਰੇ ਚਾਚੇ ਦਾ ਪੁੱਤਰ ਬਾਈ ਭਾਗ ਸਿੰਘ ਚੰਡੀਗੜ੍ਹ ਆਇਆ ਸੀ। ਮੈਂ ਆਪਣੇ ਉਸ ਸਾਦ-ਮੁਰਾਦੇ ਕਿਰਸਾਣ ਭਾਈ ਨੂੰ ਚੰਡੀਗੜ੍ਹ ਦਾ ਮਾਊਂਟਵਿਊ ਹੋਟਲ ਵਿਖਾਉਣ ਲਈ ਲੈ ਗਿਆ। ਜਦੋਂ ਸਾਡੇ ਦੋਨਾਂ ਦੇ ਖਾਣੇ ਦਾ ਬਿੱਲ 70 ਰੁਪਏ ਆਇਆ ਤਾਂ ਉਹ ਹੈਰਾਨ-ਪ੍ਰੇਸ਼ਾਨ ਹੋ ਕੇ ਕਹਿਣ ਲੱਗਾ ਕਿ ਬਾਈ ਲੋਹੜਾ ਗਜਬ ਖੁਦਾ ਦਾ, ਕੀ ਆਪਾਂ 'ਕੌਂਟਲ' ਭਾਵ ਕੁਇੰਟਲ ਕਣਕ ਖਾ ਗਏ ਹਾਂ। ਬਾਈ ਭਾਗ ਸੱਚਾ ਸੀ ਕਿਉਕਿ ਉਦੋਂ ਕੁਇੰਟਲ ਕਣਕ ਦਾ ਮੁਲ 70 ਰੁਪਏ ਹੀ ਸੀ। ਸੋ ਗੌਰਤਲਬ ਹੈ ਕਿ ਸਾਡਾ ਪੇਂਡੂ ਤੇ ਕਿਰਸਾਣ ਵਰਗ ਤਾਂ ਜ਼ਿੰਦਗੀ ਦੇ ਖਰਚੇ -ਪੱਠੇ ਨੂੰ ਆਪਣੀ ਖੇਤੀ ਦੇ ਆਮਦਨ ਤੇ ਖਰਚਿਆਂ ਦੇ ਹਿਸਾਬ ਨਾਲ ਹੀ ਦੇਖਦਾ ਹੈ।

ਬੇਸ਼ੱਕ ਸਾਡੇ ਸਮਾਜ ਵਿਚ ਦਿਨੋ-ਦਿਨ ਵਧ ਰਹੀ ਮਹਿੰਗਾਈ ਤੇ ਭ੍ਰਿਸ਼ਟਾਚਾਰ ਨੇ ਹਰ ਵਰਗ ਦਾ ਹੀ ਕਚੂੰਮਰ ਕੱਢ ਰਖਿਆ ਹੈ। ਪਰ ਫਿਰ ਵੀ ਜਿਵੇਂ 'ਕੀੜੀ ਲਈ ਤਾਂ ਪਾਣੀ ਦਾ ਠੂਠਾ ਹੀ ਦਰਿਆ' ਹੁੰਦਾ ਹੈ, ਇਸ ਤਰ੍ਹਾਂ ਗ਼ਰੀਬ ਵਾਸਤੇ ਤਾਂ ਉਸ ਤੋਂ ਉਪਰਲਾ ਹਰ ਵਰਗ ਹੀ ਅਮੀਰ ਹੈ। ਗ਼ਰੀਬ ਦੀ ਗ਼ਰੀਬੀ ਰੇਖਾ ਦੇ ਮਾਪਦੰਡ ਅਨੁਸਾਰ ਤਾਂ ਮਿਡਲ ਕਲਾਸ ਤੇ ਇਥੋਂ ਤੱਕ ਕਿ ਮੁਲਾਜ਼ਮ ਤੇ ਪੈਨਸ਼ਨ ਲੈਣ ਵਾਲੇ ਵੀ ਅਮੀਰ ਹਨ। ਪੈਨਸ਼ਨ ਲੈਣ ਵਾਲਿਆਂ ਨੂੰ ਸਰਵਿਸ ਸਮੇਂ ਦੀ ਤਨਖਾਹ ਨਾਲੋਂ ਤਕਰੀਬਨ ਅੱਧਾ

ਵੇਤਨ ਮਿਲਦਾ ਹੈ। ਜੇ ਇਸ ਵੇਤਨ ਨੂੰ ਔਸਤਨ 30 ਕੁ ਹਜ਼ਾਰ ਰੁਪਏ ਮਹੀਨਾ ਮੰਨ ਲਿਆ ਜਾਵੇ ਤਾਂ ਵੀ ਇਨ੍ਹਾਂ ਦਾ ਇਕ ਹਜ਼ਾਰ ਰੁਪਿਆ ਪ੍ਰਤੀ ਦਿਨ ਦੇ ਹਿਸਾਬ ਨਾਲ ਬਿਲਕੁਲ ਵਿਹਲੇ ਰਹਿਣ ਦੇ ਬਾਵਜੂਦ ਵੀ ਗ਼ਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਗ਼ਰੀਬਾਂ ਦੀ 965 ਰੁਪਏ ਮਹੀਨੇ ਦੀ ਆਮਦਨ ਤੋਂ ਵੱਧ ਬਣਦਾ ਹੈ।

ਇਸ ਲਈ ਬਾਕੀ ਵਰਗ ਭਾਵੇਂ ਮਹਿੰਗਾਈ ਦੇ ਕਿੰਨੇ ਵੀ ਕੁੱਟੇ-ਮਾਰੇ ਹੋਣ, ਪਰ ਉਹ ਸਾਡੇ ਦੇਸ਼ ਦੇ ਅਜਿਹੇ ਅਜੀਬ ਜਿਹੇ ਗ਼ਰੀਬਾਂ ਵਾਸਤੇ ਤਾਂ ਬਿਰਲੇ ਟਾਟੇ ਤੋਂ ਘੱਟ ਨਹੀਂ ਹਨ। ਸੋ ਸਰਕਾਰ ਦੇ ਇਸ ਸਾਰੇ ਹਿਸਾਬ-ਕਿਤਾਬ ਨੂੰ ਦੇਖ ਕੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ 'ਗ਼ਰੀਬ ਦੀ ਝੰਡ ਅਤੇ ਵਿਦਵਾਨਾਂ ਵਲੋਂ ਹਿਸਾਬ ਦੀ ਡੰਝ' ਲੈਹ ਰਹੀ ਹੈ। ਫਿਰ ਇਉਂ ਜਾਪਦਾ ਹੈ ਕਿ ਗ਼ਰੀਬ ਤਾਂ 'ਏਹੋ ਹਮਾਰਾ ਜੀਵਣਾ ਸਾਹਿਬ ਸਚੇ ਤੂੰ ਵੇਖ' ਜਿਹਾ ਰੱਬ ਨਾਲ ਗਿਲਾ ਕਰ ਰਹੇ ਹਨ, ਪਰ ਅਸੀਂ ਇਨ੍ਹਾਂ ਹੰਝ ਦੀ ਜੂਨੇ ਆਇਆਂ ਨੂੰ ਆਪਣੇ ਹਾਸੇ-ਤਮਾਸ਼ੇ ਦਾ ਮੌਜੂ ਬਣਾ ਰਹੇ ਹਾਂ।

ਬੇਸ਼ੱਕ ਦੇਸ਼ ਤੇ ਕਿਸੇ ਸੂਬੇ ਦੇ ਬਜਟ ਬਣਾਉਣ ਤੇ ਬਜਟ ਦੇ ਸਾਰੇ ਅਰਬੇ-ਖਰਬੇ ਮਿਲਾਉਣ ਵਿਚ ਜਨਤਾ ਤੇ ਵਿਸ਼ੇਸ਼ ਕਰਕੇ ਗ਼ਰੀਬ ਵਰਗ ਦਾ ਕੋਈ ਸਿੱਧਾ ਸਬੰਧ ਜਾਂ ਦਖਲ ਨਹੀਂ ਹੁੰਦਾ। ਫਿਰ ਵੀ ਸਾਡੀ ਚੋਣ ਪ੍ਰਣਾਲੀ ਦੁਆਰਾ ਆਪਣੇ ਸਿਆਸੀ ਆਗੂਆਂ ਨੂੰ ਚੁਣਨ ਦੇ ਪੱਖੋਂ ਸਾਡਾ ਸਭ ਦਾ ਆਪਣਾ ਹੀ ਆਪਣੇ ਪੈਰ ਕੁਹਾੜੀ ਮਾਰਨ ਵਰਗਾ ਕਸੂਰ ਬਣਦਾ ਹੈ ਕਿਉਂਕਿ ਅਸੀਂ ਆਪਣੇ ਲੀਡਰਾਂ ਨੂੰ ਮੈਰਿਟ ਦੇ ਅਧਾਰ ਤੇ ਨਹੀਂ ਸਗੋਂ ਧਰਮ, ਜਾਤ-ਪਾਤ, ਗੋਤ-ਗੋਤਰਾਂ, ਧਿਰਾਂ ਤੇ ਧੜਿਆਂ ਦੇ ਅਧਾਰ 'ਤੇ ਚੁਣਦੇ ਹਾਂ। ਫਿਰ ਆਮ ਜਨਤਾ ਤੇ ਖਾਸ ਕਰਕੇ ਗ਼ਰੀਬ ਵਰਗ ਤਾਂ ਸ਼ਰਾਬ ਦੀ ਬੋਤਲ ਜਾਂ ਅਧੀਆ-ਪਊਆ ਤੇ ਕੁੱਝ ਕੁ ਰੁਪਈਏ-ਛਿੱਲੜ ਲੈ ਕੇ ਹੀ ਵੋਟਾਂ ਪਾਉਣ ਵੇਲੇ ਅੰਨ੍ਹੇ-ਮੁਨਾਖੇ ਹੋ ਜਾਂਦੇ ਹਨ।

ਸਾਡੇ ਲੀਡਰ ਵੀ ਸਾਡੇ ਵਿਚੋਂ ਹੀ ਹੋਣ ਕਰਕੇ ਸਾਡੇ ਭੈਣ-ਭਾਈ ਹੀ ਹੁੰਦੇ ਹਨ। ਜਦੋਂ ਅਸੀਂ ਆਪਣਾ ਨਫਾ-ਨੁਕਸਾਨ ਭੁੱਲ ਕੇ ਆਪਣੇ ਮਾੜੇ-ਭੈੜੇ ਆਗੂ ਚੁਣਦੇ ਹਾਂ ਤਾਂ 'ਜਿਹੋ-ਜਿਹੀ ਨੰਦੋ ਬਾਹਮਣੀ ਉਹੋ ਜਿਹਾ ਘੁੱਦੂ ਜੇਠ' ਵਰਗੀਆਂ ਹੀ ਸਾਡੀਆਂ ਸਰਕਾਰਾਂ ਬਣਦੀਆਂ ਹਨ। ਇਸ ਤਰ੍ਹਾਂ ਚੋਣਾਂ ਵੇਲੇ ਕੀਤੀਆਂ ਆਪਣੀਆਂ ਗ਼ਲਤੀਆਂ ਦਾ ਖਮਿਆਜ਼ਾ ਅਸੀਂ ਖ਼ੁਦ ਪੂਰੇ ਪੰਜ ਸਾਲ ਭੁਗਤਦੇ ਰਹਿੰਦੇ ਹਾਂ। ਇਸ ਵਿਚ ਸਾਰਾ ਕਸੂਰ ਆਪਣਾ ਹੀ ਹੈ। ਫਿਰ ਇਸ ਕਰਕੇ ਹੀ 'ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ' ਵਰਗਾ ਸੰਤਾਪ ਸਾਨੂੰ ਹੰਢਾਉਣਾ ਪੈਂਦਾ ਹੈ। 'ਕੈਲਵੀ' ਦਾ ਕਥਨ ਹੈ ਕਿ:-

*ਭ੍ਰਿਸ਼ਟਾਚਾਰ ਨੇ ਹੈ ਪੋਲਾ ਦੇਸ਼ ਕੀਤਾ, ਢੋਰਾ ਕਰੇ ਪੋਲਾ ਜੀਕੂੰ ਛੋਲਿਆਂ ਨੂੰ*
*ਜੀਹਦਾ ਦਾਅ ਲਗਦਾ, ਲਾਈ ਜਾ ਰਿਹਾ ਏ, ਛੱਡ ਸ਼ਰਮ ਹਯਾ ਤੇ ਓਹਲਿਆਂ ਨੂੰ*
*ਛਤਰੀ ਉਤੇ ਹੈ ਅਸਾਂ ਬਹਾ ਰੱਖਿਆ, ਆਪ ਯਾਰੋ ਕਬੂਤਰਾਂ ਗੋਲਿਆਂ ਨੂੰ*

ਕਵੀ ਫਿਰ ਅੱਗੇ ਲਿਖਦਾ ਹੈ ਕਿ:-

*ਭੱਠਾ ਦੇਸ਼ ਦਾ ਖੂਬ ਬਿਠਾਈ ਜਾਂਦੇ, ਆਗੂ ਕੀਕਰਾਂ ਲੱਭੀਏ ਅੰਨ੍ਹਿਆਂ 'ਚੋਂ*
*ਬੁਰਕੀ ਮੂੰਹਾਂ ਦੀ ਖੋਹ ਕੇ ਖਾ ਗਏ ਨੇ, ਦਾਲ ਪੀ ਗਏ ਕੌਲੀਆਂ ਛੰਨਿਆਂ 'ਚੋਂ*

ਇਹ ਵੀ ਸਪਸ਼ਟ ਹੈ ਕਿ ਹੁਣ ਖੋਟ ਕੇਵਲ ਸਿਆਸੀ ਨੇਤਾਵਾਂ ਵਿਚ ਨਹੀਂ, ਸਗੋਂ ਅਸੀਂ ਆਪ ਸਾਰੇ ਵੀ ਆਪਣੇ ਹੱਕਾਂ ਦੀ ਲੜਾਈ ਲੜਨ ਦੀ ਥਾਂ ਖੁਦ ਵੀ ਨਿੱਕੇ-ਮੋਟੇ ਲੋਭ-ਲਾਲਚਾਂ ਦੀ ਝਾਕ ਵਿਚ ਭ੍ਰਿਸ਼ਟ ਰਾਜਨੀਤਿਕਾਂ ਦੇ ਹੱਥ ਠੋਕੇ ਬਣ ਚੁਕੇ ਹਾਂ। ਅਸੀਂ ਆਪਣੀਆਂ ਮੁੱਢਲੀਆਂ ਸਮਾਜਿਕ ਤੇ ਆਰਥਿਕ ਲੋੜਾਂ ਲਈ ਨਾ ਤਾਂ ਬਹੁਤਾ ਚੇਤੰਨ ਹਾਂ ਤੇ ਨਾ ਹੀ ਇਸ ਵਾਸਤੇ ਕੋਈ ਸਾਂਝਾ ਉਪਰਾਲਾ ਕਰਨ ਦੇ ਹਾਮੀ ਹਾਂ। ਅਫਸੋਸ ਦੀ ਗੱਲ ਹੈ ਕਿ ਅਸੀਂ ਆਪ ਵੀ ਵਿਕਾਊ ਹੋ ਗਏ ਹਾਂ, ਫਿਰ ਸਾਡੀ ਵੋਟ ਵਿਕਾਊ ਹੋਣ ਦੇ ਪਿੱਛੇ ਅਹੁਦੇਦਾਰੀ ਲੈਣ ਦੀ ਚਾਹਤ, ਧੜੇਬੰਦੀ, ਰਿਸ਼ਤੇਦਾਰੀ ਅਤੇ ਦਾਰੂ-ਸਿੱਕੇ ਤੇ ਪੈਸੇ ਦੀ ਪ੍ਰਾਪਤੀ ਵਰਗਾ ਕੋਈ ਵੀ ਕਾਰਨ ਹੋ ਸਕਦਾ ਹੈ। ਸਾਡੀ ਆਪਣੀ ਅਕਲ ਦਾ ਵੀ ਜਨਾਜ਼ਾ ਨਿਕਲਿਆ ਪਿਆ ਹੈ ਤੇ ਸਾਡੀ ਸੋਚ ਨੂੰ ਲਾਂਬੂ ਲੱਗਾ ਹੋਇਆ ਹੈ। ਇਸ ਪ੍ਰਥਾਇ ਕਿਸੇ ਕਵੀ ਦਾ ਕਹਿਣਾ ਹੈ ਕਿ:-

*ਉਹਦੀ ਅਕਲ ਦਾ ਜ਼ਰਾ ਅਨੁਮਾਨ ਲਾਓ, ਦੁੱਧ ਚੋਣ ਲਈ ਮੁਰਗੀ ਜੋ ਪਾਲਦਾ ਏ*
*ਠੰਢਾ ਕਰਨ ਲਈ ਸੂਰਜ ਦੇ ਸੇਕ ਤਾਈਂ, ਬੁੱਕਾਂ ਨਾਲ ਜੋ ਪਾਣੀ ਉਛਾਲਦਾ ਏ*

ਮੁੱਕਦੀ ਗੱਲ ਇਹ ਹੈ ਕਿ ਸਾਨੂੰ ਸ਼ੋਹਰਤ ਤੇ ਅਮੀਰੀ ਪ੍ਰਾਪਤ ਕਰਨ ਲਈ ਜੋ ਪੱਤ ਤੇ ਪੱਗ ਲਹਿਣ-ਲੱਥਣ ਵਰਗੀਆਂ ਮੁਲ਼ਾਮਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਉਸ ਦਾ ਕਿਸੇ ਨੂੰ ਕੋਈ ਫਿਕਰ ਨਹੀਂ ਹੈ। ਫਿਰ ਸਾਡੀਆਂ ਸਰਕਾਰਾਂ ਸਾਡੇ ਹੀ ਭੈਣ-ਭਾਈਆਂ ਵਿਚੋਂ ਬਣੀਆਂ ਹੋਣ ਕਰਕੇ ਕਾਲੇ ਧਨ ਦੇ ਤਾਜਰ, ਮੁਨਾਫਾਖੋਰ, ਜ਼ਖੀਰਾਬਾਜ਼ ਤੇ ਭ੍ਰਿਸ਼ਟਾਚਾਰੀ ਧਨ ਕੁਬੇਰ ਸਾਕ-ਸਬੰਧੀਆਂ ਨੂੰ ਹੋਰ ਛਕਣ-ਛਕਾਉਣ ਦੀ ਸ਼ਹਿ ਦਿੰਦੀਆਂ ਹਨ। ਸਮਾਜ ਵਿਰੋਧੀ ਅਜਿਹੀ ਘਿਨੌਣੀ ਕਾਰਵਾਈ ਦੀ ਸੱਚਾਈ ਜਦੋਂ ਜਨਤਾ 'ਤੇ ਨਾਜ਼ਲ ਹੁੰਦੀ ਹੈ ਤਾਂ ਉਹ ਹਾਏ-ਹੱਕੂ ਕਰਦੀ ਹੈ, ਪਰ ਉਦੋਂ ਤੱਕ ਜ਼ਾਹਿਰ ਹੈ ਕਿ ਚਿੜੀਆਂ ਖੇਤ ਚੁੱਗ ਜਾਂਦੀਆਂ ਹਨ।

ਇਸ ਪ੍ਰਸੰਗ ਵਿਚ ਮੌਜੂਦਾ ਸਮੇਂ ਵਿਚ ਦੇਸ਼ ਦੀ ਆਰਥਿਕ ਵਿਵਸਥਾ ਵਿਚ ਹੁਣ ਬੜੇ ਘਾਲੇ-ਮਾਲੇ ਅਤੇ ਜਨਤਾ ਦੀ ਬੂਰੇ ਦੇ ਘਰ ਤੱਕ ਗ਼ਰੀਬ ਮਾਰ ਹੋ ਰਹੀ ਹੈ। ਪਰ ਸਾਡੀ ਸਰਕਾਰ ਦੀ ਬੇਮਤਲਬ ਦੀ ਦਲੀਲਬਾਜ਼ੀ ਵਿਚ ਸਾਰੀ ਸ਼ਕਤੀ ਤੇ ਸਾਰੀ ਸਿਆਣਪ ਇਹ ਸਾਬਿਤ ਕਰਨ 'ਤੇ ਲੱਗੀ ਹੋਈ ਹੈ ਕਿ ਸਰਕਾਰ ਬੜੀ ਵਧੀਆ ਹੈ ਅਤੇ ਇਸ ਦੀ ਕਾਰਜ-ਕੁਸ਼ਲਤਾ ਤੇ ਕਾਰਗੁਜ਼ਾਰੀ 'ਤੇ ਕੋਈ ਕਿੰਤੂ-ਪ੍ਰੰਤੂ ਦੀ ਗੁੰਜਾਇਸ਼ ਹੀ ਨਹੀਂ ਹੈ। ਬਿਲਕੁੱਲ ਇਸ ਤਰ੍ਹਾਂ ਹੀ ਵਿਰੋਧੀ ਪਾਰਟੀਆਂ ਆਪਣਾ ਉੱਲੂ ਸਿੱਧਾ ਕਰਨ ਲਈ ਸਰਕਾਰ ਨੂੰ ਬੇਅਰਥ ਬਹਿਸਬਾਜ਼ੀ ਨਾਲ ਕੌਮੀ ਮੁੱਦਿਆਂ 'ਤੇ ਘੇਰਨ-ਖਦੇ

ੜਨ ਵਿਚ ਲੱਗੀਆਂ ਹੋਈਆਂ ਹਨ। ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਨੈਤਿਕ ਅਧਾਰ 'ਤੇ ਸਾਡੇ ਸਾਰੇ ਕੌਮੀ ਆਗੂ ਤੇ ਸਿਆਸੀ ਪਾਰਟੀਆਂ ਇਕਜੁੱਟ ਹੋ ਕੇ ਕੌਮੀ ਮਸਲਿਆਂ ਦਾ ਕੋਈ ਹੱਲ ਲੱਭਣ, ਪਰ ਇਹ ਸਾਰੇ ਮਿਲ ਕੇ ਅਰਥਚਾਰੇ ਦੇ ਇਸ ਮਾੜੇ ਵਰਤਾਰੇ 'ਤੇ ਰਾਜਨੀਤੀ ਕਰ ਰਹੇ ਹਨ। ਇਹ ਸਾਰੀਆਂ ਰਾਜਸੀ ਧਿਰਾਂ ਗ਼ਰੀਬਾਂ ਦਾ ਮਹਿੰਗਾਈ ਦੇ ਉਸਤਰੇ ਨਾਲ ਝੰਡ-ਮੁੰਡਣ ਕਰਨ ਜਿਹੇ ਕਰਮਕਾਂਡੀ ਜਸ਼ਨਾਂ ਵਿਚ ਖੰਡ-ਬੂਰਾ ਖਾਣ ਵਾਗੂੰ ਕੋਝੀ ਤੇ ਸੁਆਰਥੀ ਪ੍ਰਵਿਰਤੀ ਦਾ ਮੁਜ਼ਾਹਰਾ ਕਰ ਰਹੀਆਂ ਹਨ।

ਗਰੀਬਾਂ ਦੀ ਜੂਨ ਵਿਦਵਾਨ ਅਰਥ ਸ਼ਾਸਤਰੀਆਂ ਦੀ ਬਹਿਸ ਦਾ ਮਜ਼ਮੂਨ ਬਣ ਕੇ ਰਹਿ ਗਈ ਹੈ। ਇਸ ਲੰਬੇ ਬਹਿਸ-ਮੁਬਾਹਿਸੇ ਦੇ ਚਲਦੇ-ਚਲਦੇ ਹੰਝ ਦੀ ਜੂਨ ਆਏ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ **35** ਫੀਸਦੀ ਗਰੀਬਾਂ ਦੀ ਗਿਣਤੀ ਹੁਣ ਵਧ ਕੇ **42** ਫੀਸਦੀ ਹੋ ਗਈ ਹੈ। ਪਰ ਗਰੀਬ ਤੇ ਗਰੀਬੀ ਬਾਰੇ ਮਹਿਜ਼ ਤਥਾਂ ਤੇ ਅੰਕੜਿਆਂ 'ਤੇ ਬਹਿਸ ਜ਼ੋਰਾਂ-ਸ਼ੋਰਾਂ ਨਾਲ ਜਾਰੀ ਹੈ। ਨਿੱਤ ਨਵੇਂ ਦਿਨ ਗਰੀਬ-ਗੁਰਬੇ ਬਾਰੇ ਵਿਚਾਰਾਂ ਤੇ ਮਸ਼ਵਰੇ ਮਤਵਾਤਰ ਹੋ ਰਹੇ ਹਨ। ਗਰੀਬ ਇਕ ਨੁੱਕਰੇ ਲੱਗ ਕੇ ਆਪਣਾ ਕੋਈ ਭਲਾ ਹੋਣ ਦੀ ਉਡੀਕ ਵਿਚ ਅਣਗੌਲਿਆ ਜਿਹਾ ਖੜ੍ਹਾ ਆਪਣੀ ਹੋਣੀ-ਅਣਹੋਣੀ ਦਾ ਸੰਤਾਪ ਭੋਗ ਰਿਹਾ ਹੈ।

ਸਰਕਾਰ ਦਾ ਗ਼ਰੀਬ ਤੇ ਗ਼ਰੀਬੀ ਪ੍ਰਤੀ ਇਹ ਕੋਝਾ ਚਲਣ ਹੋਰ ਵੀ ਸਪਸ਼ਟ ਹੋ ਜਾਂਦਾ ਹੈ, ਜਦੋਂ ਸੁਪਰੀਮ ਕੋਰਟ ਸਾਡੀ ਸਰਕਾਰ ਨੂੰ ਕਰੋੜਾਂ ਟਨ ਗਲ-ਸੜ ਰਹੇ ਅਨਾਜ ਨੂੰ ਗਰੀਬਾਂ ਵਿਚ ਮੁਫਤ ਵੰਡਣ ਨੂੰ ਕਹਿੰਦੀ ਹੈ ਤਾਂ ਇਹ ਉਸ ਨੂੰ ਆਪਣੇ ਕਾਰਜ ਖੇਤਰ ਵਿਚ ਰਹਿ ਕੇ ਗੱਲ ਕਰਨ ਦਾ ਮਸ਼ਵਰਾ ਦਿੰਦੀ ਹੈ। ਜਦੋਂ ਵਿਰੋਧੀ ਪਾਰਟੀ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੀ ਸਲਾਹ ਦਿੰਦੀ ਹੈ ਤਾਂ ਇਹ ਸਮਝਦੇ ਹਨ ਕਿ ਇਹ ਸਾਰੇ ਰਾਜ ਸੱਤਾ ਨੂੰ ਹਥਿਆਉਣ ਦੇ ਹਥਕੰਡੇ ਹੀ ਹਨ। ਫਿਰ ਜਦੋਂ ਸਿਵਲ ਸੁਸਾਇਟੀ ਕਰੋੜਾਂ ਹੀ ਦੇਸ਼ ਵਾਸੀਆਂ ਦਾ ਹੱਫਾ ਬਣ ਕੇ ਇਨ੍ਹਾਂ ਨੂੰ ਲੋਕ ਚੇਤਨਾ ਤੇ ਭਾਵਨਾ ਦਾ ਅਹਿਸਾਸ ਕਰਵਾਉਂਦੀ ਹੈ ਤਾਂ ਇਹ ਉਸ 'ਤੇ ਬੜੇ ਹੋਛੇ-ਹਲਕੇ ਇਲਜ਼ਾਮ ਲਾ ਦਿੰਦੀ ਹੈ ਕਿ ਇਹ ਲੋਕ ਤਾਂ ਵਿਰੋਧੀ ਪਾਰਟੀਆਂ ਦੀਆਂ ਕਠਪੁਤਲੀਆਂ ਹਨ।

ਸਰਕਾਰ ਦੀ ਇਹ ਸਾਰੀ ਕਵਾਇਦ ਖਾਸ ਕਰਕੇ ਪਿਛਲੇ ਕਈ ਕੁ ਸਾਲ ਤੋਂ ਸਰਕਾਰ ਵਿਚ ਹੋ ਰਹੇ ਵੱਡੇ ਪੱਧਰ ਦੇ ਸਕੈਮ-ਸਕੈਂਡਲਾਂ ਦੇ ਮੱਦੇਨਜ਼ਰ 'ਗ਼ਰੀਬਾਂ ਦੀ ਕੰਬਖਤੀ ਤੇ ਸਰਕਾਰ ਦੀ ਮਸਤੀ' ਸਾਬਿਤ ਹੋ ਰਹੀ ਹੈ। ਸਰਕਾਰ ਵਲੋਂ ਹੀ ਦਿੱਤੇ ਗਏ ਅੰਕੜਿਆਂ ਮੁਤਾਬਿਕ ਕੋਈ ਵੀ ਆਦਮੀ ਜੋ ਕਿ **32** ਜਾਂ **26** ਰੁਪਏ ਦਾ ਉਪਭੋਗੀ ਹੈ ਤਾਂ ਉਸ ਨੂੰ ਗਰੀਬ ਨਹੀਂ ਮੰਨਿਆ ਜਾ ਸਕਦਾ। ਸਰਕਾਰੀ ਦਲੀਲ ਹੈ ਕਿ ਇੰਨੇ ਰੁਪਏ-ਪੈਸੇ ਨਾਲ ਉਹ ਪ੍ਰਤੀ ਦਿਨ **5.50** ਰੁਪਏ ਦੋ ਮੁੱਠੀ ਦਾਲ-ਚੌਲ 'ਤੇ, **1.20** ਰੁਪਏ ਇਕ ਮੁੱਠੀ ਕਣਕ 'ਤੇ, **2.33** ਰੁਪਏ ਦਾ **100** ਮਿਲੀਲਿਟਰ ਦੁੱਧ 'ਤੇ, **1.95**

ਰੁਪਏ ਸਾਗ-ਸਬਜ਼ੀ ਭਾਵ ਦੋ ਆਲੂ ਜਾਂ ਦੋ ਟਮਾਟਰ ਜਾਂ ਦੋ ਗੰਢੇ, 44 ਪੈਸੇ ਫਲਾਂ ਮਤਲਬ ਛਿਲਕੇ-ਛਿਲੜਾਂ 'ਤੇ, 70 ਪੈਸੇ ਖੰਡ 'ਤੇ, 78 ਪੈਸੇ ਨਮਕ ਤੇ ਮਸਲਿਆਂ 'ਤੇ, 3.75 ਰੁਪਏ ਬਾਲਣ, ਗੈਸ ਤੇ ਪੈਟਰੋਲ ਆਦਿ ਉਪਰ ਖਰਚ ਕਰਕੇ ਉਹ ਚੰਗਾ ਜੀਵਨ ਬਤੀਤ ਕਰ ਸਕਦਾ ਹੈ।

ਇਸ ਤੋਂ ਵੀ ਅਗਾਂਹ ਸਿੱਤਮ-ਜ਼ਰੀਫੀ ਇਹ ਹੈ ਕਿ ਉਸ ਗਰੀਬ ਦੇ ਮਕਾਨ ਦਾ ਕਿਰਾਇਆ 49.10 ਰੁਪਏ ਤੇ ਸਿੱਖਿਆ 'ਤੇ 99 ਪੈਸੇ ਹਰ ਰੋਜ਼ ਦੇ ਹਿਸਾਬ ਨਾਲ 26.60 ਰੁਪਏ ਮਹੀਨਾ ਅਤੇ ਬੂਟ-ਚੱਪਲ 'ਤੇ ਹੋਣ ਵਾਲੇ 9 ਰੁਪਏ 60 ਪੈਸੇ ਮਹੀਨਾ ਦਾ ਖਰਚਾ ਵੀ ਇਸ ਵਿਚ ਸ਼ਾਮਲ ਹੈ। ਦੁਨੀਆਂ ਦਾ ਕੋਈ ਵੀ ਇਨਸਾਨ ਅਤੇ ਯੋਜਨਾ ਕਮਿਸ਼ਨ ਦੇ ਵੱਡੇ-ਵੱਡੇ ਸਿਰਾਂ ਵਾਲੇ ਵਿਦਵਾਨ ਬਜ਼ਾਰ ਵਿਚ ਖੜ੍ਹ ਕੇ ਇਹ ਨਹੀਂ ਕਹਿ ਸਕਦੇ ਕਿ ਉਨ੍ਹਾਂ ਦਾ ਇਹ ਆਬਰਾ-ਕਦਾਬਰਾ ਗਲਤ ਹੀ ਨਹੀਂ, ਸਗੋਂ ਗਰੀਬ ਨਾਲ ਬੇਹੱਦ ਹਾਸੋਹੀਣਾ ਤੇ ਕੋਝਾ ਮਜ਼ਾਕ ਹੀ ਹੈ। ਇਸ ਪ੍ਰਸੰਗ ਵਿਚ ਤਾਂ ਜਾਪਦਾ ਹੈ ਕਿ ਪਹਿਲਾਂ ਜੋ 'ਚਿੜੀਆਂ ਦੀ ਮੌਤ ਗਵਾਰਾਂ ਦਾ ਹਾਸਾ' ਵਾਲਾ ਮੁਹਾਵਰਾ ਸੀ, ਉਸ ਨੂੰ ਹੁਣ ਬਦਲ ਕੇ 'ਗਰੀਬਾਂ ਦੀ ਸ਼ਾਮਤ ਤੇ ਵਿਦਵਾਨਾਂ ਦਾ ਤਮਾਸ਼ਾ' ਬਣਾਉਣਾ ਪਵੇਗਾ।

ਵਾਹ ਬਈ ਵਾਹ! ਇਹ ਤਾਂ 'ਡੁੱਬੀ ਤਾਂ ਜੇ ਸਾਹ ਨਾ ਆਇਆ' ਵਾਲੀ ਗੱਲ ਹੋਈ। ਸਗੋਂ ਇਸ ਤੋਂ ਵੀ ਅੱਗੇ ਸਰਕਾਰ ਦੀ ਇਹ ਅੰਕੜਾ ਚਲਾਕੀ, ਇਜ਼ਹਾਰੇ-ਖਿਆਲ ਤੇ ਬਿਆਨਬਾਜ਼ੀ ਦੀ ਕਾਰਸਤਾਨੀ ਕਿਸੇ ਜੁਲਾਹੇ ਦੀ ਔਸਤ ਵਾਂਗ ਹੈ, ਜਿਸ ਨੇ ਕਿ ਪਰਿਵਾਰ ਦੀ ਔਸਤ ਉਚਾਈ ਤੇ ਦਰਿਆ ਦੀ ਔਸਤ ਡੂੰਘਾਈ ਦਾ ਹਿਸਾਬ ਕਿਤਾਬ ਲਗਾ ਕੇ ਆਪਣਾ ਟੱਬਰ ਡੋਬ ਲਿਆ ਸੀ।

ਪਰ ਸਰਕਾਰ ਨੂੰ ਇਸ ਹਾਸੋਹੀਣੇ ਤਰਕ-ਵਿਤਰਕ ਦੇ ਨਾਲ ਹੁਣ ਇਹ ਵੀ ਸਮਝਣ ਦੀ ਲੋੜ ਹੈ ਕਿ ਹਿਸਾਬੀ ਕਿਤਾਬੀ ਅੰਕੜੇ-ਔਕੜਿਆਂ ਨਾਲ ਢਿੱਡ ਨਹੀਂ ਭਰਿਆ ਜਾ ਸਕਦਾ। ਯੋਜਨਾ ਕਮਿਸ਼ਨਰਾਂ ਨੂੰ ਪਤਾ ਹੀ ਹੈ ਕਿ ਉਨ੍ਹਾਂ ਦਾ ਆਪਣਾ ਪਲੇਟ ਭਰ ਖਾਣਾ ਇਕ ਹਜ਼ਾਰ ਰੁਪਏ ਤੋਂ ਘੱਟ ਨਹੀਂ ਆਉਂਦਾ। ਜ਼ਾਹਿਰ ਹੈ ਕਿ ਜਦੋ ਇਹ ਵਿਦਵਾਨ ਲੋਕ ਅਮੀਰਾਂ ਦੀ ਗੱਲ ਕਰਦੇ ਹਨ ਤਾਂ ਇਨ੍ਹਾਂ ਦੇ ਪੈਮਾਨੇ ਤੇ ਮਾਪਦੰਡ ਚੋਰਾਂ ਦਾ ਮਾਲ ਤੇ ਡਾਂਗਾਂ ਦੇ ਗਜ਼ ਮੁਤਾਬਿਕ ਹੁੰਦੇ ਹਨ, ਪਰ ਇਸ ਦੇ ਨਾਲ ਜਦੋਂ ਇਹ ਗਰੀਬਾਂ ਦੀ ਗੱਲ ਕਰਦੇ ਹਨ ਤਾਂ ਇਹ ਲੋਕ ਬਿਲਕੁਲ ਹੀ ਬੇਸ਼ੱਕਰਕ ਤੇ ਬੇਲਿਹਾਜ਼ ਹੋ ਜਾਂਦੇ ਹਨ। ਇਨ੍ਹਾਂ ਦੀ 'ਫਿਗਰ ਆਫ਼ ਸਪੀਚ' ਭਾਵ ਬਿਆਨਬਾਜ਼ੀ ਤੇ ਇਜ਼ਹਾਰੇ ਖਿਆਲ 'ਗਾਲਿਬ' ਦੇ ਕਹਿਣ ਅਨੁਸਾਰ 'ਦਿਲ ਕੋ ਬਹਿਲਾਨੇ ਕੇ ਲੀਏ ਖਿਆਲ ਅੱਛਾ ਹੈ' ਵਰਗੀ ਹੀ ਬਣ ਕੇ ਰਹਿ ਜਾਂਦੀ ਹੈ।

ਸਗੋਂ ਪੰਜਾਬ ਵਿਚ ਤਾਂ ਇਕ ਪ੍ਰੀਤੀ ਭੋਜ 'ਤੇ 28 ਲੱਖ ਰੁਪਏ ਖਰਚ ਕਰਨ ਦੀ ਅੱਜ ਹੀ ਖਬਰ ਗਰਮ ਹੈ। ਇਸ 28 ਲੱਖ ਵਿਚੋਂ 18 ਲੱਖ ਰੁਪਏ ਤਾਂ ਢਾਈ-ਤਿੰਨ

ਸੌ ਬੰਦੇ ਦੇ ਖਾਣੇ 'ਤੇ ਹੀ ਖਰਚ ਹੋ ਗਿਆ ਦੱਸਿਆ ਜਾਂਦਾ ਹੈ। ਇਸ ਮੁਤਾਬਿਕ ਤਾਂ ਇਕ-ਇਕ ਮਹਿਮਾਨ ਤਕਰੀਬਨ **6000** ਰੁਪਏ ਦੀ ਪਲੇਟ ਚਟਮ-ਚੱਟ ਕਰ ਗਿਆ ਹੈ। ਬੜੀ ਹੈਰਾਨੀ ਹੁੰਦੀ ਹੈ ਕਿ ਸਾਡੇ ਆਗੂ ਤੇ ਉੱਚ ਅਧਿਕਾਰੀ ਵੀ ਤਾਂ ਭਾਰਤ ਦੇ ਹੀ ਨਾਗਰਿਕ ਹਨ, ਪਰ ਉਹ ਜ਼ਮੀਨੀ ਹਕੀਕਤਾਂ ਤੋਂ ਕਿੰਨੇ ਦੂਰ ਹਨ। ਇਸ ਪ੍ਰਸੰਗ ਵਿਚ ਇਨ੍ਹਾਂ ਲੋਕਾਂ 'ਤੇ ਸਾਡੀਆਂ ਸਦੀਆਂ ਪੁਰਾਣੀਆਂ ਲੋਕ ਸਿਆਣਪਾਂ 'ਮਾਲੇ ਮੁਫ਼ਤ ਦਿਲੇ ਬੇਰਹਿਮ' ਭਾਵ 'ਮਾਲ ਬੇਗਾਨਾ ਦਿਲ ਬੇਰਹਿਮ' ਜਾਂ 'ਰਾਮ-ਨਾਮ ਜਪਣਾ, ਪਰਾਇਆ ਮਾਲ ਅਪਣਾ' ਅਤੇ ਫਿਰ 'ਚੋਰਾਂ ਦਾ ਮਾਲ ਡਾਂਗਾਂ ਦੇ ਗਜ਼' ਪੂਰਨ ਤੌਰ 'ਤੇ ਢੁੱਕਦੀਆਂ ਹਨ।

ਅਜਿਹੇ ਖਾਂਦੇ-ਪੀਂਦੇ ਵਰਗ ਨੂੰ ਰੱਬ ਦਾ ਕੋਟਿ-ਕੋਟ ਸ਼ੁਕਰਾਨਾ ਕਰਨਾ ਬਣਦਾ ਹੈ ਕਿ ਉਹ ਆਪਣੇ ਘਰ ਵਿਚ ਕੰਮ ਕਰ ਰਹੇ ਪਾਰਟ ਟਾਈਮ ਸਹਾਇਕਾਂ ਵਾਸਤੇ ਅੰਨਦਾਤਾ ਤੇ ਮਾਈ-ਬਾਪ ਦੇ ਬਰਾਬਰ ਸਮਝੇ ਜਾਂਦੇ ਹਨ। ਸਫਾਈ ਸੇਵਕ, ਕੱਪੜੇ ਧੋਣ ਵਾਲੀ ਮਾਈ ਤੇ ਮਾਲੀ ਕਿਸੇ ਇਕ ਘਰ ਤੋਂ ਔਸਤ **300** ਰੁ: ਤੋਂ ਲੈ ਕ **500** ਰੁਪਏ ਮਹੀਨਾ ਲੈਂਦੇ ਹਨ। ਫਿਰ ਚੌਕੀਦਾਰ ਤੇ ਕੂੜਾ ਚੁਕਣ ਵਾਲੇ ਇਕ ਘਰ ਤੋਂ ਤਕਰੀਬਨ **50** ਕੁ ਰੁਪਏ ਮਹੀਨਾ ਲੈਂਦੇ ਹਨ। ਇਸ ਤਰ੍ਹਾਂ ਦੇਖਣ ਵਾਲੀ ਗੱਲ ਹੈ ਕਿ ਘਰ ਦੇ ਵਿਚ ਪਾਰਟ ਟਾਈਮ ਕਰਨ ਵਾਲੇ ਨੌਕਰ-ਚਾਕਰ ਸਵੇਰ ਤੋਂ ਸ਼ਾਮ ਤੱਕ **12** ਘੰਟੇ ਮਿਹਨਤ-ਮੁਸ਼ੱਕਤ ਕਰਕੇ **4** ਜਾਂ **5** ਘਰਾਂ ਦਾ ਕੰਮ ਕਰ ਲੈਂਦੇ ਹਨ। ਇਸ ਤਰ੍ਹਾਂ ਹੀ ਕੋਈ ਖਾਨਸਾਮਾ ਤੇ ਡਰਾਈਵਰ ਵੀ ਔਸਤ ਚਾਰ-ਪੰਜ ਹਜ਼ਾਰ ਰੁਪਏ ਮਹੀਨੇ ਵਿਚ ਲੈਂਦਾ ਹੈ। ਇਸ ਹਿਸਾਬ ਨਾਲ ਇਸ ਵਰਗ ਦੇ ਕਰਿੰਦੇ ਮਹੀਨੇ ਵਿਚ **3000** ਤੋਂ **4000** ਰੁਪਏ ਕਮਾਉਂਦੇ ਹਨ। ਇਸ ਸਾਰੀ ਗਿਣਤੀ-ਮਿਣਤੀ ਦਾ ਮੰਤਵ ਸਿਰਫ ਇਹ ਹੀ ਹੈ ਕਿ ਜ਼ਿੰਦਗੀ ਦੀ ਕਸ਼ਮਕਸ਼ ਵਿਚ ਪਏ ਇਹ ਸਾਰੇ ਲੋਕ ਸੇਵਕ ਭਾਵੇਂ ਗਰੀਬੀ ਰੇਖਾ ਤੋਂ ਥੱਲੇ ਹੋਣ ਜਾਂ ਮਾੜਾ-ਮੋਟਾ ਉਪਰ ਹੋਣ; ਇਨ੍ਹਾਂ ਦੇ ਜੀਵਨ ਪੱਧਰ ਵਿਚ ਕੋਈ ਵਡਾ ਫਰਕ ਨਹੀਂ ਆਉਂਦਾ।

ਇਨ੍ਹਾਂ ਗਰੀਬਾਂ ਦੇ ਜੀਵਨ ਵਿਚ ਤਾਂ ਫਰਕ ਉਦੋਂ ਆਵੇਗਾ ਕਿ ਜਦੋਂ ਇੰਨ੍ਹਾਂ ਨੂੰ ਆਪਣੇ ਮਿਹਤਨਤਾਨੇ ਦੇ ਇਵਜ਼ ਵਿਚ ਹਰ ਹਾਲ ਇੰਨੀ ਕੁ ਉਜਰਤ ਮਿਲਣ ਲਗੇਗੀ ਕਿ ਇਹ ਵੀ ਅਜ਼ਾਦ ਦੇਸ਼ ਦੇ ਬਸ਼ਿੰਦੇ ਹੋਣ ਸਦਕਾ ਕੁੱਝ ਲੋੜੀਂਦੀਆਂ ਸੁੱਖ-ਸਹੂਲਤਾਂ ਦਾ ਅਨੰਦ ਮਾਣ ਸਕਣਗੇ। ਇਸ ਦੇ ਨਾਲ ਹੀ ਸਰਕਾਰ ਇਨ੍ਹਾਂ ਲੋਕਾਂ ਨੂੰ ਵੀ ਵਿਕਸਿਤ ਦੇਸ਼ਾਂ ਵਾਂਗੂੰ ਲੋੜੀਂਦੀਆਂ ਸਿਹਤ ਤੇ ਸਿੱਖਿਆ ਸਹੂਲਤਾਂ ਮੁਹੱਈਆ ਕਰੇ ਤੇ ਇਸ ਦੇ ਨਾਲ ਹੀ ਸਰਕਾਰ ਇਨ੍ਹਾਂ ਦੀ ਤਾਅ ਜ਼ਿੰਦਗੀ ਸੋਸ਼ਲ ਸਕਿਓਰਿਟੀ ਭਾਵ ਕੁੱਲੀ, ਗੁੱਲੀ ਤੇ ਜੁੱਲੀ ਦਾ ਸਰਦਾ-ਬਣਦਾ ਇੰਤਜ਼ਾਮ ਕਰੇ।

ਪਰ ਇਕ ਤੋਂ ਬਾਅਦ ਇਕ ਕੇਂਦਰ ਤੇ ਰਾਜ ਸਰਕਾਰਾਂ ਬਿਹਤਰ ਜਾਣਦੀਆਂ ਹਨ

ਕਿ ਦੇਸ਼ ਦੀ ਅਜ਼ਾਦੀ ਤੋਂ 64 ਸਾਲ ਬਾਅਦ ਵੀ ਇਜੇਹੀ ਸਮਾਜ ਸੇਵਾ ਦਾ ਇਹ ਲੋਕਤੰਤਰੀ ਸੰਕਲਪ ਤੇ ਟੀਚਾ ਪ੍ਰਾਪਤ ਕਿਉਂ ਨਹੀਂ ਕੀਤਾ ਜਾ ਸਕਿਆ। ਫਿਰ ਕੀ ਉਚੇ ਤੋਂ ਉਚੇ ਅਕਾਸ਼ੀ ਅਹੁਦਿਆਂ 'ਤੇ ਬੈਠੇ ਸਾਡੇ ਕਥਿਤ ਲੋਕ ਸੇਵਕ ਇਹ ਨਹੀਂ ਜਾਣਦੇ ਕਿ ਹੁਣ ਅਵਾਮ ਨੇ ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਸਾਡੀਆਂ ਆਪਣੀਆਂ ਹੀ ਚੁਣੀਆਂ ਹੋਈਆਂ ਸਰਕਾਰਾਂ ਨਾਲੋਂ ਤਾਂ ਅੰਗਰੇਜ਼ ਰਾਜ ਹੀ ਚੰਗਾ ਸੀ। ਕੀ ਲੋਕਤੰਤਰੀ ਰਾਜ ਸੱਤਾ ਦੇ ਉੱਚੇ-ਉੱਚੇ ਰਾਮਰਾਜ ਵਰਗੇ ਸੰਕਲਪਾਂ, ਆਦਰਸ਼ਾਂ ਤੇ ਭਾਵਨਾਵਾਂ ਦੇ ਬਾਵਜੂਦ ਵੀ ਇਕ ਤੋਂ ਬਾਅਦ ਦੂਜੀ ਸਰਕਾਰ ਆਪਣੇ ਹੀ ਦੇਸ਼ ਦੇ ਨਾਗਰਿਕ ਤੇ ਆਪਣੇ ਹੀ ਭੈਣ-ਭਾਈਆਂ ਦੇ ਜੀਵਨ ਸਤਰ ਨੂੰ ਉੱਚਾ ਚੁੱਕਣ ਤੇ ਸੁਖਾਲਾ ਬਣਾਉਣ ਵਿਚ ਅਸਫਲ ਨਹੀਂ ਹੋਈ ਹੈ?

ਮੇਰੀ ਜਾਚੇ ਇਸ ਦਾ ਵੱਡਾ ਕਾਰਨ ਤਾਂ ਇਹ ਹੈ ਕਿ ਸਾਡੀਆਂ ਆਪਣੀਆਂ ਸਰਕਾਰਾਂ ਤੇ ਆਪਣੇ ਹੀ ਆਗੂਆਂ ਵਿਚ ਬਿਲਾ-ਸ਼ੱਕ ਦੇਸ਼ ਸੇਵਾ ਕਰਨ ਦੀ ਇੱਛਾ ਸ਼ਕਤੀ ਤੇ ਕਾਰਜਕੁਸ਼ਲਤਾ ਦੀ ਘਾਟ ਰਹੀ ਹੈ। ਖਾਸ ਤੌਰ 'ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਐਮਰਜੈਂਸੀ ਸਮੇਂ ਅਬਾਦੀ ਨੂੰ ਕੰਟਰੋਲ ਕਰਨ ਦੇ ਅਤਿ-ਉਤਮ ਮਨਸ਼ੇ-ਮੰਤਵ ਦੀ ਵਿਫਲਤਾ ਤੋਂ ਬਾਅਦ ਤਾਂ ਕਿਸੇ ਵੀ ਸਰਕਾਰ ਨੇ ਕੌਮੀ ਆਚਰਣ ਤੇ ਕੌਮੀ ਅਨੁਸ਼ਾਸਨ ਦੀ ਅਹਿਮੀਅਤ ਨੂੰ ਜਾਣਿਆ-ਪਛਾਣਿਆ ਹੀ ਨਹੀਂ।

ਬੱਸ ਰਾਜਭਾਗ ਪ੍ਰਾਪਤ ਕਰਨ ਤੇ ਫਿਰ ਆਪਣੀ ਰਾਜਸੱਤਾ ਨੂੰ ਚਿਰ-ਸਥਾਈ ਬਣਾਉਣ ਦੀ ਲਾਲਸਾ ਅਤੇ ਵੋਟ ਰਾਜ ਦੇ ਵੋਟ ਬੈਂਕ ਦੀ ਮੁਥਾਜੀ ਨੇ ਹਰ ਸਰਕਾਰ ਨੂੰ ਇੰਨਾਂ ਮੌਕਾਪ੍ਰਸਤ ਤੇ ਮਤਲਬਪ੍ਰਸਤ ਬਣਾ ਦਿੱਤਾ ਹੈ ਕਿ ਹਰੇਕ ਸਰਕਾਰ ਬੱਸ ਪਾਪੂਲਰ ਭਰ ਹਰਮਨ-ਪਿਆਰੀ ਬਣੇ ਰਹਿਣ ਦੀ ਹੀ ਕਵਾਇਦ ਕਰਦੀ ਰਹਿੰਦੀ ਹੈ। ਦੇਸ਼ ਵਾਸੀਆਂ ਨੂੰ ਗੁੱਡ ਗਵਰਨੈਂਸ ਭਾਵ ਚੰਗਾ ਪ੍ਰਸ਼ਾਸਨ ਦੇਣ ਦੀ ਬਜਾਏ ਸਰਕਾਰਾਂ ਨੇ ਪਾਪੂਲੈਸ ਮੋਡ ਭਾਵ ਜਨਤਾ ਭਰਮਾਊ ਸਿਆਸਤ ਨੂੰ ਤਨੋਂ-ਮਨੋਂ ਅਪਣਾਇਆ ਹੋਇਆ ਹੈ। ਸਿੱਧੀ ਪੱਧਰੀ ਗੱਲ ਇਹ ਹੈ ਕਿ ਸਰਕਾਰਾਂ ਫਿਸਕਲ ਭਾਵ ਵਿੱਤੀ ਫੈਸਲੇ ਕਰਨ ਦੀ ਥਾਂ ਪਾਪੂਲਿਸਟ ਭਾਵ ਜਨਤਾ ਨੂੰ ਖੁਸ਼ ਕਰਨ ਵਾਲੇ ਫੈਸਲੇ ਲੈਂਦੀਆਂ ਹਨ, ਜਿਸ ਨਾਲ ਕਿ ਵਕਤੀ ਤੌਰ ਤੇ ਤਾਂ ਜਨਤਾ ਖੁਸ਼ ਹੋ ਜਾਂਦੀ ਹੈ। ਪਰ ਸਰਕਾਰਾਂ ਤੇ ਅਫਸਰਸ਼ਾਹੀ ਵਲੋਂ ਟੈਕਸਾਂ ਦੀ ਉਗਰਾਹੀ ਨਾ ਕਰਨ ਕਰਕੇ ਸਰਕਾਰਾਂ ਦੀ ਮਾਲੀ ਹਾਲਤ ਇਨੀ ਵਿਗੜ ਜਾਂਦੀ ਹੈ ਕਿ ਉਹ ਪਿੰਡਾਂ ਤੇ ਸ਼ਹਿਰਾਂ ਦਾ ਵਿਕਾਸ ਕਰਨ ਦੇ ਕਾਬਿਲ ਹੀ ਨਹੀਂ ਰਹਿੰਦੀਆਂ। ਜਦੋਂ ਕਿ ਲੋਕ ਭਲਾਈ ਤੇ ਵਿਕਾਸ ਵਾਸਤੇ ਸਭ ਤੋਂ ਵੱਡੀ ਜ਼ਰੂਰਤ ਇਹ ਹੈ ਕਿ ਰਾਜ ਦੇ ਖਜ਼ਾਨੇ ਭਰਪੂਰ ਹੋਣ ਅਤੇ ਸਰਕਾਰਾਂ ਘਟੋ-ਘਟ ਆਪ ਤਾਂ ਕਰਜ਼ਾਈ ਨਾ ਹੋਣ।

ਇਸ ਦਾ ਸਪਸ਼ਟ ਕਾਰਨ ਇਹ ਹੀ ਹੈ ਕਿ ਸਾਡੇ ਆਗੂ ਸਮਝਦੇ ਹਨ ਕਿ ਜੇ

ਸੱਚੀ-ਮੁੱਚੀ ਲੋਕਾਂ ਨੂੰ ਸਮਾਜਿਕ ਤੇ ਨੈਤਿਕ ਕਦਰਾਂ ਕੀਮਤਾਂ ਨਾਲ ਜੋੜ ਕੇ ਉਨ੍ਹਾਂ ਨੂੰ ਦੇਸ਼ ਪ੍ਰੇਮ, ਲੋਕ ਸੇਵਾ ਤੇ ਪੁਰਸੁਆਰਥ ਦੇ ਰਸਤੇ 'ਤੇ ਇਕ ਨਿਯਮਬੱਧਤਾ ਤੇ ਵਚਨਬੱਧਤਾ ਨਾਲ ਤੋਰਾਂਗੇ ਤਾਂ ਉਨ੍ਹਾਂ ਦੀ ਆਪਣੀ ਹਉਮੈ, ਨਿੱਜ ਸੁਆਰਥ ਤੇ ਨਿੱਜੀ ਅਜ਼ਾਦੀ ਨੂੰ ਚੋਟ ਲੱਗੇਗੀ। ਇਸ ਵਾਸਤੇ ਸਾਡੇ ਆਗੂ ਸਮਝਦੇ ਹਨ ਕਿ ਅਜਿਹੀ ਦੇਸ਼ ਹਿਤੈਸ਼ੀ ਕਾਰਵਾਈ ਨਾਲ ਉਨ੍ਹਾਂ ਦੀਆਂ ਸਿਆਸੀ ਪਾਰਟੀਆਂ ਦੇ ਵੋਟ ਬੈਂਕ ਨੂੰ ਖਤਰਾ ਖੜ੍ਹਾ ਹੋ ਸਕਦਾ ਹੈ। ਇਸ ਲਈ ਹੀ ਕੋਈ ਵੀ ਸਰਕਾਰ ਤੇ ਨੇਤਾ 'ਆਪਾਂ ਨੂੰ ਕੀ, ਜਨਤਾ ਪਵੇ ਢੱਠੇ ਖੂਹ ਵਿਚ' ਦੀ ਸਿਆਸੀ ਸਿਆਣਪ ਨਾਲ ਹੀ ਆਪੋ-ਆਪਣਾ ਵਾਰੀ ਅਨੁਸਾਰ ਸਮਾਂ ਪੂਰਾ ਕਰ ਰਹੀ ਹੈ। ਕੇਂਦਰ ਤੋਂ ਲੈ ਕੇ ਸੂਬਾ ਸਰਕਾਰਾਂ ਤੱਕ ਸਭ ਨੇ ਅਜਿਹੇ ਨਿੱਗਰ ਫੈਸਲੇ ਲੈ ਕੇ ਦੇਸ਼ ਨੂੰ ਕ੍ਰਾਂਤੀਕਾਰੀ ਤਬਦੀਲੀ ਦੇ ਰਾਹ 'ਤੇ ਤੋਰਨ ਦੀ ਕੌਮੀ ਸਿਆਣਪ ਨੂੰ ਤਕਰੀਬਨ ਦਰਕਿਨਾਰ ਹੀ ਕੀਤਾ ਹੋਇਆ ਹੈ।

ਇਸ ਪ੍ਰਸੰਗ ਵਿਚ ਹੁਣ ਗਰੀਬੀ ਤਾਂ ਘਟੀ ਨਹੀਂ, ਸਗੋਂ ਦੇਸ਼ ਦੇ ਸਿਆਣੇ ਆਗੂਆਂ ਨੇ ਗਰੀਬਾਂ ਦੀ ਗਿਣਤੀ ਘਟਾਉਣ ਦੀ ਸਾਜਿਸ਼ ਘੜ ਲਈ ਹੈ। ਇਸ ਦਾ ਮੰਤਵ ਇਹ ਹੈ ਕਿ ਅੰਕੜਿਆਂ ਦੇ ਜੋੜ-ਤੋੜ ਨਾਲ ਗਰੀਬਾਂ ਦੀ ਗਿਣਤੀ ਘਟਾ ਕੇ ਦੇਸ਼ ਵਾਸੀਆਂ ਨੂੰ ਦੱਸਿਆ ਜਾ ਸਕੇ ਕਿ ਸਰਕਾਰ ਦੀ ਇਸ ਪੱਖੋਂ ਕਾਰਗੁਜ਼ਾਰੀ ਕਿੰਨੀ ਵਧੀਆ ਹੈ। ਇਸ ਘੜੀ-ਘੜਾਈ ਸਕੀਮ ਅਧੀਨ ਭਾਰਤ ਸਰਕਾਰ ਗਰੀਬਾਂ ਨਾਲ ਖਿਲਵਾੜ ਕਰਨ ਦੀ ਸਾਜਿਸ਼ ਦੇ ਤਹਿਤ ਭਾਰਤ ਨਿਰਮਾਣ ਤੇ 'ਸ਼ਾਈਨ ਇੰਡੀਆ' ਦੇ ਬੁਲੰਦ ਬਾਂਗ ਨਾਅਰਿਆਂ ਨਾਲ ਆਪਣਾ ਗੁਣਗਾਨ ਕਰਵਾ ਰਹੀ ਹੈ। ਪਰ ਕਹਿੰਦੇ ਹਨ ਕਿ ਜਦੋਂ ਦਿਨ ਮਾੜੇ ਹੁੰਦੇ ਹਨ ਤਾਂ ਗਿੱਦੜ ਸ਼ਹਿਰ ਵੱਲ ਨੂੰ ਤੁਰ ਪੈਂਦਾ ਹੈ। ਇਸ ਤਰ੍ਹਾਂ ਹੀ ਹੁਣ ਭਾਰਤ ਵਿਚ ਹੀ ਨਹੀਂ, ਸਗੋਂ ਕੌਮਾਂਤਰੀ ਪੱਧਰ 'ਤੇ ਵੀ ਸਰਕਾਰ ਦੀ ਇਸ ਕੋਝੀ ਅੰਕੜਾ-ਸ਼ਰਾਰਤ ਦੀ ਨਿਖੇਧੀ ਹੋਣ ਲੱਗੀ ਪਈ ਹੈ। ਹੁਣ ਜਦੋਂ ਕਿ ਸਰਕਾਰ ਦਾ ਰਾਸ਼ੀਫਲ ਮਾੜਾ ਹੋ ਕੇ ਸਾਡੇ ਨੇਤਾਵਾਂ ਦੀ ਆਪਣੀ ਢੋਲਕੀ-ਡੁਗਡੁਗੀ ਆਪਣੇ ਆਪ ਹੀ ਵੱਜਣ ਲੱਗ ਪਈ ਹੈ ਤਾਂ ਇਨ੍ਹਾਂ ਨੇ ਹੁਣ ਨਵਾਂ ਪੈਂਤਰਾ ਬਦਲ ਕੇ ਨਵਾਂ ਐਲਾਨਾਮਾ ਕਰ ਦਿੱਤਾ ਹੈ ਕਿ ਜਨਵਰੀ 2012 ਤੱਕ ਗਰੀਬੀ ਰੇਖਾ ਖਿੱਚ-ਧੂਹ ਕੇ ਨਵੀਂ ਬਣਾਈ ਜਾਵੇਗੀ ਤੇ ਬੱਸ ਜਨਤਾ ਨੂੰ ਹੌਂਸਲੇ ਨਾਲ ਆਪਣੀ ਕਿਸਮਤ ਪੁੜੀ ਨੂੰ ਉਡੀਕਣ ਦੀ ਲੋੜ ਹੈ।

ਇਸ ਤਰ੍ਹਾਂ ਕੁੱਲ ਮਿਲਾ ਕੇ ਸਾਡੀ ਇਹ ਸੋਚ ਬਣ ਚੁਕੀ ਹੈ ਕਿ ਸਾਡੇ ਰਾਜਭਾਗ ਤੇ ਅਹੁਦੇ ਕਾਇਮ ਰਹਿਣੇ ਚਾਹੀਦੇ ਹਨ; ਫਿਰ ਭਾਵੇਂ 'ਦੇਸ਼ ਤੇ ਕੌਮ ਪਹਾੜ ਵਿਚ ਜਾਵੇ; ਸਾਨੂੰ ਨੂੰ ਕੀ'। ਸੋ! ਹੁਣ ਤਾਂ ਕਈ ਦਹਾਕਿਆਂ ਤੋਂ ਸਾਡੀ ਲੀਡਰਸ਼ਿਪ ਦੀ ਅਜਿਹੀ ਮਾਨਸਿਕਤਾ ਦੇ ਤਹਿਤ ਬੇਹਿਰਸ ਤੇ ਬੇਆਸ ਜਨਤਾ ਦਾ ਕੁੱਤੀ-ਚੀਕਾ ਮਤਵਾਤਰ ਸੁਣਾਈ ਦੇ ਰਿਹਾ ਹੈ। ਪਰ ਫਿਰ ਵੀ ਸਾਡੀਆਂ ਸਿਆਸੀ ਪਾਰਟੀਆਂ ਤੇ ਲੀਡਰਾਂ ਦਾ ਨਜ਼ਰੀਆ ਕੁੱਝ 'ਕੋਈ ਮਰੇ ਕੋਈ ਜੀਵੇ; ਸੁੱਥਰਾ ਘੋਲ ਪਤਾਸੇ ਪੀਵੇ' ਵਾਲਾ

ਹੀ ਦਿਸ ਰਿਹਾ ਹੈ। ਅੱਜ ਦੇਸ਼ ਵਿਚ ਸਰੋਤ-ਸਾਧਨਾਂ ਦੇ ਪੱਖੋਂ ਸਭ ਕੁੱਝ ਹੁੰਦਿਆਂ-ਸੁੰਦਿਆਂ ਵੀ ਦੇਸ਼ ਦੀ ਨੱਈਆ ਤਕਰੀਬਨ ਹਰ ਪਾਸਿਓਂ ਮੰਝਧਾਰ ਵਿਚ ਆ ਫਸੀ ਹੈ। ਮੇਰੀ ਜਾਚੇ ਹੁਣ ਦੇਸ਼ ਨੂੰ ਹੋਰ ਸਭ ਕਾਸੇ ਤੋਂ ਵੱਧ ਤਕੜੇ ਪ੍ਰਸ਼ਾਸਕਾਂ ਦੇ ਰੂਪ ਵਿਚ ਵਧੀਆ ਪ੍ਰਸ਼ਾਸਨਿਕ ਕਰਣਧਾਰ ਦੀ ਲੋੜ ਹੈ।

ਇਸ ਪ੍ਰਸੰਗ ਵਿਚ ਪਹਿਲਾਂ ਕਦੇ-ਕਦੇ ਲੋਕ ਕਿਹਾ ਕਰਦੇ ਸਨ ਕਿ ਸ਼ਾਇਦ ਕੋਈ ਫੌਜੀ ਜਰਨੈਲ ਦੇਸ਼ ਪ੍ਰੇਮ, ਕੁਰਬਾਨੀ ਦੇ ਜਜ਼ਬੇ ਤੇ ਅਨੁਸ਼ਾਸਨ ਜਿਹੇ ਫੌਜੀ ਆਦਰਸ਼ਾਂ ਸਦਕਾ ਇਹ ਸੇਵਾ ਸਰਅੰਜਾਮ ਦੇ ਸਕੇ। ਪਰ ਜਦੋਂ ਤੋਂ ਪਿਛਲੇ ਇਕ-ਦੋ ਦਹਾਕਿਆਂ ਵਿਚ ਫੌਜ ਦੀ ਨਰੋਈ ਮਾਨਸਿਕਤਾ ਦੇ ਅਭੇਦੀ ਕਿਲ੍ਹਿਆਂ ਵਿਚ ਵੀ ਦੇਸ਼ਵਿਆਪੀ ਭ੍ਰਿਸ਼ਟਾਚਾਰ ਨੇ ਸੰਨ੍ਹ ਲਾਈ ਹੈ; ਬੱਸ ਉਦੋਂ ਤੋਂ ਹੀ ਜਨਤਾ ਦੀ ਇਹ ਆਸ-ਉਮੀਦ ਵੀ ਉਦਾਸੀ ਵਿਚ ਹੀ ਤਬਦੀਲ ਹੋ ਚੁਕੀ ਹੈ।

ਹੁਣ ਦੇਸ਼ ਦੇ ਆਰਥਿਕ ਨਿਜ਼ਾਮ ਵਿਚ ਸਰੀਂਦ ਆਪਸੀ ਲੁੱਟ-ਖਸੁੱਟ ਤੇ ਇਕ-ਦੂਜੇ ਦਾ ਸ਼ੋਸ਼ਣ ਹੱਦ ਬੰਨੇ ਹੀ ਟੱਪ ਗਿਆ ਹੈ। ਅਜਿਹੇ ਭ੍ਰਿਸ਼ਟਾਚਾਰੀ ਤੇ ਬੇਈਮਾਨ ਲੋਕਾਂ ਦੇ ਸਬੰਧ ਵਿਚ ਹੀ 'ਨਾਨਕ ਸਿੰਘ ਨਾਵਲਿਸਟ' ਨੇ ਕਿਤੇ ਲਿਖਿਆ ਸੀ ਕਿ "ਪਾਣੀ ਨੂੰ ਪੁਣ ਕੇ ਪੀਣ ਵਾਲੇ ਲੋਕ ਗਰੀਬਾਂ ਦਾ ਖ਼ੂਨ ਅਣਪੁਣਿਆ ਹੀ ਪੀ ਜਾਂਦੇ ਹਨ"। ਫਿਰ ਅਫਸੋਸ ਇਹ ਵੀ ਹੈ ਕਿ ਸਰਮਾਏਦਾਰੀ ਸ਼ੋਸ਼ਣਾਂ ਦੇ ਸਿਰ 'ਤੇ ਇਕੱਠੀ ਕੀਤੀ ਮਾਇਆ ਦੇ ਨਸ਼ੇ ਵਿਚ ਇਹ ਲੋਕ ਬੁਲਬੁਲੀਆਂ ਬੁਲਾਉਂਦੇ ਤੇ ਚਾਂਘਰਾਂ ਮਾਰਦੇ ਦਿਨ-ਦਿਹਾੜੇ ਦਹਾੜਦੇ ਫਿਰਦੇ ਹਨ। ਫਿਰ ਇਸ ਤੋਂ ਅੱਗੇ ਇਸ ਤਰ੍ਹਾਂ ਸਮੁੱਚੀ ਕੌਮ ਤੇ ਸਮਾਜ ਦੇ ਅਰਥਚਾਰੇ ਦਾ ਬਜਟ 'ਆਮਦਨੀ ਅਠੱਨੀ ਤੇ ਖਰਚ ਰੁਪਈਏ' ਦਾ ਲੇਖਾ-ਜੋਖਾ ਹੀ ਬਣਦਾ ਹੈ।

ਇਸ ਸੂਰਤ ਵਿਚ ਜਦੋਂ ਕਿ ਮੁਲਕ ਵਿਚ ਤਕਰੀਬਨ **80-85** ਫੀਸਦੀ ਲੋਕਾਂ ਕੋਲ ਤਾਂ ਦੇਸ਼ ਦੇ ਧਨ ਦਾ ਅੱਧ ਵੀ ਨਹੀਂ ਹੈ ਤੇ ਦੂਜੇ ਪਾਸੇ **10-15** ਫੀਸਦੀ ਧਨ ਕੁਬੇਰ ਸਰਮਾਏਦਾਰਾਂ, ਕਾਲੇ ਧਨ ਦੇ ਤਾਜਰਾਂ ਤੇ ਮੁਨਾਫਾਖੋਰ ਜ਼ਖੀਰੇਬਾਜ਼ਾਂ ਤੇ ਭ੍ਰਿਸ਼ਟਾਚਾਰਾਂ ਕੋਲ ਅੱਧ ਨਾਲੋਂ ਵੀ ਵੱਧ ਧਨ ਭੰਡਾਰ ਜਮ੍ਹਾਂ ਹਨ। ਇਸ ਵਾਸਤੇ ਜਾਪਦਾ ਹੈ ਕਿ ਹੁਣ ਲਾਲੋ ਤੇ ਮਲਿਕ ਭਾਗੋ ਤਾਂ ਇਸ ਧਰਤੀ ਉਤੇ ਹਨ, ਪਰ ਬਾਬਾ ਨਾਨਕ ਹੀ ਹੁਣ ਧਰਤੀ 'ਤੇ ਨਹੀਂ ਹੈ; ਪਰ ਇਹ ਵੀ ਸਪਸ਼ਟ ਹੈ ਕਿ ਇਨ੍ਹਾਂ ਕਾਰੂੰ ਬਾਦਸ਼ਾਹਾਂ ਨੂੰ ਕੋਈ ਨੈਤਿਕ ਜਾਂ ਧਾਰਮਿਕ ਸਿੱਖਿਆ ਸੰਥਾ ਦੀ ਲੋੜ ਨਾਲੋਂ ਹੁਣ 'ਵਿਗੜਿਆਂ-ਤਿਗੜਿਆਂ ਦਾ ਪੀਰ ਡੰਡਾ' ਦੇ ਅਖਾਣ ਮੁਤਾਬਿਕ ਡਮਰੂ-ਚਿਮਟੇ ਤੇ ਡੰਡੇ -ਸੋਟੇ ਦੇ ਵੈਦਗੀ ਨੁਸਖੇ ਟੋਟਕੇ ਦੀ ਵੀ ਹੁਣ ਬੇਹੱਦ ਲੋੜ ਹੈ।

ਬੱਸ ਦੇਸ਼ ਦੀ ਆਰਥਿਕਤਾ ਵੀ ਮਿਹਨਤਕਸ਼ ਤੇ ਇਮਾਨਦਾਰ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਤੇ ਮਲਿਕ ਭਾਗੋ ਦੀ ਮੀਟ ਦੀ ਬੋਟੀ ਦੇ ਭ੍ਰਿਸ਼ਟਾਚਾਰ ਦੇ ਦਰਮਿਆਨ

ਲਟਕ ਰਹੀ ਹੈ। ਹੁਣ ਲੋਕ ਠੀਕ ਹੀ ਸਮਝ ਰਹੇ ਹਨ ਕਿ ਵਰਤਮਾਨ ਸਮੇਂ ਦੇ ਮੌਜੂਦਾ ਹਾਲਾਤਾਂ ਵਿਚ ਬੇਸ਼ੱਕ ਮਿਹਨਤਕਸ਼ ਤੇ ਇਮਾਨਦਾਰ ਭਾਈ ਲਾਲੋ ਜਿਹੇ ਰੱਬ ਦੇ ਬੰਦੇ ਵੀ ਹਨ, ਪਰ ਉਨ੍ਹਾਂ ਨਾਲੋਂ ਕਿਤੇ ਵੱਧ ਮਲਿਕ ਭਾਗੋ ਵਰਗੀਆਂ ਜੋਕਾਂ ਜਨਤਾ ਦਾ ਲਹੂ ਚੂਸ ਰਹੀਆਂ ਹਨ। ਨਿਰਸੰਦੇਹ ਲੋਕ ਸਮਝ ਰਹੇ ਹਨ ਕਿ ਹੁਣ ਸਾਡੇ ਅਰਥਚਾਰੇ ਦੀਆਂ ਇਨ੍ਹਾਂ ਦੋਵਾਂ ਧਿਰਾਂ ਦੇ ਦਰਮਿਆਨ 'ਦੁੱਧ ਨੂੰ ਦੁੱਧ ਤੇ ਪਾਣੀ ਨੂੰ ਪਾਣੀ' ਕਹਿਣ ਵਾਲਾ ਬਾਬਾ ਨਾਨਕ ਹੀ ਨਹੀਂ ਹੈ, ਜੋ ਕਿ ਸੱਚ ਤੇ ਝੂਠ ਦਾ ਨਿਤਾਰਾ ਕਰਕੇ ਲੋਕਾਈ ਨੂੰ ਕੋਈ ਇਨਸਾਫ ਦੇ ਸਕੇ। ਇਸ ਵਾਸਤੇ ਹੀ ਹੁਣ ਜਨਤਾ ਬਾਬਾ ਨਾਨਕ ਦੀ ਘਾਟ ਨੂੰ ਸੱਚਮੁੱਚ ਹੀ ਮਹਿਸੂਸ ਕਰਦੀ ਹੋਈ 'ਸਤਿਗੁਰ ਨਾਨਕ ਆ ਜਾ ਸੰਗਤ ਪਈ ਪੁਕਾਰਨੀ ਤੇਰੇ ਹੱਥ ਵਿਚ ਚਾਬੀ ਓ ਦਾਤਾ ਸਾਰੇ ਸੰਸਾਰ ਦੀ' ਅਤੇ ਫਿਰ 'ਆਵੀਂ ਬਾਬਾ ਨਾਨਕਾ ਤੂੰ ਆਵੀਂ ਬਾਬਾ ਨਾਨਕਾ' ਦੇ ਰਟਣ ਕਰ ਰਹੀ ਹੈ।

**ਸਰਦਾਰ ਅੰਜੁਮ** ਨੇ ਆਪਣੀ ਇਕ ਕਵਿਤਾ ਫੈਜ਼ ਅਹਿਮਦ ਫੈਜ਼ ਦੀ ਨਜ਼ਰ ਕੀਤੀ ਹੈ ਜੋ ਕਿ ਸਾਡੀ ਸਿਆਸਤ ਤੇ ਸਾਡੇ ਸਿਆਸੀ ਇਮਾਮਾਂ ਦੀ ਇਕ ਪਾਸੇ ਕਾਰਗੁਜ਼ਾਰੀ ਤੇ ਦੂਜੇ ਪਾਸੇ ਗੁਰਬਤ ਦੇ ਮਾਰੇ ਗਰੀਬਾਂ ਦੀ ਹਾਲਤ ਅਤੇ ਉਨ੍ਹਾਂ ਦੇ ਰੋਹ-ਵਿਦਰੋਹ ਦੀ ਤਸ਼ਰੀਹ ਕਰਦੀ ਹੈ।

*ਹਰ ਪਲ ਸਰਕਾਰੋਂ ਪੇ ਤੋਹਮਤ ਲਗਤੀ ਹੈ, ਵਤਨਪ੍ਰਸਤੀ ਕਾ ਸਰ ਹਰ ਪਲ ਝੁਕਤਾ ਹੈ*
*ਬੇਇਨਸਾਫੀ ਕਯਾ ਤੇਰਾ ਇਨਸਾਫ ਕਰੂੰ, ਹਰ ਪਲ ਇਕ ਤੂਫਾਨ ਸਾ ਦਿਲ ਮੇਂ ਉਠਤਾ ਹੈ*
*ਬੜੇ ਬੜੋਂ ਨੇ ਇਤਨੇ ਛੋਟੇ ਕਾਮ ਕੀਏ, ਵਕਤ ਹਮਾਰੇ ਹਾਲ ਪੇ ਅਬ ਸ਼ਰਮਿੰਦਾ ਹੈ*
*ਸੋਚ ਰਹੀ ਹੈਂ ਸਖਤ ਸਜ਼ਾਏਂ ਗੁੱਸੇ ਮੇਂ, ਕਯਾ ਅਪਨਾ ਕਾਨੂੰਨ ਅਭੀ ਤਕ ਜ਼ਿੰਦਾ ਹੈ*

ਇਸ ਸੰਦਰਭ ਵਿਚ ਹੀ ਫਿਰ ਕਵੀ ਅਗੇ ਲਿਖਦਾ ਹੈ ਕਿ:

*ਖੁਦਗਰਜ਼ੀ ਕਾ ਬੋਝ ਨਹੀਂ ਉਨ ਕੇ ਦਿਲ ਪਰ, ਲੂਟਮਾਰ ਕੋ ਜੋ ਈਮਾਨ ਸਮਝਤੇ ਹੈ*
*ਜਿਨਮੇਂ ਇਨਸਾਨੀ ਜਜ਼ਬੇ ਕੀ ਮੌਤ ਹੂਈ, ਕੈਸੇ ਹਮ ਉਨਕੋ ਇਨਸਾਨ ਸਮਝਤੇ ਹੈ*
*ਉਸ ਬਾਦਲ ਸੇ ਮੁਝੇ ਸ਼ਿਕਾਇਤ ਕਿਉਂ ਹੋਗੀ, ਜੋ ਬਾਦਲ ਅਪਨੇ ਹੀ ਗਰ ਪੇ ਬਰਸਾ ਹੈ*
*ਮੈਂ ਤੋ ਐਸੇ ਤਪਤੇ ਘਰ ਕੀ ਧੜਕਣ ਹੂੰ, ਜਿਸ ਕਾ ਬੱਚਾ ਬੂੰਦ-ਬੂੰਦ ਕੋ ਤਰਸਾ ਹੈ*
*ਖੂਨੀ ਇਨਕਲਾਬ ਸੇ 'ਅੰਜੁਮ' ਡਰਤਾ ਹੂੰ, ਲੋਗ ਉਠੇ ਤੋ ਗਲੀਓਂ ਮੇਂ ਆ ਜਾਏਂਗੇ*
*ਭੂਖ ਗਰੀਬੀ ਜਬ ਤੂਫਾਨ ਉਠਾਏਗੀ, ਤਖਤ ਗਿਰੇਂਗੇ, ਤਾਜ ਉਛਾਲੇ ਜਾਏਂਗੇ*

ਇਸ ਵਾਸਤੇ ਹੁਣ ਦੇਸ਼ ਤੇ ਖਾਸ ਕਰਕੇ ਪੰਜਾਬ ਨੂੰ ਇਕ ਕਰਮੱਠ ਪ੍ਰਸ਼ਾਸਨਿਕ ਯੋਧਾ ਲੋੜੀਂਦਾ ਹੈ ਜੋ ਕਿ ਯੂਨਾਨ ਦੇ ਦੇਵਤੇ ਪਰੋਮਿਥੀਅਸ ਵਾਂਗੂੰ ਸਵਰਗ ਲੋਕ ਵਿਚੋਂ ਲੋਕ ਕਲਿਆਣ ਤੇ ਲੋਕ ਭਲਾਈ ਦਾ ਕੋਈ ਅਮੋਘ ਅਸਤਰ ਖੋਹ-ਖਿੰਝ ਕੇ ਵੀ ਲੈ ਆਵੇ। ਫਿਰ ਇਸ ਤਰ੍ਹਾਂ ਇਹ ਕਰਮਯੋਗੀ ਪ੍ਰਸ਼ਾਸਕ ਸਾਡੀ ਵਿਗੜੀ ਹੋਈ ਪ੍ਰਸ਼ਾਸਨਿਕ ਵਿਵਸਥਾ ਨੂੰ ਮੁੜ ਤੋਂ ਲੀਹਾਂ 'ਤੇ ਲਿਆਉਣ ਵਾਸਤੇ ਆਪਣੇ ਸਹਿਯੋਗੀ ਪ੍ਰਬੰਧਕਾਂ ਨੂੰ

ਭ੍ਰਿਸ਼ਟਾਚਾਰੀ ਤੇ ਰਿਸ਼ਵਤਖੋਰੀ ਦੇ ਖਿਲਾਫ ਜੂਝਣ ਦੇ ਆਦੇਸ਼ ਦੇ ਸਕੇ। ਫਿਰ ਇਹ ਮਰਦੇ-ਕਾਮਿਲ ਖੁਦ ਵਿਗੜਿਆ-ਤਿਗੜਿਆਂ ਲੋਟੂ-ਟੋਲਿਆਂ ਦਾ ਡੰਡਾ ਪੀਰ ਬਣ ਕੇ ਸਾਡੀ ਕਰੋੜਾਂ-ਅਰਬਾਂ ਜਨਤਾ ਨੂੰ ਰੋਟੀ-ਰੋਜ਼ੀ ਦੇਣ ਦਾ ਜੁਗਾੜ ਕਰ ਸਕੇ। ਪ੍ਰਮਾਤਮਾ ਕਰੇ ਸਾਡੇ ਸਮਾਜ ਨੂੰ ਬਲ-ਬੁੱਧੀ ਪ੍ਰਦਾਨ ਕਰੇ ਤਾਂ ਕਿ ਭ੍ਰਿਸ਼ਟਾਚਾਰੀ ਦੈਂਤ ਨਾਲ ਯੁੱਧ ਰਚਾਇਆ ਜਾ ਸਕੇ ਤੇ ਸਾਡੀ ਜਨਤਾ ਨੂੰ ਕੋਈ ਰਾਹਤ ਮਿਲ ਸਕੇ।

ਇਸ ਵਾਸਤੇ ਅਕਾਲ ਪੁਰਖ ਵਾਹਿਗੁਰੂ ਸਾਡੇ ਦੇਸ਼ ਤੇ ਪੰਜਾਬ ਦੇ ਆਗੂਆਂ ਨੂੰ ਕੌਮੀ ਹਿੱਤ ਵਿਚ ਸਖਤ ਤੋਂ ਸਖਤ ਪੰਜਾਬ ਹਿਤੈਸ਼ੀ ਫੈਸਲੇ ਲੈਣ ਦੀ ਸੁਮੱਤ ਬਖਸ਼ੇ। ਇਸ ਤਰ੍ਹਾਂ ਹੀ ਰੱਬ ਸਾਡੀਆਂ ਸਰਕਾਰਾਂ ਨੂੰ ਲੋਕ ਭਲਾਈ ਦੇ ਕੌਮੀ ਫੈਸਲਿਆਂ ਨੂੰ ਪੂਰਨ ਦ੍ਰਿੜ੍ਹਤਾ ਨਾਲ ਨੇਪਰੇ ਚਾੜ੍ਹਨ ਤੇ ਅਵਾਮ ਨੂੰ ਇਕ ਕੌਮੀ ਜਜ਼ਬੇ ਤਹਿਤ ਅਨੁਸ਼ਾਸਨ ਵਿਚ ਰਹਿਣ ਦੀ ਤਾਕਤ-ਤੌਫੀਕ ਬਖਸ਼ੇ।

ਖੈਰ! ਹੁਣ ਦੇਸ਼ ਵਾਸੀਆਂ ਦੇ ਸਾਹਮਣੇ ਇਕ ਆਸ ਦੀ ਕਿਰਨ ਇਹ ਹੀ ਹੈ ਕਿ ਮੌਜੂਦਾ ਸਮੇਂ ਵਿਚ ਦੇਸ਼ ਦੀ ਵਾਗਡੋਰ ਇਕ ਤੋਂ ਵੱਧ ਕੇ ਇਕ ਅਰਥਸ਼ਾਸਤਰੀ ਤੇ ਵਿਦਵਾਨ ਨੇਤਾਵਾਂ ਦੇ ਹੱਥ ਵਿਚ ਹੈ। ਇਸ ਦੇ ਨਾਲ ਹੀ ਇਨ੍ਹਾਂ ਨੂੰ ਗਲਤ ਰਾਹ-ਰਸਤੇ ਤੋਂ ਰੋਕਣ ਵਾਸਤੇ ਬਹੁਤ ਹੀ ਵਧੀਆ ਵਿਰੋਧੀ ਧਿਰਾਂ ਵੀ ਹਾਜ਼ਰ-ਨਾਜ਼ਰ ਹਨ। ਹੁਣ ਇਸ ਸੂਰਤ ਵਿਚ ਸਾਡੇ ਦੇਸ਼ ਦੇ ਰਹਿਬਰ ਆਗੂਆਂ ਨੂੰ ਕੇਵਲ ਤੇ ਕੇਵਲ ਕੌਮੀ ਹਿੱਤ ਵਿਚ ਪਹਿਲਾਂ ਆਪ ਖੁਦ ਤੇ ਫਿਰ ਆਵਾਮ ਨੂੰ ਦੇਸ਼ ਦੇ ਹਿੱਤ ਵਿਚ ਦ੍ਰਿੜ੍ਹਤਾ ਨਾਲ ਤੁਰਨ-ਤੋਰਨ ਦੀ ਲੋੜ ਹੈ। ਸਿਖਰਲੀ ਗੱਲ ਇਹ ਹੈ ਕਿ ਇਸ ਸਾਰੀ ਸੂਰਤੇ ਹਾਲ ਵਿਚ ਆਖਰੀ ਮੌਕੇ ਵਜੋਂ ਅਕਾਲ ਪੁਰਖ ਵਾਹਿਗੁਰੂ ਤੋਂ ਇਹ ਹੀ ਮੰਗੀਏ ਕਿ ਹੁਣ ਤਾਂ ਉਹ ਦੇਸ਼ ਨੂੰ ਅਕਾਦਮਿਕ ਹਸਤੀਆਂ ਦੇ ਨਾਲ-ਨਾਲ ਇਕ ਕਰਮੱਠ ਕਰਮਯੋਗੀ ਪ੍ਰਸ਼ਾਸਨਿਕ ਯੋਧਾ ਵੀ ਬਖਸ਼ ਦੇਵੇ, ਜੋ ਕਿ ਕੌਮ ਦਾ ਸਹੀ ਸੂਤਰਧਾਰ ਬਣ ਕੇ ਸੱਚਖੰਡ ਤੋਂ ਸਾਡੇ ਦੇਸ਼ ਤੇ ਸਮਾਜ ਵਾਸਤੇ ਨੈਤਿਕ, ਸਮਾਜਿਕ ਤੇ ਆਰਥਿਕ ਨਿਆਮਤਾਂ ਦੀ ਸੰਜੀਵਨੀ ਬੂਟੀ ਲਿਆ ਸਕੇ।

## 23

# ਕਲਿਆਣਕਾਰੀ ਸਰਕਾਰ ਤੇ ਰਾਮਬਾਣ ਜਿਹੇ ਪ੍ਰਸ਼ਾਸਨ ਦਾ ਸੰਕਲਪ

ਮਨੁੱਖਤਾ ਦੇ ਵਿਕਾਸ ਦੇ ਸ਼ੁਰੂਆਤੀ ਸਮੇਂ ਤੋਂ ਮਾਨਵਤਾ ਨੇ ਆਪਣੇ-ਆਪ ਨੂੰ ਪਹਿਲਾਂ ਪਰਿਵਾਰਿਕ ਤੇ ਫਿਰ ਕਬੀਲਿਆਂ ਦੀਆਂ ਇਕਾਈਆਂ ਦੇ ਸੰਗਠਨਾਂ ਵਿਚ ਬੰਨ੍ਹਿਆਂ ਹੈ, ਉਦੋਂ ਤੋਂ ਹੀ ਸਾਡੇ ਪਰਿਵਾਰਿਕ ਤੇ ਕਬੀਲਿਆਂ ਦੇ ਮੁਖੀਆਂ ਨੇ ਆਪਣੇ ਪਰਿਵਾਰ ਤੇ ਆਪਣੇ ਕਬੀਲੇ ਦੇ ਕਲਿਆਣ ਤੇ ਭਲਾਈ ਵਾਸਤੇ ਸਬੀਲਾਂ ਬਣਾਉਣੀਆਂ ਸ਼ੁਰੂ ਕੀਤੀਆਂ ਹਨ। ਇਸ ਤਰ੍ਹਾਂ ਪਰਿਵਾਰਿਕ ਤੇ ਕਬੀਲਿਆਂ ਦੇ ਸੰਗਠਨਾਂ ਤੋਂ ਲੈ ਕੇ ਰਾਜਾਂ ਤੇ ਦੇਸ਼ਾਂ ਤੱਕ ਦੇ ਪ੍ਰਸ਼ਾਸਨਿਕ ਸੰਗਠਨਾਂ ਵਿਚ ਕਲਿਆਣਕਾਰੀ ਰਾਜ ਦਾ ਸੰਕਲਪ ਤੇ ਜਨਤਾ ਦੀ ਭਲਾਈ ਦਾ ਸੰਕਲਪ ਉਭਰਿਆ ਹੈ।

ਜਦੋਂ ਅਸੀਂ ਤ੍ਰੇਤੇ ਯੁੱਗ ਵਿਚ ਰਮਾਇਣ ਕਾਲ ਦੇ ਸਮੇਂ ਵਿਚ ਦਸ਼ਰਥ ਪੁੱਤਰ ਸ੍ਰੀ ਰਾਮ ਜੀ ਦੇ 'ਰਾਮਰਾਜ' ਦੀ ਗੱਲ ਕਰਦੇ ਹਾਂ ਤਾਂ ਉਸ ਸਮੇਂ ਨਿਰਸੰਦੇਹ ਅਸੀਂ ਕਲਿਆਣਕਾਰੀ ਤੇ ਪਰਜਾ ਹੇਤੂ ਰਾਜ ਦੀ ਗੱਲ ਕਰ ਰਹੇ ਹੁੰਦੇ ਹਾਂ। ਇਸ ਤਰ੍ਹਾਂ ਹੀ ਜਦੋਂ ਅਸੀਂ ਕਿਸੇ ਮਸਲੇ ਦੇ ਹੱਲ ਦੇ ਸੰਦਰਭ ਵਿਚ 'ਰਾਮਬਾਣ' ਦੀ ਗੱਲ ਕਰਦੇ ਹਾਂ ਤਾਂ ਉਸ ਦਾ ਮਤਲਬ ਇਹ ਹੁੰਦਾ ਹੈ ਕਿ ਰਾਮਬਾਣ ਉਹ ਅਮੋਘ ਅਸਤਰ ਹੈ, ਜਿਹੜਾ ਕਿ ਦਾਨਵੀ ਪ੍ਰਵਿਰਤੀਆਂ ਨੂੰ ਪਛਾੜਦਾ ਹੈ ਅਤੇ ਮਾਨਵੀ ਸ਼ਕਤੀਆਂ ਨੂੰ ਸੰਜੀਵਨੀ ਬੂਟੀ ਜਿਹੇ ਅਸਰ ਨਾਲ ਪੁਨਰ ਸੁਰਜੀਤ ਕਰਦਾ ਹੈ।

ਇਸ ਵਾਸਤੇ ਜਦੋਂ ਕਿਸੇ ਸਮਾਜ, ਸੂਬੇ ਜਾਂ ਕਿਸੇ ਦੇਸ਼ ਵਿਚ ਨੈਤਿਕ ਤੇ ਬੌਧਿਕ ਕਦਰਾਂ-ਕੀਮਤਾਂ ਦੀ ਚੜ੍ਹਤ ਹੁੰਦੀ ਹੈ ਤਾਂ ਉਸ ਨੂੰ ਕਲਿਆਣਕਾਰੀ ਰਾਜ ਦੀ ਸੰਘਿਆ ਦਿੱਤੀ ਜਾਂਦੀ ਹੈ। ਪਰ ਜਦੋਂ ਮਨੁੱਖੀ ਸਮਾਜ ਵਿਚ ਕਿਤੇ ਵੀ ਸਾਤਵਿਕ, ਸਦਾਚਾਰਿਕ ਤੇ ਨਿਰਸੁਆਰਥ ਕਦਰਾਂ-ਕੀਮਤਾਂ ਦੀ ਥਾਂ ਤਾਮਸਿਕ, ਅਨੈਤਿਕ ਤੇ ਲਬ-ਲੋਭ ਦੀਆਂ ਸੁਆਰਥੀ ਪ੍ਰਵਿਰਤੀਆਂ ਦਾ ਬੋਲਬਾਲਾ ਹੁੰਦਾ ਹੈ ਤਾਂ ਉਦੋਂ ਮਾਨਵਤਾ ਤੇ ਮਨੁਖਤਾ ਦੋਨਾਂ ਦਾ ਘਾਣ ਹੁੰਦਾ ਹੈ।

ਭਾਰਤ ਦੇ ਅਜੋਕੇ ਇਤਿਹਾਸ ਦੇ ਸ਼ੁਰੂ ਵਿਚ ਚੰਦਰ ਗੁਪਤ ਮੌਰੀਆ ਤੇ ਉਸ ਦੇ ਪ੍ਰਮੁੱਖ ਸਲਾਹਕਾਰ ਗੁਰੂ ਚਾਣਕੀਆ ਨੇ ਪਹਿਲੀ ਵਾਰ ਸੰਗਠਿਤ ਸਮਾਜ ਤੇ ਦੇਸ਼ ਦੀ ਵਿਆਖਿਆ ਕੀਤੀ ਸੀ ਤੇ ਉਸ ਅਨੁਸਾਰ ਕਲਿਆਣਕਾਰੀ ਰਾਜ ਦਾ ਮੁੱਢ ਬੰਨ੍ਹਿਆ ਸੀ। ਇਸ ਦਾ ਇਕ ਬਹੁਤ ਵਧੀਆ ਪੱਖ ਵੇਖਣ ਨੂੰ ਮਿਲਿਆ ਕਿ ਦੁਨੀਆਂ ਦਾ ਫਾਤੇਹ ਮਹਾਨ ਸਿਕੰਦਰ ਭਾਰਤ ਵਿਚ ਤੂਫਾਨ ਦੀ ਤਰ੍ਹਾਂ ਆ ਤਾਂ ਗਿਆ, ਪਰ ਅਖੀਰ ਉਹ ਮਗਧ ਦੇ ਸੰਗਠਿਤ ਤੇ ਕਲਿਆਣਕਾਰੀ ਰਾਜ ਦੀ ਤਾਬੋ-ਤਾਕਤ ਬਾਰੇ ਸੁੱਧਕ

ਮਿਲਣ 'ਤੇ ਪੰਜਾਬ ਵਿਚੋਂ ਹੀ ਬਿਆਸ ਦਰਿਆ ਤੱਕ ਜਾ ਕੇ ਹਨ੍ਹੇਰੀ ਦੀ ਤਰ੍ਹਾਂ ਵਾਪਸ ਮੁੜ ਗਿਆ। ਇਸ ਵਾਸਤੇ ਹੀ ਸੰਸਾਰ ਪ੍ਰਸਿਧ ਇਤਿਹਾਸਕ ਕਥਨ ਹੈ ਕਿ 'ਸਿਕੰਦਰ ਭਾਰਤ ਵਿਚ ਤੂਫਾਨ ਦੀ ਤਰ੍ਹਾਂ ਆਇਆ ਤੇ ਹਨ੍ਹੇਰੀ ਦੀ ਮਾਨਿੰਦ ਮੁੜ ਗਿਆ'।

ਪਰ ਅਫਸੋਸ ਦੀ ਗੱਲ ਹੈ ਕਿ ਇੰਨ੍ਹੀ ਵੱਡੀ ਇਤਹਾਸਿਕ ਵਿਰਾਸਤ ਹੋਣ ਦੇ ਬਾਵਜੂਦ ਵੀ ਕੌਮੀ ਜੀਵਨ ਅਸੀਂ ਹੁਣ ਆਪਣੀ ਮਹਾਨ ਭਾਰਤੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ 'ਤੇ ਅਧਾਰਿਤ ਸੰਗਠਿਤ-ਸੰਯੁਕਤ ਕਲਿਆਣਕਾਰੀ ਸਮਾਜ ਦੇ ਸਹੀ ਰੂਪ ਵਿਚ ਵਾਰਿਸ ਕਹਾਉਣ ਦੇ ਹੱਕਦਾਰ ਨਹੀਂ ਹਾਂ। ਖਾਸ ਕਰਕੇ ਅਜ਼ਾਦੀ ਤੋਂ ਬਾਦ ਕਲਿਆਣਕਾਰੀ ਤੇ ਲੋਕ ਹਿਤੈਸ਼ੀ ਰਾਜ, ਆਪਸੀ ਏਕਤਾ ਅਤੇ ਅਖੰਡਤਾ ਦੇ ਨਾਅਰੇ ਤੇ ਭਾਸ਼ਣ ਤਾਂ ਅਕਸਰ ਸੁਨਣ ਨੂੰ ਮਿਲਦੇ ਹਨ, ਪਰ ਸਮੁੱਚੇ ਭਾਰਤੀਆਂ ਨੂੰ ਦੇਸ਼ ਦੀ ਏਕਤਾ ਤੇ ਖੁਸ਼ਹਾਲੀ ਦਾ ਬਸ ਨਾਮ ਮਾਤਰ ਹੀ ਫਿਕਰ-ਫਾਕਾ ਹੈ। ਫਿਰ ਦੇਸ਼ ਦੀ ਪ੍ਰਭੂਸੱਤਾ ਤੇ ਅਖੰਡਤਾ ਲਈ ਜੋ ਵੱਖੋ ਵੱਖ ਪ੍ਰਾਂਤਾਂ ਵਿਚ ਹੋ ਰਿਹਾ ਹੈ, ਉਹ ਸਾਡੇ ਸਾਹਮਣੇ ਹੀ ਹੈ।

ਇਸ ਦਾ ਮੁੱਖ ਕਾਰਨ ਇਹ ਹੀ ਹੈ ਕਿ ਅਜ਼ਾਦੀ ਤੋਂ ਬਾਦ ਸਾਡੇ ਵਿਚ ਦੇਸ਼ ਪ੍ਰੇਮ ਤੇ ਰਾਸ਼ਟਰੀ ਸਦਭਾਵਨਾ ਦੀ ਭਾਰੀ ਕਮੀ ਆ ਗਈ ਹੈ। ਸਾਡੇ ਆਪਣੇ ਹੀ ਚੁਣੇ ਹੋਏ ਕੌਮ ਦੇ ਨਿਰਮਾਤਾ ਆਗੂ ਨਾ ਤਾਂ ਸੰਗਠਿਤ ਸਮਾਜ ਤੇ ਕਲਿਆਣਕਾਰੀ ਰਾਜ ਦਾ ਸੰਕਲਪ ਸਹੀ ਤੌਰ 'ਤੇ ਆਪ ਜਾਣਦੇ ਹਨ ਅਤੇ ਨਾ ਹੀ ਉਨ੍ਹਾਂ ਦਾ ਅਜਿਹਾ ਕੋਈ ਮਨਸੂਬਾ ਜਾਂ ਸੰਕਲਪ ਹੈ ਕਿ ਜਿਸ ਵਿਚ ਸਿਰਫ ਤੇ ਸਿਰਫ ਲੋਕ ਭਲਾਈ ਤੇ ਲੋਕ ਹਿੱਤ ਦੀ ਹੀ ਗੱਲ ਹੁੰਦੀ ਹੋਵੇ। ਸਗੋਂ ਹੁਣ ਤਾਂ ਸਾਡੀ ਇਕ ਸਮਿਆਂ ਪੁਰਾਣੀ ਲੋਕ ਕਹਾਵਤ ਮੁਤਾਬਿਕ "**ਲੰਡਾ ਲੁੱਚਾ ਚੌਧਰੀ ਤੇ ਗੁੰਡੀ ਰਨ ਪ੍ਰਧਾਨ**" ਦੀ ਕਹਾਵਤ ਹੀ ਚੱਲਣ-ਪ੍ਰਚਲਣ ਹੈ। ਇਸ ਤਰ੍ਹਾਂ ਜਦੋਂ 'ਵਾੜ ਹੀ ਖੇਤ ਨੂੰ ਖਾਣ ਲੱਗੇ' ਅਤੇ ਫਿਰ 'ਅੰਨ੍ਹੀ ਪੀਸੇ ਤੇ ਕੁੱਤਾ ਚੱਟੇ' ਦੇ ਅਨੁਸਾਰ ਲੋਕਾਂ ਦੀ ਖੂਨ-ਪਸੀਨੇ ਦੀ ਕਮਾਈ ਦਾ ਸ਼ੋਸ਼ਣ ਹੋਣ ਲਗੇ ਤਾਂ ਅਜਿਹੇ ਦੇਸ਼ ਤੇ ਸਮਾਜ ਦਾ ਰੱਬ ਹੀ ਰਾਖਾ ਹੈ।

ਅਫਸੋਸ ਦੀ ਗੱਲ ਹੈ ਕਿ ਮੌਜੂਦਾ ਸਮੇਂ ਵਿਚ ਕਲਿਆਣਕਾਰੀ ਰਾਜ ਤੇ ਲੋਕ ਭਲਾਈ ਦੇ ਦਮਗਜਿਆਂ ਦੇ ਬਾਵਜੂਦ ਵੀ ਜਨਤਾ ਦੀ ਕਮਾਈ ਦੇ ਛਾਂਗੇ ਲਹਿ ਰਹੇ ਹਨ। ਹੁਣ ਤਾਂ ਅਸੀਂ ਆਪਣੀ ਪ੍ਰਸ਼ਾਸਨਿਕ ਦੁਰਗਤੀ ਲਈ ਅੰਗਰੇਜ਼ਾਂ ਤੇ ਮੁਗਲਾਂ ਨੂੰ ਵੀ ਜ਼ਿੰਮੇਵਾਰ ਨਹੀਂ ਠਹਿਰਾ ਸਕਦੇ ਕਿਉਂਕਿ ਅਸੀਂ ਹੁਣ ਖ਼ੁਦਮੁਖਤਿਆਰ ਰਾਜਭਾਗ ਦੇ ਮਾਲਕ ਹਾਂ। ਹੁਣ ਜੇ ਕੁਝ ਗਲਤ ਹੋ ਰਿਹਾ ਹੈ ਤਾਂ ਇਹ '**ਇਸ ਘਰ ਕੋ ਆਗ ਲੱਗ ਗਈ ਘਰ ਕੇ ਚਿਰਾਗ ਸੇ**' ਦੇ ਕਥਨ ਮੁਤਾਬਿਕ ਅਸੀਂ ਖੁਦ ਹੀ ਦਰਜਾ-ਬ-ਦਰਜਾ ਖੁਦ ਹੀ ਇਸ ਦੇ ਜ਼ਿੰਮੇਵਾਰ ਹਾਂ। ਫਿਰ ਇਹ ਵੀ ਕੌੜਾ ਸੱਚ ਹੈ ਕਿ ਅਸੀਂ ਆਪਣੇ

ਸਮਾਜ ਵਿਚ ਆਪਣੇ ਸ਼ਖਸੀਅਤੀ ਸਥਾਨ ਤੇ ਆਪਣੇ ਅਹੁਦਿਆਂ ਦੀ ਦਰਜਾ-ਹਰਾਰਤ ਅਨੁਸਾਰ ਆਪਣੇ ਹੀ ਸਮਾਜਿਕ ਤੇ ਅਰਥਚਾਰੇ ਨੂੰ ਲਾਂਬੂ ਲਾ ਰਹੇ ਹਾਂ। ਸਰਕਾਰ ਦੇ ਰਾਜ ਪ੍ਰਬੰਧ ਤੇ ਪ੍ਰਸ਼ਾਸਨਿਕ ਵਿਵਸਥਾ ਵਿਚ ਸਮਾਜ ਕਲਿਆਣ, ਲੋਕ ਸੇਵਾ ਤੇ ਚੰਗੇ ਬੰਦੋਬਸਤ ਜਿਹੇ ਸੰਕਲਪ ਨਦਾਰਦ ਹੋ ਰਹੇ ਹਨ। ਮੁਕਦੀ ਗੱਲ ਇਹ ਹੈ ਕਿ ਅਸੀਂ ਆਪਣੇ ਹੀ ਚੁਣੇ ਹੋਏ ਵੀਰਾਂ ਤੇ ਆਪਣੇ ਪਰਿਵਾਰਾਂ ਵਿਚੋਂ ਹੀ ਉਭਰੇ ਹੋਏ ਸਿਆਸੀ ਤੇ ਪ੍ਰਸ਼ਾਸਨਿਕ ਅਧਿਕਾਰੀ ਪੁੱਤਰਾਂ ਦੇ 'ਚੋਰ-ਕੁੱਤੀ ਵਰਗੇ ਮਿਲਾਪ' ਦੇ ਸ਼ਿਕਾਰ ਹੋ ਗਏ ਹਾਂ।

ਸਾਡੇ ਸੰਵਿਧਾਨ ਵਿਚ ਸਾਡੇ ਚੁਣੇ ਹੋਏ ਨੁਮਾਂਇਦੇ ਤੇ ਸਾਰੇ ਅਧਿਕਾਰੀ ਤੇ ਕਰਮਚਾਰੀ 'ਪਬਲਿਕ ਸਰਵੈਂਟ' ਹੋਣ ਵਜੋਂ ਲੋਕਾਂ ਦੇ ਸੇਵਾਦਾਰ ਹਨ। ਪਰ ਜੋ ਹੁਣ ਦੀਦਾ-ਦਾਨਿਸ਼ਤਾ ਹੋ ਰਿਹਾ ਹੈ, ਉਹ ਇਹ ਹੈ ਕਿ ਲੋਕ ਤਾਂ ਨੌਕਰ ਹਨ ਅਤੇ ਸਿਆਸੀ ਆਗੂ ਤੇ ਪ੍ਰਸ਼ਾਸਨਿਕ ਅਧਿਕਾਰੀ ਜੋ ਆਪਣੇ ਆਪ ਨੂੰ ਪਬਲਿਕ ਦੇ ਕਥਿਤ ਸੇਵਾਦਾਰ ਅਖਵਾਉਂਦੇ ਹਨ, ਉਹ ਲੋਕਾਂ ਦੇ ਹੀ ਨਹੀਂ, ਸਗੋਂ ਉਨ੍ਹਾਂ ਦੀ ਕਰਮ-ਕਿਸਮਤ ਦੇ ਵੀ ਮਾਲਕ ਬਣੇ ਹੋਏ ਹਨ। ਖੈਰ! ਹੁਣ ਲੋੜ ਹੈ ਕਿ ਅਸੀਂ ਆਪਣੀਆਂ ਲੋਕ ਸੇਵਾ ਦੀਆਂ ਸ਼ਾਨਦਾਰ ਪ੍ਰੰਪਰਾਵਾਂ ਨੂੰ ਸਮਾਜ ਭਲਾਈ ਤੇ ਲੋਕ ਹਿਤ ਵਿਚ ਪੁਨਰ ਸੁਰਜੀਤ ਕਰਕੇ ਮੁੜ ਤੋਂ ਕਲਿਆਣਕਾਰੀ ਰਾਜ ਦਾ ਸੁਪਨਾ ਪੂਰਾ ਕਰੀਏ।

ਇਸ ਸਾਰੇ ਵੱਡੇ ਕਾਰਜ ਤੇ ਹੋਰ ਲੋਕ ਕਲਿਆਣ ਦੇ ਸਾਡੇ ਮਨਸੂਬਿਆਂ ਨੂੰ ਨੇਪਰੇ ਚਾੜ੍ਹਣ ਵਾਸਤੇ ਬਾਬੇ ਨਾਨਕ ਦੇ ਸਮਝਾਏ ਸਿੱਧਾਂ ਵਾਂਗੂੰ ਜੇ ਕੋਈ ਮੁਖ ਮੰਤਰੀ ਸਿੱਧ ਪੁਰਖ ਦੇ ਰੂਪ ਵਿਚ ਪੰਜਾਬੀਆਂ ਦੀ ਧਿਰ ਬਣ ਕੇ ਪਹਾੜੋਂ ਉਤਰ ਹੀ ਆਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਖੁਦ ਹੀ ਪੰਜਾਬ ਤੇ ਪੰਜਾਬੀਅਤ ਦਾ ਆਲੰਬਰਦਾਰ ਤੇ ਸੂਤਰਧਾਰ ਬਣੇ। ਫਿਰ ਪੰਜਾਬ ਵਿੱਚ 'ਹਲੇਮੀ ਰਾਜ' ਦੇ ਸੰਕਲਪ ਨੂੰ ਸਿਰੇ ਚੜ੍ਹਾਉਣ ਵਾਸਤੇ ਉਸ ਨੂੰ ਆਪਣੇ ਹਮਖਿਆਲ ਤੇ ਸਹਿਯੋਗੀ ਸਾਥੀਆਂ ਦੀ ਇਕ ਸਮਰਪਿਤ ਟੀਮ ਬਣਾਉਣ ਦੀ ਲੋੜ ਹੈ। ਇਸ ਲਈ ਵਿਸ਼ੇਸ ਤੌਰ 'ਤੇ ਅੱਜ ਸਾਨੂੰ ਸਭ ਨੂੰ ਪੰਜਾਬ, ਪੰਜਾਬੀ ਤੇ ਪੰਜਾਬੀਅਤ ਨੂੰ ਫਿਰ ਤੋਂ ਪੁਨਰ-ਸੁਰਜੀਤ ਕਰਨ ਦੀ ਅਹਿਮੀਅਤ ਵੱਲ ਧਿਆਨ ਦੇਣ ਦੀ ਬੇਹੱਦ ਜ਼ਰੂਰਤ ਹੈ ਤਾਂ ਕਿ ਪੰਜਾਬ ਦਾ ਸ਼ਾਨਾਮੱਤਾ ਇਤਿਹਾਸ ਤੇ ਸ਼ਾਨਦਾਰ ਸਭਿਆਚਾਰ ਫਿਰ ਤੋਂ ਦੁਨੀਆ ਵਿੱਚ ਨਸ਼ਰ ਹੋ ਸਕੇ।

ਇਸ ਸੰਦਰਭ ਵਿੱਚ ਪੰਜਾਬ ਵਿਚ ਕਲਿਆਣਕਾਰੀ ਰਾਜ ਲਿਆਉਣ ਵਾਸਤੇ ਹਿੱਤ ਪੰਜਾਬ ਦੀ ਅਫਸਰਸ਼ਾਹੀ ਦੇ ਰੋਲ ਦਾ ਵੀ ਜ਼ਿਕਰ ਕਰਨਾ ਬਣਦਾ ਹੈ ਕਿ ਇਹ ਆਪਣੇ ਸਟੀਲ ਫਰੇਮ ਭਾਵ ਇਸਪਾਤੀ ਢਾਂਚੇ ਤੋਂ ਕਿਤੇ ਥੱਲੇ ਉਤਰ ਕੇ ਹੁਣ ਬਾਂਸਾਂ ਦੇ ਲਿਫਣ ਵਾਲੇ ਢਾਂਚੇ ਵਿਚ ਤਬਦੀਲ ਹੋ ਗਈ ਹੈ। ਅਕਸਰ ਆਪਣੀ ਕਾਬਲੀਅਤ ਤੇ ਤਜਰਬੇ ਦੇ ਸਿਰ 'ਤੇ ਠੀਕ ਤੇ ਗਲਤ ਨੂੰ ਤਾਂ ਬਾਖੂਬੀ ਜਾਣਦੇ ਹਨ, ਪਰ ਯੈੱਸ ਸਰ ਤੇ ਆਪਾਂ ਨੂੰ ਕੀ ਦੀ

ਪ੍ਰਵਿਰਤੀ ਤਹਿਤ ਗਲਤ ਪ੍ਰਿਤਾਂ ਤੇ ਪ੍ਰਥਾਵਾਂ ਦੇ ਮੂਕ ਦਰਸ਼ਕ ਬਣੇ ਹੋਏ ਹਨ।

ਇਹ ਗੱਲ ਪੱਕੀ ਹੈ ਕਿ ਰੱਬ ਵਲੋਂ ਲੋਕ ਸੇਵਾ ਦੇ ਉੱਚੇ ਅਹੁਦੇ ਚੰਗੇ ਸੰਸਕਾਰਾਂ ਕਰਕੇ ਕਰਮਾਂ ਵਾਲਿਆਂ ਨੂੰ ਹੀ ਮਿਲਦੇ ਹਨ। ਪਰ ਲੋਕ ਸੇਵਾ ਵਿਚ ਅਧਿਕਾਰੀਆਂ ਤੇ ਕਰਮਚਾਰੀਆਂ ਦੀ ਜ਼ਿੰਦਗੀ ਦੇ ਬਿਹਤਰੀਨ ਸਾਲ ਇਸ ਇਲਾਹੀ ਬਖਸ਼ਿਸ਼ ਦੀ ਸੋਝੀ ਨਾ ਹੋਣ ਕਰਕੇ ਅਜਾਈਂ ਗੁਆਚ ਰਹੇ ਹਨ। ਅਕਸਰ ਇਕ ਵਰਤਾਰਾ ਇਹ ਵੀ ਵੇਖਣ ਨੂੰ ਮਿਲਦਾ ਹੈ ਕਿ ਪਹਿਲਾਂ ਤਾਂ ਤਬਾਦਲੇ ਵੇਲੇ ਹੀ ਕਿਸੇ ਅਫ਼ਸਰ ਦੀ ਕਿਸੇ ਵਿਸ਼ੇਸ਼ ਸਥਾਨ 'ਤੇ ਕੀਤੀ-ਕੱਤਰੀ 'ਤੇ ਪਾਣੀ ਫਿਰ ਜਾਂਦਾ ਹੈ। ਪਰ ਰਿਟਾਇਰਮੈਂਟ ਤੋਂ ਬਾਅਦ ਤਾਂ ਉਸ ਦੇ ਕੀਤੇ ਕੰਮਾਂ ਨੂੰ ਇਉਂ ਜਾਣ-ਬੁਝ ਕੇ ਅਣਗੌਲਿਆ ਕੀਤਾ ਜਾਂਦਾ ਹੈ ਕਿ ਜਿਵੇਂ ਉਸ ਦੇ ਰਹਿ ਚੁਕੇ ਜੂਨੀਅਰ ਅਧਿਕਾਰੀ ਉਸ ਨਾਲ ਕੋਈ ਪੁਰਾਣੀ ਕਿੜ੍ਹ ਕੱਢ ਰਹੇ ਹੋਣ। ਇਸ ਤਰ੍ਹਾਂ ਦਾ ਚੱਲਣ ਸਰਕਾਰਾਂ ਦੀ ਅਦਲਾ-ਬਦਲੀ ਵੇਲੇ ਵੀ ਪ੍ਰਤੱਖ ਨਜ਼ਰ ਆਉਂਦਾ ਹੈ ਜੋ ਕਿ ਲੋਕ ਭਲਾਈ ਤੇ ਵਿਕਾਸ ਦੀਆਂ ਸਕੀਮਾਂ ਦੀਆਂ ਜੜ੍ਹਾਂ ਵਿਚ ਤੇਲ ਪਾਉਣ ਵਰਗਾ ਮਾੜਾ ਕੰਮ ਕਰਦਾ ਹੈ।

ਸਾਡੀਆਂ ਸਰਕਾਰਾਂ ਦਾ ਵੀ ਨਜ਼ਰੀਆ ਸੇਵਾ-ਨਵਿਰਤ ਅਧਿਕਾਰੀਆਂ ਪ੍ਰਤੀ ਕੁੱਝ ਇਹੋ ਜਿਹਾ ਹੈ ਕਿ ਰਿਟਾਇਰ ਹੋਏ ਅਫਸਰਾਂ ਤੋਂ ਕੋਈ ਵੀ ਸਲਾਹ-ਮਸ਼ਵਰੇ ਮਾਤਰ ਵੀ ਲਾਹਾ ਨਹੀਂ ਲਿਆ ਜਾਂਦਾ। ਖਾਸ ਕਰਕੇ ਵੱਡੇ ਪੱਧਰ-ਪੈਮਾਨੇ 'ਤੇ ਜਦੋਂ ਪੰਜਾਬ ਦੇ ਕਿਸੇ ਕੌਮੀ ਮੁੱਦੇ-ਮਸਲੇ ਦੀ ਗੱਲ ਹੁੰਦੀ ਹੈ ਤਾਂ ਵੀ ਕਾਬਲ ਤੇ ਤਜਰਬੇਕਾਰ ਸੇਵਾ ਮੁਕਤ ਅਫਸਰਾਂ ਦੀ ਸਲਾਹ ਲੈਣ ਦੀ ਜ਼ਹਿਮਤ ਨਹੀਂ ਕੀਤੀ ਜਾਂਦੀ। ਇਹ ਭਾਵੇਂ ਪੰਜਾਬ ਦੇ ਖੁਰ ਰਹੇ ਵਿਰਸੇ ਤੇ ਸਭਿਆਚਾਰ ਦੀਆਂ ਗੁਆਚ ਰਹੀਆਂ ਨੈਤਿਕ-ਕਦਰਾਂ ਕੀਮਤਾਂ ਦੀ ਗੱਲ ਹੋਵੇ; ਸਮਾਜ ਦੇ ਸੀਨੀਅਰ ਸਿਟੀਜ਼ਨਜ਼ ਤੋਂ ਸਲਾਹ-ਮਸ਼ਵਰਾ ਲੈਣ ਦਾ ਕੋਈ ਤਰਦੱਦ-ਤਕੱਲਫ਼ ਹੀ ਨਹੀਂ ਕੀਤਾ ਜਾਂਦਾ। ਸਗੋਂ ਉਨ੍ਹਾਂ ਦੇ ਕਦੇ ਜੂਨੀਅਰ ਰਹਿ ਚੁਕੇ ਅਧਿਕਾਰੀ ਇਹ ਮਹਿਸੂਸ ਕਰਦੇ ਹਨ ਕਿ ਪੁਰਾਣੇ ਅਧਿਕਾਰੀਆਂ ਨੂੰ ਸੱਦਣ ਨਾਲ ਉਨ੍ਹਾਂ ਦੀ ਹੇਠੀ ਹੁੰਦੀ ਹੈ।

ਇਸ ਪ੍ਰਸੰਗ ਵਿਚ ਸਾਡੇ ਰਾਜ ਪ੍ਰਬੰਧ ਦੀ ਸਥਿਤੀ ਸਾਡੇ ਇਕ ਅਖਾਣ 'ਸਾਕਾਂ ਨੂੰ ਸਾਕ ਬਥੇਰੇ ਤੇ ਲਾਗੀਆਂ ਨੂੰ ਲਾਗ ਬਥੇਰੇ' ਅਨੁਸਾਰ ਬੱਸ ਇਉਂ ਹੈ ਕਿ ਸਰਕਾਰ ਨੂੰ ਸੇਵਾ ਮੁਕਤ ਅਧਿਕਾਰੀਆਂ ਦੀ ਕਦਰ ਨਹੀਂ ਹੈ ਤੇ ਰਿਟਾਇਰ ਅਫਸਰ ਸਰਕਾਰ ਦਾ ਕੋਈ ਇਵਜ਼-ਅਹਿਸਾਨ ਨਹੀਂ ਮੰਨਦੇ। ਇਸ ਤਰ੍ਹਾਂ ਸਰਕਾਰ ਤੇ ਅਫਸਰਾਂ ਦੇ ਦਰਮ੍ਹਿਆਨ ਜ਼ਿੰਦਗੀ ਦੇ ਬੇਹਤਰੀਨ ਸਾਲਾਂ ਦੀ ਲੰਮੀ ਲਿਹਾਜ਼ ਤੜੱਕ ਕਰਕੇ ਟੁੱਟ ਜਾਂਦੀ ਹੈ। ਇਸ ਵਰਤਾਰੇ 'ਤੇ ਸਾਡੀ ਲੋਕ ਬੋਲੀ **'ਲਗਦੀ ਕਿਸੇ ਨਾ ਵੇਖੀ, ਟੁੱਟਦੀ ਨੂੰ ਜੱਗ ਜਾਣਦਾ'** ਪੂਰਨ ਤੌਰ 'ਤੇ ਢੁੱਕਦੀ ਹੈ। ਸਗੋਂ ਚਾਹੀਦਾ ਤਾਂ ਇਹ ਹੈ ਕਿ ਜਦੋਂ ਕਿਤੇ ਵੀ ਸਮੁੱਚੇ ਸਮਾਜ ਦੇ ਕਿਸੇ ਕੌਮੀ ਮਸਲੇ ਦਾ ਸਵਾਲ ਖੜ੍ਹਾ ਹੋਵੇ ਤਾਂ ਸਰਕਾਰ ਸਮਾਜ

ਦੇ ਹਰ ਵਰਗ ਦੇ ਜਾਗਰੂਕ ਲੋਕਾਂ ਅਤੇ ਖਾਸ ਕਰਕੇ ਬੁੱਧੀਜੀਵੀਆਂ ਤੇ ਪੁਰਾਣੇ ਤਜਰਬੇਕਾਰ ਅਫਸਰਾਂ ਦੇ ਵਿਚਾਰਾਂ ਨੂੰ ਆਪਣੀ ਵਿਉਂਤਬੰਦੀ ਵਿਚ ਸ਼ਾਮਲ ਕਰੇ।

ਇਥੇ ਮੈਨੂੰ ਆਪਣੇ ਪ੍ਰਾਚੀਨ ਇਤਿਹਾਸ ਦੀ ਗੱਲ ਯਾਦ ਆਉਂਦੀ ਹੈ ਕਿ ਜਦੋਂ ਭਗਵਾਨ ਰਾਮ ਚੰਦਰ ਜੀ ਨੇ ਰਾਮਸੇਤੂ ਪੁਲ ਬੰਨ੍ਹਿਆ ਸੀ ਤਾਂ ਇਕ ਗਿਲਹਿਰੀ ਵੀ ਸਹਾਈ ਸਿੱਧ ਹੋਈ ਸੀ। ਫਿਰ ਪੰਚਾਲ ਕਥਾ ਹੈ ਕਿ ਇਕ ਚਿੜੀ ਜੰਗਲ ਦੀ ਅੱਗ ਬੁਝਾਉਣ ਲਈ ਆਪਣੀ ਚੁੰਝ ਵਿਚ ਤੁਪਕਾ-ਤੁਪਕਾ ਪਾਣੀ ਲਿਆ ਕੇ ਯਤਨਸ਼ੀਲ ਹੋ ਰਹੀ ਸੀ। ਇਹ ਕਹਾਣੀਆਂ ਸਿਰਫ ਕਹਾਣੀ ਮਾਤਰ ਹੀ ਨਹੀਂ, ਸਗੋਂ ਸਿੱਖਿਆ ਮਾਤਰ ਹਨ ਕਿ ਲੋਕ ਕਲਿਆਣ ਦੇ ਵੱਡੇ ਕੰਮ ਆਮ ਤਜਰਬੇਕਾਰ ਲੋਕਾਂ ਦੇ ਸਾਂਝੇ ਸਹਿਯੋਗ ਨਾਲ ਵਧੀਆ ਤੇ ਚੰਗੇ ਤਰੀਕੇ ਨਾਲ ਨੇਪਰੇ ਚੜ੍ਹਾਏ ਜਾ ਸਕਦੇ ਹਨ। ਇਸ ਪ੍ਰਥਾਇ **ਸ਼ਾਇਰ ਸੌਦਾ** ਨੇ ਕਿਹਾ ਹੈ ਕਿ:-

*ਕਭੀ ਹਵਾਦਿਸ ਸੇ ਜੰਗ ਕਰਕੇ ਕਭੀ ਹਵਾਦਿਸ ਮੇਂ ਰੰਗ ਭਰਕੇ*
*ਜਿਨ੍ਹੇ ਥਾ 'ਸੌਦਾ' ਸਵਾਰਨੇ ਕਾ ਉਨਹੋਂ ਨੇ ਕਿਸਮਤ ਕੋ ਯੂੰ ਸੰਵਾਰਾ*

ਇਸ ਦਾ ਮਤਲਬ ਇਹ ਹੈ ਕਿ ਆਪਣੀ ਧੁਨ ਦੇ ਸ਼ੁਦਾਈ ਲੋਕਾਂ ਨੇ ਦਰਪੇਸ਼ ਚੁਣੌਤੀਆਂ ਨਾਲ ਦੋ-ਚਾਰ ਹੋ ਕੇ ਕੁੱਝ ਮਹੱਤਵਪੂਰਨ ਕੰਮ ਕਰ ਗੁਜ਼ਰਨਾ ਹੁੰਦਾ ਹੈ। ਇਸ ਲਈ ਹੁਣ ਵੀ ਜਿਨ੍ਹਾਂ ਜਨੂਨੀਆਂ ਨੇ ਚੁਣੌਤੀਆਂ ਨੂੰ ਹਮਵਾਰ ਕਰਨਾ ਹੈ, ਉਨ੍ਹਾਂ ਨੂੰ ਪੰਜਾਬ ਦੇ ਸਮਾਜਿਕ ਤੇ ਆਰਥਿਕ ਢਾਂਚੇ ਵਿਚ ਆਪਣੀ ਕੌਮੀ ਸੋਚ ਤੇ ਲਹੂ-ਪਸੀਨੇ ਦੇ ਰੰਗ ਭਰਨੇ ਪੈਣੇ ਹਨ ਕਿਉਂਕਿ ਅਜੇ ਸਾਨੂੰ ਦਰਪੇਸ਼ ਮਸਲਿਆਂ ਦੇ ਤੂਫ਼ਾਨ ਬੜੀ ਚੜ੍ਹਾਈ 'ਤੇ ਹਨ। ਹੁਣ ਵੀ ਕੌਮ ਦੇ ਖਿਲਾਫ ਉਠ ਰਹੇ ਜਵਾਰਭਾਟੇ ਬੜੀ ਉਛਾਲ 'ਤੇ ਹਨ। ਇਸ ਵਾਸਤੇ ਹੀ ਕਿਸੇ ਸ਼ਾਇਰ ਨੇ ਕਿਹਾ ਹੈ ਕਿ:-

*ਜ਼ਿਕਰੇ ਲਬੇ-ਸਾਹਿਲ ਸੇ ਅਭੀ ਕੁਛ ਨਹੀਂ ਹਾਸਿਲ*
*ਕਸ਼ਤੀ ਕੀ ਖਬਰ ਲੀਜੀਏ ਤੂਫਾਂ ਬਹੁਤ ਹੈਂ*

ਇਸ ਸੰਦਰਭ ਵਿਚ ਸਾਡੀਆਂ ਸਰਕਾਰਾਂ ਵਿਚ ਸੇਵਾ ਮੁਕਤ ਸੀਨੀਅਰ ਅਧਿਕਾਰੀਆਂ ਦੀ ਪੁੱਛ-ਪ੍ਰਤੀਤ ਕਰਨ ਤੇ ਉਨ੍ਹਾਂ ਤੋਂ ਕੋਈ ਰਾਇ-ਮਸ਼ਵਰਾ ਲੈਣ ਦੀ ਇਥੇ ਪਿਰਤ ਹੀ ਨਹੀਂ ਹੈ। ਬੇਸ਼ੱਕ ਕੁੱਝ ਕੁ ਨਜ਼ਰੇ-ਮਨਜ਼ੂਰ ਚਹੇਤੇ ਅਧਿਕਾਰੀਆਂ ਨੂੰ ਮੁੜ ਤੋਂ ਕੋਈ ਰੁਤਬਾ-ਮੁਰਾਤਬਾ ਦੇ ਕੇ ਕਥਿਤ ਸੇਵਾ ਦਾ ਜੂਲ੍ਹਾ ਪਾ ਦਿੱਤਾ ਜਾਂਦਾ ਹੈ। ਪਰ ਅਜਿਹੀ ਸੁਆਰਥ ਭਰਪੂਰ ਕਾਰਵਾਈ ਵਿਚ ਕਾਬਿਲ ਅਫਸਰਾਂ ਦੇ ਲੋੜੀਂਦੇ ਯੋਗਦਾਨ ਤੋਂ ਸਰਕਾਰ ਤੇ ਪ੍ਰਸ਼ਾਸਨ ਦੋਵੇਂ ਹੀ ਵਿਰਵੇ ਰਹਿ ਜਾਂਦੇ ਹਨ ਕਿਉਂਕਿ ਦਿਆਨਤਦਾਰ ਅਫਸਰ ਝੋਲੀ ਚੁਕੀ ਨਹੀਂ ਕਰ ਸਕਦੇ। ਮੁੱਕਦੀ ਗੱਲ ਇਹ ਹੈ ਕਿ ਪੰਜਾਬ ਨੂੰ ਦਰਪੇਸ਼ ਸੰਜੀਦਾ ਤੇ ਗੰਭੀਰ ਮਸਲਿਆਂ 'ਤੇ ਸੀਨੀਅਰ ਸਿਟੀਜ਼ਨਜ਼ ਤੇ ਸੇਵਾ ਨਵਿਰਤ

ਕੁਸ਼ਲ ਪ੍ਰਸ਼ਾਸਕਾਂ ਨੂੰ 'ਥਿੰਕ ਟੈਂਕ' ਭਾਵ ਸਮਾਜ ਦੇ ਸੂਝਵਾਨ ਭੰਡਾਰਨ ਦੇ ਤੌਰ 'ਤੇ ਵਾਹਰ ਵਜੋਂ ਸੱਦ ਮਾਰਨ ਦੀ ਲੋੜ ਹੈ।

ਇਥੇ ਜ਼ਿਕਰਯੋਗ ਹੈ ਕਿ ਸਾਡੇ ਸਮਾਜ ਦੀਆਂ ਸਮਾਜਿਕ, ਸਭਿਆਚਾਰਿਕ ਤੇ ਆਰਥਿਕ ਸਮੱਸਿਆਵਾਂ ਅਤੇ ਪੰਜਾਬ ਦੇ ਸਮੁੱਚੇ ਸਰਵਪੱਖੀ ਵਿਕਾਸ ਸਬੰਧੀ ਦਰਸਾਉਂਦੀਆਂ ਖੋਜਾਂ ਤੇ ਸਿਫਾਰਿਸ਼ਾਂ ਦੇ ਗੱਡਿਆਂ ਦੇ ਗੱਡੇ ਲੱਦੇ ਪਏ ਹਨ। ਪਰ ਕਿਸੇ ਵੀ ਮੰਤਰੀ ਜਾਂ ਮਹਿਕਮੇ ਦੇ ਅਫਸਰ ਕੋਲ ਸਮਰਥਾ ਤੇ ਸਮਾਂ ਨਹੀਂ ਕਿ ਉਹ ਕਿਸੇ ਇਕ ਵੀ ਖੋਜ ਨਿਬੰਧ ਜਾਂ ਲੱਖਾਂ ਰੁਪਏ ਸਾਲਾਨਾ ਖਰਚ ਕੇ ਬਣਵਾਈਆਂ ਸਰਕਾਰੀ ਰਿਪੋਰਟਾਂ ਤੋਂ ਮਿੱਟੀ ਝਾੜ ਕੇ ਕੋਈ ਚੰਗਾ ਸਬਕ ਲੈ ਸਕਣ। ਸਗੋਂ ਅਸੀਂ ਤਾਂ ਖਰਡ਼੍ਹ ਗਿਆਨੀਆਂ ਵਾਂਗੂੰ ਕੱਚ ਘਰੜ੍ਹ ਕੰਮ ਕਰਨ ਦੇ ਹੀ ਸ਼ੌਕੀਨ ਹਾਂ। ਇਸ ਪ੍ਰਥਾਇ ਅਸੀਂ ਮਿਹਨਤ-ਮੁਸ਼ੱਕਤ ਤੋਂ ਬਚਣ ਲਈ ਰੱਖਿਆਤਮਕ ਸੋਚ ਤੇ ਤੌਰ ਤਰੀਕਿਆਂ ਤੋਂ ਇਲਾਵਾ 'ਆਏਂ-ਬਾਏਂ' ਕਰਨ ਜਿਹੇ ਸੰਦ-ਸੰਦੇੜੇ ਘੜ ਲਏ ਹਨ। ਇਸ ਤਰ੍ਹਾਂ ਜੁਗਾੜਬੰਦੀ ਸਾਡਾ ਮੁੱਖ ਮੰਤਵ ਬਣ ਗਿਆ ਹੈ ਤੇ ਬਹਾਨੇ ਬਾਜ਼ੀ ਸਾਡੀ ਹੁਨਰਮੰਦੀ ਬਣ ਗਈ ਹੈ। ਆਪਣੇ ਕੰਮ ਵਿਚ ਪੱਕਿਆਈ-ਪੁਖਤਗੀ ਤੋਂ ਅਸੀਂ ਹਮੇਸ਼ਾ ਹੀ ਟਾਲਾ ਵੱਟਦੇ ਹਾਂ।

ਸਾਡੇ ਵਿਚ ਪ੍ਰਫੈਕਸ਼ਨਿਸਟ ਐਟੀਚਿਊਡ ਭਾਵ ਸਿਰੇ ਦਾ ਵਧੀਆ ਕੰਮ ਕਰਨ ਦੀ ਭਾਵਨਾ ਰਹਿ ਹੀ ਨਹੀਂ ਗਈ। ਬੱਸ ਬੁੱਤਾ ਸਾਰੂ ਜਿਹੀ ਜੁਗਾੜਬੰਦੀ ਅੱਜ ਸਾਡੇ ਹਰ ਇਕ ਦਫਤਰ ਵਿਚ ਪ੍ਰਤੱਖ ਨਜ਼ਰ ਆਉਂਦੀ ਹੈ। ਸਾਡੇ ਦਫਤਰਾਂ ਤੋਂ ਲੈ ਕੇ ਅੰਕੜਾ ਵਿਭਾਗਾਂ ਤੱਕ ਜ਼ਮੀਨੀ ਹਕੀਕਤਾਂ ਨੂੰ ਦਰਕਿਨਾਰ ਕਰਕੇ ਬੱਸ ਅੰਕੜਿਆਂ ਤੇ ਜ਼ਰਬਾਂ-ਤਕਸੀਮਾਂ ਦੀ ਖੇਡ ਚੱਲ ਰਹੀ ਹੈ। ਮੀਟਿੰਗਾਂ ਵਿਚ ਰੁੱਖੇ-ਸੁੱਖੇ ਹਿਸਾਬੀ ਅੰਕੜੇ ਬੋਲੇ ਜਾਂਦੇ ਹਨ ਤੇ ਅੰਕੜੇ ਸੁਣੇ ਜਾਂਦੇ ਹਨ; ਇਨ੍ਹਾਂ ਵਿਚੋਂ ਜਨਤਾ ਤੇ ਸਾਡੀਆਂ ਉਸ ਪ੍ਰਤੀ ਮਨੁੱਖੀ ਭਾਵਨਾਵਾਂ ਮਨਫੀ ਹੁੰਦੀਆਂ ਹਨ। ਜਿਸ ਦੇ ਕਾਰਨ ਵਧੀਆ ਤੋਂ ਵਧੀਆ ਲੋਕ ਭਲਾਈ ਸਕੀਮਾਂ ਤੇ ਪ੍ਰਾਜੈਕਟ ਸ਼ੁਰੂ ਹੋਣ ਤੋਂ ਬਾਅਦ ਕੁੱਝ ਕੁ ਫਾਸਲਾ ਢੀਚੱਕ ਚਾਲ ਨਾਲ ਤੈਅ ਕਰਨ ਉਪਰੰਤ ਦਮ ਤੋੜਦੇ ਦਿਸਦੇ ਹਨ।

ਸਾਡੇ ਸਿਆਸੀ ਆਗੂ ਵੀ ਸਮਾਜ ਹਿਤੈਸ਼ੀ ਤੇ ਕੁੱਲ ਵਕਤੀ ਦੂਰਗਾਮੀ ਸਕੀਮਾਂ ਤੇ ਪ੍ਰਾਜੈਕਟਾਂ ਵਾਸਤੇ ਕੋਈ ਦੂਰਦੁਰਸ਼ਤਾ ਤੋਂ ਕੰਮ ਲੈਣ ਦੀ ਥਾਂ ਬੱਸ ਗਲੀਆਂ-ਨਾਲੀਆਂ ਜਿਹੀਆਂ ਕੁੱਝ ਵਕਤੀ ਸਕੀਮਾਂ ਵਾਸਤੇ ਹਰ ਪੰਜ ਸਾਲ ਬਾਦ ਲੱਖਾਂ-ਕਰੋੜਾਂ ਰੁਪਏ ਗਲੀਆਂ ਦੀ ਮਿੱਟੀ ਵਿਚ ਰੋਲ ਰਹੇ ਹਨ ਤੇ ਨਾਲੀਆਂ ਵਿਚ ਰੋੜ੍ਹ ਰਹੇ ਹਨ। ਇਕ ਮਹਿਕਮਾ ਸੜਕ ਬਣਾਉਂਦਾ ਹੈ ਤੇ ਸੀਵਰੇਜ ਤੇ ਟੈਲੀਫੋਨ ਮਹਿਕਮੇ ਵਾਲੇ ਆਪਣੀਆਂ ਪਾਈਪਾਂ ਪਾਉਣ ਲਈ ਉਸ ਨੂੰ ਪੁੱਟ ਦਿੰਦੇ ਹਨ। ਬੀ.ਐਂਡ.ਆਰ. ਮਹਿਕਮੇ ਦਾ 'ਮੀਟਰ' ਦੁਬਾਰਾ ਚਲਦਾ ਹੈ ਤੇ ਇਸ ਤਰ੍ਹਾਂ ਡਬਲ ਕਮਿਸ਼ਨਾਂ ਦੇ ਦੂਹਰੇ ਗੱਫੇ ਲੱਗਦੇ ਹਨ। ਬੱਸ ਅਜਿਹੇ ਤਾਲਮੇਲ ਦੀ ਕੀ ਸਿਫਤ ਕੀਤੀ ਜਾਵੇ ਕਿ ਇਕ ਮਹਿਕਮਾ ਬਣਾ

ਰਿਹਾ ਹੈ ਤੇ ਦੂਜਾ ਢਾਹ ਰਿਹਾ ਹੈ।

ਇਸ ਤਰ੍ਹਾਂ ਲੀਡਰਾਂ ਤੇ ਅਫਸਰਾਂ ਵਾਸਤੇ ਗਲੀਆਂ-ਨਾਲੀਆਂ 'ਤੇ ਰੋੜ੍ਹਿਆ ਜਾਂਦਾ ਇਹ ਪੈਸਾ ਆਪਣੇ ਵੋਟ ਬੈਂਕਾਂ ਨੂੰ ਸੰਵਾਰਨ-ਸੰਭਾਲਣ ਵਾਸਤੇ ਇਕ ਵਧੀਆ ਨਿਵੇਸ਼ ਬਣਿਆ ਹੋਇਆ ਹੈ। ਇਸ ਤਰ੍ਹਾਂ ਲੋਕ ਭਲਾਈ ਦੇ ਨਾਂਅ 'ਤੇ ਸਿਆਸਤਦਾਨਾਂ ਵਲੋਂ ਰੁਪਈਆਂ ਦੀਆਂ ਛੱਲਾਂ ਦੁਆਰਾ ਵੋਟਰਾਂ ਦਾ ਰਾਜਨੀਤਕ ਸ਼ੋਸ਼ਣ ਹੋ ਰਿਹਾ ਹੈ। ਇਥੇ ਸਾਡੇ ਵਿਅੰਗਕਾਰ ਖੋਜੇਪੁਰੀ ਦੀ ਗੱਲ ਬੜੀ ਢੁਕਵੀਂ ਹੈ, ਜਿਸ ਨੂੰ ਕਿ ਨੀਝ ਲਾ ਕੇ ਸਮਝਣ ਦੀ ਲੋੜ ਹੈ ਕਿ:-

*ਚੋਰੀ ਦੇ ਵਿਚ ਰਾਖੇ ਦੀ ਵੀ ਪੂਰੀ ਹਿੱਸੇਦਾਰੀ ਹੈ*
*ਖੋਜੇਪੁਰੀ ਲੋਕ ਰਾਜ ਨੇ ਲੋਕਾਂ ਦੀ ਮੱਤ ਮਾਰੀ ਹੈ*

ਇਸ ਤਰ੍ਹਾਂ ਪੰਜ ਸਾਲ ਵਿਚ ਘਟੋ-ਘਟ ਇਕ ਦੋ ਵਾਰ ਮਹਾਕੁੰਭ ਵਰਗਾ ਇਹ ਮੌਕਾ ਪਿੰਡ ਦੀ ਚੰਗੀ-ਮਾੜੀ ਪੰਚਾਇਤ ਵਾਸਤੇ ਮਾਇਆ ਦੇ ਗੱਫਿਆਂ ਦੇ ਰੂਪ ਵਿਚ ਆਉਂਦਾ ਹੈ। ਇਸ ਤਰ੍ਹਾਂ ਪੰਜ ਸਾਲ ਪਹਿਲਾਂ ਬਣੀਆਂ ਗਲੀਆਂ, ਨਾਲੀਆਂ ਤੇ ਸੜਕਾਂ ਵਾਸਤੇ ਦੁਬਾਰਾ ਮਿਲੇ ਇਹ ਮਾਇਆ ਦੇ ਛਾਂਦੇ ਜੇਕਰ ਕੋਈ ਭਲੀਮਾਣਸ ਪੰਚਾਇਤ ਲਾ ਦੇਵੇ ਤਾਂ ਵਾਹ ਭਲੀ; ਨਹੀਂ ਤਾਂ ਇਹ ਫੰਡ ਬਰਸਾਤੀ ਪਾਣੀ ਵਾਂਗ ਰੁੜ੍ਹ-ਪੁੜ੍ਹ ਹੀ ਜਾਂਦੇ ਹਨ। ਇਉਂ ਦਬੜੂ-ਘੁਸੜੂ ਢੰਗ ਨਾਲ ਬਣੀਆਂ ਗਲੀਆਂ ਤੇ ਨਾਲੀਆਂ ਦੀ ਤਾਂ ਪਹਿਲਾਂ ਹੀ ਟੈਂਅ ਬੋਲ ਜਾਂਦੀ ਹੈ। ਫਿਰ ਸੜਕਾਂ ਵੀ ਨਿਸ਼ਚਿਤ ਮਟੀਰੀਅਲ ਦੀ ਘਾਟ ਕਰਕੇ ਬੱਸ ਫਟੇ ਹਾਲ ਤੇ ਟੁੱਟੀਆਂ ਹੀ ਰਹਿੰਦੀਆਂ ਹਨ। ਇਸ ਤਰ੍ਹਾਂ 'ਅੱਗਾ ਦੌੜ ਤੇ ਪਿੱਛਾ ਚੌੜ' ਵਰਗੀ ਕੋਝੀ ਖੇਡ ਦੇ ਕਾਰਨ ਪੇਂਡੂ ਵਿਕਾਸ ਤੇ ਪਿੰਡਾਂ ਨੂੰ ਮਾਡਲ ਗ੍ਰਾਮ ਬਣਾਉਣ ਵਰਗੇ ਸੰਕਲਪਾਂ ਦਾ ਪਰਨਾਲਾ ਉਥੇ ਦਾ ਉਥੇ ਹੀ ਰਹਿੰਦਾ ਹੈ। ਸਗੋਂ ਵਿਕਾਸ ਦੇ ਨਾਂਅ 'ਤੇ ਕਰੋੜਾਂ-ਅਰਬਾਂ ਰੁਪਏ ਖੂਹ ਦੀ ਮਿੱਟੀ ਖੂਹ ਨੇ ਖਾਈ ਦਾ ਦ੍ਰਿਸ਼-ਦ੍ਰਿਸ਼ਟਾਂਤ ਮਤਵਾਤਰ ਨਜ਼ਰ ਆ ਰਿਹਾ ਹੈ।

ਇਕ ਹੋਰ ਕੋਝਾਪਣ ਪੇਂਡੂ ਤੇ ਸ਼ਹਿਰੀ ਵਿਕਾਸ ਵਿਚ ਦੇਖਣ ਨੂੰ ਮਿਲ ਰਿਹਾ ਹੈ ਕਿ ਜਿਥੇ ਕਿਸੇ ਗਲੀ ਜਾਂ ਮਹੱਲੇ ਵਿਚ ਰਾਜਸੱਤਾ ਵਾਲੀ ਪਾਰਟੀ ਦੇ ਵਿਰੋਧੀ ਲੋਕ ਜ਼ਿਆਦਾ ਰਹਿੰਦੇ ਹਨ ਤਾਂ ਉਸ ਏਰੀਏ ਨੂੰ ਹੀ ਵਿਕਾਸ ਤੋਂ ਵਾਂਝਾ ਕਰ ਦਿਤਾ ਜਾਂਦਾ ਹੈ। ਇਥੋਂ ਤੱਕ ਕਿ ਜਿਹੜੇ ਸਕੂਲਾਂ ਦੀਆਂ ਛੱਤਾਂ ਵੀ ਡਿਗਣ ਵਾਲੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਵੀ ਸਿਆਸਤ ਦੇ ਅਧਾਰ 'ਤੇ ਅਣਗੌਲਿਆ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਦੀ ਸਮਾਜਿਕ ਤੇ ਰਾਜਨੀਤਿਕ ਸੋਚ ਸਮੁੱਚੇ ਸਮਾਜ ਲਈ ਬੜੀ ਨੁਕਸਾਨਦੇਹ ਸਾਬਿਤ ਹੋ ਰਹੀ ਹੈ।

ਫਿਰ ਰੱਬ ਨਾ ਕਰੇ, ਜਦੋਂ ਸਮਾਜ ਨੂੰ ਕਿਤੇ ਫਿਰਕਾਪ੍ਰਸਤੀ ਦਾ ਦੌਰਾ ਪੈਂਦਾ ਹੈ ਤਾਂ

ਸਹੂਲਤਾਂ ਤੋਂ ਵਾਂਝੇ ਲੋਕ ਸਹੂਲਤਾਂ ਵਾਲੇ ਇਲਾਕੇ ਨੂੰ ਟਾਰਗੇਟ ਬਣਾ ਲੈਂਦੇ ਹਨ। ਪਰ ਇਨ੍ਹਾਂ ਦੋਨਾਂ ਵਿਕਾਸ ਤੇ ਵਿਨਾਸ਼ ਦੀਆਂ ਸੂਰਤਾਂ ਵਿਚ ਪਤਾ ਨਹੀਂ ਅਸੀਂ ਕਿਉਂ ਭੁਲ ਜਾਂਦੇ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਅਸੀਂ ਵਿਕਾਸ ਤੋਂ ਵਾਂਝਾ ਰਖਦੇ ਹਾਂ ਜਾਂ ਨੁਕਸਾਨ ਪਹੁੰਚਾਉਣ ਲਈ ਨਿਸ਼ਾਨਾ ਬਣਾਉਂਦੇ ਹਾਂ, ਉਹ ਵੀ ਸਾਡੇ ਹੀ ਭੈਣ-ਭਾਈ ਹੁੰਦੇ ਹਨ। ਇਸ ਪ੍ਰਥਾਇ ਕਿਸੇ ਸ਼ਾਇਰ ਨੇ ਕਿੰਨੀ ਭਾਵਨਾ ਭਰਪੂਰ ਚਿਤਾਵਨੀ ਦਿਤੀ ਹੈ:-

*ਸ਼ਹਿਰ ਫੂੰਕਨੇ ਵਾਲੋ ਯੇ ਖਿਆਲ ਭੀ ਰਖਨਾ*
*ਦੋਸਤੋਂ ਕੇ ਘਰ ਭੀ ਹੈਂ ਦੁਸ਼ਮਨ ਕੀ ਬਸਤੀਉਂ ਮੇਂ*

ਇਸ ਤਰ੍ਹਾਂ ਸਮਾਜ ਸੇਵਾ ਦੇ ਸਾਡੇ ਵਧੀਆ ਸੰਕਲਪ ਤੇ ਸੰਭਾਵਨਾਵਾਂ ਸਾਡੀ ਦ੍ਰਿੜ੍ਹ ਸਿਆਸੀ ਇੱਛਾ ਸ਼ਕਤੀ ਤੇ ਪ੍ਰਸ਼ਾਸਨਿਕ ਲਗਨ ਤੇ ਕਾਰਜਕੁਸ਼ਲਤਾ ਦੀ ਘਾਟ ਦੇ ਕਾਰਨ ਅਕਸਰ ਅਮਲੀ ਰੂਪ ਧਾਰਨ ਤੋਂ ਪਹਿਲਾਂ ਹੀ ਕਫੂਰ ਹੋ ਜਾਂਦੀਆਂ ਹਨ। ਇਹ ਹੀ ਕਾਰਨ ਹੈ ਕਿ ਹੁਣ ਤੱਕ ਪਿਛਲੇ **50-60** ਸਾਲਾਂ ਵਿਚ ਲੋਕ ਹਿੱਤ ਦੀਆਂ ਅਣਗਿਣਤ ਸਕੀਮਾਂ ਆਈਆਂ, ਥੋੜ੍ਹਾ ਸਮਾਂ ਵਜੂਦ ਵਿਚ ਰਹੀਆਂ ਤੇ ਫਿਰ ਖਤਮ ਹੋ ਗਈਆਂ। ਇਸ ਸੰਦਰਭ ਵਿਚ ਸਮੇਂ-ਸਮੇਂ ਦੀਆਂ ਸਰਕਾਰਾਂ ਆਪਣੇ-ਆਪਣੇ ਸਮੇਂ ਵਿਚ ਆਪਣੀ ਪਾਰਟੀ ਦੀ ਮੁਨਾਦੀ-ਮਸ਼ਹੂਰੀ ਲਈ 'ਪੁਰਾਣੀ ਸ਼ਰਾਬ ਤੇ ਨਵੀਂ ਬੋਤਲ' ਦੇ ਅਨੁਸਾਰ ਨਵੀਆਂ ਸਕੀਮਾਂ ਘੜਦੀਆਂ ਰਹਿੰਦੀਆਂ ਹਨ; ਜੋ ਕਿ ਅਕਸਰ ਬਾਅਦ ਵਿਚ ਆਉਣ ਵਾਲੀ ਪਾਰਟੀ ਦੇ ਕਾਰਜਕਾਲ ਵਿਚ ਅਲੋਪ ਹੋ ਜਾਂਦੀਆਂ ਹਨ।

ਇਸ ਤਰ੍ਹਾਂ ਹੁਣ ਤੱਕ ਇੰਨੇ ਸਾਲ ਬਾਅਦ ਵੀ ਪੰਜਾਬ ਦੇ ਵਿਕਾਸ ਦਾ ਲੋੜੀਂਦਾ ਕੰਮ ਵੀ ਹਾਲੇ ਪੂਰਾ ਨਹੀਂ ਹੋਇਆ। 'ਸਰਬੱਤ ਦਾ ਭਲਾ' ਤਾਂ ਕੀ ਹੋਣਾ ਹੈ, ਸਗੋਂ ਗਰੀਬ ਲੋਕਾਂ ਦਾ ਵੀ ਭਲਾ ਨਹੀਂ ਹੋਇਆ। ਇਸ ਵਾਸਤੇ ਹੀ ਹੁਣ ਪੰਜਾਬ ਦੀ ਆਮ ਜਨਤਾ ਇਹ ਦੁਆ ਕਰਦੀ ਜਾਪਦੀ ਹੈ ਕਿ ਉਹ ਦਿਨ ਕਦੋਂ ਆਉਣਗੇ, ਜਦੋਂ ਅਸੀਂ ਪੰਜਾਬ ਤੇ ਪੰਜਾਬੀਅਤ ਦੇ ਹਿੱਤ ਵਿਚ ਕੁੱਝ ਗਹਿਰ-ਗੰਭੀਰ ਸੋਚ ਉਪਰੰਤ ਕੁੱਝ ਸੰਜੀਦਾ ਫੈਸਲੇ ਲੈਣ ਦੇ ਸਮਰਥ ਹੋ ਸਕਾਂਗੇ, ਜਿਹੜੇ ਕਿ ਸਾਡੇ ਭਵਿੱਖ ਨੂੰ ਰੁਸ਼ਨਾਉਣਗੇ।

ਪੰਜਾਬ ਦੇ ਲੋਕਾਂ ਨੂੰ ਵਧੀਆ ਗੌਰਮਿੰਟ ਦੇਣ ਲਈ ਜ਼ਰੂਰੀ ਹੈ ਕਿ ਲੋਕ ਭਲਾਈ ਤੇ ਵਿਕਾਸ ਦੇ ਕੰਮ ਕੀਤੇ ਜਾਣ ਜਿਨ੍ਹਾਂ ਲਈ ਕਿ ਪੈਸੇ ਦੀ ਬੜੀ ਲੋੜ ਹੁੰਦੀ ਹੈ। ਪਰ ਅਕਸਰ ਹੀ ਦੇਖਣ ਵਿਚ ਆਇਆ ਹੈ ਕਿ ਲੋਕਾਂ ਦੀ ਵਾਹ-ਵਾਹ ਖੱਟਣ ਲਈ ਟੈਕਸ ਤੇ ਮਾਲੀਆ ਉਗਰਾਹੀ ਵਰਗੇ ਫਿਸਕਲ ਭਾਵ ਵਿੱਤੀ ਤਰਜੀਹਾਂ ਨੂੰ ਸਰਕਾਰਾਂ ਵਿਸਾਰ ਦਿੰਦੀਆਂ ਹਨ ਅਤੇ ਪਾਪੂਲਸ ਭਾਵ ਜਨਤਾ ਨੂੰ ਖੁਸ਼ ਕਰਨ ਲਈ ਟੈਕਸ ਮੁਆਫੀ ਜਿਹੇ ਫੈਸਲੇ ਲੈ ਲੈਂਦੀਆਂ ਹਨ। ਇਸ ਸੂਰਤ ਵਿਚ ਸਰਕਾਰਾਂ ਕੋਲ ਪਹਿਲੀ ਗੱਲ ਤਾਂ ਵਿਕਾਸ ਲਈ ਪੈਸਾ ਹੀ ਨਹੀਂ ਹੁੰਦਾ, ਪਰ ਫਿਰ ਵੀ ਜੇ ਸਰਕਾਰਾਂ ਵਿਕਾਸ ਕਰਦੀਆਂ ਹਨ ਤਾਂ

ਉਨ੍ਹਾਂ ਨੂੰ ਕਰਜ਼ਾ ਲੈਣਾ ਪੈਂਦਾ ਹੈ, ਜਿਸ ਕਰਕੇ ਉਹ ਆਪ ਹੀ ਕਰਜ਼ਾਈ ਤੇ ਕਮਜ਼ੋਰ ਹੋ ਜਾਂਦੀਆਂ ਹਨ। ਇਸ ਲਈ ਸਰਕਾਰਾਂ ਨੂੰ ਹੁਣ ਟੈਕਸ ਮੁਆਫੀ ਤੇ ਹੋਰ ਮੁਆਫੀਨਾਮੇ ਜਾਰੀ ਕਰਨ ਤੋਂ ਪਹਿਲਾਂ ਬਾਣੀਏਂ ਤੇ ਵਪਾਰੀ ਵਰਗ ਦੀ ਚਿਰਾਂ ਤੋ ਅਜ਼ਮਾਈ ਹੋਈ ਧਾਰਨਾ 'ਸਖੀ ਨਾਲੋਂ ਸੂਮ ਭਲਾ ਜਿਹੜਾ ਤੁਰਤ ਦੇਵੇ ਜਵਾਬ' ਤੋਂ ਸਬਕ ਗ੍ਰਹਿਣ ਕਰਨ ਦੀ ਲੋੜ ਹੈ ਤਾਂ ਕਿ ਸਰਕਾਰ ਖਜ਼ਾਨੇ ਭਰਪੂਰ ਹੋ ਸਕਣ।

ਲੋਕਾਂ ਨੂੰ ਗੁੱਡ ਗਵਰਨੈਂਸ ਦੇਣ ਦੇ ਨੁਕਤਾ-ਨਜ਼ਰ ਤੋਂ ਸਾਡੀਆਂ ਸਰਕਾਰਾਂ ਮੁੱਖ ਤੌਰ 'ਤੇ ਵੋਟ ਰਾਜ ਦੀ ਮੁਥਾਜੀ ਕਾਰਨ ਫੇਲ੍ਹ ਹੋਈਆਂ ਹਨ। ਜਿਥੋਂ ਤੱਕ ਜਨਤਾ ਤੋਂ ਟੈਕਸ ਤੇ ਮਾਲੀਆ ਆਦਿ ਵਸੂਲਣ ਦਾ ਸਵਾਲ ਹੈ, ਸਰਕਾਰਾਂ ਦੇ ਮੂੰਹ-ਜ਼ੁਬਾਨੀ ਆਦੇਸ਼ਾਂ ਦੇ ਦਬਾਅ ਕਾਰਨ ਪ੍ਰਸ਼ਾਸਨ ਨੇ ਜਾਣ ਬੁਝ ਕੇ ਵਸੂਲੀ ਕਰਨ ਦੇ ਪੱਖੋਂ ਪਾਸਾ ਵੱਟਿਆ ਹੈ ਕਿ ਕਿਤੇ ਰਾਜ ਸੱਤਾ ਵਾਲੀ ਪਾਰਟੀ ਦੇ ਵੋਟਰ ਨਾਰਾਜ਼ ਹੀ ਨਾ ਹੋ ਜਾਣ।

ਫਿਰ ਇਸ ਤੋਂ ਵੀ ਅੱਗੇ ਸਰਕਾਰਾਂ ਤੇ ਪ੍ਰਸ਼ਾਸਨਿਕ ਅਧਿਕਾਰੀਆਂ ਵਲੋਂ ਲੋਕਾਂ ਨੂੰ ਫਰਜ਼ਾਂ ਤੋਂ ਜਾਣੂੰ ਕਰਵਾਉਣ ਦੀ ਥਾਂ ਉਨ੍ਹਾਂ ਨੂੰ ਹਰ ਖੇਤਰ ਵਿਚ ਖੁੱਲ੍ਹ ਅਤੇ ਛੋਟ ਦਿੱਤੀ ਹੈ ਭਾਵੇਂ ਲੋਕ ਹਰ ਇਕ ਛੋਟੀ-ਵੱਡੀ ਸੜਕ 'ਤੇ ਰੇਹੜੀਆਂ-ਫੜ੍ਹੀਆਂ ਲਾ ਕੇ ਬੇਸ਼ੱਕ ਆਵਾਜਾਈ ਹੀ ਬੰਦ ਕਰ ਦੇਣ, ਉਨ੍ਹਾਂ ਨੂੰ ਕੋਈ ਨਹੀਂ ਰੋਕਦਾ। ਇਸ ਤਰ੍ਹਾਂ ਹੀ ਅਸਰ-ਰਸੂਖ ਵਾਲੇ ਬੇਅਸੂਲੇ ਬੰਦੇ ਪਾਰਕਾਂ ਦੀ ਦੁਰਵਰਤੋਂ ਕਰਕੇ ਆਪਣੀ ਪਾਰਕਿੰਗ ਹੀ ਬਣਾ ਲੈਣ ਜਾਂ ਭਾਵੇਂ ਆਪਣੇ ਨਿਆਣਿਆਂ ਲਈ ਕ੍ਰਿਕਟ ਤੇ ਫੁੱਟਬਾਲ ਦੀਆਂ ਗਰਾਊਂਡਾਂ ਬਣਾ ਲੈਣ, ਕੋਈ ਪ੍ਰਧਾਨ ਜਾਂ ਸਰਕਾਰੀ ਨੁਮਾਇੰਦਾ ਉਨ੍ਹਾਂ ਅੱਗੇ ਬੋਲਦਾ ਹੀ ਨਹੀਂ। ਫੇਰ ਜੇ ਕਿਤੇ ਮੁਹੱਲੇਦਾਰੀ ਵਿਚ ਕੋਈ ਵੱਡਾ ਅਫਸਰ ਰਹਿੰਦਾ ਹੋਵੇ ਤਾਂ ਉਹ ਭਾਵੇਂ ਪਾਰਕ ਵਿਚ ਆਪਣੇ ਸੁਰੱਖਿਆ ਕਰਮਚਾਰੀਆਂ ਦੇ ਤੰਬੂ-ਟੈਂਟ ਹੀ ਲਾ ਦੇਵੇ। ਇਨ੍ਹਾਂ ਸੂਰਤਾਂ ਵਿਚ ਸਰਕਾਰੀ ਅਫਸਰਾਂ ਤੇ ਲੋਕਲ ਪ੍ਰਧਾਨਾਂ ਦੀ ਹਾਲਤ ਪੰਜਾਬੀ ਕਹਾਵਤ ਅਨੁਸਾਰ 'ਘਸੁੰਨ ਜਿਹਾ ਕੋਲ ਖੜ੍ਹਾ ਕੁੜੀ ਨੂੰ ਲੈ ਗਿਆ ਕੁੱਤਾ' ਜਿਹੀ ਹੁੰਦੀ ਹੈ।

ਪਿਛਲੇ ਕਾਫੀ ਸਮੇਂ ਤੋਂ ਸਰਕਾਰ ਨੇ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਜਾਇਜ਼ ਟੈਕਸ ਵਸੂਲੀ ਜਾਂ ਨਾਜਾਇਜ਼ ਕਬਜ਼ਿਆਂ ਨੂੰ ਹਟਾਉਣ ਤੋਂ ਜ਼ੁਬਾਨੀ ਕਲਾਮੀ ਨਿਰਉਤਸਾਹਿਤ ਹੀ ਕੀਤਾ ਹੈ ਤਾਂ ਕਿ ਵੋਟ ਬੈਂਕ ਹਰ ਹਾਲਤ ਵਿਚ ਕਾਇਮ-ਦਾਇਮ ਰਹਿਣ। ਇਸ ਤਰ੍ਹਾਂ ਪ੍ਰਸ਼ਾਸਨ ਨੂੰ ਕਈ ਦਹਾਕਿਆਂ ਤੋਂ ਅਣਗੌਲਿਆ ਜਿਹਾ ਕੀਤਾ ਗਿਆ ਹੈ। ਇਸ ਨਾਲ ਪ੍ਰਸ਼ਾਸਨ ਵਿਚ ਵੀ ਢਿੱਲ-ਮੱਠ ਤੇ ਖੜੋਤ ਆਈ ਹੈ। ਉਹੀ ਪ੍ਰਸ਼ਾਸਨ ਜਿਹੜਾ ਕਦੇ ਰੁਟੀਨ ਵਿਚ ਹੀ ਸਰਕਾਰ ਦੇ ਹੁਕਮਾਂ ਦੀ ਪਾਲਣਾ ਹਿੱਤ ਪੱਬਾਂ ਭਾਰ ਹੋਇਆ ਫਿਰਦਾ ਸੀ, ਹੁਣ ਸਿਰਫ ਕੰਪੇਅਨ ਬੇਸਿਜ਼ ਭਾਵ ਮੁਹਿੰਮ ਦੇ ਅਧਾਰ 'ਤੇ ਸਾਲ-ਛਿਮਾਹੀ ਪਿੱਛੋਂ ਹੀ ਮਾੜੀ-ਮੋਟੀ ਗਰਦ-ਮਿੱਟੀ ਝਾੜਦਾ ਹੈ। ਖੈਰ! ਹੁਣ ਤਾਂ ਸਰਕਾਰ ਨੇ ਕੋਈ ਵੱਡੀਆਂ

ਮੁਹਿੰਮਾਂ ਦਾ ਖਹਿੜਾ ਛੱਡ ਕੇ ਕੋਈ ਖਾਸ ਦਿਨ ਤੇ ਸਪਤਾਹ ਮਨਾਉਣ ਦਾ ਹੀ ਆਯੋਜਨ ਕਰ ਲਿਆ ਹੈ। ਹੁਣ ਇਸ ਪ੍ਰਥਾਇ ਮਿਸਾਲ ਵਜੋਂ ਪੋਲੀਓ ਰੋਕੂ ਬੂੰਦਾਂ, ਅਧਿਆਪਕ ਦਿਵਸ, ਟ੍ਰੈਫਿਕ ਜਾਗਰੂਕਤਾ ਦਾ ਹਫਤਾ ਅਤੇ ਦੰਦਾਂ ਜਾਂ ਅੱਖਾਂ ਦੀ ਸੰਭਾਲ ਦਾ ਪੰਦਰਵਾੜਾ ਮਨਾਉਣ ਸਮੇਂ ਹੀ ਸਰਕਾਰ ਤੇ ਪ੍ਰਸ਼ਾਸਨ ਹਰਕਤ ਵਿਚ ਆਉਂਦੇ ਹਨ।

ਸਰਕਾਰੀ ਕੰਮਕਾਜ ਵਿਚ ਜਿਥੋਂ ਤਕ ਚਿੱਠੀ ਪੱਤਰ ਤੇ ਪੱਤਰ ਵਿਵਹਾਰ ਦਾ ਸਬੰਧ ਹੈ, ਸਰਕਾਰਾਂ ਤੇ ਸਰਕਾਰੀ ਦਫਤਰ ਤਾਂ ਮਣਾਂ-ਮੂੰਹੀ ਕਾਗਜ਼ਾਂ ਤੇ ਫਾਈਲਾਂ ਦੇ ਪੁਲੰਦੇ ਹੀ ਬਣ ਗਏ ਜਾਪਦੇ ਹਨ। ਜਿੰਨਾਂ ਵੱਡਾ ਅਫਸਰ ਹੋਵੇਗਾ, ਉਸ ਦੇ ਮੇਜ਼ ਉਤੇ ਉਨੇ ਹੀ ਫਾਈਲਾਂ ਦੇ ਢੇਰ ਲੱਗੇ ਹੋਣਗੇ। ਸਗੋਂ ਹੁਣ ਤਾਂ ਫਾਈਲਾਂ ਦੇ ਢੇਰਾਂ ਤੋਂ ਹੀ ਉੱਚ ਅਧਿਕਾਰੀਆਂ ਦੇ ਦਫਤਰਾਂ ਦੀ ਸ਼ਾਨ ਤੇ ਪਛਾਣ ਬਣਦੀ ਹੈ। ਪਰ ਇਥੇ ਸਮਝਣ ਵਾਲੀ ਗੱਲ ਇਹ ਹੈ ਕਿ ਲੋਕਾਂ ਦੀਆਂ ਮੁਸ਼ਕਿਲਾਂ ਦਾ ਹੱਲ ਫਾਈਲਾਂ ਵਿਚੋਂ ਨਹੀਂ, ਸਗੋਂ ਫੀਲਡ ਵਿਚੋਂ ਲੱਭਣ ਦੀ ਲੋੜ ਹੈ।

ਹੁਣ ਇਹ ਦੱਸਣ ਦੀ ਲੋੜ ਨਹੀਂ ਕਿ ਸਾਰੀ ਅਫਸਰਸ਼ਾਹੀ ਤੇ ਕਰਮਚਾਰੀ ਵਰਗ ਕੰਮ ਕਰਨ ਦੇ ਆਦੇਸ਼ਾਂ ਤੋਂ ਇਮਿਊਨ ਭਾਵ ਪ੍ਰਭਾਵ ਰਹਿਤ ਹੋ ਚੁਕੀ ਹੈ। ਪਹਿਲਾਂ ਕਦੇ ਦਫਤਰਾਂ ਵਿਚ ਚਿੱਠੀ ਤੇ ਰੀਮਾਇੰਡਰ ਹੁੰਦੇ ਸਨ। ਫਿਰ ਡੈਮੀ-ਆਫੀਸ਼ੀਅਲ ਭਾਵ ਅਰਧ ਸਰਕਾਰੀ ਪੱਤਰਾਂ ਦਾ ਪ੍ਰਚੱਲਣ ਹੋਇਆ। ਫਿਰ ਡੀ.ਓ. ਲੈਟਰ ਵੀ ਫੇਲ੍ਹ ਹੋ ਗਏ ਤਾਂ ਪੁਲਿਸ ਰੇਡਿਓ ਮੈਸਿਜ ਪ੍ਰਚੱਲਿਤ ਹੋ ਗਏ। ਹੁਣ ਫੈਕਸ ਮਸ਼ੀਨਾਂ ਆ ਗਈਆਂ ਹਨ, ਪਰ ਕੁੱਲ ਮਿਲ-ਮਿਲਾ ਕੇ ਸਥਿਤੀ ਕੁੱਝ ਇਉਂ ਹੈ ਕਿ ਜਿਵੇਂ ਮੱਛਰ ਹੁਣ ਡੀ.ਡੀ.ਟੀ. ਜਾਂ ਹੋਰ ਸਪ੍ਰੇਆਂ ਤੋਂ ਭੈਅ-ਮੁਕਤ ਹੋ ਗਏ ਹਨ, ਬੱਸ ਉਸ ਤਰ੍ਹਾਂ ਹੀ ਸਮੁੱਚਾ ਕਰਮਚਾਰੀ ਵਰਗ ਹੁਣ ਅਜੋਕੇ ਸਮੇਂ ਦੀ ਸਭ ਤੋਂ ਵਧੀਆ ਕਾਢ ਕੰਪਿਊਟਰੀਕਰਨ ਤੋਂ ਵੀ ਬੇਖੌਫ ਹੋ ਚੁਕਾ ਹੈ ਕਿਉਂਕਿ ਕੰਪਿਊਟਰਾਂ ਨੂੰ ਵੀ ਅਸੀਂ ਫੇਲ੍ਹ ਕਰ ਦਿੱਤਾ ਹੈ।

ਸਗੋਂ ਸੱਚੀ ਗੱਲ ਤਾਂ ਇਹ ਹੈ ਕਿ 'ਜ਼ਿਲ੍ਹਾ ਐਡਮਨਿਸਟ੍ਰੇਸ਼ਨ' ਵਰਗੀ ਸੰਸਥਾ ਜਿਸਦੇ ਬਲਬੂਤੇ ਅੰਗ੍ਰੇਜ਼ ਸੱਤ ਸਮੁੰਦਰੋਂ ਪਾਰ ਵੀ ਆਪਣਾ ਰਾਜਭਾਗ ਚਲਾ ਗਏ; ਅਸੀਂ ਉਸ ਨੂੰ ਵੀ ਨਿਪੁੰਸਕ ਬਣਾ ਦਿਤਾ ਹੈ। ਇਸ ਲਈ ਹੀ ਤਾਂ ਹੁਣ ਸਾਨੂੰ 'ਰਾਈਟ ਟੂ ਇਨਫਰਮੇਸ਼ਨ ਐਕਟ' ਤੇ ਸੂਚਨਾ ਅਧਿਕਾਰ ਕਮਿਸ਼ਨ ਬਣਾਉਣ ਦੀ ਲੋੜ ਪਈ ਹੈ। ਹੁਣ ਜੇ ਜ਼ਿਲਾ ਪਧਰ 'ਤੇ ਸਰਕਾਰ ਦੀ ਕਾਰਜਕਾਰਨੀ ਸੰਸਥਾ ਹੀ ਜ਼ਮਾਨੇ ਸਾਜ਼ੀ ਦੇ ਅਸਰ ਹੇਠ ਲੋਕਾਂ ਨੂੰ ਲੋੜੀਂਦੀ ਰਾਹਤ ਨਹੀਂ ਦੇ ਸਕੀ ਤਾਂ ਅਸੀਂ 'ਰਾਈਟ ਟੂ ਸਰਵਿਸ ਐਕਟ' ਤੇ ਸੇਵਾ ਅਧਿਕਾਰ ਕਮਿਸ਼ਨ ਬਣਾਉਣ ਵੱਲ ਨੂੰ ਤੁਰ ਪਏ ਹਾਂ। ਇਸ ਤਰ੍ਹਾਂ ਅਸੀਂ ਸਰਕਾਰ ਦੀ ਵਧੀਆ ਪ੍ਰਸ਼ਾਸਨਿਕ ਵਿਵਸਥਾ ਦਾ ਆਪ ਹੀ ਦਿਵਾਲਾ ਕੱਢ ਲਿਆ ਹੈ।

ਗੱਲ ਤਾਂ ਸਿਰਫ ਇੰਨੀ ਹੀ ਹੈ ਕਿ ਜ਼ਿਲਾ ਪ੍ਰਸ਼ਾਸਨ ਨੂੰ ਕੰਮ ਕਰਨ ਦੀ ਬਨਦੀ-ਫਬਦੀ ਖੁੱਲ੍ਹ ਦੇ ਕੇ ਲੋਕ ਸੇਵਾ ਹਿੱਤ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਜਵਾਬਦੇਹ ਬਣਾਇਆ ਜਾਵੇ। ਜੇ ਜ਼ਿਲਾ ਪ੍ਰਸ਼ਾਸਨ ਆਪਣੀ ਬਨਦੀ ਡਿਊਟੀ ਠੀਕ ਢੰਗ ਨਾਲ ਨਾ ਨਿਭਾ ਸਕੇ ਤਾਂ ਉਸ ਨੂੰ ਕਰਾਰੇ ਹਥੀਂ ਲੈਣ ਦੀ ਲੋੜ ਹੈ। ਸਗੋਂ ਇਸ ਸੰਦਰਭ ਵਿਚ ਇਹ ਦੋਬਾਰਾ ਵਿਚਾਰਨ ਦੀ ਗੱਲ ਹੈ ਕਿ ਜੇ ਜ਼ਿਲ੍ਹਾ ਅਧਿਕਾਰੀ ਹੀ ਲੋਕਾਂ ਦਾ ਕੰਮ ਨਹੀਂ ਕਰ ਰਹੇ ਤਾਂ ਉਨ੍ਹਾਂ ਦੀ ਖਿਚਾਈ ਸਰਕਾਰ ਪੱਧਰ ਤੇ ਹੀ ਹੋ ਜਾਣੀ ਚਾਹੀਦੀ ਹੈ। ਇਸ ਵਾਸਤੇ ਅਸੰਤੁਸ਼ਟ ਜਨਤਾ ਨੂੰ ਨਵੇਂ-ਨਵੇਂ ਬਣੇ ਕਮਿਸ਼ਨਾਂ ਦੇ ਦਫਤਰਾਂ ਦੀਆਂ ਪੌੜੀਆਂ ਚੜ੍ਹਾਉਣ ਤੇ ਅਸਲੇ ਉਪਰ ਮਸਲੇ ਖੜੇ ਕਰਕੇ ਚੰਡੀਗੜ੍ਹ ਦੇ ਗੇੜੇ ਲਵਾਉਣ ਦੀ ਕਸਰਤ-ਕਵਾਇਦ ਬਿਲਕੁਲ ਨਹੀਂ ਹੋਣੀ ਚਾਹੀਦੀ ਕਿਉਂਕਿ ਇਸ ਨਾਲ ਜਨਤਾ ਦੀਆਂ ਤਕਲੀਫਾਂ ਹੋਰ ਵਧਣਗੀਆਂ ਤੇ ਸਮੇਂ ਦੀ ਹੋਰ ਵੀ ਬਰਬਾਦੀ ਹੋਵੇਗੀ।

ਇਕ ਪ੍ਰਾਚੀਨ ਸਿਆਣਪ ਹੈ ਕਿ ਇਕ ਝੂਠ ਨੂੰ ਛੁਪਾਉਣ ਲਈ ਸੌ ਝੂਠ ਮਾਰਨੇ ਪੈਂਦੇ ਹਨ। ਇਸ ਤਰ੍ਹਾਂ ਸਰਕਾਰ ਅਫਸਰਸ਼ਾਹੀ ਨੂੰ ਲੋਕ ਹਿੱਤ ਦੀ ਖਾਤਿਰ ਸਿੱਧੇ ਪੱਧਰੇ ਇਕ ਲਾਈਨ ਦੇ ਹੁਕਮ ਅਤੇ ਫਿਰ ਤਾਮੀਲੀ ਰਿਪੋਰਟ ਮੰਗਣ ਦੀ ਬਜਾਏ ਪਤਾ ਨਹੀਂ ਕਿੰਨੇ ਹੀ ਹੋਰ ਕਿਸਮ ਦੇ ਨਵੇਂ ਕਮਿਸ਼ਨ, ਅਹੁਦੇ ਤੇ ਅਫਸਰ ਪੈਦਾ ਕਰ ਰਹੀ ਹੈ। ਇਸ ਪ੍ਰਸੰਗ ਵਿਚ ਹੁਣ ਸਿਰਫ ਤੇ ਸਿਰਫ ਇਹ ਚਾਹੀਦਾ ਹੈ ਕਿ ਸਰਕਾਰ ਆਪਣੇ ਸਾਰੇ ਕਰਮਚਾਰੀ ਵਰਗ ਸਮੇਤ ਆਪਣੇ ਆਪ ਨੂੰ ਲੋਕਾਂ ਪ੍ਰਤੀ ਜ਼ਿੰਮੇਵਾਰ ਤੇ ਜਵਾਹਦੇਹ ਬਣਾਵੇ ਅਤੇ ਖਾਸ ਤੌਰ 'ਤੇ ਸਮੁੱਚੇ ਪ੍ਰਸ਼ਾਸਨ ਨੂੰ ਲੋਕ ਹਿੱਤ ਵਿਚ ਅਕਾਊਂਟੇਬਲ ਭਾਵ ਕਰਨੀ-ਧਰਨੀ ਦਾ ਜ਼ਿੰਮੇਵਾਰ ਬਣਾਵੇ।

ਸਾਡੇ ਸਮਾਜ ਦੇ ਸਮੁੱਚੇ ਭਵਿੱਖ ਦੀ ਵਾਗਡੋਰ ਹੁਣ ਸਰਕਾਰ ਤੇ ਸਰਕਾਰ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਦੇ ਹੱਥ ਹੈ। ਇਸ ਸਬੰਧੀ ਸਪਸ਼ਟ ਸਾਰ-ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਅਫਸਰਾਂ ਨੇ ਵੀ ਸਰਕਾਰਾਂ ਦੇ ਰੁੱਖ ਨੂੰ ਦੇਖ ਕੇ ਆਪਣਾ ਰਾਹ-ਰੁੱਖ ਬਦਲ ਲਿਆ ਹੈ। ਉਹ ਵੀ ਸਮਾਜ ਸੇਵਾ ਦੇ ਆਪਣੇ ਬਨਦੇ ਰੋਲ ਅਤੇ ਉਨ੍ਹਾਂ 'ਤੇ ਆਇਦ ਫਰਜ਼ਾਂ ਤੋਂ ਮੁਨਕਰ ਹੋ ਰਹੇ ਹਨ। ਅਕਸਰ ਵੇਖਣ ਵਿਚ ਆਉਂਦਾ ਹੈ ਕਿ ਜਦੋਂ ਉੱਚ ਅਧਿਕਾਰੀ ਉੱਚ ਪੱਧਰੀ ਪ੍ਰਸ਼ਾਸਨਿਕ ਮੀਟਿੰਗਾਂ ਵਿਚ ਬੈਠੇ ਹੁੰਦੇ ਹਨ ਤਾਂ ਉਹ ਸਰਕਾਰੀ ਨੀਤੀ ਤੇ ਨਿਯਮ ਨਿਰਧਾਰਿਤ ਕਰਨ ਸਮੇਂ ਆਪਣੀ ਕਾਬਲੀਅਤ ਤੇ ਲੰਮੇ ਤਜਰਬੇ ਦੇ ਅਧਾਰ 'ਤੇ ਆਪਣੇ ਯੋਗਦਾਨ ਵਜੋਂ ਕੋਈ ਠੋਸ ਤੇ ਲਾਹੇਵੰਦ ਦਲੀਲ ਜਾਂ ਸਲਾਹ ਮਸ਼ਵਰਾ ਨਹੀਂ ਦਿੰਦੇ। ਸਗੋਂ ਇਹ ਕੋਈ ਲੋੜੀਂਦੀ ਤੇ ਵਾਜਬ ਬਨਦੀ-ਫਬਦੀ ਕਿੰਤੂ-ਪ੍ਰੰਤੂ ਵੀ ਨਹੀਂ ਕਰਦੇ। ਪਰ ਜਦੋਂ ਕੋਈ ਸਕੀਮ ਫੀਲਡ ਵਿਚ ਆਉਂਦੀ ਹੈ ਤਾਂ ਸਕੀਮ ਨੂੰ ਅਮਲੀ ਰੂਪ ਦੇਣ ਵੇਲੇ ਇਹ ਸੌਖੇ-ਸੁਖਲੇ ਰਹਿਣ ਦੇ ਆਦੀ ਅਫਸਰ ਆਪਣੇ ਵਿਚ ਮਿਹਨਤ ਤੇ ਲਗਨ ਦੀ ਘਾਟ ਹੋਣ ਦੇ ਕਾਰਨ ਲੋਕਾਂ ਤੇ ਸਰਕਾਰ ਦੇ ਦਰਮਿਆਨ ਆਪਣੀ ਫਿਤਰਤ ਦੇ ਦੋ ਪਾਲੇ

-ਪਲੋਸੇ 'ਪਹਿਲਵਾਨ ਕਿੱਤੂ ਤੇ ਪ੍ਰੰਤੂ' ਖੜ੍ਹੇ ਕਰ ਦਿੰਦੇ ਹਨ।

ਫਿਰ ਅਧਿਕਾਰੀ ਮਿਹਨਤ ਤੇ ਲਗਨ ਨਾਲ ਕਿਸੇ ਸਕੀਮ ਨੂੰ ਨੇਪਰੇ ਚਾੜ੍ਹਨ ਦੀ ਜ਼ਹਿਮਤ ਭਾਵ ਔਖ-ਔਖਿਆਈ ਤੋਂ ਬਚਣ ਵਾਸਤੇ ਸਰਕਾਰ ਨੂੰ ਸ਼ਸ਼ੋਪੰਜ ਵਿਚ ਪਾਈ ਰੱਖਦੇ ਹਨ ਤੇ ਲੋਕ ਉਨ੍ਹਾਂ ਦੇ ਮਗਰ-ਮਗਰ ਮੇਲੇ ਵਿਚ ਗੁਆਚੀ ਗਾਂ ਵਾਂਗੂੰ ਤੁਰੇ ਫਿਰਦੇ ਹਨ। ਸੋ ਸਰਕਾਰ ਨੂੰ ਹੁਣ ਅਫਸਰਾਂ ਦੀ ਬਣ ਚੁਕੀ ਅਜਿਹੀ ਪ੍ਰਵਿਰਤੀ ਨੂੰ ਠੱਲ੍ਹਣ ਲਈ ਇਸ ਪਾਸੇ ਉਚੇਚਾ ਧਿਆਨ ਦੇਣ ਦੀ ਬੜੀ ਲੋੜ ਹੈ। ਅਫਸਰਾਂ ਦਾ ਹੁਣ ਇਹ ਹਾਲ ਹੋ ਗਿਆ ਹੈ ਕਿ ਜਿਵੇਂ ਜਲ ਬਿਨਾਂ ਮੱਛਲੀ ਨਹੀਂ ਰਹਿ ਸਕਦੀ, ਉਵੇਂ ਹੀ ਅਫਸਰ ਆਪਣੀ ਅਫਸਰੀ ਦੀ ਕੁਰਸੀ ਤੋਂ ਬਿਨਾਂ ਨਹੀਂ ਰਹਿ ਸਕਦੇ। ਇਹ ਹੀ ਕਾਰਨ ਹੈ ਕਿ ਪ੍ਰੀਮੀਅਰ ਸਰਵਿਸਿਜ਼ ਵਾਲੇ ਵੀ ਹੁਣ ਕਿਰਾਏ-ਭਾੜੇ 'ਤੇ ਸਰਕਾਰੀ ਬੋਝਾ ਢੋਣ ਲੱਗ ਪਏ ਹਨ। ਫਿਰ ਜਿਵੇਂ ਪੰਜਾਬੀ ਸਭਿਆਚਾਰ ਵਿਚ ਇਕ ਵਿਅੰਗ ਪ੍ਰਚੱਲਿਤ ਹੈ ਕਿ ਜਿਹੜੀ ਖੋਤੀ ਥਾਣੇਦਾਰ ਦਾ ਬੋਝਾ ਢੋਅ ਆਵੇ ਉਹ ਦੂਜਿਆਂ ਨਾਲ ਨਹੀਂ ਰਲਦੀ। ਬਿਲਕੁਲ ਇਸ ਤਰ੍ਹਾਂ ਹੀ ਇਨ੍ਹਾਂ ਸੱਜਣਾਂ ਦਾ ਵੀ ਰੂਪ-ਰੂਪਾਂਤਰ ਹੀ ਬਦਲ ਜਾਂਦਾ ਹੈ। ਕੈਲਵੀ ਇਨ੍ਹਾਂ ਦੇ ਸਬੰਧ ਵਿਚ ਲਿਖਦਾ ਹੈ ਕਿ:-

*ਦੂਜਿਆਂ ਨਾਲ ਉਹ ਕਦੇ ਵੀ ਨਹੀਂ ਰਲਦੀ*
*ਖੋਤੀ ਜੋ ਠਾਣਿਓਂ ਹੋ ਕੇ ਜੋ ਮੁੜਦੀ ਏ*

ਇਉਂ ਜਲ ਬਿਨ ਮੱਛਲੀ ਤੇ ਅਫਸਰ ਬਿਲਾ-ਅਫਸਰੀ ਹੁਣ ਇਕ ਬਰਾਬਰ ਹੋ ਗਏ ਹਨ। ਜਿਸ ਤਰ੍ਹਾਂ ਮੱਛੀ ਪਾਣੀ ਤੋਂ ਬਿਨਾਂ ਮਰ ਜਾਂਦੀ ਹੈ, ਉਸ ਤਰ੍ਹਾਂ ਹੀ ਬਹੁਤੇ ਅਫਸਰ ਅਫਸਰੀ ਦੀ ਕੁਰਸੀ ਤੋਂ ਬਿਨਾਂ ਆਪਣੇ ਸਾਹ ਘੁੱਟੇ-ਮੁੱਕੇ ਮਹਿਸੂਸ ਕਰਦੇ ਹਨ। ਇਸ ਵਾਸਤੇ ਹੁਣ ਸਰਕਾਰ ਨੂੰ ਇਹ ਵੀ ਸੋਚਣ ਦੀ ਲੋੜ ਹੈ ਕਿ ਠੇਕੇਦਾਰੀ ਸਿਸਟਮ ਤਾਂ ਪਹਿਲਾਂ ਹੀ ਪੰਜਾਬ ਦੇ ਨਿਰਮਾਣ ਵਿਭਾਗਾਂ ਦਾ ਬੇੜਾ ਗਰਕ ਕਰ ਰਿਹਾ ਹੈ, ਫਿਰ ਠੇਕੇ 'ਤੇ ਰਖੇ ਇਨ੍ਹਾਂ ਅਫਸਰਾਂ ਨੂੰ ਲੋਕਾਂ ਤੇ ਸਰਕਾਰ ਨਾਲ ਕਿੰਨਾਂ ਕੁ ਹੇਜ ਹੈ। ਖਾਸ ਕਰਕੇ ਇਸ ਹਾਲਤ ਵਿਚ ਜਦੋਂ ਕਿ ਇਨ੍ਹਾਂ ਨੂੰ ਹੁਣ ਕਿਸੇ ਵਿਭਾਗੀ ਕਾਰਵਾਈ ਦਾ ਕੋਈ ਡਰ-ਡੁੱਕਰ ਹੀ ਨਹੀਂ ਹੈ। ਇਸ ਹਾਲਤ ਵਿਚ ਇਹ ਪ੍ਰਸ਼ਾਸਨ ਦੀ ਰਹਿੰਦੀ ਖੂੰਹਦੀ ਲੁਟੀਆ ਨਹੀਂ ਡੋਬਣਗੇ ਤਾਂ ਲੋਕ ਸੇਵਾ ਦਾ ਹੋਰ ਕਿਹੜਾ ਅਵੱਲਾ ਕੰਮ ਕਰਨਗੇ; ਜਿਹੜਾ ਕਿ ਇਹ ਆਪਣੀ 30-35 ਸਾਲ ਦੀ ਸਰਵਿਸ ਵਿਚ ਪਹਿਲਾਂ ਨਹੀਂ ਕਰ ਸਕੇ?

ਇਸ ਲਈ ਪੰਜਾਬ ਦੀ ਕਿਸੇ ਸਮੇਂ ਮੰਨੀ ਪ੍ਰਮੰਨੀ ਅਫਸਰਸ਼ਾਹੀ ਨੂੰ ਹੁਣ ਮੁੜ ਤੋਂ ਪੁਨਰ ਸੁਰਜੀਤ ਕਰਨ ਦੀ ਲੋੜ ਹੈ। ਸਮੁੱਚੀ ਅਫਸਰਸ਼ਾਹੀ ਨੂੰ ਫਿਰ ਤੋਂ ਉਹ ਸਮੇਂ ਯਾਦ ਕਰਵਾਉਣ ਦੀ ਲੋੜ ਹੈ ਕਿ ਜਦੋਂ ਸਾਡੀਆਂ ਪੀੜ੍ਹੀਆਂ ਤੋਂ ਪਹਿਲਾਂ ਦੇ ਸਾਡੇ ਅਫਸਰ ਤੇ

ਕਰਮਚਾਰੀ ਘਰੋਂ ਖਾ ਕੇ ਵੀ ਸਿਰਫ ਆਣ-ਬਾਣ ਤੇ ਸ਼ਾਨ ਵਾਸਤੇ ਨੌਕਰੀ ਕਰਦੇ ਹੁੰਦੇ ਸੀ। ਉਦੋਂ ਕਿਸੇ ਪਸ਼ੂ ਦੀ ਰੱਸੇ ਚੱਬਣ ਦੀ ਆਦਤ ਵਾਗੂੰ ਮਜਬੂਰ ਕੋਈ ਇਕੱੜ-ਦੁਕੱੜ ਮੁਲਾਜ਼ਮ ਰਿਸ਼ਵਤਖੋਰ ਹੁੰਦਾ ਸੀ। ਇਹ ਸਥਿਤੀ ਉਦੋਂ ਭਰੇ-ਪੂਰੇ ਖੇਤ ਵਿਚ ਐਵੇਂ ਕੋਈ ਥੋੜ੍ਹੀ ਜਿਹੀ ਕਾਣਗਿਆਰੀ ਮਾਤਰ ਹੀ ਹੁੰਦੀ ਸੀ। ਉਨ੍ਹਾਂ ਸਮਿਆਂ ਵਿਚ ਅਜਿਹੇ ਚੀਦਾ-ਚੀਦਾ ਰਿਸ਼ਵਤਖੋਰਾਂ ਨੂੰ ਕਾਲੀ ਭੇਡ ਦੀ ਵੀ ਸੰਘਿਆ ਦਿੱਤੀ ਜਾਂਦੀ ਸੀ। ਹੁਣ ਤਾਂ ਅਫਸੋਸ ਦੀ ਗੱਲ ਹੈ ਕਿ ਸਾਰਾ ਪ੍ਰਸ਼ਾਸਨਿਕ ਵਾੜਾ ਹੀ ਕਾਲੀਆਂ ਭੇਡਾਂ ਨਾਲ ਭਰਿਆ ਪਿਆ ਹੈ। ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਕਿਸੇ ਸਮੇਂ ਅਫਸਰਾਂ ਤੇ ਬਾਬੂਆਂ ਕੋਲ ਸਾਈਕਲ ਹੀ ਹੁੰਦੇ ਸਨ। ਹੁਣ ਸੈਕਟਰੀਏਟ ਵਿਚ ਉਨੀਂ ਸਾਈਕਲਾਂ ਦੀ ਭਰਮਾਰ ਨਹੀਂ ਹੈ ਜਿੰਨੀ ਕਿ ਉਥੇ ਹੁਣ ਸਕੈਂਡਲਾਂ ਦੀ ਗਿਣਤੀ ਹੋ ਚੁਕੀ ਹੈ।

ਹੁਣ ਤਾਂ ਸਿਆਸੀ ਤੇ ਪ੍ਰਸ਼ਾਸਨਿਕ ਯਾਰੀ-ਯਰਾਨਿਆਂ ਨੇ ਬਦਦਿਆਨਤੀ ਤੇ ਰਿਸ਼ਵਤਖੋਰੀ ਦੇ ਪੱਖੋਂ ਸਾਰੀ ਅਫਸਰਸ਼ਾਹੀ ਦਾ ਮੂੰਹ ਮੱਥਾ ਹੀ ਵਿਗਾੜ ਦਿੱਤਾ ਹੈ। ਸਮਾਜ ਤੇ ਆਪਣੀ ਸਰਕਾਰੀ ਬਰਾਦਰੀ ਵਿਚ ਹੁਣ ਤਾਂ ਰਿਸ਼ਵਤ ਨਾ ਲੈਣ ਵਾਲਾ ਅਫਸਰ ਨਿੰਮੋਝੂਣਾ ਜਿਹਾ ਹੋਇਆ ਫਿਰਦਾ ਹੈ। ਕਿੱਸਾ ਮੁਖਤਸਰ; ਦਫਤਰ ਤਾਂ ਹੁਣ ਦੁਕਾਨ ਬਣ ਗਏ ਹਨ; ਜਿਨ੍ਹਾਂ ਵਿਚ ਲੋਕ ਸੇਵਾ ਦੀ ਥਾਂ ਜੇਬ ਸੇਵਾ ਦੇ ਨਾਮ 'ਤੇ ਗੱਲੇ-ਗੋਲਕਾਂ ਭਰ ਰਹੀਆਂ ਹਨ। ਸਗੋਂ ਹੁਣ ਤਾਂ ਸਿਆਸੀ ਤੇ ਪ੍ਰਸ਼ਾਸਨਿਕ ਸਾਂਝੀਵਾਲਤਾ ਤੇ ਉਸ ਤੋਂ ਅੱਗੇ ਭਾਈ-ਭਿਆਲੀ ਦੇ ਕਾਰਨ ਜਨਤਾ ਨੂੰ ਵੀ ਆਦਤ ਪੈ ਗਈ ਹੈ ਕਿ ਜਿੰਨੀ ਦੇਰ ਉਹ ਅਫਸਰਾਂ ਨੂੰ ਕੋਈ ਸਿਫਾਰਿਸ਼ ਦਾ ਜਾਂ ਮਾਇਆ ਦਾ ਕੋਈ ਚੜ੍ਹਾਵਾ ਨਾ ਚੜ੍ਹਾ ਲਵੇ, ਉਨੀਂ ਦੇਰ ਉਸਦੀ ਤਸੱਲੀ ਹੀ ਨਹੀਂ ਹੁੰਦੀ। ਜਿਹੜੇ ਕੋਈ ਰੱਬ ਦੇ ਬੰਦੇ ਰਿਸ਼ਵਤ ਨਹੀਂ ਲੈਂਦੇ, ਉਨ੍ਹਾਂ ਨੂੰ ਲੋਕ ਬਹੁਤਾ ਚੰਗਾ ਨਹੀਂ ਸਮਝਦੇ ਕਿਉਂਕਿ ਹੁਣ ਲੋਕਾਂ ਦੀ ਇਕ ਧਾਰਨਾ ਜਿਹੀ ਬਣ ਗਈ ਹੈ ਕਿ ਰਿਸ਼ਵਤ ਭਾਵੇਂ ਟੂੰਮ-ਛੱਲਾ ਵੇਚ ਕੇ ਵੀ ਦੇਣੀ ਪਵੇ, ਪਰ ਅਫਸਰ ਕੰਮ ਨੂੰ ਨਾਂਹ ਨਾ ਕਰੇ।

ਹੁਣ ਦਫਤਰਾਂ ਤੇ ਅਫਸਰਾਂ ਦੀ ਸ਼ਾਨ ਦੀ ਪਛਾਣ ਉਨ੍ਹਾਂ ਦੇ ਭਰਪੂਰ ਨਿੱਜੀ ਖ਼ਜ਼ਾਨਿਆਂ ਤੋਂ ਹੁੰਦੀ ਹੈ। ਸਮਾਜ ਸੇਵਾ ਦੇ ਨਾਮ ਦੇ ਲਖਾਇਕ ਸਿੱਖਿਆ ਤੇ ਸਿਹਤ ਮਹਿਕਮੇ ਤਾਂ ਅਹਿਮੀਅਤ ਦੇ ਪਖੋਂ ਹੁਣ ਆਬਕਾਰੀ, ਖੁਰਾਕ ਤੇ ਕਈ ਹੋਰ ਵਿਭਾਗਾਂ ਦੇ ਪਾਸਿੰਗ ਵੀ ਨਹੀਂ ਰਹੇ ਹਨ। ਇਹ ਇਸ ਲਈ ਹੋਇਆ ਹੈ ਕਿ ਹੁਣ ਕਲਿਆਣਕਾਰੀ ਮਹਿਕਮਿਆਂ ਦੀ ਪਰਿਭਾਸ਼ਾ ਹੀ ਬਦਲ ਗਈ ਹੈ। ਨਿਰਸੰਦੇਹ ਲੋਕ ਹਿੱਤਕਾਰੀ ਮਹਿਕਮਿਆਂ ਨੂੰ ਤਾਂ ਹੁਣ ਮੁਰਲੀ ਮਹਿਕਮਿਆਂ ਦੀ ਸੰਘਿਆ ਦਿੱਤੀ ਜਾਂਦੀ ਹੈ ਤੇ ਇਨ੍ਹਾਂ ਵਿਚ ਹਮਾਤੜ 'ਮੁਰਲੀ-ਮਨੋਹਰ' ਅਫਸਰਾਂ ਨੂੰ ਖੁੱਡੇ ਲਾਈਨ ਲਾਉਣ ਦੀ ਗਰਜ਼ ਨਾਲ ਹੀ ਲਾਇਆ ਜਾਂਦਾ ਹੈ।

ਇਹ ਗੱਲ ਵੱਖਰੀ ਹੈ ਕਿ ਇਥੇ ਵੀ ਕੁੱਝ ਅਫਸਰ ਤੇ ਮੁਲਾਜ਼ਮ ਆਪਣੀ ਆਦਤ

ਤੋਂ ਮਜਬੂਰ ਸਮੁੰਦਰ ਦੀਆਂ ਲਹਿਰਾਂ ਗਿਣਨ ਦੇ ਵੀ ਪੈਸੇ ਲੈਣ ਵਾਲੀ ਕਹਾਣੀ ਵਾਂਗੂੰ ਸਰਦਾ-ਬਣਦਾ ਜੁਗਾੜ ਕਰ ਲੈਂਦੇ ਹਨ। ਖੈਰ! ਇਸ ਪ੍ਰਥਾਇ ਕਰਮਚਾਰੀ ਵਰਗ ਦਾ ਕਹਿਣਾ ਹੈ ਕਿ ਇਸ ਲੈਣ-ਦੇਣ ਤੇ ਮਹਿੰਗਾਈ ਦੇ ਜ਼ਮਾਨੇ ਵਿਚ ਮਰਿਆ ਵੀ ਤਾਂ ਨਹੀਂ ਜਾਂਦਾ। ਇਸ ਵਾਸਤੇ ਮਾੜੇ ਮੋਟੇ ਭ੍ਰਿਸ਼ਟਾਚਾਰ ਦੀ ਜੁਗਾੜਬੰਦੀ ਅਤੇ ਰਿਸ਼ਵਤਖੋਰੀ ਦੇ ਰਾਗ-ਅਲਾਪ ਦੀ ਜੁਗਲਬੰਦੀ ਤਾਂ ਹਰ ਵਿਭਾਗ ਵਿਚ ਦਿਸਦੀ ਤੇ ਸੁਣਦੀ ਹੈ। ਹੁਣ ਖੁਦ ਸਰਕਾਰਾਂ ਵਾਸਤੇ ਵੀ ਆਬਕਾਰੀ, ਪੁੱਡਾ, ਮੰਡੀ ਬੋਰਡ, ਸਿਵਲ ਸਪਲਾਈ ਤੇ ਟ੍ਰੈਫਿਕ ਆਦਿ ਮਹਿਕਮਿਆਂ ਦੇ ਮੁਕਾਬਲੇ ਵਿਚ ਸਿੱਖਿਆ ਵਿਭਾਗ, ਸਿਹਤ ਵਿਭਾਗ ਤੇ ਖਾਸ ਕਰਕੇ ਨਸ਼ੇ ਛੁਡਾਊ ਗਤੀਵਿਧੀਆਂ ਦੀ ਤਾਂ ਕੋਈ ਮਹੱਤਵ ਹੀ ਨਹੀਂ ਰਹਿ ਗਈ। ਸਗੋਂ ਬਜਟ ਦੇ ਪੱਖੋਂ ਤਾਂ ਇਹ ਮਹਿਕਮੇ ਸਰਕਾਰ ਲਈ 'ਖਾਊ ਪੁੱਤ' ਹੀ ਬਣ ਚੁਕੇ ਹਨ ਤੇ ਦੂਜੇ ਪਾਸੇ ਮਾਲ-ਪੈਸਾ ਕਮਾਊ ਵਿਭਾਗਾਂ ਦੇ ਅਫਸਰਾਂ ਨੂੰ ਸਰਕਾਰ ਆਮ ਤੌਰ 'ਤੇ 'ਕਮਾਊ ਪੁੱਤ' ਕਹਿ ਕੇ ਨਿਵਾਜਦੀ ਹੈ।

ਪਰ ਹਾਲੇ ਵੀ ਇਕ ਆਸ ਦੀ ਕਿਰਨ ਦਿਸਦੀ ਹੈ ਅਤੇ ਨਿਸ਼ਚਿਤ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਪੰਜਾਬ ਦਾ ਸਮੁੱਚਾ ਮੁਲਾਜ਼ਮ ਵਰਗ ਹਾਲੇ ਵੀ ਰਾਤੋ-ਰਾਤ ਕੁਰਾਨ ਸ਼ਰੀਫ ਲਿਖਣ ਵਰਗਾ ਭਾਵ ਕੋਈ ਚੰਗਾ ਕਰਮ ਕਰਨ ਦੀ ਕੁਵੱਤ ਰੱਖਦਾ ਹੈ; ਬਸ਼ਰਤੇ ਕਿ ਇਨ੍ਹਾਂ ਦੇ ਸਿਆਸੀ ਆਕਾ ਤੇ ਪ੍ਰਭੂ ਇਨ੍ਹਾਂ ਨੂੰ ਸ਼ੈਤਾਨੀ ਆਇਤਾਂ ਨਾ ਲਿਖਣ ਲਾਈ ਰੱਖਣ। ਇਸ ਵਾਸਤੇ ਸਿਰਫ ਤੇ ਸਿਰਫ ਸਿਆਸੀ ਆਗੂਆਂ ਨੂੰ ਆਪਣੇ ਦੁਆਲੇ ਬੈਠੀਆਂ ਚਾਪਲੂਸ ਜੁੰਡਲੀਆਂ ਤੋਂ ਬਚ ਕੇ ਇਮਾਨਦਾਰ ਤੇ ਕਾਰਜਕੁਸ਼ਲ ਅਧਿਕਾਰੀਆਂ ਨੂੰ ਅੱਗੇ ਲਿਆਉਣਾ ਪਵੇਗਾ।

ਫਿਰ ਅਜਿਹੇ ਚੰਗੇ ਅਧਿਕਾਰੀਆਂ ਨੂੰ ਸ਼ਾਬਾਸ਼ ਦੇਣ ਵਜੋਂ ਰਾਈਟ ਮੈਨ ਐਟ ਰਾਈਟ ਪਲੇਸ ਭਾਵ ਯੋਗ ਅਫਸਰ ਨੂੰ ਉਸ ਦੀ ਯੋਗਤਾ ਅਨੁਸਾਰ ਠੀਕ ਨਿਯੁਕਤੀ ਦੇਣ ਦੀ ਲੋੜ ਹੈ। ਇਸ ਤੋਂ ਇਲਾਵਾ 'ਫੱਤੋ ਦੇ ਭੈੜੇ-ਭੈੜੇ ਯਾਰਾਂ ਨੂੰ' ਚੰਦਨ ਬਣਾਉਣ ਵਾਸਤੇ ਰਗੜਣ-ਘਸਾਉਣ ਲਈ ਦ੍ਰਿੜ੍ਹ ਰਾਜਨੀਤਿਕ ਇੱਛਾ ਸ਼ਕਤੀ ਤੇ ਸਖਤ ਪ੍ਰਸ਼ਾਸਕੀ ਤਕਨੀਕ ਦੀ ਵੀ ਲੋੜ ਹੈ। ਇਸ ਤਰ੍ਹਾਂ ਲੋਕਾਂ ਨੂੰ ਗੁੱਡ ਗਵਰਨੈਂਸ ਦੇਣ ਦੇ ਲਈ ਕੁਸ਼ਲ ਤੇ ਸੁਚਾਰੂ ਪ੍ਰਸ਼ਾਸਕੀ ਬੰਦੋਬਸਤ ਦੀ ਵੀ ਲੋੜ ਹੈ। ਨਹੀਂ ਤਾਂ, ਇਥੇ ਪੰਜਾਬ ਵਿਚ ਨਾ 'ਲੋਕਪਾਲ' ਤੇ ਨਾ 'ਰਾਈਟ ਟੂ ਇਨਫਰਮੇਸ਼ਨ ਐਕਟ' ਅਤੇ ਖਾਸ ਕਰਕੇ ਨਾ ਹੀ ਰਾਈਟ ਟੂ ਸਰਵਿਸ ਐਕਟ ਰਾਹੀਂ ਲੋਕਾਂ ਨੂੰ ਰਾਹਤ ਦਿਤੀ ਜਾ ਸਕਦੀ। ਪਹਿਲਾਂ ਹੀ ਕਿੰਨੇ ਹੋਰ ਕਾਨੂੰਨ-ਜ਼ਾਬਤੇ ਹਨ ਜਿਨ੍ਹਾਂ ਤੋਂ ਦ੍ਰਿੜ ਰਾਜਨੀਤਕ ਇਛਾ ਸ਼ਕਤੀ ਤੇ ਪ੍ਰਸ਼ਾਸਕੀ ਨਿਪੁੰਨਤਾ ਦੀ ਘਾਟ ਕਾਰਨ ਜਨਤਾ ਨੂੰ ਰਾਹਤ ਨਹੀਂ ਦਿਤੀ ਜਾ ਸਕੀ।

ਇਸ ਦਾ ਕਾਰਨ ਸਪਸ਼ਟ ਹੈ ਕਿ ਜਿੰਨੀ ਦੇਰ ਕਾਨੂੰਨਾਂ ਨੂੰ ਲਾਗੂ ਕਰਨ ਵਾਲਿਆਂ ਦੀ ਨੀਅਤ ਵਿਚ ਖੋਟ ਹੈ ਤੇ ਉਨ੍ਹਾਂ ਦੀ ਸੋਚ ਵਿਚ ਦਿਆਨਤਦਾਰੀ ਨਹੀਂ ਆਉਂਦੀ, ਉਨੀ ਦੇ

ਰ ਕੋਈ ਵੀ ਕਾਨੂੰਨ ਜਾਂ ਨਵੀਂ ਸੰਸਥਾ ਕਾਰਆਮਦ ਨਹੀਂ ਹੋ ਸਕਦੀ। ਸਗੋਂ ਸਰਕਾਰਾਂ ਵਲੋਂ ਜਿਹੜੇ ਇਹ ਸਾਰੇ ਬੇਅਰਥ ਪ੍ਰਸ਼ਾਸਕੀ ਤੇ ਪ੍ਰਬੰਧਕੀ ਕਰਣਪਲਾਹ ਕੀਤੇ ਜਾ ਰਹੇ ਹਨ; ਇੰਨ੍ਹਾਂ ਦੇ ਕੁੱਲ ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਡੇ ਮੌਜੂਦਾ ਕਾਨੂੰਨ-ਵਿਧਾਨਾਂ ਦੀ ਮੌਜੂਦਗੀ ਵਿਚ ਸਰਕਾਰਾਂ ਦੀ ਇਹ ਕਾਰਵਾਈ ਕੰਨ ਨੂੰ ਸਿੱਧਾ ਫੜਨ ਦੀ ਬਜਾਏ ਸਿਰ ਤੋਂ ਬਾਂਹ ਘੁੰਮਾ ਕੇ ਫੜਨ ਦੀ ਬੇਮਤਲਬ ਜਿਹੀ ਕਵਾਇਦ ਹੀ ਲਗਦੀ ਹੈ।

ਇਹ ਨੁਕਤਾ ਬੇਹੱਦ ਗੰਭੀਰਤਾ ਨਾਲ ਸਮਝਣ ਵਿਚਾਰਨ ਦੀ ਲੋੜ ਹੈ ਕਿ ਦੇਸ਼ ਦੇ ਵਿਧਾਨ ਤੇ ਜ਼ਾਬਤਿਆਂ ਨੂੰ ਲਾਗੂ ਕਰਨ ਲਈ ਨਿਪੁੰਸਕਤਾ ਨਹੀਂ, ਸਗੋਂ ਸਿਰਫ ਤੇ ਸਿਰਫ ਦ੍ਰਿੜ੍ਹਤਾ ਤੇ ਨਿਪੁੰਨਤਾ ਦੀ ਲੋੜ ਹੈ। ਇਸ ਤਰ੍ਹਾਂ ਸਾਡੇ ਦੇਸ਼ ਦੇ ਕਾਨੂੰਨਾਂ ਨੂੰ ਸਹੀ ਪਰਿਪੇਖ ਵਿਚ ਲਾਗੂ ਕਰਨ ਫਿਰ ਇਨ੍ਹਾਂ ਕਾਨੂੰਨੀ ਤੇ ਸਮਾਜਿਕ ਜ਼ਾਬਤਿਆਂ ਦੁਆਰਾ ਸਮਾਜ ਵਿਚ ਨੈਤਿਕ ਕਦਰਾਂ-ਕੀਮਤਾਂ, ਸਦਾਚਾਰ ਤੇ ਅਨੁਸ਼ਾਸਨ ਲਿਆ ਕੇ 'ਹੰਝ ਦੀ ਜੂਨੇ ਆਏ' ਆਪਣੇ ਲੋਕਾਂ ਦੇ ਸਿਰਫ ਹੰਝੂ ਪੂੰਝਣ ਦੀ ਬਜਾਏ ਉਨ੍ਹਾਂ ਦੇ ਅੱਥਰੂ ਸੁਕਾਏ ਜਾਣ ਦੀ ਜ਼ਰੂਰਤ ਹੈ।

ਅੱਜ ਸਮੇਂ ਦੀ ਸਭ ਤੋਂ ਵੱਡੀ ਲੋੜ 'ਗੁੱਡ ਗਵਰਨੈਂਸ ਤੇ ਅਫੈਕਟਿਵ ਐਡਮਿਸਨਟ੍ਰੇਸ਼ਨ' ਹੀ ਰਹਿ ਗਈ ਹੈ। ਵਿਕਾਸ ਦੀਆਂ ਸਕੀਮਾਂ ਤੇ ਪ੍ਰਾਜੈਕਟ ਬਹੁਤ ਹਨ ਤੇ ਇਸ ਦੇ ਨਾਲ ਹੀ ਲੋੜੀਦੇ ਕਾਨੂੰਨ ਵੀ ਘਨੇਰੇ ਹਨ। ਇਸ ਨੁਕਤਾ-ਨਿਗਾਹ ਤੋਂ ਹੁਣ ਜਨਤਾ ਨੂੰ ਬੋਲ੍ਹੇ ਖੂਹਾਂ ਭਾਵ ਖਾਲੀ ਖੂਹਾਂ ਵਰਗੇ ਸਰਕਾਰੀ ਦਫਤਰਾਂ ਤੱਕ ਘਸੀਟਣ ਜਾਂ ਫੇਰ ਨਵੇਂ ਜ਼ਿਲ੍ਹਿਆਂ ਦੇ ਨਾਮ 'ਤੇ ਸਰਕਾਰੀ ਸਹੂਲਤਾਂ ਲੋਕਾਂ ਦੇ ਨੇੜੇ ਕਰਨ ਲਈ ਹਰ ਸਾਲ ਕਰੋੜਾਂ ਰੁਪਏ ਨਵੀਆਂ ਇਮਾਰਤਾਂ, ਤਨਖਾਹਾਂ ਤੇ ਕਾਰਾਂ ਆਦਿ 'ਤੇ ਖਰਚ ਕਰਨ ਦੀ ਲੋੜ ਨਹੀਂ ਹੈ। ਜਦੋਂ ਕਿ ਹੁਣ ਨਵੇਂ ਜ਼ਿਲ੍ਹੇ ਬਣਾਉਣ ਦੀ ਕਾਰਵਾਈ ਸਰਕਾਰਾਂ ਦੀ ਕਾਮਯਾਬੀ ਸਮਝੀ ਜਾ ਰਹੀ ਹੈ; ਪਰ ਸੁਆਦ ਤਾਂ ਇਸ ਵਿਚ ਹੈ ਕਿ ਜੇ ਲੋਕਾਂ ਤੇ ਪ੍ਰਾਰਥੀਆਂ ਦੀ ਘਸੀਟਾ-ਘਸਾਈ ਕਰਨ ਦੀ ਬਜਾਏ ਉਨ੍ਹਾਂ ਵਾਸਤੇ ਜੀਵਨਦਾਇਕ ਰਾਹਤ ਤੇ ਸਹੂਲਤ-ਸੁਵਿਧਾ ਦੇ ਅੰਮ੍ਰਿਤਨੁਮਾ ਪਾਣੀ ਉਨ੍ਹਾਂ ਦੇ ਘਰਾਂ ਤੱਕ ਹੀ ਪੁੱਜਦੇ ਕੀਤੇ ਜਾਣ।

ਇਸ ਲਈ ਅਫਸਰਾਂ ਤੇ ਦਫਤਰਾਂ ਨੂੰ ਹੁਣ ਲੋਕਾਂ ਤੱਕ ਪਹੁੰਚਾਉਣ ਦੀ ਅਤਿਅੰਤ ਲੋੜ ਹੈ। ਨਿਰਸੰਦੇਹ ਇਸ ਵਾਸਤੇ ਹੁਣ ਜ਼ਿਲ੍ਹਿਆਂ ਤੇ ਤਹਿਸੀਲਾਂ ਨੂੰ ਲੀਰੋ-ਲੀਰ ਕਰਕੇ ਛੋਟਾ ਕਰਨ ਦੀ ਵੀ ਲੋੜ ਨਹੀਂ ਹੈ। ਖਾਸ ਕਰਕੇ ਜਦੋਂ ਕਿ ਹੁਣ ਯਾਤਾਯਾਤ ਤੇ ਸੰਚਾਰ ਦੇ ਸਾਧਨ ਇੰਨੇ ਵਧ ਗਏ ਹਨ ਤਾਂ ਹੁਣ ਹੋਰ ਬਹੁਤੇ ਜ਼ਿਲ੍ਹੇ ਤੇ ਤਹਿਸੀਲਾਂ ਬਣਾਕੇ ਪਹਿਲਾਂ ਹੀ ਅਤਿ-ਅਧਿਕ ਹੋ ਚੁਕੇ 55 ਫੀਸਦੀ ਤਨਖਾਹਾਂ-ਭੱਤਿਆਂ ਨੂੰ ਹੋਰ ਵਧਾ ਕੇ ਸਰਕਾਰੀ ਖ਼ਜ਼ਾਨੇ ਨੂੰ ਲੋਕਾਂ ਵਾਸਤੇ ਹੋਰ ਬੋਝਲ ਕਰਨ ਦੀ ਬਿਲਕੁੱਲ ਲੋੜ ਨਹੀਂ ਹੈ।

ਇਸ ਵਿਸਥਾਰ ਦਾ ਤੱਤ ਸਾਰ ਇਹ ਹੈ ਕਿ ਅਫਸਰਾਂ ਤੇ ਕਰਮਚਾਰੀ ਵਰਗ ਨੂੰ

ਆਪਣੇ ਫਰਜ਼ਾਂ ਤੋਂ ਮੁੜ ਤੋਂ ਜਾਣੂੰ ਤੇ ਜਾਗਰੂਕ ਕਰਵਾਉਣ ਦੀ ਜਰੂਰਤ ਹੈ। ਫਿਰ ਉਨ੍ਹਾਂ ਨੂੰ ਲੋਕ ਹਿੱਤ ਵਿਚ ਲੋਕਾਂ ਦੇ ਦਰਵਾਜ਼ੇ ਤੱਕ ਦਸਤਕ ਦੇਣ ਦੀ ਕਵਾਇਦ ਨਾਲ ਜੋੜਨ ਦੀ ਉਸ ਤੋਂ ਵੀ ਵੱਧ ਲੋੜ ਹੈ। ਇਸ ਵਾਸਤੇ ਸਭ ਕਾਸੇ ਤੋਂ ਵਧ ਅਫਸਰਸ਼ਾਹੀ ਨੂੰ ਕਿਸੇ ਵੀ ਕੰਮ ਨੂੰ ਨਿਰਪੱਖ ਤਰੀਕੇ ਨਾਲ ਨੇਪਰੇ ਚਾੜ੍ਹਨ ਲਈ ਸਿਫਾਰਿਸ਼ਬਾਜ਼ੀ-ਮੁਕਤ ਸਵਤੰਤਰਤਾ ਦੇਣ ਦੀ ਵੀ ਬੇਅੰਤ ਲੋੜ ਹੈ।

ਅਫਸੋਸ ਦੀ ਗੱਲ ਹੈ ਕਿ ਅੱਜ ਅਫਸਰਸ਼ਾਹੀ ਲੋਕਾਂ ਨੂੰ 'ਕਮਿਟਿਡ ਤੇ ਡੈਡੀਕੇਟਿਡ' ਸੇਵਾ ਭਾਵ ਵਚਨਬੱਧ ਤੇ ਸਮਰਪਿਤ ਸੇਵਾ ਦੇਣ ਦੀ ਥਾਂ ਸਿਆਸੀ ਆਗੂਆਂ ਨੂੰ ਡੋਮੈਸਟੀਕੇਟਿਡ ਸਰਵਿਸ ਭਾਵ ਘਰੇਲੂ ਸੇਵਾ ਦੇ ਰਹੀ ਹੈ। ਅੱਜ ਦੀ ਅਫਸਰਸ਼ਾਹੀ ਨੂੰ ਉਸ ਦੀ ਪੁਰਾਣੀ ਤੇ ਪ੍ਰੰਪਰਾਵਾਦੀ ਸ਼ਾਨਦਾਰ ਲੋਕ ਸੇਵਾ ਦੀ ਰਵਾਇਤ ਤੋਂ ਫਿਰ ਤੋਂ ਜਾਣੂੰ ਕਰਵਾਉਣ ਦੀ ਲੋੜ ਹੈ। ਹੁਣ ਇਹ ਸਿਆਸੀ ਅਸਰ ਹੇਠ ਲਿਫ ਕੇ ਜ਼ਾਬਤਾ ਫੌਜਦਾਰੀ ਦੀ ਧਾਰਾ **107/151** ਨੂੰ ਇੰਡੀਅਨ ਪੀਨਲ ਕੋਡ ਦੀ **307** ਬਣਾ ਰਹੇ ਹਨ ਅਤੇ ਜਿਥੇ ਕਿਤੇ **307** ਬਣਦੀ ਹੋਵੇ, ਉਥੇ ਉਸ ਨੂੰ ਲਿਫਤੇ ਜਿਹੇ ਬਣ ਕੇ **107/151** ਨਾਲ ਹੀ ਸਾਰ ਦਿੰਦੇ ਹਨ। ਫਿਰ ਸਿੱਤਮ ਦੀ ਗੱਲ ਇਹ ਹੈ ਕਿ ਇਹ ਲੋਕ ਹੁਣ ਸ਼ਰਾਬ ਤੇ ਨਸ਼ਿਆਂ ਦੇ ਠੇਕੇਦਾਰਾਂ ਤੇ ਤਸਕਰਾਂ ਵੱਲ 'ਠੰਡੀ ਨਜ਼ਰ' ਰੱਖ ਕੇ ਇਕ ਪਾਸੇ ਆਪਣੇ ਹੀ ਭਵਿੱਖ ਦੇ ਵਾਰਿਸ ਨੌਜਵਾਨਾਂ ਦਾ ਘਾਣ ਕਰ ਰਹੇ ਹਨ ਤੇ ਦੂਜੇ ਪਾਸੇ ਆਪਣੇ ਆਕਾ ਸਿਆਸੀ ਲੋਕਾਂ ਦੇ ਤਿਜਾਰਤੀ ਵਪਾਰ ਤੇ ਆਪਣੇ ਕਮਿਸ਼ਨ ਵਿਚ ਬੇਬਹਾ ਵਾਧਾ ਕਰ ਰਹੇ ਹਨ। ਸੋ! ਇਸ ਲਈ ਤਸਕਰਾਂ ਦੇ ਇਜੇਹੇ ਇਨ੍ਹਾਂ ਅਫਸਰ -ਯਾਰਾਂ ਨੂੰ ਵੀ ਹੁਣ ਨੱਥ ਪਾਉਣ ਦੀ ਸਖਤ ਲੋੜ ਹੈ।

ਇਹ ਤਾਂ ਵਿਗੜੀ ਹੋਈ ਪ੍ਰਸ਼ਾਸਨਿਕ ਵਿਵਸਥਾ ਦੀ ਮੰਦਹਾਲੀ ਦੀ ਇੱਕੀ-ਦੁੱਕੀ ਮਿਸਾਲ ਹੈ। ਅਫਸਰਸ਼ਾਹੀ ਦੀਆਂ ਕਈ ਹੋਰ ਗਿਰਾਵਟਾਂ ਸਾਡੇ ਸਾਹਮਣੇ ਹਨ, ਜਿਹੜੀਆਂ ਕਿ ਅਫਸਰੀ ਦੀ ਪ੍ਰੰਪਰਾਗਤ ਸ਼ਾਨ ਨੂੰ ਸਰਾਫੇ ਦੀ ਦੁਕਾਨ ਬਣਾ ਰਹੀਆਂ ਹਨ। ਅਫਸਰਸ਼ਾਹੀ ਵਿਚ ਇਸ ਸਾਰੀ ਗਿਰਾਵਟੀ ਪ੍ਰਵਿਰਤੀ ਨੂੰ ਨਕੇਲ ਪਾਉਣ ਦੀ ਲੋੜ ਹੈ। ਫਿਰ ਅਫਸਰਾਂ ਨੂੰ ਇਹ ਸਮਝਣ ਦੀ ਲੋੜ ਹੈ ਕਿ ਉਹ ਆਪਣੇ ਆਕਾ-ਆਗੂਆਂ ਵਾਸਤੇ ਨਹੀਂ, ਸਗੋਂ ਅਸਲ ਵਿਚ ਲੋਕਾਂ ਵਾਸਤੇ ਕਮਿਟਿਡ ਭਾਵ ਵਚਨਬੱਧ ਹੋਣੇ ਚਾਹੀਦੇ ਹਨ। ਨਿਰਸੰਦੇਹ ਇਹ ਅਫਸਰ ਸਰਕਾਰ ਰਾਹੀਂ ਲੋਕਾਂ ਨੂੰ ਜਵਾਬਦੇਹ ਹੋਣੇ ਚਾਹੀਦੇ ਹਨ ਅਤੇ ਸਾਰੀ ਪ੍ਰਸ਼ਾਸਨਿਕ ਵਿਵਸਥਾ ਸਰਕਾਰੀ ਨੀਤੀਆਂ ਨੂੰ ਲਾਗੂ ਕਰਨ ਤੇ ਖਾਸ ਕਰਕੇ ਸਰਕਾਰੀ ਖਰਚਿਆਂ ਸਬੰਧੀ ਆਪਣੀ ਕਾਰਗੁਜ਼ਾਰੀ ਲਈ ਉੱਤਰਦਾਈ ਹੋਣੀ ਚਾਹੀਦੀ ਹੈ।

ਇਸ ਵਾਸਤੇ ਅਫਸਰਾਂ ਨੂੰ ਲੋਕ ਹਿੱਤ ਵਿਚ ਇਨੀਸ਼ੀਏਟਿਵ ਭਾਵ ਪਹਿਲ-ਕਦਮੀ ਤੇ ਡਰਾਈਵ ਭਾਵ ਅਗਵਾਈ ਤੇ ਸੰਚਾਲਨ ਦੇ ਰੂਪ ਵਿਚ ਧਾਰਨੀ ਬਣ ਕੇ

ਅਜ਼ਾਦਾਨਾ ਪ੍ਰਸ਼ਾਸਨਿਕ ਲੀਡਰਸ਼ਿਪ ਦੇਣ ਦੀ ਲੋੜ ਹੈ, ਜਿਸ ਵਿਚ 'ਗਿਵ ਏ ਜੌਬ ਐਂਡ ਜੌਬ ਇਜ਼ ਡੱਨ' ਅਨੁਸਾਰ ਟਰੱਬਲ-ਸ਼ੂਟਰ ਤੇ ਗੋ-ਗੈਟਰ ਜਿਹੇ ਪ੍ਰਸ਼ਾਸਨਿਕ ਮੈਰਿਟ ਦੇ ਸਿਧਾਂਤਾਂ ਅਨੁਸਾਰ ਕਿਸੇ ਵੀ ਅਫਸਰ ਦੀ ਪਰਖ, ਨਿਯੁਕਤੀ ਤੇ ਤਰੱਕੀ ਹੋਣੀ ਚਾਹੀਦੀ ਹੈ। ਇਸ ਦਾ ਭਾਵ ਇਹ ਹੈ ਕਿ ਅਫਸਰਾਂ ਦੀ ਚੋਣ ਤੋਂ ਲੈ ਕੇ ਉਨ੍ਹਾਂ ਦੀਆਂ ਤਰੱਕੀਆਂ ਤੱਕ ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ ਉਹ ਲੋਕ ਸੇਵਾ ਨੂੰ ਕਿੰਨੀ ਸ਼ਿੱਦਤ ਤੇ ਸ਼ੌਕ ਨਾਲ ਨਿਭਾਉਂਦੇ ਹਨ।

ਇਸ ਵਾਸਤੇ ਅਫਸਰਸ਼ਾਹੀ ਦੇ ਸਟੀਲ ਫਰੇਮ ਨੂੰ ਰਿਸ਼ਵਤਖੋਰੀ ਦੇ ਜ਼ੰਗਾਲ ਅਤੇ ਫਾਈਲਾਂ ਨੂੰ ਲਾਲ ਫੀਤੇਸ਼ਾਹੀ ਜਿਹੇ ਘੁਣ ਤੋਂ ਮੁਕਤ ਕਰਨ ਦੀ ਲੋੜ ਹੈ। ਪਰ ਹੁਣ ਜਦੋਂ ਨਿਯੁਕਤੀਆਂ ਤੋਂ ਲੈ ਕੇ ਤਰੱਕੀਆਂ ਤੱਕ ਪ੍ਰਚੱਲਣ ਇਹ ਹੋ ਚੁਕਾ ਹੈ ਕਿ ਸਰਕਾਰੀ ਸੇਵਾ ਵਿਚ ਆਉਣ ਤੋਂ ਪਹਿਲਾਂ ਹੀ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਚੋਣ ਸਮੇਂ ਹੀ ਸਿਧੇ-ਸੌਦੇ ਕਰਕੇ ਰੁਪਈਏ-ਪੈਸੇ ਦੇ ਪੱਖੋਂ ਮੁੰਨ ਕੇ ਰੋੜੇ-ਭੋੜੇ ਕਰ ਦਿੱਤਾ ਜਾਂਦਾ ਹੈ। ਫਿਰ ਇਹ ਕਿਵੇਂ ਸੋਚਿਆ ਜਾ ਸਕਦਾ ਹੈ ਕਿ ਉਹ ਲੱਖਾਂ-ਕਰੋੜਾਂ ਰੁਪਏ ਦੇ ਕੇ ਪ੍ਰਾਪਤ ਕੀਤੀ ਸੇਵਾ ਨੂੰ ਨਿਰਸੁਆਰਥ ਤੇ ਇਮਾਨਦਾਰੀ ਨਾਲ ਨਿਭਾਉਣਗੇ।

ਪੰਜਾਬ ਵਿਚ ਕਾਨੂੰਨ-ਜ਼ਾਬਤੇ ਤਾਂ ਪਹਿਲਾਂ ਹੀ ਬਥੇਰੇ ਹਨ, ਪਰ ਇਨ੍ਹਾਂ ਨੂੰ ਦ੍ਰਿੜ੍ਹਤਾ ਨਾਲ ਲਾਗੂ ਕਰਨ ਦੀ ਬੇਤਹਾਸ਼ਾ ਘਾਟ ਹੈ। ਜਿਸ ਕਾਰਨ ਪ੍ਰਸ਼ਾਸਨ ਵਿਚ ਦਿਨੋ-ਦਿਨ ਕਮਜ਼ੋਰੀ ਤੇ ਗਿਰਾਵਟ ਆ ਰਹੀ ਹੈ। ਬੱਸ ਹਰ ਸਰਕਾਰ ਨੂੰ ਵੋਟਰ ਦੀ ਲਿਹਾਜ ਤੇ ਵੋਟ ਬੈਂਕ ਦੀ ਮੁਥਾਜੀ ਨੇ ਨਿਕੰਮਾ ਬਣਾ ਰੱਖਿਆ ਹੈ। ਸਰਕਾਰ ਆਪਣੇ ਵੋਟਰਾਂ ਨਾਲ ਮੁਲਾਹਜ਼ੇਦਾਰੀ ਟੁੱਟਣ ਦੇ ਡਰ ਦੇ ਕਾਰਨ ਆਮ ਲੋਕਾਂ ਨੂੰ ਅਸਰਦਾਇਕ ਪ੍ਰਸ਼ਾਸਨ ਤੇ ਅਨੁਸ਼ਾਸਨ ਦੇਣ ਤੋਂ ਅਸਮਰਥ ਹੋ ਰਹੀ ਹੈ। ਇਸ ਵਾਸਤੇ ਸਰਕਾਰ ਨੂੰ ਹੁਣ ਇਕੋ ਜ਼ਬਤ ਤੇ ਜ਼ਾਬਤੇ ਦੀ ਲੋੜ ਹੈ ਕਿ ਲੋਕਾਂ ਨੂੰ ਗੁੱਡ ਗਵਰਨੈਂਸ ਦਿੱਤੀ ਜਾਵੇ।

ਹੁਣ ਰਾਈਟ ਇਜ਼ ਮਾਈਟ ਭਾਵ ਜਿਸ ਦੀ ਲਾਠੀ ਉਸ ਦੀ ਭੈਂਸ ਵਰਗਾ ਜੰਗਲ ਰਾਜ ਵਰਤ ਰਿਹਾ ਹੈ। ਸਿਰਫ ਇਕ ਮਿਸਾਲ ਵਜੋਂ ਦੱਸਣ ਦੀ ਲੋੜ ਹੈ ਕਿ ਵਿਸ਼ਵ ਪੱਧਰ ਤੱਕ ਆਪਣੇ ਖੱਬੇ ਹੱਥ ਤੁਰਨ ਦਾ ਰੂਲ ਪ੍ਰਮਾਣਿਤ ਤੇ ਪ੍ਰਚੱਲਿਤ ਹੈ। ਪਰ ਪੰਜਾਬ ਵਿਚ ਸਾਡੇ ਲੋਕਾਂ ਲਈ ਤੇ ਸਾਡੀ ਟ੍ਰੈਫਿਕ ਪੁਲਿਸ ਲਈ ਖੱਬੇ ਹੱਥ ਤੁਰਨ ਤੇ ਤੋਰਨ ਦਾ ਰਿਵਾਜ ਹੀ ਖਤਮ ਹੋ ਗਿਆ ਹੈ। ਸਗੋਂ ਸੜਕ ਵਿਚ ਆਪਣੀ ਮਰਜ਼ੀ ਮੁਤਾਬਿਕ ਚੱਲਣ ਤੇ ਲਾਈਨ ਤੋੜਨ ਨੂੰ ਅਜ਼ਾਦੀ ਤੇ ਚੌਧਰ ਦਾ ਪ੍ਰਤੀਕ ਮੰਨਿਆ ਜਾ ਰਿਹਾ ਹੈ। ਇਹ ਹੀ ਕਾਰਨ ਹੈ ਕਿ ਪੰਜਾਬ ਵਿਚ ਸਭ ਤੋਂ ਵੱਧ ਮੌਤਾਂ ਟ੍ਰੈਫਿਕ ਦੇ ਨਿਯਮਾਂ ਦੀ ਉਲੰਘਣਾ ਕਰਕੇ ਹੋ ਰਹੀਆਂ ਹਨ। ਸਾਡੇ ਟਰਾਂਸਪੋਰਟ ਅਧਿਕਾਰੀ ਤੇ ਸਾਡੀ ਪੁਲਿਸ ਇਨ੍ਹਾਂ ਭਿਆਨਕ ਸੜਕ ਹਾਦਸਿਆਂ ਦੇ ਮੂਕ ਦਰਸ਼ਕ ਬਣੇ ਹੋਏ ਹਨ।

ਇਸ ਵਾਸਤੇ ਹੁਣ ਸਮੇਂ ਦੀ ਮੰਗ ਹੈ ਕਿ ਕੌਮੀ ਪੱਧਰ 'ਤੇ ਆਪਣੇ ਆਪ ਨੂੰ

ਸੁਧਾਰਨ ਲਈ ਅਨੁਸ਼ਾਸਨਬੱਧ ਕੀਤਾ ਜਾਵੇ। ਇਸ ਖਾਸ ਕਰਕੇ ਰਾਜ ਸੱਤਾ ਵਾਲਿਆਂ ਨੂੰ ਖੁਦ ਆਪਣੀ ਹੈਂਕੜ ਤੇ ਚੌਧਰ ਦੀ ਨੀਤੀ ਵਿਚ ਰਾਈਟ 'ਅਬਾਊਟ ਟਰਨ' ਭਾਵ 180 ਡਿਗਰੀ ਦਾ ਮੋੜ ਕੱਟ ਕੇ ਸਾਡੇ ਪ੍ਰਸ਼ਾਸਨ ਦੇ ਵਿਗੜੇ-ਭੂਤਰੇ ਹਾਥੀ 'ਤੇ ਅੰਕੁਸ਼ ਲਾਉਣ ਦੀ ਲੋੜ ਹੈ। ਇਸ ਵਾਸਤੇ ਸਰਕਾਰ ਨੂੰ ਆਪਣੀ ਸਮੁੱਚੀ ਪ੍ਰਸ਼ਾਸਨਿਕ ਵਿਵਸਥਾ ਦੇ ਸਾਰੇ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਰਾਹੇ-ਰਾਸਤ ਪਾਉਣ ਲਈ ਬੁਲੰਦ-ਬਾਂਗ ਕਹਿਣਾ ਪਵੇਗਾ ਕਿ ਉਹ ਸਾਰੇ ਇਕੋ ਵਾਰ ਹੀ ਸਮਝ ਲੈਣ ਕਿ 'ਹੁਣ ਉਹ ਮਾਂ ਮਰ ਗਈ ਹੈ ਕਿ ਜਿਹੜੀ ਦਹੀਂ ਨਾਲ ਟੁੱਕ ਦਿੰਦੀ ਹੁੰਦੀ ਸੀ'। ਹੁਣ ਸਰਕਾਰ ਨੂੰ ਇਸ ਸੰਦਰਭ ਵਿਚ ਖੁਦ ਹੀ ਇਕ ਜੰਗ ਛੇੜਨੀ ਪਵੇਗੀ, ਜਿਸ ਵਿਚ ਸਮੁਚੇ ਪ੍ਰਸ਼ਾਸਨ ਨੂੰ ਤੇ ਵਿਸ਼ੇਸ਼ ਤੌਰ 'ਤੇ ਪੁਲਿਸ ਨੂੰ ਹੁਣ 'ਸੋ ਫਾਰ ਐਂਡ ਨੋ ਫਰਦਰ' ਭਾਵ 'ਬਹੁਤ ਹੋ ਚੁਕਾ ਹੁਣ ਹੋਰ ਨਹੀ' ਵਰਗੀ ਸਖਤ ਤੇ ਸਵੈ-ਸਪਸ਼ਟ ਕਮਾਂਡ ਦੇਣ ਦੀ ਬੇਹੱਦ ਲੋੜ ਹੈ।

ਪੰਜਾਬ ਸਰਕਾਰ ਵਿਚ ਕੈਰੋਂਸ਼ਾਹੀ ਦੇ ਵੇਲੇ ਤੋਂ ਅਫਸਰਸ਼ਾਹੀ ਤੇ ਖਾਸ ਕਰਕੇ ਪੁਲਿਸ ਮਹਿਕਮੇ ਦੇ ਵੱਜ਼ਕੇ ਕਰਕੇ ਪਿਛਲੇ 50 ਕੁ ਸਾਲ ਤੋਂ ਪੁਲਿਸ ਨੂੰ 'ਬਾਂਹ ਮਰੋੜ' ਮਹਿਕਮਾ ਮੰਨਿਆ ਜਾਂਦਾ ਹੈ ਕਿਉਂਕਿ ਜਿਹੜਾ ਬੰਦਾ ਵੀ ਸਰਕਾਰ ਦੇ ਖਿਲਾਫ ਚੂੰ-ਚਿਆਂ ਕਰਦਾ ਹੈ, ਬੱਸ ਸਮਝੋ ਪੁਲਿਸ ਨੂੰ ਉਸ ਦੀ ਬਾਂਹ ਮਰੋੜਨ ਦਾ ਹੁਕਮ ਜਾਰੀ ਹੋ ਜਾਂਦਾ ਹੈ। ਬੱਸ ਫਿਰ ਸਰਕਾਰ ਬੰਦੇ ਨੂੰ ਪੁਲਿਸ ਰਾਹੀਂ ਕੁੱਟ-ਲੁੱਟ ਲੈਂਦੀ ਹੈ। ਬੇਸ਼ੱਕ ਪੁਲਿਸ ਮਹਿਕਮੇ ਵਿਚ ਜਿਥੇ ਸਮਾਜ ਨੂੰ ਸੁਧਾਰਨ ਦੀ ਸਮਰਥਾ ਵੀ ਬਹੁਤ ਹੈ, ਪਰ ਉਥੇ ਹੀ ਇਸ ਵਿਚ ਲੋਕਾਂ ਨੂੰ ਤੰਗ ਤੇ ਪਰੇਸ਼ਾਨ ਕਰਨ ਦੀ ਹੈਵਾਨੀ ਤਾਕਤ ਵੀ ਮੌਜੂਦ ਹੈ। ਇਸ ਵਾਸਤੇ ਪੁਲਿਸ ਨੂੰ ਸੁਧਾਰਨ ਵਾਸਤੇ ਸਰਕਾਰ ਵਲੋਂ ਜੰਗਨਾਮੇ ਜਿਹੇ ਐਲਾਨਨਾਮੇ ਦੀ ਸਖਤ ਜ਼ਰੂਰਤ ਹੈ। ਪੁਲਿਸ ਕਰਮਚਾਰੀਆਂ ਤੇ ਖਾਸ ਤੌਰ 'ਤੇ ਵੱਡੇ ਪੁਲਿਸ ਅਧਿਕਾਰੀਆਂ ਨੂੰ ਹੁਣ ਆਪਣਾ ਲੋਕਾਂ ਪ੍ਰਤੀ ਰਵਈਆ ਬਦਲਣ ਦੀ ਬੇਅੰਤ ਲੋੜ ਹੈ। ਹੁਣ ਇਨ੍ਹਾਂ ਨੂੰ ਆਪਣੇ ਕਿਰਦਾਰ ਤੇ ਕਾਰਗੁਜ਼ਾਰੀ ਨੂੰ ਵੀ ਸੁਧਾਰਨ ਦਾ ਸਮਾਂ ਹੈ। ਹੁਣ ਪੁਲਿਸ ਵਲੋਂ ਥਾਣਿਆਂ ਮੂਹਰੇ ਲਿਖੇ 'ਜੀ ਆਇਆਂ ਨੂੰ' ਦਾ ਮਤਲਬ ਬੰਦੇ ਨੂੰ ਡੰਗਰਾਂ ਵਾਂਗੂੰ ਢਾਹ ਕੇ ਕੁਟਣਾ ਨਹੀਂ; ਸਗੋਂ ਸਭਿਅਕ ਪੁਛ ਪੜਤਾਲ ਹੋਣਾ ਚਾਹੀਦਾ ਹੈ।

ਫਿਰ ਸੰਨ 1984 ਦੇ ਅੱਤਵਾਦ ਦੇ ਸਮੇਂ ਦੀ ਕੌੜੀ-ਕੋਝੀ ਯਾਦ ਪੰਜਾਬ ਵਾਸੀਆਂ ਦੇ ਮਨਾਂ ਵਿਚ ਹਾਲੇ ਵੀ ਸਮਾਈ ਹੋਈ ਹੈ। ਜੋ ਪੰਜਾਬ ਪੁਲਿਸ ਨੇ ਉਦੋਂ ਚੰਗਾ ਕੀਤਾ, ਉਹ ਵੀ ਲੋਕਾਂ ਨੂੰ ਪਤਾ ਹੈ ਅਤੇ ਜੋ ਪੁਲਿਸ ਨੇ ਖੁਦ ਹੀ ਅੱਤਵਾਦ ਦਾ ਤਾਂਡਵ ਨਚਾਇਆ, ਉਹ ਵੀ ਲੋਕਾਂ ਨੂੰ ਹਾਲੇ ਭੁਲਿਆ ਨਹੀਂ ਹੈ। ਆਮ ਲੋਕਾਂ ਦੀ ਉਦੋਂ ਕਵੀ ਕੈਲਵੀ ਦੇ ਸ਼ਬਦਾਂ ਵਿਚ ਮਨੋਭਾਵਨਾ ਇਹ ਸੀ ਕਿ:-

*ਸਾਰੇ ਮੁਲਕ ਵਿੱਚ ਅਮਨ ਤੇ ਚੈਨ ਹੁੰਦਾ*
*ਵਰਦੀਧਾਰੀ ਨਾ ਜੇ ਪੁਲਿਸ ਹੁੰਦੀ*

ਇਸ ਵਾਸਤੇ ਪੁਲਿਸ ਨੂੰ ਆਪਣੀ ਹੁਣ ਤੱਕ ਦੀ ਨਮੋਸ਼ੀ ਧੋਣ ਵਾਸਤੇ ਆਪਣੇ ਕੰਮਕਾਰ ਦੇ ਤਰੀਕੇ ਤੇ ਆਪਣੀ ਕਾਰਗੁਜ਼ਾਰੀ ਨੂੰ ਓਵਹਾਲ ਕਰਨ ਦੀ ਬਹੁਤ ਹੀ ਜ਼ਰੂਰਤ ਹੈ। 'ਸੌ ਹੱਥ ਰੱਸਾ ਸਿਰੇ 'ਤੇ ਗੰਢ' ਵਾਲੀ ਲੋਕ ਸਿਆਣਪ ਅਨੁਸਾਰ ਕਰੋੜਾਂ ਲੋਕਾਂ ਨੂੰ ਉਨ੍ਹਾਂ ਦੀ ਬਣਦੀ ਸੰਵਿਧਾਨਿਕ ਰਾਹਤ ਦੇਣ ਦੀ ਖਾਤਰ ਪ੍ਰਸ਼ਾਸਨਿਕ ਵਿਵਸਥਾ ਨੂੰ ਪਾਟੇ-ਲੀਹੇ ਤੋਂ ਮੋੜ ਕੇ ਫਿਰ ਤੋਂ ਲੀਹੋ-ਲੀਹ ਤੋਰਨਾ ਪੈਣਾ ਹੈ। ਇਸ ਲਈ ਸਾਰੇ ਪ੍ਰਸ਼ਾਸਨ ਨੂੰ ਲੋਕਾਂ ਦੀਆਂ ਸਮੱਸਿਆਵਾਂ ਪ੍ਰਤੀ ਜਾਗਰੂਕ, ਜ਼ਿੰਮੇਵਾਰ ਤੇ ਜਵਾਬਦੇਹ ਬਣਾਉਣ ਦੀ ਬੇਹੱਦ ਲੋੜ ਹੈ। ਫਿਰ ਇਸ ਤੋਂ ਬਾਅਦ ਕੁਦਰਤੀ ਤੌਰ 'ਤੇ ਹੀ ਸਮੁੱਚੀ ਪ੍ਰਸ਼ਾਸਨਿਕ ਵਿਵਸਥਾ ਦੇ ਡਿਲਵਰੀ ਸਿਸਟਮ ਨੂੰ ਭਾਵ ਲੋਕਾਂ ਦੀਆਂ ਉਮੀਦਾਂ ਦਾ ਸਹੀ ਰੂਪ ਵਿਚ ਹਾਣੀ ਬਣਾਉਣ ਲਈ ਸੁਚਾਰੂ ਤੇ ਅਸਰਦਾਇਕ ਬਣਾਉਣ ਦੀ ਵੀ ਅਤਿਅੰਤ ਲੋੜ ਹੈ। ਇਸ ਤਰ੍ਹਾਂ ਹੀ ਸਾਰੀ ਅਫਸਰਸ਼ਾਹੀ ਨੂੰ ਲੋਕ ਸੇਵਾ ਹਿੱਤ ਹੁਣ ਡੰਡੀਓ-ਡੰਡੀ ਪਾਉਣ ਦੀ ਲੋੜ ਹੈ, ਜਿਸ ਸਦਕਾ ਸਾਡੀਆਂ ਸਮੱਸਿਆਵਾਂ ਦੇ ਸਨਮੁੱਖ ਸੱਚ-ਮੁੱਚ ਹੀ ਸਾਡੀ ਵਧੀਆ ਪ੍ਰਸ਼ਾਸਨਿਕ ਵਿਵਸਥਾ ਤੇ ਸੁਚਾਰੂ ਰਾਜ ਪ੍ਰਬੰਧ ਹਰ ਮਸਾਲੇ ਪਿਪਲਾਮੂਲ ਵਰਗਾ ਸਾਬਿਤ ਹੋ ਸਕਦਾ ਹੈ।

ਇਥੇ ਬੜੀ ਦਿਆਨਤਦਾਰੀ ਤੇ ਸੰਜੀਦਗੀ ਨਾਲ ਇਹ ਵੀ ਦੇਖਣ-ਸਮਝਣ ਦੀ ਲੋੜ ਹੈ ਕਿ ਅਸੀਂ ਆਪਣੀ ਪ੍ਰਸ਼ਾਸਨਿਕ ਵਿਵਸਥਾ ਪ੍ਰਣਾਲੀ ਵਿਚ ਜੋ ਵੀ ਕਾਨੂੰਨ ਬਣਾਉਂਦੇ ਹਾਂ ਉਨ੍ਹਾਂ ਦੇ ਪਿਛੇ ਸਾਡੀ ਆਪਣੇ ਸਮਾਜ ਤੇ ਕੌਮ ਪ੍ਰਤੀ ਸੇਵਾ ਤੇ ਵਫਾਦਾਰੀ ਦੀ ਸੋਝੀ ਤੇ ਭਾਵਨਾ ਹੋਣੀ ਜ਼ਰੂਰੀ ਹੈ। ਪਹਿਲਾਂ ਤਾਂ ਸਰਕਾਰਾਂ ਦੀਦਾ-ਦਾਨਿਸ਼ਤਾ ਅਧਿਕਾਰੀਆਂ ਤੇ ਕਰਮਚਾਰੀਆਂ ਦੇ ਲੋਕਾਂ ਦੇ ਕੰਮਾ-ਕਾਰਾਂ ਪ੍ਰਤੀ ਕੀਤੇ ਜਾ ਰਹੇ ਘਾਲੇ -ਮਾਲ੍ਹਿਆਂ ਦੀ ਚਸ਼ਮਦੀਦ ਗਵਾਹ ਬਣੀਆਂ ਰਹਿੰਦੀਆਂ ਹਨ। ਜਦੋਂ ਪਾਣੀ ਸਿਰੋਂ ਲੰਘ ਕੇ ਇਨ੍ਹਾ ਸਰਕਾਰਾਂ ਨੂੰ ਡੋਬੂ ਕਰਦਾ ਹੈ ਤਾਂ ਇਨ੍ਹਾਂ ਦੀ ਸਿਆਸੀ ਤਾਕਤ ਦੀ ਖੁਮਾਰੀ ਉਤਰਦੀ ਹੈ। ਇਸ ਸੰਦਰਭ ਵਿਚ ਸਾਡੀ ਇਕ ਬਹੁਤ ਪਿਆਰੀ ਲੋਕ ਬੋਲੀ 'ਦਾਰੂ ਪੀਦਿਆਂ ਨੂੰ ਰਾਤ ਗੁਜ਼ਰ ਗਈ ਸਾਰੀ' ਇਥੇ ਬੜੀ ਢੁਕਦੀ ਹੈ।

ਅਜ ਕਲ੍ਹ ਚੋਣਾਂ ਵਾਲੇ ਸਾਲਾਂ ਦੇ ਦੌਰਾਨ ਸਰਕਾਰਾਂ ਨੂੰ ਨਵਾਂ ਜਿਹਾ ਦਰਦ ਜਾਗਦਾ ਹੈ। ਲੋਕ ਸੇਵਾਵਾਂ ਵਿਚ ਨਵੇਂ ਸੁਧਾਰ ਲਿਆਉਣ ਪ੍ਰਤੀ 'ਜਾਂਦੀ ਬਹਾਰ ਦਾ ਮੇਵਾ' ਛਕਣ ਲਈ ਉਨ੍ਹਾਂ ਵਿਚ ਰਾਤੋ-ਰਾਤ ਇਕ ਨਵੀਂ ਜਾਗ੍ਰਿਤੀ ਮੁਖਾਗਰ ਹੋ ਜਾਂਦੀ ਹੈ। ਸਗੋਂ ਹੁਣ ਤਾਂ ਲੋਕ ਇਉਂ ਕਹਿੰਦੇ ਹਨ ਕਿ ਇਨ੍ਹਾਂ ਨੂੰ ਸੇਵਾ ਦੇ ਅਧਿਕਾਰ ਨੂੰ ਬਿਲ-ਕਾਨੂੰਨ ਬਣਾਉਣ ਦੀ ਤਰਲੋ-ਮਛੀ ਚੋਣਾਂ ਕਰਕੇ ਹੀ ਲਗੀ ਹੋਈ ਹੈ। ਨਵੀਆਂ ਭਰਤੀਆਂ ਤੇ ਤਰਕੀਆਂ ਧੜਾ-ਧੜ ਹੋ ਰਹੀਆਂ ਹਨ।

ਇਸ ਸਰਕਾਰੀ ਰੱਦੇ-ਅਮਲ ਪਿੱਛੇ ਵਿਕਾਸ ਦੀ ਗੱਲ ਘੱਟ ਅਤੇ ਸਿਆਸੀ ਮੰਤਵ ਸਿੱਧੀ ਦੀ ਭਾਵਨਾ ਬਹੁਤੀ ਹੁੰਦੀ ਹੈ। ਇਹ ਇਕ ਤਰ੍ਹਾਂ ਦਾ ਵੋਟ ਬੈਂਕ ਵਿਚ ਨਿਵੇਸ਼

ਹੀ ਹੁੰਦਾ ਹੈ, ਕਿਉਂਕਿ ਜੇ ਜਿੱਤ ਗਏ ਤਾਂ ਫਿਰ ਪੰਜ ਸਾਲ ਲਈ ਪੌਂਅ-ਬਾਰਾਂ ਦਾ ਆਲਮ ਤਾਰੀ ਹੋ ਜਾਂਦਾ ਹੈ। ਪਰ ਇਸ ਦੇ ਉਲਟ ਅਕਸਰ ਜੋ ਹੁੰਦਾ ਹੈ, ਉਹ ਇਹ ਹੈ ਕਿ ਜੇ ਹਾਰ ਗਏ ਤਾਂ ਆਉਣ ਵਾਲੇ ਸਮੇਂ ਵਿਚ ਵਿਰੋਧੀ ਪਾਰਟੀ ਦੀ ਸਰਕਾਰ ਖਾਲੀ ਖਜ਼ਾਨਿਆਂ ਨਾਲ ਟੱਕਰਾਂ ਮਾਰਨ ਲਈ ਛੱਡ ਦਿੱਤੀ ਜਾਂਦੀ ਹੈ। ਇਸ ਦੇ ਪਿਛੇ ਸਿਆਸੀ ਲੋਕਾਂ ਦੀ ਜੋ ਅੰਤਰੀਵ ਭਾਵਨਾ ਹੁੰਦੀ ਹੈ, ਉਸ ਦੀ ਤਰਜਮਾਨੀ ਇਕ ਸ਼ਾਇਰ ਨੇ ਬੜੇ ਸੋਹਣੇ ਸ਼ਬਦਾਂ ਵਿਚ ਕੀਤੀ ਹੈ।

*ਉਠ ਗਈ ਸਭਾ ਹਜ਼ੂਰ ਦੀ ਮਸਲੇ ਵਿਚਾਰ ਕੇ*
*ਤੁਰ ਗਏ ਘਰਾਂ ਨੂੰ ਆਜੜੀ ਬੰਦਿਆਂ ਨੂੰ ਚਾਰ ਕੇ*

ਸਿਆਸੀ ਬੰਦਿਆਂ ਅਤੇ ਨਾਲ ਹੀ ਅਫਸਰਾਂ ਨੂੰ ਬਸ ਹੋਰ ਨਹੀਂ, ਇਥੇ ਹੀ ਡੱਕਾ ਲਾ ਦਿਉ ਵਾਲਾ ਪਾਠ ਸਮਝਾਉਣਾ ਪਵੇਗਾ। ਇਉਂ ਹੀ ਸਿਆਸੀ ਬੰਦਿਆਂ ਤੇ ਅਫਸਰਾਂ ਨੂੰ ਲੋਕ ਸੇਵਾ ਦੇ ਅਰਥ ਸਪਸ਼ਟ ਸ਼ਬਦਾਂ ਵਿਚ ਕੰਠ ਕਰਾਉਣੇ ਪੈਣਗੇ। ਫਿਰ ਇਸ ਤੋਂ ਅੱਗੇ ਆਪਣੀ ਨੌਕਰਸ਼ਾਹੀ ਨੂੰ ਉਸ ਦੀ ਸਹੀ ਔਕਾਤ ਸਮਝਾਉਂਦੇ ਹੋਏ, ਲੋਕ ਸੇਵਾ ਦੀ ਮਰਿਆਦਾ ਦੇ ਦਾਇਰੇ ਵਿਚ ਲਿਆਉਣਾ ਪਵੇਗਾ। ਇਸ ਤਰ੍ਹਾਂ ਹੀ ਅਫਸਰਸ਼ਾਹੀ ਨੂੰ ਤਨੋਂ-ਮਨੋਂ ਮਨਣਾ ਪਵੇਗਾ ਕਿ ਹੁਣ ਉਹ ਦਿਨ ਲੱਦ ਗਏ ਕਿ ਜਦੋਂ ਖਲੀਲ ਖਾਂ ਫਾਖਤਾ ਉਡਾਇਆ ਕਰਦੇ ਸੀ। ਖੈਰ! ਹੁਣ ਤਾਂ ਜੋ ਮੌਜੂਦਾ ਸਥਿਤੀ ਹੈ, ਉਸ ਅਨੁਸਾਰ ਤਾਂ ਸਿਆਸੀ ਬੰਦਿਆਂ ਨੂੰ ਇਕ ਅਵੱਲੀ ਹੀ ਸੋਝੀ ਆਈ ਹੈ ਕਿ ਅਫਸਰ ਉਨ੍ਹਾਂ ਦੀ ਅਸਾਮੀ ਤੇ ਵੋਟਰ ਤੋਂ ਪੈਸੇ ਤਾਂ ਭਾਵੇਂ ਲੈ ਲਵੇ, ਪਰ ਉਸ ਦਾ ਜਾਇਜ਼-ਨਾਜਾਇਜ਼ ਕੰਮ ਜ਼ਰੂਰ ਕਰ ਲਵੇ। ਇਹ ਜਨਾਬ ਜਿਹੜੇ ਸੌਦਿਆਂ 'ਚੋਂ ਕੋਈ ਖਾਸ ਵੱਡੀ ਰਕਮ ਜਾਂ ਵਿਸ਼ੇਸ਼ ਮਾਲ-ਮੱਤਾ ਨਾ ਜੁੜੇ ਤਾਂ ਅਜਿਹੇ ਸਮੇਂ ਸ਼ੈਕਸਪੀਅਰ ਦੇ ਪਾਤਰ ਸ਼ਾਈਲੌਕ ਵਾਂਗੂੰ ਫਰਿਆਦੀਆਂ ਦੇ ਹੱਡ ਵੇਚਣ ਤੱਕ ਵੀ ਜਾਂਦੇ ਹਨ।

ਇਸ ਵਾਸਤੇ ਹੁਣ ਇਹ ਵੀ ਸਮਝਣ ਦੀ ਲੋੜ ਹੈ ਕਿ ਇਸ ਤਰ੍ਹਾਂ ਦੀ ਚੱਲ ਰਹੀ ਸਮਾਜਿਕ ਤੇ ਪ੍ਰਸ਼ਾਸਨਿਕ ਬੇਢੰਗੀ ਚਾਲ ਵਿਚ ਜੇ ਕੋਈ ਅਫਸਰ ਸਿਆਸੀ ਬੰਦਿਆਂ ਦੀ ਲਿਹਾਜ਼ ਮੰਨ ਕੇ 99 ਕੰਮ ਕਰ ਵੀ ਦਿੰਦਾ ਹੈ ਤਾਂ 100 ਕੰਮਾਂ ਵਿਚੋਂ ਰਹਿੰਦਾ ਇਕ ਕੰਮ ਉਹ ਨਹੀਂ ਕਰ ਸਕਦਾ ਤਾਂ ਸਿਆਸੀ ਆਗੂਆਂ ਦੀ ਨਰਾਜ਼ਗੀ ਨੱਕ 'ਤੇ ਹੀ ਪਈ ਹੁੰਦੀ ਹੈ। ਸਿਆਸੀ ਲੋਕ ਅਫਸਰ ਦੀ ਕਿਸੇ ਮਜਬੂਰੀ ਨੂੰ ਹੁਕਮਅਦੂਲੀ ਸਮਝਦੇ ਹਨ ਤੇ ਆਪਣੇ ਵੱਕਾਰ ਦਾ ਸਵਾਲ ਬਣਾ ਲੈਂਦੇ ਹਨ। ਉਹ ਸਮਝਦੇ ਹਨ ਕਿ ਮੁਲਾਜ਼ਮਾਂ ਦਾ ਤਾਂ ਕੋਈ ਦੀਨ ਇਮਾਨ ਜਾਂ ਆਪਣਾ ਵੱਕਾਰ ਹੀ ਨਹੀਂ ਹੁੰਦਾ। ਅਖੀਰ ਵਿਚ ਅਜਿਹੇ ਅਫਸਰਾਂ ਨੂੰ ਉਹ ਨਾਮਰਦ ਤੇ ਢਿੱਲੂ ਜਿਹੇ ਕਈ ਵਿਸ਼ੇਸ਼ਣਾਂ ਨਾਲ ਨਿਵਾਜਣ ਲੱਗੇ ਦੋ ਮਿੰਟ ਵੀ ਨਹੀਂ ਲਾਉਂਦੇ ਅਤੇ ਮੁੱਖ ਮੰਤਰੀ ਤੱਕ ਵੀ ਇਜੇਹੇ ਅਫਸਰਾਂ ਦਾ ਤਵਾ ਲਾਉਣੋਂ ਨਹੀਂ ਟਲਦੇ।

ਕਿੱਸਾ ਮੁਖ਼ਤਸਰ! ਕਾਦਰ ਦੀ ਕੁਦਰਤ ਦੇ ਸਿਤਾਰਿਆਂ ਵਾਂਗੂੰ ਦਫਤਰਾਂ ਵਿਚ ਵੀ

ਰਿਸ਼ਵਤ ਲੈਣ-ਦੇਣ ਦੀ ਗਤੀ ਨਿਰਧਾਰਿਤ ਤੇ ਨਿਸ਼ਚਿਤ ਤੌਰ ਤਰੀਕੇ ਨਾਲ ਆਪਣੇ ਹੀ ਅਵੱਲੇ ਨਿਯਮਾਂ ਵਿਚ ਬੱਝੀ ਹੋਈ ਹੈ। ਬਸ ਅਫਸਰਾਂ ਦੇ ਵਾਸਤੇ ਕਰਮਚਾਰੀ ਤੇ ਉਪਰ ਵਾਲਿਆਂ ਲਈ ਅਫਸਰ ਸਾਮੀਆਂ ਉਘੇੜਦੇ ਤੇ ਉਘਰਾਉਂਦੇ ਫਿਰਦੇ ਹਨ। ਹੁਣ ਸਭ ਨੇ ਰਲ-ਮਿਲ ਕੇ ਲੋਈ ਲਾਹ ਰਖੀ ਹੈ। ਇਹ ਅਹਿਲਕਾਰ ਸਾਇਲਾਂ ਵੇਹਰਕੇ ਦੀ ਧੌੜੀ ਲਾਹੁੰਦੇ ਹਨ। ਫਿਰ ਤਹਿਸੀਲਾਂ ਤੇ ਥਾਣਿਆਂ ਵਿਚ ਤਾਂ ਕੋਈ ਮਾਈ ਦਾ ਲਾਲ ਹੀ ਹੋਊ ਕਿ ਜਿਸ ਦਾ ਮਾਂਜਾ ਨਾ ਲੱਥਦਾ ਹੋਵੇ।

ਹੁਣ ਆਮ ਲੋਕ ਕਹਿੰਦੇ ਸੁਣੇ ਜਾਂਦੇ ਹਨ ਕਿ ਦਫਤਰਾਂ ਵਿਚ ਪੈਸੇ ਭਾਵੇਂ ਲੱਗ ਜਾਣ ਪਰ ਕੰਮ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਅੱਜ-ਕੱਲ੍ਹ ਅਫਸਰਾਂ ਬਾਰੇ ਵੀ ਲੋਕਾਂ ਦੇ ਵਿਚਾਰ ਬਦਲ ਚੁਕੇ ਹਨ ਜਿਹੜਾ ਫਸਰ ਇਮਾਨਦਾਰੀ ਨਾਲ ਰੂਲਾਂ ਮੁਤਾਬਿਕ ਕੰਮ ਕਰੇ, ਉਸ ਨੂੰ ਕੋਈ ਜ਼ਿਆਦਾ ਚੰਗਾ ਨਹੀਂ ਸਮਝਿਆ ਜਾਂਦਾ। ਸਗੋਂ ਅਫਸਰ ਭਾਵੇਂ ਰਿਸ਼ਵਤਖੋਰ ਹੀ ਹੋਵੇ, ਪਰ ਲੋਕਾਂ ਦੇ ਗਲਤ- ਮਲਤ ਕੰਮ ਕਰ ਦੇਵੇ ਤਾਂ ਉਸ ਨੂੰ ਵਧੀਆ ਅਫਸਰ ਕਿਹਾ ਜਾਂਦਾ ਹੈ। ਇਸ ਪ੍ਰਥਾਇ ਸਾਡੇ ਲੋਕ ਕਹਿੰਦੇ ਹਨ ਕਿ:-

*ਚੰਗੀ ਉਹ ਸਰਕਾਰ ਹੈ 'ਕੈਲਵੀ' ਜੀ*
*ਬੰਨ੍ਹ ਦੇਵੇ ਜੋ ਰਿਸ਼ਵਤ ਦੇ ਰੇਟ ਮੀਆਂ*

ਖੈਰ! ਰਿਸ਼ਵਤ ਦੇਣ ਦੇ ਪੱਖੋਂ ਸਾਡੇ ਗਊ-ਗਰੀਬ ਲੋਕ ਇੰਨੇ ਸੀਲ-ਸਾਊ ਹੋ ਗਏ ਹਨ ਕਿ ਸਾਡੇ ਡਰੂ-ਡਰਪੋਕ ਤੇ ਬੁਜ਼ਦਿਲ ਅਫਸਰ ਜਿਨ੍ਹਾਂ ਨੇ ਕਿ ਕਦੇ ਚਿੜੀ ਵੀ ਨਹੀਂ ਮਾਰੀ ਹੁੰਦੀ, ਉਹ ਜਨਤਾ ਵਿਚ ਆਪਣੇ-ਆਪ ਨੂੰ ਕਥਿਤ ਤੌਰ 'ਤੇ ਨਰ ਤੇ ਦਲੇਰ ਅਫਸਰ ਸਦਾਉਂਦੇ ਹਨ। ਇਹ ਅਫਸਰ ਘੁੱਗੀਆਂ ਵਰਗੇ ਭੋਲੇ ਬੰਦਿਆਂ ਤੋਂ ਰਿਸ਼ਵਤ ਲੈਣ ਲੱਗੇ ਛਿੱਤਰ ਨਾਲ ਘੁੱਗੀ ਕੁੱਟਣ ਵਰਗੀ ਦਲੇਰੀ ਦਿਖਾਉਣ ਵਿਚ ਬੱਸ ਮਿੰਟ ਹੀ ਮਾਰਦੇ ਹਨ।

ਇਸ ਵਾਸਤੇ ਕਿਸੇ ਵੀ ਆਉਣ ਵਾਲੇ ਮੁੱਖ ਮੰਤਰੀ ਨੂੰ ਦਫਤਰਾਂ ਵਿਚ ਬੇਲਗਾਮ ਹੋਈ ਰਿਸ਼ਵਤਖੋਰੀ ਨੂੰ ਠੱਲ੍ਹ ਪਾਉਣ ਲਈ ਮੁਲਾਜ਼ਮਾਂ ਦੇ ਸ਼ਿਕੰਜੇ ਕਸਣ ਦੇ ਨਾਲ-ਨਾਲ ਜਨਤਾ-ਜਨਾਰਧਨ ਤੇ ਖਾਸ ਕਰਕੇ ਆਪਣੇ ਸਿਆਸੀ ਬੰਦਿਆਂ ਦੀ ਹੈਂਕੜ ਤੇ ਰਿਸ਼ਵਤ ਦੇਣ-ਦਿਵਾਉਣ ਦੀ ਚੌਧਰ ਦੀ ਵੀ ਖਿੱਚ-ਖਿਚਾਈ ਕਰਨੀ ਪਵੇਗੀ ਕਿ ਉਹ ਸਿਫਾਰਿਸ਼ਬਾਜ਼ੀ ਅਤੇ ਰਿਸ਼ਵਤਖੋਰੀ ਦੀ ਦਲਾਲੀ ਤੋਂ ਬਾਜ਼ ਆਉਣ। ਪਰ ਹੁਣ ਇਸ ਵਧ ਚੁਕੀ ਚੋਰ-ਕੁੱਤੀ ਦੀ ਮਿਲੀ ਭੁਗਤ ਨੂੰ ਹੋਰ ਵੀ ਤਕੜੇ ਹਥੀਂ ਸਿਝਣਾ ਪਵੇਗਾ। ਇਸ ਤਰ੍ਹਾਂ ਆਪਣੇ ਸਿਆਸੀ ਬੰਦਿਆਂ ਨੂੰ ਅਤੇ ਨਾਲ ਹੀ ਅਫਸਰਾਂ ਨੂੰ ਬਸ ਹੋਰ ਨਹੀਂ, ਇਥੇ ਹੀ ਡੱਕਾ ਲਾ ਦਿਉ ਵਾਲਾ ਪਾਠ ਸਮਝਾਉਣਾ ਪਵੇਗਾ।

ਇਹ ਕੰਮ ਬੇਸ਼ੱਕ ਦੇਖਣ-ਸੁਣਨ ਨੂੰ ਹੁਣ ਦੀ ਵਿਗੜ ਚੁਕੀ ਵਿਵਸਥਾ ਦੇ ਮੱਦੇਨਜ਼ਰ ਬੜਾ ਔਖਾ ਲੱਗੇ, ਪਰ ਇਹ ਕੰਮ ਇੰਨਾਂ ਔਖਾ ਵੀ ਨਹੀਂ ਹੈ। ਸਗੋਂ ਇਹ ਕੰਮ ਕਾਵਾਂ

ਰੌਲੀ ਪਾਉਂਦੇ ਸੈਂਕੜੇ ਕਾਵਾਂ ਵਿਚੋਂ ਇਕ ਕਾਂ ਨੂੰ ਮਾਰ ਕੇ ਟੰਗਣ ਨਾਲੋਂ ਕਦਾਚਿੱਤ ਵੀ ਔਖਾ ਨਹੀਂ ਹੈ, ਜਿਸ ਨਾਲ ਕਿ ਸਾਰੇ ਕਾਂ ਉਸ ਘਰ ਦਾ ਖਹਿੜਾ ਹੀ ਛੱਡ ਜਾਂਦੇ ਹਨ। ਇਸ ਸੰਦਰਭ ਵਿਚ ਫਿਤਰਨ ਅਸੀਂ ਡਰੂ ਵੀ ਇੰਨੇ ਹਾਂ ਕਿ ਰਹੇ ਰੱਬ ਦਾ ਨਾਂਅ; ਇਸ ਦਾ ਪ੍ਰਮਾਣ ਇਹ ਹੈ ਕਿ ਅਸੀਂ ਜਦੋਂ ਕਿਤੇ ਫਸ ਜਾਂਦੇ ਹਾਂ ਤਾਂ ਸਿਪਾਹੀ ਤੋਂ ਲੈ ਕੇ ਪਟਵਾਰੀ ਤੇ ਕਲਰਕਾਂ ਤੱਕ ਲੇਲੜੀਆਂ ਕੱਢਦੇ ਦਿਸਦੇ ਹਨ।

ਇਸ ਲਈ ਕੌਮੀ ਸੁਧਾਰ ਦੀ ਨੇਕ ਸ਼ੁਰੂਆਤ ਵਜੋਂ ਜੇ ਭ੍ਰਿਸ਼ਟਾਚਾਰੀਆਂ ਨੂੰ ਬਿਨਾਂ ਦੱਸੇ-ਪੁੱਛੇ ਦੋ ਛਿੱਤਰ ਮਾਰਨ ਦੀ ਰਿਵਾਇਤ ਸ਼ੁਰੂ ਹੋ ਜਾਵੇ ਤਾਂ ਨਿਰਸੰਦੇਹ ਦੂਰ ਤੱਕ ਉਨ੍ਹਾਂ ਦੀ ਬਰਾਦਰੀ ਨੂੰ ਇਹ ਖ਼ਬਰ ਪਹੁੰਚ ਜਾਵੇਗੀ ਕਿ ਭਾਈ ਹੁਣ ਸਭ ਕੁੱਝ ਅੱਛਾ ਨਹੀਂ ਹੈ। ਬੱਸ ਇੰਨੇ ਕੁ ਨਾਲ ਹੀ ਸਾਡਾ ਇਹ ਵੱਡਾ ਮੰਤਵ ਤੇ ਮਸਲਾ ਬਹੁਤ ਹੱਦ ਤੱਕ ਹੱਲ ਹੋ ਜਾਵੇਗਾ।

ਇਸ ਵਾਸਤੇ ਹੁਣ ਜਾਗਰੂਕ ਲੀਡਰਸ਼ਿਪ ਤੇ ਜਾਗ੍ਰਿਤ ਪ੍ਰਸ਼ਾਸਨ ਦੀ ਹੋਰ ਵੀ ਵੱਧ ਲੋੜ ਬਣ ਗਈ ਹੈ ਕਿ ਇਹ ਹੁਣ ਮਿਲ ਕੇ ਖੁਦ ਹੀ ਪੰਜਾਬ ਦੇ ਵਿਕਾਸ ਲਈ ਲੋੜੀਂਦੀਆਂ ਸਕੀਮਾਂ ਨੂੰ ਬਣਾਉਣ ਅਤੇ ਦ੍ਰਿੜ੍ਹ ਵਚਨਬੱਧਤਾ ਨਾਲ ਨੇਪਰੇ ਚੜ੍ਹਾਉਣ। ਇਸ ਵਾਸਤੇ ਵਿਕਾਸ ਦੇ ਪ੍ਰਾਜੈਕਟਾਂ ਨੂੰ ਕਿਸੇ ਏਰੀਏ ਦੀ ਲੋੜ ਮੁਤਾਬਿਕ ਏਰੀਆ ਡਿਵੈਲਪਮੈਂਟ ਵਜੋਂ ਤਾਮੀਰ ਦੇਣ ਦੀ ਲੋੜ ਹੈ। ਇਸ ਤਰ੍ਹਾਂ ਹੀ ਪੱਛੜੀਆਂ ਸ਼੍ਰੇਣੀਆਂ ਨੂੰ ਕਮਿਊਨਿਟੀ ਡਿਵੈਲਪਮੈਂਟ ਵਜੋਂ ਨਵੀਆਂ ਸਕੀਮਾਂ ਦੇਣ ਦੀ ਲੋੜ ਹੈ। ਪਿਛਲੇ ਕਈ ਦਹਾਕਿਆਂ ਤੋਂ ਪੰਜਾਬ ਦੀਆਂ ਵਿਕਾਸ ਸਕੀਮਾਂ ਤੇ ਪ੍ਰਾਜੈਕਟਾਂ ਦਾ ਅਧਾਰ ਏਰੀਆ ਡਿਵੈਲਪਮੈਂਟ ਜਾਂ ਕਮਿਊਨਿਟੀ ਡਿਵੈਲਪਮੈਂਟ ਦੇ ਪੱਖੋਂ ਨਹੀਂ ਹੋ ਰਿਹਾ, ਸਗੋਂ ਸਿਆਸੀ ਧਿਰਾਂ ਤੇ ਧੜਿਆਂ ਦੇ ਅਧਾਰ 'ਤੇ ਹੋ ਰਿਹਾ ਹੈ। ਫਿਰ ਸਿੱਤਮ ਦੀ ਗੱਲ ਇਹ ਵੀ ਹੈ ਕਿ ਪਿੰਡਾਂ ਦੇ ਪਿੰਡ ਤੇ ਨਗਰ ਅਤੇ ਇਥੋਂ ਤੱਕ ਕਿ ਇਕ ਹੀ ਪਿੰਡ ਤੇ ਨਗਰ ਦੇ ਗਲੀ-ਮੁਹੱਲੇ ਸਿਆਸੀ ਕਿੜ੍ਹਾਂ ਕੱਢਣ ਦੀ ਮਾੜੀ ਪ੍ਰਵਿਰਤੀ ਕਰਕੇ ਵਿਕਾਸ ਤੋਂ ਵਿਰਵੇ ਹੋ ਰਹੇ ਹਨ।

ਅੱਜ ਪੰਜਾਬ ਨੂੰ ਜੇ ਕਿਸੇ ਚੀਜ਼ ਦੀ ਸਭ ਤੋਂ ਵੱਡੀ ਚੁਣੌਤੀ ਹੈ ਤਾਂ ਉਹ ਇਹ ਹੈ ਕਿ ਪੰਜਾਬ ਦਾ ਇਤਿਹਾਸ ਸਾਡੀ ਅਣਗਹਿਲੀ ਕਰਕੇ ਪੁਨਰਸੁਰਜੀਤ ਹੋਣ ਦੀ ਥਾਂ ਮਿਥਿਹਾਸ ਬਣ ਰਿਹਾ ਹੈ ਅਤੇ ਸਾਡਾ ਸਭਿਆਚਾਰ ਪੱਛਮੀ ਤਹਿਜ਼ੀਬ ਦੇ ਕੋਝੇ ਅਸਰ ਦੇ ਕਾਰਨ ਖੋਰੇ ਦਾ ਸ਼ਿਕਾਰ ਹੋ ਰਿਹਾ ਹੈ। ਹੁਣ ਹੋਰ ਸਭ ਕਾਸੇ ਤੋਂ ਵੱਧ ਪੰਜਾਬ ਦੇ ਸ਼ਾਨਾਮੱਤੇ ਸਭਿਆਚਾਰ ਦੀਆਂ ਨੈਤਿਕ ਕਦਰਾਂ-ਕੀਮਤਾਂ, ਸਬਰ-ਸੰਤੋਖ, ਮਿਹਨਤ ਤੇ ਸਿਰੜ੍ਹ ਅਤੇ ਫਿਰ ਮਮਤਾ ਤੇ ਆਪਸੀ ਪਿਆਰ ਜਿਹੀਆਂ ਸਿਮਤਾਂ ਤੇ ਸਿਫਤਾਂ ਪੰਜਾਬੀ ਭਾਈਚਾਰੇ ਵਿਚ ਮਨਫੀ ਹੋ ਰਹੀਆਂ ਹਨ। ਇਸ ਵਾਸਤੇ ਹੁਣ ਸਾਡੇ ਗੁਰੂ ਸਾਹਿਬਾਨ ਤੇ ਸਾਡੇ ਨੇਕ ਪੁਰਖਿਆਂ ਦੇ ਜੀਵਨ ਫਲਸਫੇ ਅਤੇ ਸਾਡੇ ਸ਼ਹੀਦਾਂ ਤੇ ਕੌਮੀ ਸਪੂਤਾਂ ਦੀ ਕੁਰਬਾਨੀਆਂ ਭਰੇ ਫਲਸਫੇ ਨੂੰ ਪਹਿਲਾਂ ਆਪਣੇ ਕਿਰਦਾਰ ਤੇ ਆਪਣੀ ਜੀਵਨ-ਸ਼ੈਲੀ

ਵਿੱਚ ਢਾਲਣ ਦੀ ਲੋੜ ਹੈ ਤੇ ਫਿਰ ਆਣੀਆਂ ਆਉਣ ਵਾਲੀਆਂ ਨੌਜਵਾਨ ਪੀੜ੍ਹੀਆਂ ਨੂੰ ਇਨ੍ਹਾਂ ਤੋਂ ਜਾਣੂ ਕਰਵਾਉਣ ਦੀ ਬੇਅੰਤ ਲੋੜ ਹੈ। ਫਿਰ ਉਸ ਤੋਂ ਕਿਤੇ ਵੱਧ ਸਾਡੇ ਇਤਿਹਾਸ ਤੇ ਸਭਿਆਚਾਰ ਨੂੰ ਦੁਨੀਆਂ ਵਿੱਚ ਉਜਾਗਰ ਕਰਨ ਦੀ ਲੋੜ ਹੈ।

ਇਸ ਵਾਸਤੇ ਗੁੱਡ ਗਵਰਨੈਂਸ ਦੇ ਸੰਦਰਭ ਵਿਚ ਇਕ ਹੋਰ ਵੀ ਅਹਿਮ ਗੱਲ ਇਹ ਹੈ ਕਿ ਪੰਜਾਬ ਵਿਚ ਸਭਿਆਚਾਰਿਕ ਪੱਖ ਤੋਂ ਤਾਂ ਕੋਈ ਵੀ ਸਰਕਾਰ ਤੇ ਖਾਸ ਕਰਕੇ ਐੱਸ.ਜੀ.ਪੀ.ਸੀ. ਪਿਛਲੇ **50** ਕੁ ਸਾਲ ਤੋਂ ਕੋਈ ਵੀ ਸਭਿਆਚਾਰਿਕ ਪਾਲਿਸੀ ਹੀ ਨਹੀਂ ਬਣਾ ਸਕੀ। ਜਦੋਂ ਕਿ ਪੰਜਾਬ ਦਾ ਚੱਪਾ-ਚੱਪਾ ਸ਼ਹੀਦਾਂ ਦੇ ਲਹੂ ਦੀ ਸੁਰਖ ਲੋਅ ਤੇ ਸੰਘਰਸ਼ੀ ਯੋਧਿਆਂ ਦੀਆਂ ਕੁਰਬਾਨੀਆਂ ਨਾਲ ਸਰਸ਼ਾਰ ਹੈ ਅਤੇ ਪੰਜਾਬੀ ਸਭਿਆਚਾਰ ਤੇ ਜੀਵਨ-ਸ਼ੈਲੀ ਦੀ ਬੁਨਿਆਦ ਮਰਿਆਦਾ ਤੇ ਵਧੀਆ ਪ੍ਰੰਪਰਾਵਾਂ 'ਤੇ ਅਧਾਰਿਤ ਹੈ। ਇਸ ਵਾਸਤੇ ਇਸ ਅਹਿਮ ਪ੍ਰੰਤੂ ਪੂਰਨ ਤੌਰ 'ਤੇ ਅਣਗੌਲੇ ਖੇਤਰ ਵਿਚ ਹੋਰ ਬਹੁਤ ਕੁੱਝ ਕਰਨ ਦੀ ਲੋੜ ਹੈ।

ਇਕ ਹੋਰ ਅਹਿਮ ਨੁਕਤਾ ਪੰਜਾਬ ਦੀ ਖੁਰ ਰਹੀ ਜਵਾਨੀ ਸਬੰਧੀ ਹੈ ਕਿ ਅੱਜ ਸਰਕਾਰਾਂ ਵਲੋਂ ਅਣਗਹਿਲੀ ਤੇ ਸਮਾਜ ਵਲੋਂ ਅਣਗੌਲੇਪਣ ਦਾ ਸ਼ਿਕਾਰ ਹੋ ਕੇ ਸਾਡੀ ਮਾਣਮੱਤੀ ਜਵਾਨੀ ਬੇਰੁਜ਼ਗਾਰੀ ਤੇ ਨਸ਼ਿਆਂ ਦੀ ਬਲੀ ਚੜ੍ਹ ਰਹੀ ਹੈ। ਸਾਡੇ ਜਿਹੜੇ ਵਿਦਿਆਰਥੀਆਂ ਵਿਚ ਹਾਲੇ ਵੀ ਸਿੱਦਕ-ਸਿਰੜ੍ਹ ਤੇ ਗਿਆਨ-ਵਿਗਿਆਨ ਦੀ ਕਣੀ ਬਾਕੀ ਹੈ, ਉਹ ਬਾਹਰਲੇ ਮੁਲਕਾਂ ਨੂੰ ਵਹੀਰਾਂ ਘੱਤ ਰਹੇ ਹਨ। ਪੰਜਾਬ ਦੇ ਇਸ ਬੇਸ਼ੱਕੀਮਤੀ ਸਰਮਾਏ ਤੇ ਸਾਡੇ ਭਵਿੱਖ ਦੇ ਵਾਰਸਾਂ ਨੂੰ ਆਪਣੀ ਬੁੱਕਲ ਵਿਚ ਰੱਖਣ ਲਈ ਉਨ੍ਹਾਂ ਵਾਸਤੇ ਰੁਜ਼ਗਾਰ ਦੇ ਮੌਕੇ ਮੁਹੱਈਆ ਕਰਵਾਈਏ ਤਾਂ ਕਿ ਉਹ ਰੋਟੀ, ਕੱਪੜੇ ਤੇ ਮਕਾਨ ਵਰਗੀਆਂ ਆਪਣੇ ਜੀਵਨ ਦੀਆਂ ਬੁਨਿਆਦੀ ਜ਼ਰੂਰਤਾਂ ਖੁਦ ਪੂਰੀਆਂ ਕਰਕੇ ਸਮਾਜ ਦੇ ਵਧੀਆ ਨਾਗਰਿਕ ਬਣ ਸਕਣ। ਇਸ ਸਭ ਕਾਸੇ ਵਾਸਤੇ ਸਭ ਤੋਂ ਵੱਧ ਲੋੜ ਇਸ ਗੱਲ ਦੀ ਹੈ ਕਿ ਸਾਡੇ ਦੇਸ਼ ਦੀ ਇੱਡੀ ਵੱਡੀ ਦਿਮਾਗੀ ਸ਼ਕਤੀ ਨੂੰ ਠੱਲ੍ਹ ਪਾਉਣ ਤੇ ਉਨ੍ਹਾਂ ਦੀ ਦਸ਼ਾ ਸੁਧਾਰਨ ਲਈ ਹੁਣ ਨੌਜਵਾਨਾਂ ਨੂੰ ਦੋਸ਼ ਦੇਣ ਦੀ ਬਜਾਏ ਉਨ੍ਹਾਂ ਨੂੰ ਨਵੀਂ ਸੇਧ ਤੇ ਨਵੇਂ ਦਿਸ਼ਾ-ਨਿਰਦੇਸ਼ ਦਿੱਤੇ ਜਾਣ।

ਇਸ ਦੇ ਨਾਲ ਹੀ ਸਾਡੀਆਂ ਸਰਕਾਰਾਂ, ਧਾਰਮਿਕ ਤੇ ਸਿੱਖਿਆ ਸੰਸਥਾਵਾਂ ਦਾ ਇਹ ਪਹਿਲ ਫਰਜ਼ ਬਣਦਾ ਹੈ ਕਿ ਉਹ ਸਾਡੇ ਧਰਮ, ਸਭਿਆਚਾਰ ਤੇ ਨੈਤਿਕ ਕਦਰਾਂ ਕੀਮਤਾਂ ਦੀ ਰਾਖੀ ਕਰਨ। ਇਹ ਸਾਡੀ ਅਜੋਕੀ ਪੀੜ੍ਹੀ ਦਾ ਹੀ ਕੰਮ ਹੈ ਕਿ ਅਸੀਂ ਆਪਣੇ ਮਹਾਨ ਪੁਰਖਿਆਂ ਦੇ ਵਿਰਸੇ-ਵਿਰਾਸਤ ਨੂੰ ਸਾਂਭ-ਸੰਭਾਲ ਕੇ ਆਪਣੀਆਂ ਅਗਲੀਆਂ ਪੀੜ੍ਹੀਆਂ ਤੱਕ ਪਹੁੰਚਾਈਏ। ਇਹ ਸਾਡੇ ਸਮਾਜ ਤੇ ਸਾਡੀਆਂ ਸਰਕਾਰਾਂ ਵਲੋਂ ਕੌਮ ਵਾਸਤੇ ਸਭ ਤੋਂ ਅਹਿਮ ਤੇ ਮਹੱਤਵਪੂਰਨ ਯੋਗਦਾਨ ਹੋਵੇਗਾ।

ਇਸ ਪ੍ਰਥਾਇ ਕਲਿਆਣਕਾਰੀ ਰਾਜ ਦੇ ਸੰਦਰਭ ਵਿਚ ਇਕ ਹੋਰ ਵੀ ਅਹਿਮ

ਗੱਲ ਇਹ ਹੈ ਕਿ ਸਾਡਾ ਸ਼ਾਨਾਮੱਤਾ ਇਤਿਹਾਸ, ਸਭਿਆਚਾਰ ਤੇ ਸਾਡੀ ਮਾਂ ਬੋਲੀ ਪੰਜਾਬੀ ਦੀ ਦੁਰਦਸ਼ਾ ਹੋ ਰਹੀ ਹੈ। ਅੱਜ ਦੁਨੀਆਂ ਸਾਡੇ ਬਾਰੇ ਜਾਣਨ ਲਈ ਤਲਬਗਾਰ ਹੈ, ਪਰ ਅਸੀਂ ਸਭ ਕੁੱਝ ਹੁੰਦੇ-ਸੁੰਦੇ ਵੀ ਸਭਿਆਚਾਰਿਕ ਪੱਖੋਂ ਬਿਨਾਂ ਮਤਲਬ ਹੀ ਯਤੀਮ ਜਿਹੇ ਬਣੇ ਹੋਏ ਹਾਂ। ਸਾਡਾ ਕਦਰਾਂ-ਕੀਮਤਾਂ ਭਰਿਆ ਸਭਿਆਚਾਰ ਤੇ ਖਾਸ ਕਰਕੇ ਪੰਜਾਬੀ ਭਾਸ਼ਾ ਰੁੜ੍ਹਦੀ-ਪੁੜ੍ਹਦੀ ਜਾ ਰਹੀ ਹੈ ਅਤੇ ਇਸ ਸੰਦਰਭ ਵਿਚ ਸਮੇਂ-ਸਮੇਂ ਦੀਆਂ ਸਰਕਾਰਾਂ ਲੰਮੀਆਂ ਤਾਣ ਕੇ ਸੁੱਤੀਆਂ ਪਈਆਂ ਹਨ।

ਗੌਰਤਲਬ ਹੈ ਕਿ ਅੱਜ ਪੰਜਾਬ ਦਾ ਸਭਿਆਚਾਰ ਜਿਸ ਦੇ ਸਿਰ 'ਤੇ ਪੰਜਾਬੀਆਂ ਨੇ ਦੇਸ਼-ਦੇਸ਼ਾਂਤਰਾਂ ਵਿਚ ਝੰਡੇ ਬੁਲੰਦ ਕੀਤੇ ਸਨ, ਉਹ ਸਦਾਚਾਰ ਤੇ ਸਭਿਆਚਾਰ ਦਿਸ ਹੀ ਨਹੀਂ ਰਿਹਾ। ਅਫਸੋਸ ਦੀ ਗੱਲ ਹੈ ਕਿ ਪੰਜਾਬ ਸਰਕਾਰ ਦੀ ਆਪਣੇ ਅਮੀਰ ਵਿਰਸੇ-ਵਿਰਾਸਤ ਨੂੰ ਸੰਭਾਲਣ ਵਾਸਤੇ ਕੋਈ ਚੱਜ-ਢੰਗ ਦੀ ਨੀਤੀ, ਸੰਸਥਾ ਜਾਂ ਕੋਈ ਸਭਿਆਚਾਰਿਕ ਅਦਾਰਾ ਨਹੀਂ ਹੈ। ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ ਵਰਗੀ ਗੱਲ ਇਹ ਹੈ ਕਿ ਪੰਜਾਬ ਸਰਕਾਰ ਤੇ ਇਸ ਦੀ ਸਮੁੱਚੀ ਪ੍ਰਸ਼ਾਸਨਿਕ ਵਿਵਸਥਾ ਨੂੰ ਹੁਣ ਆਪਣੇ ਆਪ ਨੂੰ ਸੋਧ ਕੇ ਇੱਕ ਵਚਨਬੱਧ, ਨਿਯਮਬੱਧ ਤੇ ਸਮਾਂਬੱਧ ਤਰੀਕੇ ਨਾਲ ਵਧੀਆ ਰਾਜ ਪ੍ਰਬੰਧ ਦੇਣ ਦੇ ਮਹੱਤਵ ਨੂੰ ਸਮਝਣ ਦੀ ਜਰੂਰਤ ਹੈ। ਇਸ ਤੋਂ ਇਲਾਵਾ ਮੁੱਕਦੀ ਗਲ ਇਹ ਹੈ ਕਿ ਆਪਣੇ ਦੇਸ਼ ਦੇ ਅਰਥਚਾਰੇ ਵਿਚ ਪਹਿਲੇ ਨੰਬਰ ਤੋਂ ਖਿਸਕ ਕੇ ਹੇਠਾਂ ਵੱਲ ਨੂੰ ਸਤਾਰਵੇਂ ਨੰਬਰ 'ਤੇ ਪਹੁੰਚੇ ਸੋਹਣੇ ਪੰਜਾਬ ਨੂੰ ਮੁੜ ਤੋਂ ਭਾਰਤ ਦਾ ਅੰਨਦਾਤਾ, ਬਲਭੁਜਾ ਤੇ ਦੁਸ਼ਮਣਾਂ ਵਾਸਤੇ ਖੜਗਭੁਜਾ ਬਣਾਉਣ ਅਤੇ ਪੰਜਾਬੀਆਂ ਦੇ ਆਪਣੇ ਗੁਆਚਦੇ ਜਾ ਰਹੇ ਜਗਤ ਪ੍ਰਸਿੱਧ ਮਾਣ-ਸਵੈਮਾਣ ਨੂੰ ਬਹਾਲ ਕਰਨ ਦੀ ਬੇਹੱਦ ਲੋੜ ਹੈ। ਰੱਬ ਖ਼ੈਰ ਕਰੇ।

# 24

## ਸੌ ਸੁਆਲਾਂ ਦਾ ਇਕ ਜੁਆਬ

ਪੰਜਾਬ ਵਿਚ ਚੋਣਾਂ ਤੋਂ ਪਹਿਲਾਂ ਆਮ ਚਰਚਾ ਸੀ ਕਿ ਸਾਬਕਾ ਮੁੱਖ ਮੰਤਰੀ ਸਾਹਿਬਾਨ ਨੇ ਪੰਜਾਬ ਭਰ ਦੇ ਪਿੰਡਾਂ ਦੇ ਸਰਪੰਚਾਂ ਤੇ ਪੰਚਾਇਤਾਂ ਤੋਂ ਨਿੱਜੀ ਤੌਰ 'ਤੇ ਪੁੱਛਣਾ ਸ਼ੁਰੂ ਕੀਤਾ ਸੀ ਕਿ ਉਨ੍ਹਾਂ ਨੂੰ ਪਿੰਡਾਂ ਦੇ ਵਿਕਾਸ ਲਈ ਹੋਰ ਕਿਹੜੀਆਂ ਸਹੂਲਤਾਂ ਦੀ ਲੋੜ ਹੈ ਤੇ ਵਿਕਾਸ ਦੀਆਂ ਸਕੀਮਾਂ ਦਾ ਵੱਧ ਤੋਂ ਵੱਧ ਲਾਭ ਲੋਕਾਂ ਤੱਕ ਕਿਵੇਂ ਪਹੁੰਚਾਇਆ ਜਾ ਸਕਦਾ ਹੈ। ਇਸ ਸੰਦਰਭ ਵਿਚ ਜਿਥੋਂ ਤੱਕ ਕੈਪਟਨ ਅਮਰਿੰਦਰ ਸਿੰਘ ਦਾ ਸਵਾਲ ਹੈ ਉਨ੍ਹਾਂ ਨੇ ਸਾਰੀਆਂ ਪੰਚਾਇਤਾਂ ਤੋਂ ਇਹ ਪੁੱਛਗਿੱਛ ਚਿੱਠੀਆਂ ਲਿਖ ਕੇ ਕੀਤੀ ਸੀ। ਇਸ ਤੋਂ ਉਨ੍ਹਾਂ ਦੀ ਪੰਜਾਬ ਦੇ ਲੋਕਾਂ ਦੀਆਂ ਸਮੱਸਿਆਵਾਂ ਪ੍ਰਤੀ ਸੰਵੇਦਨਾ ਦੀ ਰਾਜਨੀਤੀ ਤੇ ਰਣਨੀਤੀ ਦੀ ਝਲਕ ਮਿਲਦੀ ਹੈ।

ਦੂਜੇ ਪਾਸੇ ਪੰਜਾਬ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ ਲੋਕਾਂ ਨੂੰ ਖੁਦ ਮਿਲ ਕੇ ਪੰਜਾਬ ਦੇ ਲੋਕਾਂ ਪ੍ਰਤੀ ਨੇੜਤਾ ਤੇ ਸੁਹਿਰਦਤਾ ਦਿਖਾਉਣ ਹਿੱਤ ਘਰ-ਘਰ ਜਾ ਕੇ ਲੋਕਾਂ ਦੀਆਂ ਸਮੱਸਿਆਵਾਂ ਸੁਣੀਆਂ ਤੇ ਰੁੱਸਿਆਂ ਨੂੰ ਮਨਾਉਣ ਦਾ ਵੱਡਾ ਕੰਮ ਕੀਤਾ। ਮੇਰੀ ਨਿੱਜੀ ਮਾਨਤਾ ਹੈ ਕਿ ਜੋ ਵੱਡੇ ਅਹੁਦਿਆਂ ਨੂੰ ਪਹੁੰਚਦੇ ਹਨ ਤੇ ਖਾਸ ਤੌਰ 'ਤੇ ਮੁੱਖ ਮੰਤਰੀ ਬਣਦੇ ਹਨ, ਉਨ੍ਹਾਂ 'ਤੇ ਅਕਾਲ ਪੁਰਖ ਦੀ ਅਪਾਰ ਕਿਰਪਾ ਹੁੰਦੀ ਹੈ ਤੇ ਉਨ੍ਹਾਂ ਦੀ ਸ਼ਖਸੀਅਤ ਦਾ ਇਕ ਦੂਜੇ ਨਾਲੋਂ ਬੱਸ ਉਨੀ-ਇੱਕੀ ਦਾ ਫਰਕ ਹੀ ਹੁੰਦਾ ਹੈ। ਹਾਂ ਜੇ ਕੋਈ ਵੱਡਾ ਫਰਕ ਹੁੰਦਾ ਹੈ ਤਾਂ ਉਹ ਉਨ੍ਹਾਂ ਦੀ ਪੰਜਾਬ ਤੇ ਪੰਜਾਬੀਅਤ ਬਾਰੇ ਮਾਨਸਿਕ ਦਿਆਨਤਦਾਰੀ ਵਿਚ ਹੀ ਹੈ।

ਜਿਥੋਂ ਤੱਕ ਸ੍ਰ. ਪ੍ਰਕਾਸ਼ ਸਿੰਘ ਬਾਦਲ ਦੀ ਲੰਮੀ ਸਿਆਸੀ ਪਾਰੀ ਦੇ ਕਾਰਨ ਉਨ੍ਹਾਂ ਦੀ ਵੱਡ-ਅਕਾਰੀ ਸ਼ਖਸੀਅਤ ਦਾ ਸਬੰਧ ਹੈ, ਉਹ ਸਮੁੱਚੇ ਪੰਜਾਬੀ ਸਮਾਜ ਦੇ ਅਲੰਬਰਦਾਰ ਹਨ ਤੇ ਇਸ ਵਿਚ ਉਨ੍ਹਾਂ ਦਾ ਕੋਈ ਸਾਨੀ ਨਹੀਂ ਹੈ। ਪਰ ਦੂਜੇ ਪਾਸੇ ਹਰ ਕੋਈ ਜਾਣਦਾ ਹੈ ਕਿ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵਿਚ ਜਨਮਜਾਤ ਸ਼ਾਹੀ ਸੰਸਕਾਰਾਂ ਦੇ ਸਦਕਾ ਇਕੋ ਹੀ ਸਮੇਂ ਦਸਤੂਰ ਤੇ ਕਰੀਨੇ ਦੇ ਮੁਜੱਸਮ, ਬੁੱਧੀਜੀਵੀ, ਆਰਮੀ ਅਫਸਰ ਤੇ ਸਭ ਤੋਂ ਵੱਧ ਇਤਿਹਾਸ, ਸਾਹਿਤ ਤੇ ਸਭਿਆਚਾਰ ਦੇ ਗਿਆਤਾ ਤੇ ਮੁਦੱਈ ਹੋਣ ਵਰਗੇ ਸਾਰੇ ਗੁਣ ਹਨ। ਫਿਰ ਉਹ ਪੰਜਾਬ ਤੇ ਪੰਜਾਬੀਅਤ ਨੂੰ ਪਿਆਰ ਕਰਨ ਅਤੇ ਪੰਜਾਬ ਦੇ ਹਿੱਤਾਂ ਦੀ ਰਾਖੀ ਕਰਨ ਵਾਸਤੇ ਆਪਣੀ ਹਾਈਕਮਾਂਡ ਤੱਕ ਵੀ ਬਿਨਾਂ ਦੱਸਿਆਂ-ਪੁੱਛਿਆਂ ਆਢਾ ਲਾ ਲੈਂਦੇ ਹਨ।

ਇਸ ਵਾਸਤੇ ਪੰਜਾਬ ਦੇ ਲੋਕ ਇਨ੍ਹਾਂ ਦੋਨਾਂ ਹੀ ਮਹਾਨੁਭਾਵਾਂ ਨੂੰ ਪੰਜਾਬ ਦੀ ਸਿਆਸਤ ਦੇ ਮਹਾਰਥੀ ਸਮਝਦੇ ਹਨ ਅਤੇ ਪੰਜਾਬੀਆਂ ਦੀਆਂ ਸਮੱਸਿਆਵਾਂ ਜਾਨਣ ਦੇ

ਪੱਖੋਂ ਅੰਤਰਯਾਮੀ ਮੰਨਦੇ ਹਨ। ਇਸ ਲਈ ਆਮ ਲੋਕ ਇਸ ਸੰਦਰਭ ਵਿਚ ਇਹ ਸੋਚ ਰਹੇ ਹਨ ਕਿ ਸਿਆਸਤ ਦੇ ਅਖੀਰਲੇ ਪੌੜੇ 'ਤੇ ਪਹੁੰਚੇ ਇਨ੍ਹਾਂ ਅਹੁਦੇਦਾਰਾਂ ਅਤੇ ਪੰਜਾਬੀ ਜੀਵਨ ਤੇ ਸਭਿਆਚਾਰ ਦੇ ਅਲੰਬਰਦਾਰ ਸਾਬਕਾ ਮੁੱਖ ਮੰਤਰੀਆਂ ਨੂੰ ਹੁਣ ਲੋਕਾਂ ਤੋਂ ਪੁੱਛਣ ਦੀ ਕੀ ਜ਼ਰੂਰਤ ਹੈ ਤੇ ਫਿਰ ਹੁਣ ਇਨ੍ਹਾਂ ਨੂੰ ਇਹ ਲੋੜ ਕਿਉਂ ਪੈ ਗਈ ਹੈ? ਲੋਕਾਂ ਦਾ ਮੰਨਣਾ ਹੈ ਕਿ ਪੰਜਾਬ ਦੇ ਵਿਕਾਸ ਤੇ ਪੰਜਾਬ ਨੂੰ ਦਰਪੇਸ਼ ਸਮੱਸਿਆਵਾਂ ਸਬੰਧੀ ਤਾਂ ਉਹ ਖੁਦ ਹੀ ਜਾਣੀ-ਜਾਣ ਹਨ ਤੇ ਉਹ ਇਹ ਵੀ ਜਾਣਦੇ ਹਨ ਕਿ ਇਨ੍ਹਾਂ ਦਾ ਸੰਭਾਵਿਤ ਹੱਲ ਕੀ ਹੋ ਸਕਦਾ ਹੈ। ਸਗੋਂ ਇਸ ਸੰਦਰਭ ਵਿਚ ਤਾਂ ਲੋਕਾਂ ਦਾ ਕਹਿਣਾ ਹੈ ਕਿ ਸਿਆਸਤਦਾਨਾਂ ਤੇ ਉਨ੍ਹਾਂ ਦੀਆਂ ਸਿਆਸੀ ਪਾਰਟੀਆਂ ਨੂੰ ਹੁਣ ਜਨਤਾ ਕੋਲੋਂ ਪੁੱਛਣ ਦੀ ਬਜਾਏ ਸਗੋਂ ਪੰਜਾਬੀਆਂ ਨੂੰ ਦੱਸਣਾ ਬਣਦਾ ਹੈ ਕਿ ਪੰਜਾਬ ਦੇ ਅਵਾਮ ਨੂੰ ਸੂਬੇ ਵਾਸਤੇ ਕੀ ਕਰਨਾ ਚਾਹੀਦਾ ਹੈ।

ਬੇਸ਼ੱਕ ਪੰਜਾਬ ਦੇ ਆਮ ਲੋਕ ਇਹ ਵੀ ਸਮਝ ਰਹੇ ਹਨ ਕਿ ਪੰਜਾਬ ਦੇ ਇਸ ਔਖੇ ਸਮੇਂ ਦੇ ਕਸ਼ਮਕਸ਼ ਭਰੇ ਦੌਰ ਵਿਚ ਟੇਢੇ ਮੋੜਾਂ 'ਤੇ ਇਨ੍ਹਾਂ ਸਿਆਸੀ ਮਰਦੇ-ਮੁਜਾਹਿਦਾਂ ਨੂੰ ਪੰਜਾਬ ਦੇ ਲੋਕਾਂ ਦੀ ਹੁਣ ਯੋਗ ਅਗਵਾਈ ਕਰਨ ਦੀ ਲੋੜ ਹੈ। ਪੰਜਾਬ ਦੇ ਵਿਕਾਸ ਦੇ ਮੁੱਦੇ 'ਤੇ ਹੁਣ ਜਦੋਂ ਚੋਣਾਂ ਜਿੱਤੀਆਂ ਗਈਆਂ ਹਨ ਤਾਂ ਪੰਜਾਬ ਦੇ ਵਿਕਾਸ ਤੇ ਲੋਕਾਂ ਨੂੰ ਵਧੀਆ ਸ਼ਾਸਨ ਪ੍ਰਸ਼ਾਸਨ ਦੇਣਾ ਸਰਕਾਰ ਦਾ ਫਰਜ਼ ਅਵੱਲ ਬਣ ਚੁਕਾ ਹੈ ਅਤੇ ਖਾਸ ਕਰਕੇ ਇਸ ਵਾਸਤੇ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀ ਖੁਸ਼ਹਾਲੀ ਤੇ ਤਰੱਕੀ ਦੇ ਸੰਦਰਭ ਵਿਚ ਪੰਜਾਬ ਦੇ ਸਰਵਪੱਖੀ ਵਿਕਾਸ ਦੀ ਗੱਲ ਸਭ ਤੋਂ ਪਹਿਲਾਂ ਆਉਂਦੀ ਹੈ।

ਇਥੇ ਸਾਡੇ ਪੰਜਾਬ ਦੇ ਸਮੁੱਚੇ ਅਵਾਮ ਨੂੰ ਵੀ ਆਪਣੇ ਸੋਹਣੇ ਪੰਜਾਬ ਦੇ ਅਜੋਕੇ ਹਾਲਾਤਾਂ ਬਾਰੇ ਜਾਗਰੂਕ ਹੋਣ ਤੇ ਸੰਜੀਦਗੀ ਨਾਲ ਸਮਝਣ ਤੇ ਕਾਰਜਸ਼ੀਲ ਹੋਣ ਦੀ ਲੋੜ ਹੈ ਕਿ ਹੁਣ ਸਿਰਫ ਸਰਕਾਰ ਨੂੰ ਹੀ ਨਹੀਂ, ਸਗੋਂ ਸਾਨੂੰ ਸਭ ਨੂੰ ਵੀ ਕੌਮੀ ਪੱਧਰ 'ਤੇ ਪੰਜਾਬ ਦੇ ਵਿਕਾਸ ਵਿਚ ਯੋਗਦਾਨ ਪਾਉਣ ਦੀ ਬਹੁਤ ਲੋੜ ਹੈ। ਅੱਜ ਇਹ ਸਮੇਂ ਦੀ ਮੰਗ ਬਣ ਚੁਕੀ ਹੈ ਕਿ ਪੰਜਾਬ ਦੇ ਚਰ-ਮਰਾ ਰਹੇ ਸਮਾਜਿਕ, ਆਰਥਿਕ ਤੇ ਸਭਿਆਚਾਰਿਕ ਢਾਂਚੇ ਨੂੰ ਹਰ ਪੰਜਾਬੀ ਵਲੋਂ ਯਥਾ-ਸ਼ਕਤੀ ਠੁੰਮਣਾ ਦਿੱਤਾ ਜਾਵੇ। ਬੇਸ਼ੱਕ ਅਸੀਂ ਆਪਣੀ ਸਰਕਾਰ ਨੂੰ ਖੁੱਲ ਕੇ ਪੁੱਛੀਏ ਕਿ ਉਹ ਪੰਜਾਬ ਦੇ ਸਰਵਪੱਖੀ ਵਿਕਾਸ ਵਾਸਤੇ ਲੋਕ ਭਲਾਈ ਤੇ ਲੋਕ ਸੇਵਾ ਦੇ ਸੰਕਲਪ ਤੇ ਸਕੀਮਾਂ ਕਿਸ ਤਰ੍ਹਾਂ ਪ੍ਰਵਾਨ ਚੜ੍ਹਾਏਗੀ। ਪਰ ਸਰਕਾਰਾਂ ਨੂੰ ਪੁੱਛਣ ਤੋਂ ਪਹਿਲਾਂ ਸਾਨੂੰ ਆਪਣੇ ਆਪ ਨੂੰ ਹੀ ਆਪਾ ਚੀਨਣ ਤੇ ਪੁੱਛਣ ਦੀ ਲੋੜ ਹੈ ਕਿ ਅਸੀਂ ਖੁਦ ਕਿੰਨੇ ਕੁ ਪੰਜਾਬ ਹਿਤੈਸ਼ੀ ਹਾਂ ਅਤੇ ਅਸੀਂ ਆਪ ਪੰਜਾਬ ਦੀ ਖੁਸ਼ਹਾਲੀ ਵਾਸਤੇ ਕੀ ਯਤਨ-ਪ੍ਰਯਤਨ ਕਰ ਰਹੇ ਹਾਂ?

ਇਸ ਪ੍ਰਥਾਇ ਅਮਰੀਕਾ ਦੇ ਸੰਸਾਰ ਪ੍ਰਸਿੱਧ ਰਾਸ਼ਟਰਪਤੀ ਜੌਹਨ ਐੱਫ ਕੈਨੇਡੀ ਦੇ

ਆਪਣੇ ਦੇਸ਼ ਪ੍ਰਤੀ ਕਹੇ ਸ਼ਬਦ ਸਾਡੀ ਅਜਿਹੀ ਭਾਵਨਾ ਦੀ ਪ੍ਰੋੜ੍ਹਤਾ ਕਰਦੇ ਹਨ, "ਇਹ ਪੁੱਛਣ ਤੋਂ ਪਹਿਲਾਂ ਕਿ ਦੇਸ਼ ਤੁਹਾਡੇ ਵਾਸਤੇ ਕੀ ਕਰ ਸਕਦਾ ਹੈ; ਤੁਸੀਂ ਪਹਿਲੋਂ ਆਪਣੇ ਆਪ ਨੂੰ ਪੁੱਛੋ ਕਿ ਤੁਸੀਂ ਦੇਸ਼ ਵਾਸਤੇ ਕੀ ਕਰ ਸਕਦੇ ਹੋ"? ਇਸ ਚੱਲ ਰਹੇ ਸੰਦਰਭ ਵਿਚ ਕਈ ਅਹਿਮ ਪੱਖਾਂ ਤੇ ਮੁੱਦਿਆਂ ਸਬੰਧੀ ਅਗਲੇ ਪ੍ਰਸੰਗਾਂ ਵਿਚ ਸੰਕੇਤਿਕ ਚਿਤਾਵਨੀ ਮਾਤਰ ਮੇਰੀ ਇਹ ਦੱਸਣ ਦੀ ਕੋਸ਼ਿਸ਼ ਹੈ ਕਿ ਪੰਜਾਬ ਦੇ ਮੌਜੂਦਾ ਹਾਲਾਤ ਕੀ ਹਨ ਤੇ ਅਸੀਂ ਹੁਣ ਤੱਕ ਕੀ ਲਲ੍ਹਰ ਲਾਏ ਹਨ।

ਬੇਸ਼ੱਕ ਮੈਂ ਪਰ੍ਹੇ-ਪੰਚਾਇਤ ਦਾ ਸਰਪੰਚ ਤਾਂ ਕਦੇ ਨਹੀਂ ਰਿਹਾ, ਪਰ ਪ੍ਰਸ਼ਾਸਨ ਦੇ ਸਰਪੰਚਾਂ-ਖੜਪੰਚਾਂ ਵਜੋਂ 35 ਕੁ ਸਾਲ ਆਪਣੀਆਂ ਸਰਕਾਰਾਂ ਤੇ ਆਪਣੇ ਲੋਕਾਂ ਵਿਚ ਵਿਚਰਿਆ ਹਾਂ। ਮੈਂ ਇਸ ਇਤਬਾਰ ਨਾਲ ਆਪਣੇ ਮਾਣਯੋਗ ਆਗੂਆਂ ਨੂੰ ਕਹਿਣਾ ਹੀ ਨਹੀਂ, ਸਗੋਂ ਪੁੱਛਣਾ ਚਾਹਾਂਗਾ ਕਿ ਕੀ ਉਨ੍ਹਾਂ ਨੂੰ ਪਤਾ ਨਹੀਂ ਕਿ ਪੰਜਾਬ ਦੇ ਵਿਕਾਸ ਲਈ ਤੁਰਿਆ ਹਾਥੀ ਦੇ ਕੰਨ ਵਰਗਾ ਖੜ੍ਹਕਦਾ-ਟੁਣਕਦਾ ਰੁਪਈਆ ਜਦੋਂ ਧਰਤੀ ਮਾਂ ਦੇ ਪੁੱਤਾਂ ਦੀ ਝੋਲੀ ਵਿਚ ਪੈਂਦਾ ਹੈ ਤਾਂ ਇਸ ਦੀ ਸ਼ਕਲ ਦੁਆਨੀ-ਚੁਆਨੀ ਵਰਗੀ ਹੋ ਜਾਂਦੀ ਹੈ। ਜੇ ਇਹ ਗਿਆਨ ਸਾਨੂੰ ਸਭ ਨੂੰ ਹੈ ਤਾਂ ਇਹ ਹੋ ਹੀ ਨਹੀਂ ਸਕਦਾ ਕਿ ਸਾਡੇ ਰਾਜਨੀਤਿਕ ਲੀਡਰਾਂ ਤੇ ਸਿਆਸੀ ਬੰਦਿਆਂ ਨੂੰ ਇਸ ਦਾ ਪਤਾ ਨਾ ਹੋਵੇ ਕਿ ਲੋਕ ਭਲਾਈ ਵਾਸਤੇ ਮਿਲੇ ਇਸ ਰੁਪਏ-ਛਿੱਲੜ ਦੀ ਰਾਹ ਵਿਚ ਕਿੱਥੇ-ਕਿੱਥੇ ਕਿੰਨੀ ਛਿੱਲ ਲਹਿੰਦੀ ਹੈ। ਇਹ ਵਿਚਾਰਾ ਅੱਧਾ ਕੁ ਤਾਂ ਇਹ ਵਿਕਾਸ ਦੇ ਨਾਮ 'ਤੇ ਮਿਲੇ ਪੈਸੇ ਦੇ ਕਰਜ਼ ਦਾ ਵਿਆਜ ਬਣ ਕੇ ਹੀ ਕੱਟਿਆ-ਵੱਢਿਆ ਜਾਂਦਾ ਹੈ। ਬਾਕੀ ਚੁਆਨੀ ਕੁ ਤਾਂ ਕਿਸੇ ਪਿੰਡ ਨੂੰ ਗ੍ਰਾਂਟ ਦਿਵਾਉਣ ਵਾਲੇ ਸਿਆਸੀ ਅਹੁਦੇਦਾਰ ਇਸ ਵਿਚੋਂ ਆਪਣੇ ਹਿੱਸੇ ਦੀ ਅਗਾਊਂ ਕਟੌਤੀ ਵਜੋਂ ਗਰੀਬ ਦੀ ਜ਼ੋਰੂ ਸਭ ਦੀ ਭਾਬੀ ਸਮਝਕੇ ਹੀ ਲੈ ਜਾਂਦੇ ਹਨ।

ਫਿਰ ਸਿੱਤਮ ਇਹ ਹੈ ਕਿ ਸਰਪੰਚਾਂ ਤੋਂ ਲੈ ਕੇ ਵਿਕਾਸ ਵਿਭਾਗ ਦੇ ਅਧਿਕਾਰੀ ਤੇ ਲੋਕਲ ਪੱਧਰ ਦੇ ਸਿਆਸੀ ਬੰਦੇ ਵੀ ਸਕੀਮਾਂ ਦੇ ਪੈਸੇ ਪਿੰਡਾਂ ਤੇ ਸ਼ਹਿਰਾਂ ਵਿਚ ਪਹੁੰਚਣ ਤੋਂ ਪਹਿਲਾਂ ਹੀ 'ਤੇਰੀ ਮਿਲੇ ਜਾਂ ਨਾ ਮਿਲੇ, ਪਰ ਮੇਰੇ ਹਿੱਸੇ ਦਾ ਥਣ ਪਹਿਲਾਂ ਚੋਅ ਦੇਹ' ਕਹਿ ਕੇ ਪਹਿਲਾਂ ਹੀ ਆਪਣੇ ਬਣਦੇ ਹਿੱਸੇ ਦੇ ਰੂਪ ਵਿਚ ਵਸੂਲ ਲੈਂਦੇ ਹਨ। ਫਿਰ ਲਾਭਪਾਤਰੀ ਪੰਚਾਇਤ ਜਾਂ ਕੋਈ ਹੋਰ ਹਿੱਤਕਾਰੀ ਸੰਸਥਾ ਜਾਂ ਕਲੱਬ ਵਾਲੇ ਵੀ ਵਿਕਾਸ ਕਾਰਜਾਂ ਦੀਆਂ ਇੱਟਾਂ-ਸੀਮਿੰਟ ਇਉਂ ਚੇਪਦੇ ਹਨ ਕਿ ਭਾਈ ਲਾਗੀਆਂ ਨੇ ਤਾਂ ਲਾਗ ਲੈਣਾ ਹੈ, ਭਾਵੇਂ ਜਾਂਦੀ ਹੀ ਰੰਡੀ ਹੋ ਜਾਏ।

ਸੋ ਸਰਕਾਰਾਂ ਦੇ 'ਸੰਗਤ ਦਰਸ਼ਨਾਂ' ਅਤੇ 'ਆਪ ਦੀ ਸਰਕਾਰ ਆਪ ਜੀ ਦੇ ਦੁਆਰ' ਦੇ ਸਾਰੇ ਕਾਰੇ-ਵਰਤਾਰੇ ਵਾਸਤੇ ਪੰਜਾਬ ਹਿਤੈਸ਼ੀ ਕਪਤਾਨ ਸਾਹਿਬ ਜਾਂ ਸਿਆਸਤ ਦੇ ਪਿਤਾਮਾ ਬਾਦਲ ਸਾਹਿਬ ਆਪ ਹੀ ਜਾਣੀ ਜਾਣ ਹਨ। ਫਿਰ ਲੋਕਾਂ ਤੋਂ ਪੁੱਛਣ ਦੀ ਲੋੜ ਸਬੰਧੀ ਪੁੱਛਗਿੱਛ ਆਮ ਬੰਦੇ ਦੇ ਖਾਨੇ ਨਹੀਂ ਪੈ ਰਹੀ। ਸ਼ਾਇਦ ਇਹ

ਇਕ ਦੂਜੇ ਦੇ ਵੋਟ ਬੈਂਕ ਨੂੰ ਭਰਮਾਉਣ ਤੇ ਜਤਾਉਣ ਲਈ ਸੀ ਕਿ ਲੋਕ ਸ਼ਹੀਦੀ ਇਸ਼ਨਾਨ ਤੋਂ ਪਹਿਲਾਂ ਆਪ ਹੀ 'ਬੋਲ ਤੇਰੇ ਸਾਥ ਕਿਆ ਸਲੂਕ ਕੀਆ ਜਾਏ' ਜਿਹੇ ਪ੍ਰਸ਼ਨ ਸਬੰਧੀ ਆਪਣੀ ਆਸ਼ਾ-ਮਨਸ਼ਾ ਦੱਸਣ।

ਇਸ ਸੰਦਰਭ ਵਿਚ ਪੰਜਾਬੀਆਂ ਬਾਰੇ ਇਹ ਵੀ ਮਸ਼ਹੂਰ ਹੈ ਕਿ ਇਨ੍ਹਾਂ ਨੂੰ ਗੁਰੂ ਕਿਰਪਾ ਸਦਕਾ ਮੰਗਣਾ ਹੀ ਨਹੀਂ ਆਉਂਦਾ। ਸਾਡੇ ਲੋਕ ਪਹਿਲੋਂ ਤਾਂ ਮੰਗਣਾ ਹੀ ਨਹੀਂ ਜਾਣਦੇ ਕਿਉਂਕਿ ਸਾਡੀ ਜਨਮਜਾਤ ਸਭਿਆਚਾਰਿਕ ਧਾਰਨਾ 'ਮੰਗਣ ਗਿਆ ਸੋ ਮਰ ਗਿਆ ਮੰਗਣ ਮੂਲ ਨਾ ਜਾਹ' ਹੀ ਰਹੀ ਹੈ। ਫਿਰ ਜਦੋਂ ਤੋਂ ਸਹਾਇਤਾ ਤੇ ਮਾਇਕ ਮਦਦ ਦੇ ਨਾਮ 'ਤੇ ਸਰਕਾਰਾਂ ਨੇ ਇਨ੍ਹਾਂ ਨੂੰ ਸਬਸਿਡੀਆਂ ਤੇ ਕਰਜ਼ੇ ਮੰਗਣ ਦੀ ਚਾਟ ਲਾਈ ਹੈ ਅਤੇ ਸਿਆਸੀ ਪੱਖ ਪੂਰਨ ਵਜੋਂ ਕਰਜ਼ੇ ਨਾ ਮੋੜਨ ਦੀ 'ਚੱਲ ਦੇਖੀ ਜਾਊ' ਜਿਹੀ ਪ੍ਰਥਾ ਚਲਾਈ ਹੈ; ਉਦੋਂ ਤੋਂ ਹੀ ਖਾਸ ਕਰਕੇ 'ਅੰਨਦਾਤਾ ਕਿਰਸਾਣ' ਹੱਥ ਅੱਡ ਕੇ ਦੇਣਹਾਰੇ ਦਾਨੀ ਤੋਂ ਲੈਣਹਾਰਾ ਮੰਗਤਾ ਬਣ ਗਿਆ ਹੈ।

ਫਿਰ ਇਸ ਤਰ੍ਹਾਂ ਜਦੋਂ ਕਿਰਸਾਣ ਨੂੰ ਸਾਲੋ-ਸਾਲ ਕਰਜ਼ਾ ਲੈਣ ਤੇ ਨਾ ਮੋੜਨ ਦੀ ਆਦਤ ਬਣੀ ਤੇ ਨਾਲ ਹੀ ਖੇਤੀ ਉਤਪਾਦਨ ਦਾ ਖਰਚਾ ਵਧਣ ਦੇ ਕਾਰਨ ਕਿਰਸਾਣ ਉਪਰ ਕਰਜ਼ੇ ਇੰਨੇ ਵੱਧ ਗਏ ਕਿ ਇਸ ਦਾ ਆਪਣੇ ਆਪ ਤੋਂ ਅਤੇ ਆਪਣੀ ਖੇਤੀ ਦੀ ਉੱਤਮ ਕਮਾਈ ਤੋਂ ਵਿਸ਼ਵਾਸ ਹੀ ਉਠ ਗਿਆ ਹੈ। ਇਹ ਹੀ ਕਾਰਨ ਹੈ ਕਿ ਹੁਣ ਤਾਂ ਕਰਜ਼ੇ ਦੇ ਥੱਲੇ ਆਏ ਕਿਰਸਾਣ ਵਰਗ ਲਈ ਤਾਂ ਨਿੱਤ ਨਵੇਂ ਦਿਨ ਅੱਡੀਆਂ ਚੁਕ ਕੇ ਫਾਹਾ ਲੈਣ ਦੀ ਨੌਬਤ ਜਲਵਾ ਅਫਰੋਜ਼ ਹੋ ਰਹੀ ਹੈ। ਪਰ ਫਿਰ ਵੀ ਕਿਰਸਾਣ ਕਰਜ਼ਿਆਂ ਤੇ ਸਬਸਿਡੀਆਂ ਦੇ ਇੰਨੇ ਆਦੀ ਹੋ ਗਏ ਹਨ ਕਿ ਇਨ੍ਹਾਂ ਦੀ ਧਾਰਣਾ ਹੀ ਬਣ ਗਈ ਹੈ ਕਿ ਜੇ ਕਿਤੇ ਸਰਕਾਰੋਂ ਤੇਲ ਮਿਲ ਰਿਹਾ ਹੋਵੇ, ਪਰ ਕੋਲ ਭਾਡਾਂ ਨਾ ਹੋਵੇ ਤਾਂ ਤੇਲ ਜੁੱਤੀ ਵਿਚ ਹੀ ਪੁਆ ਲੈਣਾ ਚਾਹੀਦਾ ਹੈ।

ਇਸ ਸੰਦਰਭ ਵਿਚ ਪੰਜਾਬ ਦੇ ਸਰਵਪੱਖੀ ਵਿਕਾਸ ਦੇ ਪੱਖੋਂ ਸ੍ਰ. ਪ੍ਰਤਾਪ ਸਿੰਘ ਕੈਰੋਂ ਦਾ ਨਾਮ ਨਾਮੀ-ਗ੍ਰਾਮੀ ਮੁੱਖ ਮੰਤਰੀਆਂ ਵਿਚ ਆਉਂਦਾ ਹੈ। ਉਨ੍ਹਾਂ ਦਾ ਕਹਿਣਾ ਸੀ ਕਿ ਸਭ ਤੋਂ ਵੱਧ ਲੋਕ ਉਨ੍ਹਾਂ ਕੋਲੋਂ ਅਸਲੇ ਦੇ ਲਾਈਸੈਂਸ ਤੇ ਨਵੇਂ ਥਾਣੇ ਬਣਾਉਣ ਦੀ ਮੰਗ ਰੱਖਦੇ ਸਨ। ਫਿਰ ਬਠਿੰਡੇ ਵਾਲਿਆਂ ਨੇ ਤਾਂ ਇਕ ਵਾਰ ਲੀਹ ਹੀ ਪੁਗਾ ਦਿੱਤੀ। ਜਦੋਂ ਕਿ ਕੈਰੋਂ ਸਾਹਿਬ ਤਾਂ ਉਨ੍ਹਾਂ ਨੂੰ ਸਕੂਲ ਖੋਲ੍ਹਣ ਦਾ ਮਸ਼ਵਰਾ ਦੇ ਰਹੇ ਸਨ, ਪਰ ਬਠਿੰਡੇ ਵਾਲੇ ਬਾਈ ਉਨ੍ਹਾਂ ਤੋਂ ਜੇਲ ਬਣਾਉਣ ਦੀ ਮੰਗ ਕਰ ਰਹੇ ਸਨ। ਖੈਰ ਹੁਣ ਤੱਕ ਵੀ ਲੋਕਾਂ ਦੀਆਂ ਮੰਗਾਂ ਬੰਦੂਕ-ਪਿਸਤੌਲਾਂ ਦੇ ਲਾਈਸੈਂਸਾਂ, ਨੌਕਰੀ ਮੰਗਣ ਤੇ ਕੋਰਟ ਕਚਹਿਰੀਆਂ ਵਿਚ ਸਿਫਾਰਿਸ਼ਾਂ ਲਵਾਉਣ ਦੇ ਨਿੱਜੀ ਮਸਲਿਆਂ ਤੋਂ ਉਪਰ ਨਹੀਂ ਉਠੀਆਂ।

ਹੁਣ ਵੀ 'ਸੰਗਤ ਦਰਸ਼ਨ' ਤੇ 'ਤੁਹਾਡੀ ਸਰਕਾਰ ਤੁਹਾਡੇ ਦੁਆਰ' ਜਿਹੇ ਸਮਾਗਮਾਂ ਵਿਚ ਅਸੀਂ ਦੇਖਦੇ ਹਾਂ ਕਿ ਲੋਕ ਥਾਣੇ ਤੇ ਤਹਿਸੀਲਾਂ ਵਿਚ ਆਪਣੇ ਨਿੱਜੀ ਕੰਮਾਂ ਦੇ ਅਰਜ਼ੀ

ਪਰਚਿਆਂ ਤੇ ਜਾਂ ਫੇਰ ਅਸਲੇ ਤੇ ਵੱਧ ਤੋਂ ਵੱਧ ਨੌਕਰੀਆਂ ਦੀ ਮੰਗ ਕਰਦੇ ਤੁਰੇ ਫਿਰਦੇ ਹਨ। ਇਸ ਤਰ੍ਹਾਂ ਅਸਲੇ ਦੇ ਲਾਈਸੈਂਸ ਪਟਵਾਰੀ, ਥਾਣੇਦਾਰ ਤੱਕ ਸਿਫਾਰਿਸ਼ ਤੇ ਵੱਧ ਤੋਂ ਵੱਧ ਆਪਣੇ ਧੀ-ਪੁੱਤ ਨੂੰ ਨੰਬਰਦਾਰੀ, ਚੌਕੀਦਾਰੀ ਜਾਂ ਮਾੜੀ-ਮੋਟੀ ਸਰਕਾਰੀ ਨੌਕਰੀ ਵਿਚ ਅੜਕਾਉਣ ਤੋਂ ਅੱਗੇ ਇਨ੍ਹਾਂ ਨੂੰ ਮੰਗਣ ਦੀ ਹਾਲੇ ਵੀ ਜਾਚ ਨਹੀਂ ਆਈ।

ਇਹ ਘੱਟ-ਵੱਧ ਹੀ ਵੇਖਣ ਨੂੰ ਮਿਲਦਾ ਹੈ ਕਿ ਪਿੰਡਾਂ ਦੇ ਲੋਕਾਂ ਨੇ ਆਪਣੇ ਤੇ ਆਪਣੇ ਬੱਚਿਆਂ ਵਾਸਤੇ ਸਿੱਖਿਆ, ਸਿਹਤ ਜਾਂ ਸਭਿਆਚਾਰ ਦੇ ਅਤਿ ਲੋੜੀਦੇ ਮੁੱਦਿਆਂ ਸਬੰਧੀ ਕੁੱਝ ਮੰਗਿਆ ਹੋਵੇ। ਫਿਰ ਸਦਾਚਾਰ ਤੇ ਸਭਿਆਚਾਰਿਕ ਵਿਰਸੇ-ਵਿਰਾਸਤ ਦੀ ਗੱਲ ਤਾਂ ਹੁਣ ਸਰਕਾਰਾਂ ਅਤੇ ਸਾਡੇ ਆਗੂਆਂ ਨੂੰ ਹੁਣ ਚਿੱਤ-ਚੇਤੇ ਵੀ ਨਹੀਂ ਹੈ। ਫਿਰ ਸਾਡੇ ਲੋਕਾਂ ਦੀ ਤਾਂ ਔਕਾਤ ਤੇ ਮਜਾਲ ਹੀ ਨਹੀਂ ਰਹਿ ਗਈ ਕਿ ਉਹ ਆਪਣੇ ਰਹਿਬਰਾਂ ਤੋਂ ਕਦੇ ਆਪਣੇ ਸਵੈਮਾਣ ਤੇ ਵਿਲੱਖਣ ਪਛਾਣ ਦੀ ਬਹਾਲੀ ਦੀ ਕਦੇ ਕੋਈ ਮੰਗ ਕਰ ਸਕਣ।

ਇਸ ਵਾਸਤੇ ਜਦੋਂ ਕਿ ਸਰਕਾਰਾਂ ਨੇ ਚਿਰਾਂ ਤੋਂ ਖੁਦ ਹੀ ਪੰਜਾਬ ਦੇ ਲੋਕਾਂ ਨੂੰ ਪਾਰਟੀਸੀਪੇਟਿਵ ਮੈਨੇਜਮੈਂਟ ਭਾਵ ਖੁੱਲ੍ਹ ਕੇ ਆਪਣੀ ਰਾਇ ਦੇਣ ਤੇ ਰਾਜ ਪ੍ਰਣਾਲੀ ਦੇ ਬਰਾਬਰ ਦੇ ਹਿੱਸੇਦਾਰ ਹੋਣ ਦੇ ਸਿਧਾਂਤ ਤੋਂ ਥਿੜਕਾ ਕੇ ਆਪਣੀ ਤਾਨਾਸ਼ਾਹੀ ਪ੍ਰਣਾਲੀ ਦੀ ਤੂਤੀ ਵਜਾਉਣੀ ਸ਼ੁਰੂ ਕੀਤੀ ਹੈ ਤਾਂ ਇਸ ਸੂਰਤ ਵਿਚ ਹੁਣ ਸਰਕਾਰਾਂ ਨੂੰ ਆਪ ਹੀ ਪੰਜਾਬ ਤੇ ਪੰਜਾਬੀਅਤ ਨੂੰ ਦਰਪੇਸ਼ ਚੁਣੌਤੀਆਂ ਤੇ ਮੁੱਦੇ-ਮਸਲਿਆਂ ਦੀ ਖੇਤਰੀ ਪੱਧਰ ਤੋਂ ਲੈ ਕੇ ਰਾਸ਼ਟਰੀ ਤੇ ਕੌਮਾਂਤਰੀ ਪੱਧਰ ਤੱਕ ਨਿਸ਼ਾਨਦੇਹੀ ਕਰਨੀ ਪਵੇਗੀ। ਪੰਜਾਬ ਨੂੰ ਹੁਣ ਇੰਨੀਆਂ ਚੁਣੌਤੀਆਂ ਦਰਪੇਸ਼ ਹਨ ਅਤੇ ਇਹ ਸਮਾਜ ਦੇ ਸਾਰੇ ਵਰਗਾਂ ਨੂੰ ਇਹ ਕਿਸੇ ਨਾ ਕਿਸੇ ਰੂਪ ਵਿਚ ਪ੍ਰੇਸ਼ਾਨ ਕਰ ਰਹੀਆਂ ਹਨ।

ਇਹ ਸਮੱਸਿਆਵਾਂ ਹਰ ਵਰਗ ਨੂੰ ਉਨ੍ਹਾਂ ਦੇ ਆਪੋ-ਆਪਣੇ ਨਜ਼ਰੀਏ ਤੋਂ ਭਿੰਨ-ਭਿੰਨ ਰੂਪਾਂ ਵਿਚ ਦ੍ਰਿਸ਼ਟੀਗੋਚਰ ਹੋ ਰਹੀਆਂ ਹਨ। ਨੌਜਵਾਨਾਂ ਨੂੰ ਬੇਰੁਜ਼ਗਾਰੀ ਸਤਾ ਰਹੀ ਹੈ। ਕਿਰਸਾਣਾਂ ਤੇ ਵਾਹੀਵਾਨਾਂ ਲਈ ਆਰਥਿਕ ਪੜਤੇ ਤੋਂ ਬਾਹਰ ਹੋ ਚੁਕੀ ਕਿਰਸਾਣੀ ਜਾਨ ਦਾ ਖੌਅ ਬਣ ਚੁਕੀ ਹੈ। ਸਿੱਖਿਆ, ਸਿਹਤ ਤੇ ਆਮ ਜੀਵਨ ਦੀਆਂ ਸਹੂਲਤਾਂ ਦੀ ਘਾਟ ਅਤੇ ਵਧਦੀ ਮਹਿੰਗਾਈ ਤੇ ਭੁੱਖ ਨੰਗ ਗਰੀਬ ਵਰਗ ਤੋਂ ਲੈ ਕੇ ਮੱਧ ਵਰਤੀ ਪਰਿਵਾਰਾਂ ਨੂੰ ਝਟਕਾ ਕੇ ਗਰੱਸ ਰਹੀ ਹੈ। ਕੁਲ ਮਿਲਾ ਕੇ ਸਮੁੱਚੇ ਸਮਾਜ ਨੂੰ ਭ੍ਰਿਸ਼ਟਾਚਾਰ ਦਾ ਡੇਂਗੂ ਬੁਖਾਰ ਚੜ੍ਹਿਆ ਹੋਇਆ, ਪਰ ਜਿਵੇਂ ਕਹਿੰਦੇ ਹਨ ਕਿ 'ਹੋਰਾਂ ਨੂੰ ਹੋਰੀ ਦੀ, ਅੰਨ੍ਹੇ ਨੂੰ ਡੰਗੋਰੀ ਦੀ' ਚਿੰਤਾ ਵਾਂਗੂੰ ਸਾਨੂੰ ਸਿਆਸਤ ਦੇ ਫਿਕਰ ਤੋਂ ਬਿਨਾਂ ਹੋਰ ਕੁੱਝ ਨਹੀਂ ਸੁਝ ਰਿਹਾ।

ਸਾਡੀ ਸਮੱਸਿਆਵਾਂ ਭਰਪੂਰ ਜ਼ਿੰਦਗੀ ਵਿਚ ਇਹ ਸਥਿਤੀ ਕੁੱਝ ਇਸ ਤਰ੍ਹਾਂ ਜਿਹੇ ਲਗਦੀ ਹੈ ਕਿ ਜਿਵੇਂ ਅੰਨ੍ਹਿਆਂ ਦੇ ਡੇਰੇ ਵਿਚ ਕਿਤੇ ਹਾਥੀ ਆ ਗਿਆ। ਉਹ ਸਾਰੇ ਮਿਲ

ਕੇ ਸਮਝਣ ਦੀ ਕੋਸ਼ਿਸ਼ ਕਰਨ ਲੱਗੇ ਕਿ ਇਹ ਕੀ ਸ਼ੈਅ ਹੈ। ਖੈਰ ਜਿਹੜੇ ਦੋ ਅੰਨ੍ਹੇ ਸੁੰਡ ਤੇ ਪੂਛ ਵਾਲੇ ਪਾਸੇ ਸਨ, ਉਨ੍ਹਾਂ ਲਈ ਹਾਥੀ ਇਕ ਲੰਮੋਤਰੀ ਜਿਹੀ ਚੀਜ਼ ਸੀ। ਜਿਹੜਾ ਅੰਨ੍ਹਾ ਲੱਤਾਂ ਦੇ ਕੋਲ ਖੜ੍ਹਾ ਸੀ, ਉਸ ਲਈ ਇਹ ਥੰਮੀ ਸਮਾਨ ਸੀ ਤੇ ਜਿਹੜਾ ਢਿੱਡ ਦੇ ਕੋਲ ਖੜ੍ਹਾ ਸੀ, ਉਸ ਲਈ ਇਹ ਗੋਲ-ਮਟੋਲ ਅੰਨ ਪਾਉਣ ਵਾਲਾ ਭੜੋਲਾ ਹੀ ਸੀ। ਬੱਸ ਹਰ ਇਕ ਬੰਦੇ ਨੂੰ ਸਮਾਜ ਵਿਚ ਦਰਪੇਸ਼ ਸਮੱਸਿਆ ਉਸ ਦੇ ਆਪਣੇ ਹੀ ਨੁਕਤੇ-ਨਜ਼ਰ ਅਨੁਸਾਰ ਜਾਪਦੀ ਹੈ, ਜਿਸ ਕਾਰਨ ਸਮਾਜ ਦਾ ਹਰ ਬਸ਼ਰ ਸਿਆਸੀ ਬੰਦਿਆਂ ਤੋਂ ਲੈ ਕੇ ਡੇਰੇ ਦੇ ਸੰਤਾਂ ਤੇ ਪੰਡਿਤਾਂ-ਪਾਂਧਿਆਂ ਤੋਂ ਆਪਣੀਆਂ ਸਮੱਸਿਆਵਾਂ ਦਾ ਹੱਲ ਪੁੱਛਦਾ ਫਿਰ ਰਿਹਾ ਹੈ।

ਇਸ ਸਥਿਤੀ ਵਿਚ ਇਹ ਗੱਲ ਇਉਂ ਜਿਹੇ ਵੀ ਲੱਗਦੀ ਹੈ ਕਿ ਜਿਵੇਂ ਸਿਧਰਿਆਂ ਦੇ ਕਿਸੇ ਪਿੰਡ ਵਿਚੋਂ ਦੀ ਹਾਥੀ ਲੰਘ ਗਿਆ। ਸਾਰੇ ਸਿਧਰੇ ਇਕੱਠੇ ਹੋ ਕੇ 'ਅੱਕਾਂ ਵਿਚ ਅਰਿੰਡ ਪ੍ਰਧਾਨ' ਵਰਗੇ ਪਿੰਡ ਦੇ ਸਿਆਣੇ ਬੂਝ-ਬੁਝਕੜ ਕੋਲ ਪੁੱਛਣਾ ਲੈਣ ਲਈ ਪਹੁੰਚ ਗਏ। ਸਿਆਣੇ ਨੇ ਦੇਖਿਆ ਕਿ ਇਨ੍ਹਾਂ ਨੂੰ ਕਿਸੇ ਨੂੰ ਵੀ ਕੋਈ ਗਿਆਨ ਨਹੀਂ ਤਾਂ ਉਸ ਨੇ ਬੜਾ ਹੁੱਬ ਕੇ ਦੱਸਿਆ ਕਿ "ਬੂਝੇ ਤੋ ਬੂਝ ਬੁਝਕੜ ਔਰ ਨਾ ਬੂਝੇ ਕੋਏ, ਪੈਰ ਮੇਂ ਚੱਕੀ ਬਾਂਧ ਕੇ ਯੇ ਤੋ ਮਿਰਗਾਨ ਹੀ ਕੂਦਾ ਹੋਏ" ਭਾਵ ਹਾਥੀ ਦੇ ਪੈਰ ਦੇਖ ਕੇ ਉਸ ਨੇ ਲੋਕਾਂ ਨੂੰ ਦੱਸਿਆ ਕਿ ਇਹ ਤਾਂ ਕੋਈ ਮਿਰਗ ਪੈਰ ਨਾਲ ਚੱਕੀ ਬੰਨ੍ਹ ਕੇ ਲੰਘ ਗਿਆ ਹੈ।

ਬੱਸ ਇਸ ਤਰ੍ਹਾਂ ਹੀ ਹਰ ਕੋਈ ਪੰਜਾਬ ਦੀਆਂ ਸਮੱਸਿਆਵਾਂ ਤੇ ਉਨ੍ਹਾਂ ਨੂੰ ਹੱਲ ਕਰਨ ਦਾ ਹਰਬਾ-ਹਿਸਾਬ ਆਪਣੇ-ਆਪਣੇ ਗੈੱਸ ਵਰਕ ਭਾਵ ਅੰਦਾਜ਼ੇ-ਕਿਆਫਿਆਂ ਮੁਤਾਬਿਕ ਹੀ ਦੱਸ ਰਿਹਾ ਹੈ। ਸੋ ਅਜ਼ਾਦੀ ਤੋਂ ਬਾਅਦ ਹੁਣ ਤੱਕ ਹਰ ਸਰਕਾਰ ਤੇ ਹਰ ਅਦਾਰਾ ਹਿੱਟ ਐਂਡ ਟ੍ਰਾਇਲ ਪਾਲਿਸੀ ਭਾਵ ਹਵਾ ਵਿਚ ਟੋਲੇ ਮਾਰ ਕੇ ਸਮੇਂ ਨੂੰ ਧੱਕਾ ਦੇ ਰਿਹਾ ਹੈ। ਇਥੇ ਬਹੁਤ ਹੀ ਸੰਜੀਦਗੀ ਨਾਲ ਸਮਝਣ ਵਾਲੀ ਗੱਲ ਇਹ ਹੈ ਕਿ ਅੰਗਰੇਜ਼ ਨੇ ਪ੍ਰਸ਼ਾਸਨ ਵਿਚ ਕਲਰਕ ਤੋਂ ਦਫਤਰ ਦੇ ਮੁਖੀ ਤੱਕ ਦਰਜਾ-ਬ-ਦਰਜਾ ਸਿਸਟਮ ਨੂੰ 'ਸੈੱਟ ਏ ਥੀਫ ਟੂ ਕੈਚ ਏ ਥੀਫ' ਭਾਵ ਇਕ ਚੋਰ 'ਤੇ ਦੂਜੇ ਚੋਰ ਦੀ ਨਜ਼ਰਸਾਨੀ ਦੇ ਨੁਕਤਾ ਨਿਗਾਹ ਤੋਂ ਬਣਾਇਆ ਸੀ। ਪਰ ਅਜ਼ਾਦੀ ਤੋਂ ਬਾਅਦ ਜਦੋਂ ਸਾਡਾ ਸਵੈ-ਸ਼ਾਸਨ ਦਾ ਸੁਪਨਾ ਪੂਰਾ ਹੋਇਆ ਤਾਂ ਉਦੋਂ ਤੋਂ ਹੀ ਅਸੀਂ ਅੰਗਰੇਜ਼ਾਂ ਦੇ ਵਕਤ ਤੋਂ ਚੱਲ ਰਹੇ ਇਸ ਦਰਜਾ-ਬ-ਦਰਜਾ ਸਿਸਟਮ ਵਿਚ ਆਪਣੇ ਹੀ ਤੌਰ ਤਰੀਕਿਆਂ ਨਾਲ ਭਾਈਵਾਲੀ ਤੇ ਲੁੱਟ ਮਾਰ ਵਿਚ ਭਿਆਲੀ ਦੀ ਪ੍ਰੰਪਰਾ ਬਣਾ ਲਈ ਹੈ।

ਹੋਰ ਵੀ ਹੈਰਾਨੀ ਦੀ ਗੱਲ ਹੈ ਕਿ ਅੰਗਰੇਜ਼ਾਂ ਨੇ ਇੰਗਲੈਂਡ ਵਿਚ ਆਪਣੀ ਜਨਤਾ ਨੂੰ ਪ੍ਰਬੰਧਕੀ ਸਹੂਲਤਾਂ ਦੇਣ ਲਈ ਆਪਣੇ ਸਾਰੇ ਪ੍ਰਬੰਧਕੀ ਸਿਸਟਮ ਨੂੰ ਸਿੰਗਲ ਵਿੰਡੋ ਭਾਵ ਕਿਸੇ ਵੀ ਇਕ ਸਹੂਲਤ ਲਈ ਇਕੋ ਬਾਰੀ ਵਾਲਾ ਬੰਦੋਬਸਤ ਦਿੱਤਾ। ਪਰ ਅਸੀਂ

ਇਕ ਸਹੂਲਤ ਦੇਣ ਲਈ 4-5 ਬਾਰੀਆਂ ਵਾਲਾ ਇੰਤਜ਼ਾਮ ਲਾਗੂ ਕਰਕੇ ਜਨਤਾ ਨੂੰ ਗਧੀ-ਗੇੜ ਪਾਉਣ ਤੇ ਆਪਣੀ ਕਿਰਤ ਕਮਾਈ ਦੇ ਸਾਧਨ ਵਧਾਉਣ ਦਾ ਜੁਗਾੜ ਕੀਤਾ ਹੈ।

ਇਸ ਤਰ੍ਹਾਂ ਦਫਤਰੀ ਬਾਬੂਆਂ ਦੀ ਹਿੱਸਾਪੱਤੀ ਦੇ ਜੁਗਾੜ ਨੇ ਤਾਂ ਅੰਗਰੇਜ਼ ਦੀ ਸਿਆਣਪ ਦੀ ਵੀ ਮੰਜੀ ਠੋਕ ਦਿੱਤੀ ਹੈ। ਮੁੱਕਦੀ ਗੱਲ! ਸਾਡਾ 'ਬਾਬੂ ਰਾਮ-ਰਾਜ' ਵਿਦੇਸ਼ੀ-ਸਵਦੇਸ਼ੀ ਭਾਵ ਹਰ ਤਰ੍ਹਾਂ ਦੇ ਪ੍ਰਸ਼ਾਸਕੀ ਤੇ ਪ੍ਰਬੰਧਕੀ ਫਾਰਮੂਲਿਆਂ ਦੀ ਚੂਲ੍ਹ ਠੋਕਣ ਅਤੇ ਬਾਬੂਡੰਮ ਸਥਾਪਿਤ ਕਰਨ ਵਿਚ ਪੂਰਨ ਤੌਰ 'ਤੇ ਸਫਲ ਹੋਇਆ ਹੈ। ਸੋ! ਹੁਣ ਸਾਡੀਆਂ ਫੌਲਾਦੀ ਢਾਂਚੇ ਵਾਲੀਆਂ ਕਹਿੰਦੀਆਂ-ਕਹਾਉਂਦੀਆਂ ਪ੍ਰਸ਼ਾਸਨਿਕ ਸੇਵਾਵਾਂ ਆਪਣੀ ਢੁੱਚਰਬਾਜ਼ੀ ਦੀ ਬਦੌਲਤ ਕਾਠ ਦੇ ਉਲੂ ਬਣ ਚੁਕੀਆਂ ਹਨ।

ਇਨ੍ਹਾਂ ਲੋਕ ਸੇਵਾਵਾਂ ਵਲੋਂ ਭ੍ਰਿਸ਼ਟਾਚਾਰ ਜਾਂ ਨਸ਼ਈ-ਨਸ਼ੇੜੀ ਸਮਾਜ ਨਾਲ ਜੰਗ ਵਿਢਣ ਦੀ ਗੱਲ ਤਾਂ ਇਕ ਪਾਸੇ ਰਹੀ ਇਹ ਸਰਕਾਰੀ ਫੌਜਾਂ ਤਾਂ ਆਪਣੀ ਸਵੈ-ਰਖਿਆ ਲਈ ਤਲਵਾਰ ਚੁੱਕਣ ਦੇ ਕਾਬਿਲ ਵੀ ਨਹੀਂ ਰਹੀਆਂ। ਇਨ੍ਹਾਂ ਦੀ ਹੁਣ ਸਥਿਤੀ ਸੰਨ 1857 ਦੇ ਸਮੇਂ ਦੇ ਚੰਗੇਜ਼ੀ ਤੇ ਤੈਮੂਰੀ ਖ਼ੂਨ ਦੇ ਆਖਰੀ ਮੁਗਲ ਵਾਰਿਸਾਂ ਵਰਗੀ ਹੋ ਗਈ ਹੈ ਕਿ ਜਿਨ੍ਹਾਂ ਨੂੰ ਤਲਵਾਰ ਚੁਕਣ ਤੇ ਮੌਜੇ-ਜੁਤੀਆਂ ਪਾਉਣ ਲਈ ਵੀ ਚੋਬਦਾਰਾਂ ਦੀ ਜ਼ਰੂਰਤ ਪੈ ਗਈ ਸੀ। ਇਸ ਤੋਂ ਇਲਾਵਾ ਅਜੋਕੀ ਨੌਕਰਸ਼ਾਹੀ ਨੂੰ ਮੁਗਲੀਆ ਗੁਲਾਮੀ ਦੇ ਸਮੇਂ ਦੀ ਇਕ ਖੁਸ਼ਾਮਦ ਤੇ ਚਾਪਲੂਸੀ ਦੀ ਰਵਾਇਤ 'ਕੋਰਨਿਸ਼' ਭਾਵ ਫਰਸ਼ੀ ਸਲਾਮ ਹਾਲੇ ਵੀ ਨਹੀਂ ਭੁਲੀ।

ਹੁਣ ਹੋਰ ਤਾਂ ਹੋਰ ਸਰਕਾਰਾਂ ਦਾ ਆਬਕਾਰੀ ਵਿਭਾਗ ਵਲੋਂ ਕਮਾਏ ਸਰਮਾਏ ਤੋਂ ਬਗੈਰ ਚਲਣਾ ਮੁਹਾਲ ਹੋ ਗਿਆ ਹੈ। ਇਕ ਪਾਸੇ ਸਰਕਾਰਾਂ ਵਲੋਂ ਨਸ਼ਾ ਰੋਕੂ ਮੁਹਿੰਮਾਂ ਚਲਾ ਰਹੀਆਂ ਹਨ ਤੇ ਦੂਜੇ ਪਾਸੇ ਪੰਚਾਇਤੀ ਰਾਜ ਐਕਟ ਦੀ ਧਾਰਾ 40-ਏ ਤੇ 40-ਬੀ ਦੇ ਅਧੀਨ ਕੁੱਝ ਕੁ ਪੰਚਾਇਤਾਂ ਵਲੋਂ ਆਪਣੇ ਪਿੰਡਾਂ ਵਿਚ ਸ਼ਰਾਬ ਦੇ ਠੇਕੇ ਬੰਦ ਕਰਵਾਉਣ ਦੇ ਮਤਿਆਂ ਨੂੰ ਅੱਖ-ਪਰੋਖੋਂ ਕੀਤਾ ਜਾ ਰਿਹਾ ਹੈ। ਫਿਰ ਜਨਰਲ ਚੋਣਾਂ ਦੀ ਗੱਲ ਤਾਂ ਇਕ ਪਾਸੇ ਰਹੀ ਸਗੋਂ ਹੁਣ ਤਾਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਵੀ ਰਿਓੜੀਆਂ ਵਾਂਗੂੰ ਨਸ਼ੇ ਵੰਡਣ ਦਾ ਕੋਝਾ ਪ੍ਰਚਲਣ ਸਾਡੇ ਸਮਾਜ 'ਤੇ ਹਾਵੀ ਹੋ ਗਿਆ ਹੈ। ਇਸ ਵਾਸਤੇ ਸਭ ਤੋਂ ਪਹਿਲਾਂ ਨਸ਼ੇ-ਪੱਤੇ ਦੇ ਤੇਜ਼ ਵਹਿੰਦੇ ਵਹਿਣਾਂ ਨੂੰ ਠੱਲ੍ਹ ਪਾਉਣੀ ਲਾਜ਼ਮੀ ਹੋ ਗਈ ਹੈ।

ਇਸ ਦੇ ਨਾਲ ਹੀ ਨਸ਼ਿਆਂ ਦੇ ਤਸਕਰਾਂ ਨੂੰ ਨੱਥ ਪਾਉਣ ਦੀ ਲੋੜ ਹੁਣ ਸਮੇਂ ਦੀ ਮੰਗ ਬਣ ਚੁਕੀ ਹੈ। ਪਰ ਨਸ਼ਿਆਂ ਵਿਰੁੱਧ ਜੇਹਾਦ ਵਿੱਢਣ ਦੀ ਥਾਂ ਸਿਰਫ ਚਿੱਠੀ-ਪੱਤਰੀ ਜਿਹੀ ਕਾਰਵਾਈ ਹੀ ਚੱਲ ਰਹੀ ਹੈ। ਇਹ ਸਾਰੇ ਕੰਮ-ਕਾਜ ਕੋਈ ਹੋਰ ਸਮਾਂ ਗੁਆਏ ਬਿਨਾਂ ਹੁਣ ਹੀ ਸ਼ੁਰੂ ਕਰਨ ਦੀ ਲੋੜ ਹੈ ਕਿਉਂਕਿ ਅੱਜ ਨਸ਼ੇ-ਪੱਤੇ ਪੰਜਾਬ

ਵਿਚ ਦਾਵਾਨਲ ਭਾਵ ਜੰਗਲ ਦੀ ਅੱਗ ਵਾਂਗੂੰ ਫੈਲ ਚੁਕੇ ਹਨ। ਸਾਡੇ ਸਮਾਜ ਵਿਚ ਸ਼ਰਾਬ ਦਾ ਛੇਵਾਂ ਪੁਲ-ਸਿਰਾਤੀ ਭਾਵ ਨਰਕ ਦਾ ਦਰਿਆ ਠਾਠਾਂ ਮਾਰ ਰਿਹਾ ਹੈ, ਜਿਸ ਨੇ ਕਿ ਪੰਜਾਬ ਦੀ ਅੱਧੀ ਤੋਂ ਵੱਧ ਜਵਾਨੀ ਖਾ ਲਈ ਹੈ। ਇਸ ਵਾਸਤੇ ਜੇ ਪੰਜਾਬ ਵਿਚ ਨਸ਼ਿਆਂ ਨੂੰ ਠੱਲ੍ਹ ਨਾ ਪਾਈ ਗਈ ਤਾਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਤੇ ਉਨ੍ਹਾਂ ਦੇ ਸੰਭਾਵੀ ਭਵਿੱਖ ਦੀ ਗੱਲ ਕਰਨੀ ਵੀ ਬੇਵਕੂਫੀ ਹੀ ਜਾਪੇਗੀ।

ਇਥੇ ਮੈਨੂੰ ਫਰੀਦਕੋਟ ਵਿਖੇ ਮਈ **1974** ਵਿਚ ਮੇਰੀ ਪਹਿਲੀ ਨਿਯੁਕਤੀ ਦੀ ਯਾਦ ਆ ਗਈ ਹੈ। ਉਦੋਂ ਮਾਨਸੂਨ ਦੀ ਪਹਿਲੀ ਬਰਸਾਤ ਨੇ ਹੀ ਡਡਾਂ ਬੁਲਾ ਦਿੱਤੀਆਂ ਸਨ। ਮੇਰੇ ਦਫਤਰ ਵਿਚ ਪਾਣੀ ਚੋਅ-ਚੋਅ ਕੇ ਘਰਾਲਾਂ ਵੱਗ ਗਈਆਂ ਸਨ। ਮੈਂ ਇਕ-ਦੋ ਵਾਰ ਆਪਣੇ ਰੀਡਰ ਨੂੰ ਛੱਤ ਤੇ ਮਿੱਟੀ ਪਵਾਉਣ ਲਈ ਕਿਹਾ ਤਾਂ ਉਸ ਦਾ ਤੁਰਤ-ਫੁਰਤ ਜਵਾਬ ਹੁੰਦਾ ਸੀ ਕਿ ਹਾਂ ਜਨਾਬ; ਬੀ ਐਂਡ ਆਰ ਮਹਿਕਮੇ ਨੂੰ ਚਿੱਠੀ ਪਾ ਦਿੱਤੀ ਹੈ। ਇਕ ਦੋ ਵਾਰ ਇਹ ਜਵਾਬ ਸੁਣਨ ਤੋਂ ਬਾਅਦ ਮੈਨੂੰ ਆਪਣੇ ਰੀਡਰ ਸਾਹਿਬ ਨੂੰ ਇਹ ਗੱਲ ਸਮਝਾਉਣ ਦੀ ਲੋੜ ਪੈ ਗਈ ਕਿ ਸਰਦਾਰ ਜੀ, ਕਿ ਇਥੇ ਚੋਂਦੀ ਛੱਤ ਉਤੇ ਚਿੱਠੀਆਂ ਪਾਉਣ ਦੀ ਕੋਈ ਲੋੜ ਨਹੀਂ; ਸਗੋਂ ਮਿੱਟੀ ਪਾਉਣ ਦੀ ਲੋੜ ਹੈ।

ਖੈਰ! ਸਰਕਾਰ ਵਿਚ ਹੁਣ ਤਾਂ ਸਰੀਂਦ ਹੀ ਜਿਥੇ ਚਿੱਠੀ ਪਾਉਣੀ ਹੁੰਦੀ ਹੈ, ਉਥੇ ਪੱਤਰ-ਵਿਹਾਰ ਤੇ ਮਿੱਟੀ ਪਾਈ ਜਾ ਰਹੀ ਹੈ ਅਤੇ ਜਿਥੇ ਮਿੱਟੀ ਪਾਉਣੀ ਹੁੰਦੀ ਹੈ ਉਥੇ ਚਿੱਠੀਆਂ ਦੀਆਂ ਡਾਰਾਂ ਦੀਆਂ ਡਾਰਾਂ ਪਾ ਕੇ ਦਫਤਰੀ ਡਾਕ ਲਿਜਾਣ ਵਾਲੇ ਪਿਆਦਿਆਂ ਤੇ ਡਾਕ ਵਿਭਾਗ ਦੀਆਂ ਵੀ ਗੋਡਣੀਆਂ ਲਵਾਈਆਂ ਹੁੰਦੀਆਂ ਹਨ। ਇਸ ਤਰ੍ਹਾਂ ਹੀ ਕਿਸੇ ਵੀ ਅਧਿਕਾਰੀ ਤੇ ਕਰਮਚਾਰੀਆਂ ਦੀ ਮੇਜ਼ਾਂ ਉਪਰ ਇਨੀਆਂ ਕੁ ਫਾਈਲਾਂ ਪਈਆਂ ਹੁੰਦੀਆਂ ਹਨ ਕਿ ਫਾਈਲਾਂ ਪਿਛੇ ਬੈਠੇ ਕਰਮਚਾਰੀ ਦਿਸਦੇ ਹੀ ਨਹੀਂ। ਫਿਰ ਅਫਸਰਾਂ ਕੋਲ ਮੁੱਖ ਮੰਤਰੀ ਤੇ ਮੰਤਰੀਆਂ ਦੇ ਦੌਰਿਆਂ ਦੇ ਸਬੰਧ ਵਿਚ ਝੰਡੇ-ਡੰਡੇ ਲਾਉਣ ਤੋਂ ਬਾਅਦ ਇੰਨਾਂ ਸਮਾਂ ਹੀ ਨਹੀਂ ਬਚਦਾ ਕਿ ਉਹ ਹਫਤੇ-ਦਸ ਦਿਨ ਤੋਂ ਪਹਿਲਾਂ ਕੋਈ ਆਉਣ ਵਾਲੀ ਜਾਂ ਜਾਣ ਵਾਲੀ ਚਿੱਠੀ ਦੇ ਦੀਦਾਰੇ ਵੀ ਕਰ ਸਕਣ। ਇਸ ਤਰ੍ਹਾਂ ਹੁਣ ਫੀਲਡ ਦੀਆਂ ਪੋਸਟਾਂ ਤੇ ਪਬਲਿਕ ਸੀਟਾਂ ਵੀ 'ਫਾਈਲ ਰਾਜ ਤੇ ਪੇਪਰ ਵਰਕ' ਵਿਚ ਹੀ ਤਬਦੀਲ ਹੋ ਗਈਆਂ ਹਨ।

ਬੇਸ਼ੱਕ ਹੁਣ ਇਹ ਵੀ ਸਮਝਣ ਦੀ ਬੇਹੱਦ ਲੋੜ ਹੈ ਕਿ ਜਨਤਾ ਦਾ ਅੱਜ ਮਿਜਾਜ਼ ਵਿਗੜ ਰਿਹਾ ਹੈ ਤੇ ਉਸਦਾ ਰੂਪ ਹੁਣ ਆਕਰਮਣਕਾਰੀ ਹੁੰਦਾ ਜਾ ਰਿਹਾ ਹੈ। ਇਹ ਪੱਕੀ ਗੱਲ ਹੈ ਕਿ ਜਦੋਂ ਲੋਕ ਚੇਤਨਾ ਇਕ ਲੋਕ ਲਹਿਰ ਦਾ ਰੂਪ ਧਾਰਦੀ ਹੈ ਤਾਂ ਉਦੋਂ ਗਲਤ ਨੀਤੀਆਂ ਦੇ ਧਾਰਨੀਆਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਬੱਕਰੇ ਦੀ ਮਾਂ ਕਦੋਂ ਤੱਕ ਸੁੱਖਾਂ ਮਨਾਏਗੀ। ਇਸ ਸਬੰਧ ਵਿਚ ਕਿਸੇ ਸ਼ਾਇਰ ਨੇ ਲਿਖਿਆ ਹੈ ਕਿ

*ਸ਼ਾਹੀਂ ਕੀ ਅਦਾ ਹੋਤੀ ਹੈ ਬੁਲਬੁਲ ਮੇਂ ਨਮੂਦਾਰ*

*ਕਿਸ ਦਰਜਾ ਬਦਲ ਜਾਤੇ ਹੈ ਮੁਰਗਾਨੇ-ਸਹਰਖੇਜ਼*

ਇਸ ਦਾ ਭਾਵ ਇਹ ਹੈ ਕਿ ਜਦੋਂ ਵਿਗੜ ਰਹੀਆਂ ਸਥਿਤੀਆਂ ਨੂੰ ਸਮੇਂ ਸਿਰ ਕਾਬੂ ਨਾ ਕੀਤਾ ਜਾਵੇ ਤਾਂ ਬੁਲਬੁਲਾਂ ਵੀ ਬਾਜ਼ਾਂ ਦੀ ਬਿਰਤੀ ਅਖਤਿਆਰ ਕਰ ਲੈਂਦੇਂ ਹਨ।

ਅੱਜ ਸਭ ਤੋਂ ਪਹਿਲਾਂ ਪੰਜਾਬ ਦੇ ਲੋਕਾਂ ਦੀ ਬਿਹਤਰੀ ਵਾਸਤੇ ਬੇਸ਼ੱਕ ਖੇਤਰੀ, ਕੌਮੀ ਤੇ ਕੌਮਾਂਤਰੀ ਮੁੱਦਿਆਂ ਨੂੰ ਸਮਝਣ ਅਤੇ ਹੱਲ ਕਰਨ ਦੀ ਲੋੜ ਹੈ। ਨਿਰਸੰਦੇਹ ਅਸੀਂ ਜਾਣਦੇ ਹਾਂ ਕਿ ਬੇਸ਼ੱਕ ਪੰਜਾਬੀਆਂ ਦੀ ਪਛਾਣ ਦਾ ਮਸਲਾ ਪੰਜਾਬ ਤੋਂ ਲੈ ਕੇ ਦੇਸ਼ ਅਤੇ ਉਸ ਤੋਂ ਅੱਗੇ ਅੰਤਰਰਾਸ਼ਟਰੀ ਪੱਧਰ 'ਤੇ ਅਤਿ ਗੰਭੀਰ ਮਸਲਾ ਬਣ ਚੁਕਾ ਹੈ ਤੇ ਇਸ ਨੂੰ ਪਹਿਲ ਦੇ ਅਧਾਰ 'ਤੇ ਹੱਲ ਕੀਤਾ ਜਾਣਾ ਚਾਹੀਦਾ ਹੈ। ਪਰ ਅਜੋਕੇ ਸਮੇਂ ਦੇ ਸੰਦਰਭ ਵਿਚ ਪੰਜਾਬ ਦੇ ਲੋਕਾਂ ਨੂੰ ਖੇਤਰੀ ਪੱਧਰ 'ਤੇ ਨਿੱਤ ਦਿਹਾੜੇ ਪੇਸ਼ ਆ ਰਹੇ ਲੋਕਲ ਮੁੱਦਿਆਂ ਨੂੰ ਸਭ ਤੋਂ ਪਹਿਲਾਂ ਹੱਲ ਕਰਨਾ ਸਮੇਂ ਦੀ ਮੰਗ ਹੈ ਕਿਉਂਕਿ ਜੇ ਇਨ੍ਹਾਂ ਘਾਤਕ ਮੁੱਦਿਆਂ ਨੇ ਪੰਜਾਬੀਅਤ ਹੀ ਨਾ ਰਹਿਣ ਦਿੱਤੀ ਤਾਂ ਫਿਰ ਪੰਜਾਬੀਆਂ ਦੀ ਵਿਲੱਖਣ ਪਛਾਣ ਦੀ ਬਹਾਲੀ ਦੀ ਗੱਲ ਕਰਨੀ ਬੇਮਾਇਅਨੇ ਹੋ ਕੇ ਫਜ਼ੂਲ ਜਿਹੀ ਕਾਰਵਾਈ ਬਣ ਜਾਵੇਗੀ।

ਇਸ ਸੰਦਰਭ ਵਿਚ ਅੱਜ ਇਹ ਗੱਲ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਹੁਣ ਹਥਿਆਰਾਂ ਦੇ ਧਾੜਵੀ ਹਮਲਿਆਂ ਤੋਂ ਕਿਤੇ ਵੱਧ ਭ੍ਰਿਸ਼ਟਾਚਾਰ ਤੇ ਨਸ਼ਿਆਂ ਦੇ ਤਸੱਕਰੀ ਹਮਲੇ ਸਮਾਜ ਤੇ ਕੌਮ ਲਈ ਬੇਹੱਦ ਘਾਤਕ ਹਨ। ਇਸ ਲਈ ਹੁਣ ਸਭ ਤੋਂ ਪਹਿਲਾਂ ਪੰਜਾਬ ਸਰਕਾਰ ਵਾਸਤੇ ਆਪਣੇ 'ਜੰਗਲ ਰਾਜ' ਅਤੇ ਸਮੁੱਚੀ ਪ੍ਰਸ਼ਾਸਨਿਕ ਵਿਵਸਥਾ ਨੂੰ ਆਪਣੇ ਸਹੀ ਸਥਾਨ ਤੇ ਠੀਕ ਪਰਿਪੇਖ ਵਿਚ ਲਿਆਉਣ ਦਾ ਕਾਰਜ ਹੋਰ ਸਭ ਕਾਸੇ ਤੋਂ ਜ਼ਰੂਰੀ ਹੈ।

ਹੁਣ ਵਧਦੀ ਅਬਾਦੀ, ਭ੍ਰਿਸ਼ਟਾਚਾਰ, ਰਿਸ਼ਵਤਖੋਰੀ, ਜ਼ਖੀਰੇਬਾਜ਼ੀ, ਮਿਲਾਵਟਖੋਰੀ, ਭਰੂਣ ਹੱਤਿਆ, ਬੇਰੁਜ਼ਗਾਰੀ, ਗਰੀਬੀ ਤੇ ਕਿਰਸਾਣੀ ਦੀਆਂ ਸਮੱਸਿਆਵਾਂ, ਪੰਜਾਬੀ ਤਹਿਜ਼ੀਬ, ਸਭਿਆਚਾਰ, ਪੰਜਾਬੀ ਭਾਸ਼ਾ ਦੀ ਦੁਰਦਸ਼ਾ ਅਤੇ ਸਮਾਜ ਦੀ ਜੀਵਨ-ਸ਼ੈਲੀ ਵਿਚ ਮਨਫੀ ਹੋ ਰਹੇ ਸਦਾਚਾਰ ਤੇ ਸਲੀਕੇ ਵਰਗੇ ਮਸਲਿਆਂ ਨੂੰ ਪਹਿਲ ਦੇ ਅਧਾਰ 'ਤੇ ਨਜਿੱਠਣਾ ਪਵੇਗਾ। ਮੇਰੇ ਇਕ ਨਿਗੂਣੇ ਜਿਹੇ ਸੁਝਾਅ ਮੁਤਾਬਿਕ ਪੰਜਾਬੀ ਸਭਿਆਚਾਰ ਵਿਚ ਸਦਾਚਾਰ ਤੇ ਸਲੀਕੇ ਜਿਹੀਆਂ ਵਿਸ਼ੇਸ਼ਤਾਵਾਂ ਨੂੰ ਪੁਨਰ-ਸੁਰਜੀਤ ਕਰਨ ਲਈ ਸੁਧਾਰਨ ਤੇ ਉਭਾਰਨ ਦੀ ਲੋੜ ਹੈ। ਸਾਡਾ ਸ਼ਾਨਾਮੱਤਾ ਇਤਿਹਾਸ ਹੈ ਤੇ ਅਮੀਰ ਸਾਹਿਤ ਹੈ, ਪਰ ਅਸੀਂ ਇਸ ਨੂੰ ਪ੍ਰਚਾਰਨ ਤੇ ਪ੍ਰਸਾਰਨਾ ਵਿਚ ਬਿਲਕੁੱਲ ਅਸਫਲ ਰਹੇ ਹਾਂ। ਅਫਸੋਸ ਦੀ ਗੱਲ ਹੈ ਕਿ ਅਸੀਂ ਇਹ ਵੀ ਜਾਣਦੇ ਹਾਂ ਕਿ ਜਿਹੜੀਆਂ ਕੌਮਾਂ ਆਪਣੇ ਗੁਰੂਆਂ, ਪੀਰਾਂ ਤੇ ਸ਼ਹੀਦਾਂ ਦੇ ਵਿਰਸੇ-ਵਿਰਾਸਤ ਨੂੰ ਅੱਗੇ ਦੁਨੀਆਂ ਨੂੰ ਨਹੀਂ ਦੱਸ

ਸਕਦੀਆਂ, ਉਨ੍ਹਾਂ ਕੌਮਾਂ ਨੂੰ ਕੋਈ ਧੇਲੇ ਵੱਟੇ ਵੀ ਨਹੀਂ ਸਿਆਣਦਾ। ਇਹ ਸਾਰੇ ਕਾਰਜ ਬਿਨਾਂ ਸਮਾਂ ਗੁਆਏ ਹੁਣ ਤੋਂ ਹੀ ਸ਼ੁਰੂ ਕਰਨ ਦੀ ਲੋੜ ਹੈ।

ਇਸ ਪ੍ਰਸੰਗ ਵਿਚ ਹੋਰਨਾਂ ਧਾਰਮਿਕ ਤੇ ਸਦਾਚਾਰਿਕ ਉੱਦਮ-ਉਪਰਾਲਿਆਂ ਤੋਂ ਇਲਾਵਾ ਪੰਜਾਬੀ ਮਾਂ ਬੋਲੀ ਨੂੰ ਇਸ ਦਾ ਸਤਿਕਾਰਯੋਗ ਬਣਦਾ ਪਹਿਲਾ ਸਥਾਨ ਦੇਣ ਦੀ ਲੋੜ ਹੋਰ ਸਭ ਦੁਨਿਆਵੀ ਮਸਲਿਆਂ ਤੋਂ ਕਿਤੇ ਅਹਿਮ ਹੈ। ਇਸ ਦੇ ਨਾਲ ਹੀ ਪੰਜਾਬੀ ਬੋਲੀ ਦੀ ਉਰਦੂ ਜ਼ੁਬਾਨ ਨਾਲ ਪੁਰਾਣੀ ਸਾਂਝ ਨੂੰ ਬਹਾਲ ਕਰਨ ਦੀ ਜ਼ਰੂਰਤ ਹੈ। ਗੌਰਤਲਬ ਹੈ ਕਿ ਅਤਿ ਸ਼ਾਇਰਾਨਾ ਤੇ ਸਲੀਕੇ ਭਰਪੂਰ ਉਰਦੂ ਜ਼ੁਬਾਨ ਨੂੰ ਵੀ ਅਸੀਂ ਸੰਨ 1947 ਵਿਚ ਪੰਜਾਬ ਦੀ ਵੰਡ ਸਮੇਂ ਕੱਟੜਤਾ ਤੇ ਸੰਪ੍ਰਦਾਇਕਤਾ ਦਾ ਸ਼ਿਕਾਰ ਬਣਾਕੇ ਬਾਰਡਰੋਂ ਪਰ੍ਹੇ ਪਾਕਿਸਤਾਨ ਦੇ ਪੱਛਮੀ ਪੰਜਾਬ ਵਿਚ ਤੜੀ ਪਾਰ ਕਰ ਦਿੱਤਾ ਸੀ। ਹੁਣ ਫਿਰ ਸਾਨੂੰ ਉਰਦੂ ਜ਼ੁਬਾਨ ਨੂੰ ਜਨੂੰਨ ਦੇ ਦਾਇਰੇ ਵਿਚੋਂ ਕੱਢ ਕੇ ਫਿਰ ਤੋਂ ਪੰਜਾਬੀਆਂ ਦੀ ਸਦੀਆਂ ਤੋਂ ਚੱਲੀ ਆ ਰਹੀ ਸਾਂਝੀ ਪੰਜਾਬੀ ਬੋਲ ਬਾਣੀ ਵਿਚ ਦੁਬਾਰਾ ਤੋਂ ਯੋਗ ਸਥਾਨ ਦੇਣ ਦੀ ਅਹਿਮੀਅਤ ਨੂੰ ਸਮਝਣਾ ਪਵੇਗਾ।

ਇਸ ਤਰ੍ਹਾਂ ਹੀ ਦੇਸ਼ ਦੇ ਅੰਨੇ ਦਾਤੇ ਕਿਰਸਾਨਾਂ ਦੀ ਮੰਦਹਾਲੀ ਨੂੰ ਡੱਕਾ ਲਾਉਣ ਦੀ ਲੋੜ ਹੈ। ਵੇਖਦੇ-ਵੇਖਦੇ ਅਸੀਂ ਅੰਨ ਦਾਤਿਆਂ ਨੂੰ ਮੰਗਤੇ ਬਣਾ ਲਿਆ ਹੈ। ਇਸ ਲਈ ਸਮਝਣ ਦੀ ਲੋੜ ਹੈ ਕਿ ਜੇ ਪੰਜਾਬ ਦੀ ਕਿਰਸਾਣੀ ਹੀ ਨਾ ਰਹੀ ਤਾਂ ਕਿਰਸਾਣ ਵੀ ਨਹੀਂ ਰਹੇਗਾ। ਇਸ ਤਰ੍ਹਾਂ ਹੀ ਖਾਸ ਕਰਕੇ ਸੰਨ 1975 ਤੋਂ ਬਾਅਦ ਵਧਦੀ ਅਬਾਦੀ ਨੂੰ ਰੋਕਣ ਵਾਸਤੇ ਕਿਸੇ ਵੀ ਪਾਰਟੀ ਜਾਂ ਸਰਕਾਰ ਨੇ ਕੋਈ ਖਾਸ ਉਪਰਾਲਾ ਨਹੀਂ ਕੀਤਾ, ਜਿਸ ਦੇ ਕਾਰਨ ਦੇਸ਼ ਵਿਚ ਵਧਦੀ ਆਬਾਦੀ ਤੇ ਉਸ ਤੋਂ ਕਿਤੇ ਵੱਧ ਭ੍ਰਿਸ਼ਟਾਚਾਰ ਨੇ ਪੰਜਾਬ ਤੇ ਪੰਜਾਬੀਆਂ ਦੀ ਭਿਆਂ ਹੀ ਬੁਲਾ ਰੱਖੀ ਹੈ।

ਇਸ ਸੂਰਤ ਵਿਚ ਇਕ ਪਾਸੇ ਅਜੋਕੀ ਪੀੜ੍ਹੀ ਦੇ ਤਕਰੀਬਨ 70 ਫੀਸਦੀ ਕਿਰਸਾਣ ਹੀ ਜੇ ਨਾ ਰਹੇ ਅਤੇ ਜਾਂ ਫਿਰ 50 ਫੀਸਦੀ ਤੋਂ ਵੱਧ ਸਾਡੇ ਨੌਜਵਾਨ ਹੀ ਖਤਮ ਹੋ ਗਏ ਤਾਂ ਪੰਜਾਬ ਦਾ ਕੀ ਬਣੂੰ ਤੇ ਸਾਡਾ ਸੋਹਣਾ ਤੇ ਸ਼ਾਨਾਮੱਤਾ ਪੰਜਾਬ ਕਿੱਥੇ ਲੱਭੇਗਾ? ਨੌਜਵਾਨ ਵਰਗ ਦੀ ਦੇਸ਼ ਵਿਚ ਬੇਰੁਜ਼ਗਾਰੀ ਦੇ ਕਾਰਨ ਦੁਰਗਤੀ ਹੋ ਰਹੀ ਹੈ, ਇਸ ਲਈ ਸਾਡੇ ਵਿਦਿਆਰਥੀ ਵਰਗ ਦਾ ਵੱਡਾ ਹਿੱਸਾ ਡਾਕਟਰ, ਇੰਜੀਨੀਅਰ ਤੇ ਹੋਰ ਲਾਇਕ ਬੱਚੇ ਵਿਦੇਸ਼ਾਂ ਨੂੰ ਵਹੀਰਾਂ ਘੱਤ ਰਹੇ ਹਨ। ਜਿਥੇ ਇਹ ਆਪਣੇ ਆਪ ਵਿਚ ਦੇਸ਼ ਲਈ ਇਕ ਗੰਭੀਰ ਮਸਲਾ ਹੈ, ਉਥੇ ਹੀ ਪੰਜਾਬੀਆਂ ਦੀ ਵਿਦੇਸ਼ਾਂ ਵਿਚ ਹੋ ਰਹੀ ਕੁੱਟਮਾਰ ਤੇ ਕਤਲਾਂ ਤੱਕ ਪਹੁੰਚੀ ਸਮੱਸਿਆ ਨੂੰ ਵੀ ਪਹਿਲ ਦੇ ਅਧਾਰ 'ਤੇ ਹੱਲ ਕਰਨ ਦੀ ਲੋੜ ਹੈ।

ਬੇਸ਼ੱਕ ਹੁਣ ਸਮਾਂ ਇਹ ਵੀ ਆ ਗਿਆ ਹੈ ਕਿ ਅਸੀਂ ਆਪਣੇ ਰਾਜਨੀਤਿਕ ਆਗੂਆਂ ਤੇ ਸਿਆਸੀ ਬੰਦਿਆਂ ਨੂੰ ਇਹ ਸਿੱਧਾ ਸਵਾਲ ਪੁੱਛੀਏ ਕਿ ਉਨ੍ਹਾਂ ਨੇ ਵਧਦੀ

ਅਬਾਦੀ ਨੂੰ ਰੋਕਣ ਵਾਸਤੇ ਕੀ ਯਤਨ ਕੀਤੇ ਹਨ ਅਤੇ ਸਮਾਜ ਦੇ ਨਿੱਗਰ-ਨਰੋਏ ਨਿਰਮਾਣ ਲਈ ਸਦਾਚਾਰਿਕ ਤੇ ਨੈਤਿਕ ਕਦਰਾਂ-ਕੀਮਤਾਂ ਉਪਰ ਅਧਾਰਿਤ ਸਾਡੇ ਅਮੀਰ ਸਭਿਆਚਾਰ ਦੀ ਬਹਾਲੀ ਤੇ ਸੁਰੱਖਿਆ ਲਈ ਸਾਡੀ ਵਿਦਿਅਕ ਪ੍ਰਣਾਲੀ ਵਿਚ ਕੀ ਸੋਧਾਂ ਕੀਤੀਆਂ ਹਨ। ਫਿਰ ਸਾਡੇ ਕੌਮੀ ਆਚਰਣ ਨੂੰ ਪੁਨਰ ਸੁਰਜੀਤ ਕਰਨ ਲਈ ਸਰਕਾਰਾਂ ਨੇ ਅੱਜ ਤੋਂ ਪਹਿਲਾਂ ਕੀ ਕੀਤਾ ਹੈ ਤੇ ਹੁਣ ਇਨ੍ਹਾਂ ਕੌਮੀ ਮਸਲਿਆਂ ਦੇ ਸਬੰਧ ਵਿਚ ਇਨ੍ਹਾਂ ਦਾ ਕੀ ਇਰਾਦਾ ਤੇ ਮਨਸੂਬਾ ਹੈ?

ਇਸ ਤੋਂ ਇਲਾਵਾ ਸਮਾਜਿਕ ਤੇ ਧਾਰਮਿਕ ਲੋਕਾਂ ਤੇ ਖਾਸ ਕਰਕੇ ਚੁਣੇ ਗਏ ਉਮੀਦਵਾਰਾਂ ਨੂੰ ਇਹ ਵੀ ਪੁੱਛਣ ਦੀ ਲੋੜ ਹੈ ਕਿ ਉਨ੍ਹਾਂ ਦੀਆਂ ਸਰਕਾਰਾਂ ਪੰਜਾਬੀ ਮਾਂ ਬੋਲੀ ਦੀ ਹੋ ਰਹੀ ਦੁਰਗਤੀ, ਘਾਟੇ ਵਾਲਾ ਸੌਦਾ ਬਣ ਚੁਕੀ ਕਿਰਸਾਣੀ, ਨਿਰਾਸ਼ ਤੇ ਹਤਾਸ਼ ਹੋ ਰਹੀ ਬੇਰੁਜਗਾਰ ਜਵਾਨੀ, ਨਸ਼ਿਆਂ-ਪੱਤਿਆਂ ਦੇ ਛੇਵੇਂ ਦਰਿਆ ਵਿਚ ਰੁੜ੍ਹ ਰਹੀ ਮੁੰਡੇ-ਕੁੜੀਆਂ ਦੀ ਨੌਜਵਾਨੀ ਅਤੇ ਸਾਡੇ ਹੀ ਜੁਲਮ ਤੇ ਬੇਰੁਖੀ ਦਾ ਸ਼ਿਕਾਰ ਹੋ ਰਹੇ ਨਾਰੀ ਸੰਸਾਰ ਅਤੇ ਮੁੱਖ ਤੌਰ ’ਤੇ ਭਰੂਣ ਹੱਤਿਆ ਤੇ ਅਣਖ ਲਈ ਹੋ ਰਹੇ ਕਤਲਾਂ ਬਾਰੇ ਹੁਣ ਤੱਕ ਕੀ ਕੀਤਾ ਹੈ ਤੇ ਅੱਗੇ ਹੋਰ ਕੁੱਝ ਕਰਨ ਦੀ ਕੀ ਉਨ੍ਹਾਂ ਕੋਲ ਕੋਈ ਠੋਸ ਸਕੀਮ ਹੈ ਵੀ ਜਾਂ ਨਹੀਂ?

ਇਸ ਤਰ੍ਹਾਂ ਹੀ ਪੰਜਾਬ ਦੇ ਸਾਹਮਣੇ ਕੌਮੀ ਤੇ ਕੌਮਾਂਤਰੀ ਮਸਲੇ ਜਿਵੇਂ ਕਿ ਪੰਜਾਬੀਆਂ ਦੀ ਪਛਾਣ, ਪੱਗ ਦੀ ਸ਼ਾਨ ਦੀ ਬਹਾਲੀ, ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ, ਪਾਣੀਆਂ ਦਾ ਮਸਲਾ, ਪੰਜਾਬੀ ਮਾਂ ਬੋਲੀ ਦੀ ਦੁਰਦਸ਼ਾ, ਨਸ਼ਿਆਂ ਦੀ ਮਾਰ ਅਤੇ ਭਰੂਣ ਹੱਤਿਆ ਆਦਿ ਅਜਿਹੇ ਮੁੱਦੇ ਹਨ, ਜਿਨ੍ਹਾਂ ਨੂੰ ਕਿ ਪੰਜਾਬ ਸਰਕਾਰ ਨੂੰ ਪਹਿਲੇ ਦਿਨ ਤੋਂ ਹੀ ਪਹਿਲ ਦੇਣ ਦੀ ਜ਼ਰੂਰਤ ਹੈ। ਇਸ ਵਾਸਤੇ ਕਿਸੇ ਵੀ ਪਾਰਟੀ ਦੀ ਸਰਕਾਰ ਆਵੇ, ਉਸ ਨੂੰ ਇਨ੍ਹਾਂ ਕਾਰਜਾਂ ਵਾਸਤੇ ਪਹਿਲਾਂ ਆਪਣੀ ਜਥੇਬੰਦੀ ਨੂੰ ਲਾਮਬੰਦ ਕਰਨ ਦੀ ਬੜੀ ਲੋੜ ਹੈ।

ਇਸ ਸੰਦਰਭ ਵਿਚ ਸਭ ਤੋਂ ਪਹਿਲਾਂ ਤਾਂ ਪੰਜਾਬ ਦੀ ਸਿਆਸਤ ਤੇ ਖਾਸ ਕਰਕੇ ਸਿਆਸੀ ਆਗੂਆਂ ਨੂੰ ਕਲਿਆਣਕਾਰੀ ਰਾਜ ਲਿਆਉਣ ਹਿੱਤ ਆਪਣੇ-ਆਪ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ। ਹੁਣ ਸਿਆਸਤ ਲੋਕ ਸੇਵਾ ਨਹੀਂ, ਸਗੋਂ ਸੁਆਰਥ ਭਰਪੂਰ ਜੇਬ ਸੇਵਾ ਹੀ ਬਣ ਗਈ ਹੈ। ਹੁਣ ਸੇਵਾ ਨੂੰ ਮੇਵਾ ਨਹੀਂ ਲਗਦਾ, ਸਗੋਂ ਸਿਆਸਤ ਪੂੰਜੀ ਨਿਵੇਸ਼ ਬਣਕੇ ਪੇਟ ਪੂਜਾ ਹੀ ਬਣ ਗਈ ਹੈ। ਇਸ ਵਾਸਤੇ ਧਰਮ ਤੇ ਰਾਜਨੀਤੀ ਬੁਰੀ ਤਰ੍ਹਾਂ ਗੱਡਮੱਡ ਹੋ ਗਏ ਹਨ ਤੇ ਰਾਜਨੀਤੀ ਦੀ ਹੀ ਤੂਤੀ ਬੋਲਦੀ ਹੈ। ਫਿਰ ਰਾਜਨੀਤੀ ਵਿਚ ਅਪਰਾਧੀਕਰਨ ਸਿਰੇ ਦੀ ਹੱਦ ਤੱਕ ਪਹੁੰਚਿਆ ਹੋਣ ਕਰਕੇ ਧਰਮ, ਸ਼ਰਮ, ਸਦਾਚਾਰ ਤੇ ਨੈਤਿਕ-ਕਦਰਾਂ ਕੀਮਤਾਂ ਛੁਪ ਖਲੋਤੀਆਂ ਹਨ।

ਇਸ ਸਾਰੇ ਕੋਝੇ ਸਿਆਸਤੀ ਵਰਤਾਰੇ ਵਿਚ ਸਿਆਸਤਦਾਨ ਚਾਹੁੰਦੇ ਹਨ ਕਿ ਉਹ

ਧਰਮ ਦੇ ਨਾਂਅ 'ਤੇ ਰਾਜਨੀਤੀ ਤਾਂ ਕਰਨ, ਪਰ ਧਰਮ ਰਾਜਨੀਤੀ ਵਿਚ ਦਖਲ ਨਾ ਦੇਵੇ। ਪਰ ਜਦੋਂ ਲੋਕਾਈ ਵਲੋਂ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਰਾਜਨੀਤੀ ਵੀ ਧਰਮ ਵਿਚ ਦਖਲ ਨਾ ਦੇਵੇ ਤਾਂ ਸਿਆਸੀ ਬਖਤਾਵਰ 'ਮੈਂ ਨਾ ਮਾਨੂੰ' ਦੀ ਰੱਟ ਲਾ ਕੇ ਅਵਾਮ ਦੀ ਗੱਲ ਨੂੰ ਅਊਂ-ਗਊਂ ਕਰ ਦਿੰਦੇ ਹਨ। ਇਨ੍ਹਾਂ ਸਿਆਸੀ ਲੋਕਾਂ ਕੋਲ ਪੈਸੇ, ਬਾਹੂਬਲ ਅਤੇ ਫਿਰ ਅੱਗੇ ਰਾਜਸੱਤਾ ਦੀ ਤਾਕਤ ਹੈ। ਇਹ ਲੋਕ ਝੂਠਾਂ 'ਤੇ ਜਿਉਂਦੇ ਹਨ ਤੇ ਵਾਅਦਿਆਂ 'ਤੇ ਪਲਦੇ ਹਨ। ਇਨ੍ਹਾਂ ਵਿਚ ਕੋਈ ਹੋਰ ਯੋਗਤਾ ਹੋਵੇ ਜਾਂ ਨਾ ਹੋਵੇ, ਪਰ ਇਹ ਜਨਤਾ ਨੂੰ ਵਰਾਅ-ਪਰਚਾਅ ਤੇ ਵਰਗਲਾ ਕੇ ਖੁਦ ਜਨਤਾ ਦੇ ਮਾਲਕ ਬਣ ਜਾਂਦੇ ਹਨ। ਸਮਾਜ ਦਾ ਕੋਈ ਭਲਾਮਾਣਸ ਆਦਮੀ ਤਾਂ ਹੁਣ ਰਾਜਨੀਤੀ ਵਿਚ ਸ਼ਾਮਲ ਹੀ ਨਹੀਂ ਹੋ ਸਕਦਾ। ਫਿਰ ਨੇਕਬਖਤ ਤੇ ਸਿਆਣੇ ਬੰਦਿਆਂ ਵਲੋਂ ਇਲੈਕਸ਼ਨ ਲੜਨ ਦੀ ਚਾਹਤ ਤੇ ਸਮਰਥਾ ਪਿਛਲੇ ਸਮਿਆਂ ਦੀ ਹੋਈ-ਬੀਤੀ ਕਹਾਣੀ ਬਣ ਚੁਕੀ ਹੈ। ਸਾਡੀ ਰਾਜਨੀਤੀ ਤੇ ਧਰਮ ਵਿਚ ਬਦਨੀਤੀ ਦਾ ਵਰਤਾਰਾ ਹੁਣ ਤਾਂ ਵਾਹਿਗੁਰੂ ਦੀ ਕਲਾ ਦੇ ਸਮਾਨਾਂਤਰ ਹੋ ਕੇ ਹੀ ਵਰਤ ਰਿਹਾ ਹੈ।

ਸਮੇਂ ਦੀ ਮੰਗ ਅਨੁਸਾਰ ਹਕੀਕਤ ਇਹ ਹੀ ਹੈ ਕਿ ਰਾਜਨੀਤੀ ਵਿਚ ਧਰਮ ਦਾ ਅੰਸ਼ ਜ਼ਰੂਰ ਹੋਵੇ, ਜਿਸ ਦੇ ਕਾਰਨ ਸਾਡੀ ਕਥਨੀ ਤੇ ਕਰਨੀ ਵਿਚ ਕੋਈ ਧਰਮ-ਕਰਮ ਦੀ ਗੱਲ ਹੋ ਸਕੇ। ਪਰ ਜਦੋਂ ਰਾਜਨੀਤੀ ਧਰਮ ਵਿਚ ਆ ਵੜਦੀ ਹੈ ਤਾਂ ਬਦਦਿਆਨਤੀ ਤੇ ਬੇਈਮਾਨੀ ਧਰਮ ਦੀਆਂ ਤੱਕੜ-ਤੱਕੜੀਆਂ ਹਿਲਾ ਕੇ ਰੱਖ ਦਿੰਦੀ ਹੈ। ਇਸ ਤਰ੍ਹਾਂ ਸਾਡਾ ਸਮਾਜਿਕ ਤਾਣਾ-ਬਾਣਾ ਇਉਂ ਤਹਿਸ-ਨਹਿਸ ਹੋ ਜਾਂਦਾ ਹੈ ਕਿ ਜਿਵੇਂ ਕੋਈ ਰਿਆੜ੍ਹ-ਢਾਂਡੀ ਜੁਲਾਹੇ ਦੀ ਤਾਣੀ ਵਿਚ ਵੜ ਜਾਵੇ। ਖੈਰ! ਅਜੋਕੇ ਸਮੇਂ ਵਿਚ ਜਿਥੋਂ ਤੱਕ ਰਾਜਨੀਤੀ ਤੇ ਧਰਮ ਦੇ ਘਟੀਆ ਮਿਲਗੋਭੇ ਦਾ ਸਵਾਲ ਹੈ, ਸਾਡੀ ਸਿਆਸਤ ਵਿਚ ਅੱਲਾ-ਅੱਲਾ ਖੈਰ ਸੱਲਾ ਵਾਲੀ ਗੱਲ ਹੋਈ ਪਈ ਹੈ। ਸਾਧਾਂ ਦੇ ਡੇਰਿਆਂ 'ਤੇ ਵੀ ਰਾਜਨੀਤੀ ਦੀ ਆਧੁਨਿਕ ਰੰਗਤ ਦਿਸਣ ਲੱਗ ਪਈ ਹੈ।

ਇਹ ਅਤਿ ਕਥਨੀ ਨਹੀਂ ਹੈ ਕਿ ਹੁਣ ਇਨ੍ਹਾਂ ਡੇਰਿਆਂ ਦੇ ਇਹ ਅਰਬਾਂਪਤੀ ਬਾਬੇ ਰਾਜਸੀ ਤੇ ਪ੍ਰਸ਼ਾਸਕੀ ਗਲਿਆਰਿਆਂ ਦੇ ਵੀ ਸਰਪ੍ਰਸਤ ਤੇ ਆਧੀ ਬਣ ਚੁਕੇ ਹਨ। ਮੁਲਾਜ਼ਮਾਂ ਤੇ ਅਫਸਰਾਂ ਦੀਆਂ ਬਦਲੀਆਂ ਤੇ ਤਰੱਕੀਆਂ ਤਾਂ ਇਨ੍ਹਾਂ ਦੇ 'ਬਾਏਂ ਹੱਥ' ਦਾ ਖੇਲ ਹੈ। ਸਗੋਂ ਇਹ ਤਾਂ ਸਿਆਸੀ ਲੀਡਰਾਂ ਨੂੰ ਰਾਜਭਾਗ ਤੇ ਰਾਜਗੱਦੀਆਂ ਵੀ ਪ੍ਰਸ਼ਾਦ ਰੂਪ ਵਿਚ ਵੰਡਣ ਦੇ ਸਮਰਥ ਹੋ ਚੁੱਕੇ ਹਨ। ਇਸ ਕਰਕੇ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ ਕਿ ਅਗਲੇ ਪੰਜ-ਦਸ ਸਾਲਾਂ ਵਿਚ ਇਨ੍ਹਾਂ ਡੇਰਿਆਂ ਦੀ ਹੀ ਆਪਣੀ ਕੋਈ ਵਜ਼ਾਰਤ ਜਾਂ ਸਰਕਾਰ ਬਣ ਜਾਵੇ।

ਬਹਿਰਹਾਲ! ਸਿਆਸੀ ਲੋਕਾਂ ਨੂੰ ਹੁਣ ਫਿਰ ਆਪਣੀ ਧਰਤੀ ਤੇ ਆਪਣੇ ਲੋਕਾਂ ਦੇ

ਨੇੜੇ ਲਿਆਉਣ ਦੀ ਬੇਹੱਦ ਲੋੜ ਹੈ। ਸਾਡੇ ਚਿੱਟੇ ਕੱਪੜਿਆਂ 'ਤੇ ਪਿੰਡਾਂ ਦੀ ਧੂੜ-ਮਿੱਟੀ ਨਹੀਂ, ਸਗੋਂ ਟੀਨੋਪਾਲ ਦੀ ਮੁਨਾਦੀ ਪ੍ਰਤੱਖ ਦਿਸਦੀ ਹੈ। ਫਿਰ ਸਾਡੇ ਜੋੜੇ-ਜੁੱਤੀਆਂ 'ਤੇ ਮਿੱਟੀ-ਘੱਟੇ ਦਾ ਨਾਮੋ-ਨਿਸ਼ਾਨ ਵੀ ਨਹੀਂ ਦਿਸਦਾ। ਪਰ ਫਿਰ ਜਦੋਂ ਪਿੰਡਾਂ ਦੇ ਲੋਕ ਇਨ੍ਹਾਂ ਲੋਕਾਂ ਨੂੰ ਲੰਮਾ ਪੈਂਡਾ ਮਾਰ ਕੇ ਮਿਲਣ ਆਉਂਦੇ ਹਨ ਤਾਂ ਅਸੀਂ ਉਨ੍ਹਾਂ ਨੂੰ ਆਪਣੇ ਡਰਾਇੰਗ ਰੂਮ ਵਿਚ ਵੜਨ ਤੱਕ ਨਹੀਂ ਦਿੰਦੇ ਕਿ ਕਿਤੇ ਕਾਰਪੈੱਟ ਨਾ ਖਰਾਬ ਹੋ ਜਾਵੇ।

ਸਾਨੂੰ ਹੁਣ ਸਰਕਾਰਾਂ ਤੋਂ ਇਹ ਵੀ ਪੁੱਛਣ ਦੀ ਲੋੜ ਹੈ ਕਿ ਉਨ੍ਹਾਂ ਨੇ ਪੰਜਾਬੀ ਮਾਂ-ਬੋਲੀ ਦੀ ਹੋ ਰਹੀ ਦੁਰਗਤੀ, ਘਾਟੇ ਵਾਲਾ ਸੌਦਾ ਬਣ ਚੁਕੀ ਕਿਰਸਾਣੀ, ਨਿਰਾਸ਼ ਤੇ ਹਤਾਸ਼ ਹੋ ਰਹੀ ਬੇਰੁਜ਼ਗਾਰ ਨੌਜਵਾਨੀ, ਨਸ਼ਿਆਂ-ਪੱਤਿਆਂ ਦੇ ਦਰਿਆ ਵਿਚ ਰੁੜ੍ਹ ਰਹੀ ਮੁੰਡਿਆਂ-ਕੁੜੀਆਂ ਦੀ ਜਵਾਨੀ, ਸਾਡੇ ਜ਼ੁਲਮ ਤੇ ਬੇਰੁਖੀ ਦਾ ਸ਼ਿਕਾਰ ਹੋ ਰਹੇ ਨਾਰੀ ਸੰਸਾਰ ਦੀ ਦੁਰਗਤੀ ਤੇ ਖਾਸ ਕਰਕੇ ਭਰੂਣ ਹੱਤਿਆ ਬਾਰੇ ਹੁਣ ਤੱਕ ਕੀ ਕੀਤਾ ਹੈ ਤੇ ਅੱਗੇ ਹੋਰ ਕੀ ਕੁੱਝ ਕਰਨ ਦੀ ਸਕੀਮ ਹੈ।

ਫਿਰ ਸਭ ਤੋਂ ਵੱਡੀ ਗੱਲ ਤਾਂ ਇਨ੍ਹਾਂ ਨੂੰ ਪੁੱਛਣ ਵਾਲੀ ਇਹ ਹੈ ਕਿ 'ਅੰਨਦਾਤਾ-ਪੰਜਾਬ' ਦੇ ਦੋ ਕਰੋੜ ਪੰਝੱਤਰ ਲੱਖ ਲੋਕਾਂ ਵਿਚੋਂ ਤਕਰੀਬਨ ਇਕ ਕਰੋੜ ਅੱਜ ਗਰੀਬੀ ਰੇਖਾ ਤੋਂ ਥੱਲੇ ਰੋਟੀ ਵੀ ਮੰਗਦੇ ਹਨ ਪਰ ਰੋਟੀ ਨਾਲੋਂ ਵੱਧ ਰੋਜ਼ੀ ਮੰਗਦੇ ਹਨ। ਉਨ੍ਹਾਂ ਲਈ ਸਰਕਾਰ ਕੀ ਕਰ ਰਹੀ ਹੈ ਤੇ ਅੱਗੇ ਕੀ ਕਰੇਗੀ? ਪੰਜਾਬੀ ਕਵੀ ਸੁਲੱਖਣ ਸਰਹੱਦੀ ਇਨ੍ਹਾਂ ਲੋਕਾਂ ਦੀਆਂ ਦਿਲੀ ਭਾਵਨਾਵਾਂ ਦੀ ਤਰਜਮਾਨੀ ਕਰਦਾ ਹੈ।

*ਧੂਣੇ ਬੈਠਾ ਫੱਗੂ ਕਹਿੰਦੈ ਇਸ ਵੇਰਾਂ ਮੈਂ ਕਹਿਣਾ*
*ਵੋਟ ਦੇ ਬਦਲੇ ਲਿਖ ਦਿਓ ਮੈਨੂੰ ਰੋਟੀਆਂ ਦਾ ਸਿਰਨਾਵਾਂ*

ਇਸ ਪ੍ਰਥਾਇ ਲੀਡਰਾਂ ਨੂੰ ਇਹ ਕਹਿਣ ਸਮਝਾਉਣ ਦੀ ਲੋੜ ਹੈ ਕਿ ਰੱਬ ਤੁਹਾਡਾ ਭਲਾ ਕਰੇ ਕਿ ਤੁਸੀਂ ਲੱਖਾਂ ਕਰੋੜਾਂ ਗਰੀਬ ਫੱਗੂ-ਫੁੰਮਣਾ ਨੂੰ ਆਟਾ-ਦਾਲ ਤਾਂ ਸੱਚੀ ਨੀਅਤ ਅਤੇ ਸਹੀ ਨੀਤੀ ਅਨੁਸਾਰ ਦਿੰਦੇ ਹੀ ਰਹੋ, ਪਰ ਨਾਲ ਹੀ ਜੇ ਕਿਤੇ ਗਰੀਬਾਂ ਨੂੰ ਦਿਹਾੜੀ-ਮਜੂਰੀ ਵੀ ਦੇ ਦੇਵੋ ਤਾਂ ਸ਼ਾਇਦ ਉਨ੍ਹਾਂ ਦੇ ਬੱਚਿਆਂ ਵਾਸਤੇ ਉਨ੍ਹਾਂ ਦੇ ਚੁੱਲ੍ਹਿਆਂ 'ਤੇ ਵੀ ਕੋਈ ਸਾਗ-ਸਬਜ਼ੀ ਦੀ ਪਤੀਲੀ ਜਾਂ ਦੁੱਧ-ਵਾਧ ਦਾ ਕੋਈ ਅੱਧਾ-ਪੌਣਾ ਗਿਲਾਸ ਕਿਤੇ ਦਿਸ ਸਕੇ। ਸੱਚ ਜਾਣਿਓ! ਇਸ ਤਰ੍ਹਾਂ ਤੁਹਾਡੀ ਸੱਚੀ-ਮੁੱਚੀਂ ਹੀ ਦੋ ਜਹਾਨਾਂ ਵਿਚ ਬੱਲੇ-ਬੱਲੇ ਹੋ ਸਕਦੀ ਹੈ।

ਬਹਿਰਹਾਲ ਯਥਾਰਥ ਤਾਂ ਹੁਣ ਇਹ ਹੈ ਕਿ ਗੱਲ ਕੁੱਝ ਹੋਰ ਹੀ ਪਾਸੇ ਤੁਰੀ ਹੋਈ ਹੈ। ਜਿਸ ਦੇ ਕਾਰਨ ਸਾਡੀ ਸਿਆਸਤ ਵਿਚ ਹੁਣ ਤਾਂ ਇਕ ਹੋਰ ਵੀ ਵੱਡਾ ਰੌਲਾ ਇਹ ਹੈ ਕਿ ਅਸੀਂ ਸਿਆਸੀ ਵਿਰੋਧੀਆਂ ਨੂੰ ਵੀ ਦੁਸ਼ਮਣ ਸਮਝ ਕੇ ਬਦਲਾ ਲਊ ਭਾਵਨਾ ਦੇ

ਅਧੀਨ ਹੋ ਜਾਂਦੇ ਹਾਂ। ਜਦੋਂ ਕਿ ਸਮਝਣ ਵਾਲੀ ਗੱਲ ਇਹ ਹੈ ਕਿ ਰਾਜਨੀਤੀ ਵਿਚ ਕੋਈ ਪੱਕਾ ਦੁਸ਼ਮਣ ਜਾਂ ਕੋਈ ਪੱਕਾ ਮਿੱਤਰ ਨਹੀਂ ਹੁੰਦਾ। ਇਸ ਵਾਸਤੇ ਆਪਣੇ ਵਿਰੋਧੀਆਂ ਵਿਚ ਵੀ ਜੇ ਕੋਈ ਗੱਲ ਚੰਗੀ ਹੋਵੇ ਤਾਂ ਉਨ੍ਹਾਂ ਤੋਂ ਵੀ ਸਬਕ ਮਾਤਰ ਗਿਆਨ ਲੈ ਲੈਣਾ ਬਣਦਾ ਹੈ। ਕਹਿੰਦੇ ਹਨ ਕਿ ਗੁਣ ਤਾਂ ਦੁਸ਼ਮਣ ਤੋਂ ਵੀ ਲੈ ਲੈਣਾ ਚਾਹੀਦਾ ਹੈ। ਇਹ ਤਾਂ ਸਿਰਫ ਚੋਣਾਂ ਦਾ ਸਮਾਂ ਹੀ ਹੁੰਦਾ ਹੈ ਜਦੋਂ ਕਿ ਸਿਆਸਤੀ ਲੋਕ ਆਪ ਹੀ ਸਾਰੇ ਦੇ ਸਾਰੇ ਮਿੱਤਰਾਂ ਦੇ ਪਿੰਡ ਨੂੰ ਖਖੜੀਆਂ-ਕਰੇਲਿਆਂ ਵਾਂਗੂੰ ਅੱਡੋ-ਫਾਟੀ ਕਰ ਦਿੰਦੇ ਹਨ। ਇਸ ਪ੍ਰਥਾਇ ਸੁਲੱਖਣ ਸਰਹੱਦੀ ਦਾ ਕਹਿਣਾ ਹੈ ਕਿ:-

*ਭੁਖੇ ਤਾਂ ਸਨ ਉਡੀਕਦੇ ਰੋਟੀ ਲਿਆਏਗਾ*
*ਮੋਢੇ 'ਤੇ ਡਾਂਗ ਰੱਖ ਕੇ ਆਇਆ ਸਮਾਜਵਾਦ*

ਇਸ ਤੋਂ ਬਾਅਦ ਹੁਣ ਚੋਣਾਂ ਤੋਂ ਬਾਅਦ ਕਿਸੇ ਵੀ ਆਉਣ ਵਾਲੀ ਸਰਕਾਰ ਨੂੰ ਚੋਣ ਸੁਧਾਰ ਕਰਨ ਦੀ ਬੇਹੱਦ ਜ਼ਰੂਰਤ ਹੈ। ਬੇਸ਼ੱਕ ਸਿਆਸੀ ਲੋਕਾਂ ਵਾਸਤੇ ਇਹ ਸੁਧਾਰ ਕਰਨੇ ਖਾਲਾ ਜੀ ਦਾ ਵਾੜਾ ਨਹੀਂ ਹੈ। ਪਰ ਹੁਣ ਪੈਸਾਤੰਤਰ, ਦਾਰੂਤੰਤਰ ਤੇ ਧੱਕਾਤੰਤਰ ਜਿਹੇ ਹਥਿਆਰ ਹੁਣ ਲੋਕਤੰਤਰ ਨੂੰ ਰਾਜਤੰਤਰ ਜਾਂ ਫਿਰ ਡੈਮੋਕ੍ਰੇਸੀ ਨੂੰ ਡਾਂਗੋਕ੍ਰੇਸੀ ਬਣਾ ਰਹੇ ਹਨ ਤਾਂ ਚੋਣ ਸੁਧਾਰਾਂ ਤੋਂ ਬਿਨਾਂ ਹੁਣ ਕੌਮ ਦੀ ਗਤੀ ਵੀ ਨਹੀਂ ਹੈ। ਹੁਣ ਅਜੋਕੇ ਸਮੇਂ ਦੀਆਂ ਚੋਣਾਂ ਵਿਚ ਅਖੀਰ 'ਤੇ ਸਾਰੇ ਚੋਣ ਪ੍ਰਚਾਰ ਨਾਲੋਂ ਜਿਹੜਾ ਹਥਿਆਰ ਸਭ ਤੋਂ ਵੱਧ ਅਸਰਦਾਇਕ ਤੇ ਕਾਰਆਮਦ ਹੁੰਦਾ ਹੈ ਉਹ ਸ਼ਰਾਬ ਦੇ ਅੱਧੀਏ-ਪਊਏ, ਨਸ਼ਿਆਂ ਤੇ ਪੈਸਿਆਂ ਦਾ ਵਰਤ-ਵਰਤਾਰਾ ਹੀ ਹੈ। ਬਸ ਸਾਡੀ ਜਨਤਾ ਪਊਆ-ਅੱਧੀਆ ਲੈ ਕੇ ਹੀ ਖੁਸ਼ ਹੋ ਜਾਂਦੀ ਹੈ। ਸਗੋਂ ਰੁੱਸਿਆਂ-ਰੁਸਾਇਆਂ ਲੋਕਾਂ ਨੂੰ "ਆਪਣੀ ਤਾਂ ਘਰ ਵਾਲੀ ਗੱਲ ਹੈ" ਕਹਿ ਕੇ ਮਨਾਉਣ ਤੇ ਨਾਲ ਤੋਰਨ ਦੀ ਕਲਾ ਤਾਂ ਬਾਕੀ ਸਿਆਸੀ ਪਾਰਟੀਆਂ ਨੂੰ ਵੀ ਬਾਦਲ ਸਾਹਿਬ ਵਰਗੇ ਪਿਤਾਮਾ ਆਗੂਆਂ ਤੋਂ ਸਿੱਖਣ ਦੀ ਬੇਹੱਦ ਲੋੜ ਹੈ।

ਬੇਸ਼ੱਕ ਇਨ੍ਹਾਂ ਮਨ-ਮਨੌਤੀਆਂ ਵਿਚ ਪਾਰਟੀਆਂ ਨੂੰ ਚੋਣਕਾਰਾਂ ਵਾਸਤੇ ਅੰਗੂਰ ਦੀ ਬੇਟੀ ਦੀ ਖੁਰਾਕ ਅੱਧੀਏ ਤੋਂ ਵਧਾਕੇ ਬੋਤਲ ਤੇ ਮੁਗਲਾਨੀ ਬੇਗਮ ਭਾਵ ਅਫੀਮ ਤੇ ਹੋਰ ਛਤਰਧਾਰੇ ਕਹਾਉਂਦੇ ਨਸ਼ਿਆਂ ਦੀ ਖੇਪ ਇਲੈਕਸ਼ਨ ਕਮਿਸ਼ਨ ਵਲੋਂ ਸਖਤ ਪਾਬੰਦੀ ਦੇ ਬਾਵਜੂਦ ਵੀ ਵਧਾਉਣ ਦੀ ਲੋੜ ਪੈ ਗਈ ਸੀ, ਜੋ ਕਿ ਚੋਣਾਂ ਦੇ ਸੰਦਰਭ ਵਿਚ ਬਹੁਤ ਹੀ ਕੋੜਾ ਪ੍ਰਚੱਲਣ ਹੈ। ਚੋਣਕਾਰਾਂ ਦਾ ਇਕ ਰਾਤ ਦਾ ਨਸ਼ਾ ਉਨ੍ਹਾਂ ਦੀ 5 ਸਾਲਾਂ ਦੀ ਨੀਂਦ ਹਰਾਮ ਕਰ ਸਕਦਾ ਹੈ। ਇਸ ਵਾਸਤੇ ਹੁਣ ਇਹ ਵੀ ਸਮਝਣ ਦੀ ਲੋੜ ਹੈ ਕਿ ਇਹ ਨਸ਼ਿਆਂ ਦਾ ਸਾਡੇ ਸਮਾਜ ਵਿਚ ਪ੍ਰਚੱਲਣ ਤੇ ਖਾਸ ਕਰਕੇ ਚੋਣਾਂ ਵਿਚ ਇਨ੍ਹਾਂ ਦੀ ਖੁੱਲ੍ਹੀ ਵਰਤੋਂ ਸਾਡੇ ਲੋਕਰਾਜ ਲਈ ਕਿੰਨੀ ਘਾਤਕ ਸਿੱਧ ਹੋ ਰਹੀ ਹੈ। ਅਜਿਹੇ ਮਾੜੇ ਪ੍ਰਚੱਲਣਾਂ ਤੇ ਕੋਝੇ ਹੱਥਕੰਡਿਆਂ ਦੀ ਜੇ ਚੋਣਾਂ ਵਿਚ ਚੜ੍ਹਤ ਰਹੀ ਅਤੇ ਚੋਣਾਂ ਦੇ ਇਸ ਬੇਮੁਹਾਰੇ ਸ਼ੁਤਰ ਨੂੰ ਨਕੇਲ ਨਾ ਪਾਈ ਗਈ ਤਾਂ ਇਹ ਰਸਤਾ ਅਖੀਰ ਨੂੰ ਲੋਕਾਂ ਦੇ ਨੱਕ ਵਿਚ ਦਮ ਕਰ ਦੇਵੇਗਾ ਤੇ ਇਹ ਅਤਿ ਕਥਨੀ ਨਹੀਂ ਹੋਵੇਗੀ ਕਿ ਜੇ ਇਹ ਰਾੜ੍ਹ-ਬੀੜ੍ਹ

ਇਸ ਤਰ੍ਹਾਂ ਹੀ ਚਲਦੀ ਰਹੀ ਤਾਂ ਇਕ ਦਿਨ ਸਾਡੀ ਲੋਕ ਰਾਜ ਪ੍ਰਣਾਲੀ ਦਾ ਵੀ ਫਾਤਿਆ ਪੜ੍ਹਿਆ ਜਾ ਸਕਦਾ ਹੈ।

ਇਸ ਸੰਦਰਭ ਵਿੱਚ ਪੰਜਾਬ ਵਿਚ ਕਲਿਆਣਕਾਰੀ ਰਾਜ ਲਿਆਉਣ ਵਾਸਤੇ ਹਿੱਤ ਪੰਜਾਬ ਦੀ ਅਫਸਰਸ਼ਾਹੀ ਦੇ ਰੋਲ ਦਾ ਵੀ ਜ਼ਿਕਰ ਕਰਨਾ ਬਣਦਾ ਹੈ ਕਿ ਇਹ ਆਪਣੇ ਸਟੀਲ ਫਰੇਮ ਭਾਵ ਇਸਪਾਤੀ ਢਾਂਚੇ ਤੋਂ ਕਿਤੇ ਥੱਲੇ ਉਤਰ ਕੇ ਹੁਣ ਬਾਂਸਾਂ ਦੇ ਲਿਫਣ ਵਾਲੇ ਢਾਂਚੇ ਵਿਚ ਤਬਦੀਲ ਹੋ ਗਈ ਹੈ। ਅੱਜ ਦੀ ਅਫਸਰਸ਼ਾਹੀ ਆਪਣੇ ਚੌਗਿਰਦੇ ਫੈਲੀ ਨਵੀਂ-ਨਵੀਂ ਅਮੀਰੀ ਤੇ ਪੈਸੇ ਟਕੇ ਦੀ ਬਹੁਤਾਤ ਦੇ ਅਸਰ ਹੇਠ ਅਫਸਰਸ਼ਾਹੀ ਦੀ ਪ੍ਰੰਪਰਾਗਤ ਸ਼ਾਨ ਨੂੰ ਤਿਆਗ ਕੇ ਦੁਕਾਨਦਾਰੀ ਨੂੰ ਅਪਣਾ ਚੁਕੀ ਹੈ। ਇਹ ਤਸਕਰਾਂ ਤੇ ਪ੍ਰਾਪਰਟੀ ਡੀਲਰਾਂ ਦੀ ਭਾਈਵਾਲ ਬਣ ਕੇ ਆਪਣੀਆਂ ਪ੍ਰਸ਼ਾਸਨਿਕ ਸ਼ਕਤੀਆਂ ਨੂੰ ਗਿਰਵੀ ਰੱਖ ਚੁਕੀਆਂ ਹਨ।

ਇਸ ਤੋਂ ਇਲਾਵਾ ਸਾਨੂੰ ਸਭ ਨੂੰ ਪਤਾ ਹੈ ਕਿ ਕਿਸੇ ਨੂੰ ਜ਼ਿਆਦਾ ਦੱਸਣ-ਪੁੱਛਣ ਦੀ ਲੋੜ ਨਹੀਂ ਹੈ ਕਿਉਂ ਕਿ ਅਸੀਂ ਆਪਣੇ ਘਰਾਂ ਨੂੰ ਸਾਰੇ ਹੀ ਸਿਆਣੇ ਹਨ, ਇਸ ਵਾਸਤੇ ਪਿੰਡਾਂ ਤੇ ਸ਼ਹਿਰਾਂ ਵਿਚ ਵਿਕਾਸ ਦੀਆਂ ਸਕੀਮਾਂ ਵਿਚ ਅੱਜ-ਕੱਲ੍ਹ ਜੋ ਲੋਕਲ ਪੱਧਰ ਦੇ ਸਿਆਸੀ ਮੁਖੀਆਂ ਤੋਂ ਲੈ ਕੇ ਅਫਸਰਸ਼ਾਹੀ ਤੱਕ ਤੇ ਉਪਰਲੇ ਸਿਆਸੀ ਆਗੂਆਂ ਦੀ ਵਿਕਾਸ ਦੇ ਨਾਮ 'ਤੇ ਜੋ ਹਿੱਸੇਦਾਰੀ ਸ਼ੁਰੂ ਹੋ ਗਈ ਹੈ, ਉਹ ਬੇਅੰਤ ਮਾੜੀ ਹੈ। ਇਹ ਅੱਜ-ਕੱਲ੍ਹ ਆਪਣੇ ਵੋਟ ਬੈਂਕਾਂ ਨੂੰ ਸੰਵਾਰਨ ਤੇ ਸੰਭਾਲਣ ਵਾਸਤੇ ਵਧੀਆ ਨਿਵੇਸ਼ ਬਣਿਆ ਹੋਇਆ ਹੈ ਅਤੇ ਇਸ ਤਰ੍ਹਾਂ ਲੋਕ ਭਲਾਈ ਦੇ ਨਾਮ 'ਤੇ ਚੋਣਕਾਰਾਂ ਦਾ ਸਮਾਜਿਕ, ਆਰਥਿਕ ਤੇ ਖਾਸ ਕਰਕੇ ਰਾਜਨੀਤਿਕ ਸ਼ੋਸ਼ਣ ਹੋ ਰਿਹਾ ਹੈ।

ਇਸ ਪ੍ਰਸੰਗ ਵਿਚ ਅਫਸਰਸ਼ਾਹੀ ਨੂੰ ਉਨ੍ਹਾਂ ਦੀਆਂ ਪ੍ਰੰਪਰਾਗਤ ਲੋਕ ਸੇਵਾ ਦੀਆਂ ਸ਼ਾਨਦਾਰ ਰਵਾਇਤਾਂ ਅਨੁਸਾਰ ਰੂਲ ਕਾਨੂੰਨ ਮੁਤਾਬਿਕ ਸਿੱਧੇ ਖੜ੍ਹਨ ਤੇ ਸਿੱਧੇ ਤੁਰਨ ਦੀ ਸੋਝੀ ਦੇਣ ਦੀ ਲੋੜ ਹੈ। ਇਸ ਤੋਂ ਇਲਾਵਾ ਨੌਕਰਸ਼ਾਹੀ ਨੂੰ ਕਾਲੇ ਇਲਮ ਵਰਗੇ ਗਲਤ ਪ੍ਰਸ਼ਾਸਨਿਕ ਕਲਮੇ ਪੜ੍ਹਨ ਤੇ ਰਿਸ਼ਵਤਖੋਰੀ ਵਰਗੀ ਰੱਸੇ ਚੱਬਣ ਦੀ ਮਾੜੀ ਆਦਤ ਤੋਂ ਵੀ ਹਟਕਣ ਦੀ ਜ਼ਰੂਰਤ ਹੈ। ਫਿਰ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਸਿਆਸੀ ਧੜੇਬੰਦੀ ਤੋਂ ਬਚ-ਬਚਾ ਕੇ ਅਸੂਲਪ੍ਰਸਤੀ ਦੇ ਰਾਹੇ-ਰਾਸਤ ਤੋਰਨ ਦੀ ਮੁੜ ਤੋਂ ਲੋੜ ਹੈ। ਇਹ ਕੰਮ ਸਿਰਫ ਤੇ ਸਿਰਫ ਸਾਡੀਆਂ ਸਰਕਾਰਾਂ ਹੀ ਕਰ ਸਕਦੀਆਂ ਹਨ, ਪਰ ਜਿਥੋਂ ਤੱਕ ਗੱਲ ਆ ਪਹੁੰਚੀ ਹੈ, ਉਸ ਪ੍ਰੋਫੈਸ਼ਨਲ ਕੋਝੇਪਣ ਦਾ ਸੁਧਰਨਾ ਤੇ ਸੁਧਾਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੈ।

ਬੇਸ਼ੱਕ ਸਰਕਾਰਾਂ ਵਲੋਂ ਪ੍ਰਸ਼ਾਸਨਿਕ ਸੁਧਾਰਾਂ ਦੇ ਐਕਟ ਤੇ ਕਮਿਸ਼ਨ ਬਣਾਏ ਗਏ ਹਨ, ਪਰ ਇਸ ਦੇ ਬਾਵਜੂਦ ਵੀ ਜਿੰਨੀ ਦੇਰ ਸਾਡੀਆਂ ਸਰਕਾਰਾਂ ਤੇ ਪ੍ਰਸ਼ਾਸਨਿਕ ਵਿਵਸਥਾ ਦੇ ਸੂਤਰਧਾਰਾਂ ਦੀ ਨੀਅਤ ਤੇ ਨੀਤੀ ਦੋਨਾਂ ਵਿਚ ਹੀ ਸੁਧਾਰ ਨਹੀਂ ਹੁੰਦਾ,

ਉਨੀ ਦੇਰ ਇਸ ਸੰਦਰਭ ਵਿਚ ਲੋਕ ਹਿੱਤ ਦੇ ਕੋਈ ਬਹੁਤ ਚੰਗੇ ਨਤੀਜਿਆਂ ਦੀ ਆਸ ਨਹੀਂ ਕੀਤੀ ਜਾ ਸਕਦੀ, ਕਿਉਂਕਿ ਇਸ ਨਾਲ ਸਭ ਤੋਂ ਪਹਿਲਾਂ ਸਰਕਾਰ ਦੀ ਆਪਹੁਦਰੇਪਣ ਜਿਹੀ ਮਨਮਰਜ਼ੀ ਤੇ ਖੁਦਗਰਜ਼ੀ ਭਰਪੂਰ ਖੁਦਮੁਖਤਿਆਰੀ ਅਤੇ ਜਾਇਜ਼-ਨਾਜਾਇਜ਼ ਹੁਕਮ ਮਨਾਉਣ ਦੀ ਬੇਲਗਾਮ ਸ਼ਕਤੀ ਨੂੰ ਠੱਲ੍ਹ ਪਾਉਣ ਦਾ ਮਤਲਬ, ਇਕ ਵਾਰ ਤਾਂ ਆਪਣੇ ਪੈਰ ਕੁਹਾੜੀ ਮਾਰਨ ਦੇ ਬਰਾਬਰ ਹੋਵੇਗਾ।

ਫਿਰ ਇਸ ਸੂਰਤ ਵਿਚ ਕਿਹੜੀ ਸਰਕਾਰ ਹੈ ਜੋ ਇਹ ਕਰ ਸਕੇ ਕਿ ਭਾਵੇਂ ਉਹ ਸਰਕਾਰ ਸਾਲ ਛਿਮਾਹੀ ਹੀ ਚੱਲੇ, ਪਰ ਲੋਕਾਂ ਨੂੰ ਹਰ ਹਾਲਤ ਵਧੀਆ ਸੁਚਾਰੂ ਤੇ ਲੋਕ ਹਿਤੈਸ਼ੀ ਪ੍ਰਸ਼ਾਸਨ ਦੇਣ ਦਾ ਤਹੱਈਆ ਕਰ ਸਕੇ। ਇਹ ਕਰੇਲੇ ਵਰਗੀ ਕੌੜੀ ਸੱਚਾਈ ਹੈ ਕਿ ਆਪਣੇ ਨਿੱਜੀ ਤੇ ਸੁਆਰਥੀ ਹਿੱਤਾਂ ਦੇ ਖਿਲਾਫ ਕੋਈ ਰੱਬ ਦਾ ਬਖਸ਼ਿਆ ਜੀਅ ਹੀ ਜਾ ਸਕਦਾ ਹੈ। ਪਰ ਇਹ ਵੀ ਪੱਥਰ 'ਤੇ ਨਹੀਂ, ਸਗੋਂ ਲੋਹੇ 'ਤੇ ਲਕੀਰ ਹੈ ਕਿ ਜੇ ਕੋਈ ਸਰਕਾਰ ਲੋਕ ਭਲਾਈ ਤੇ ਲੋਕ ਸੇਵਾ ਦਾ ਇਹ ਕਲਿਆਣਕਾਰੀ ਸੰਕਲਪ ਸਿਰੇ ਚੜ੍ਹਾ ਦਿੰਦੀ ਹੈ ਤਾਂ ਉਸ ਦੀ ਉਮਰ ਮਹੀਨੇ-ਸਾਲਾਂ ਜਾਂ ਚਾਰ-ਪੰਜ ਵਾਰੀਆਂ ਵਿਚ ਨਹੀਂ, ਸਗੋਂ ਇਤਿਹਾਸ ਵਿਚ 'ਅਮਰਤਾ' ਦੇ ਪਰਿਪੇਖ ਵਿਚ ਦਰਜ ਹੋਵੇਗੀ।

ਅਖੀਰਲੀ ਗੱਲ ਇਹ ਹੈ ਕਿ ਹੁਣ ਅਫਸਰਸ਼ਾਹੀ ਲੋਕ ਸੇਵਾ ਦੇ ਸਮਾਜ ਕਲਿਆਣ ਤੇ ਲੋਕ ਭਲਾਈ ਵਰਗੇ ਆਦਰਸ਼ਾਂ ਤੇ ਸਿਧਾਂਤਾਂ ਨੂੰ ਭੁੱਲ ਕੇ ਆਪਣੇ ਕਲਿਆਣ ਤੇ ਆਪਣੀ ਭਲਾਈ ਦੀ ਸੋਚਣ ਲੱਗ ਪਏ ਹਨ। ਸਮੁੱਚੀ ਅਫਸਰਸ਼ਾਹੀ ਨੂੰ ਲੋਕਾਂ ਦੀਆਂ ਸਮੱਸਿਆਵਾਂ ਪ੍ਰਤੀ ਜਾਗਰੂਕ, ਜ਼ਿੰਮੇਵਾਰ ਤੇ ਜਵਾਬਦੇਹ ਬਣਾਉਣ ਦੀ ਬੇਹੱਦ ਜ਼ਰੂਰਤ ਹੈ। ਅਫਸਰਸ਼ਾਹੀ ਨੂੰ ਇਕ ਗੱਲ ਇਹ ਸਮਝਾਉਣ ਦੀ ਲੋੜ ਹੈ ਕਿ ਜੇ ਉਹ ਲੋਕ ਸੇਵਾ ਦੇ ਅਸੂਲਾਂ ਤੇ ਕਾਨੂੰਨਾਂ ਮੁਤਾਬਿਕ ਠੀਕ ਰਸਤੇ ਚਲਦੇ ਹਨ ਤਾਂ ਉਹ ਸਮਾਜ ਤੇ ਸਰਕਾਰ ਦੀ ਕਦਰਦਾਨੀ ਦੇ ਹੱਕਦਾਰ ਹਨ। ਪਰ ਜੇ ਉਹ ਗਲਤ ਰਾਹ ਅਖਤਿਆਰ ਕਰਦੇ ਹਨ ਤਾਂ ਉਨ੍ਹਾਂ ਨੂੰ ਇਹ ਵੀ ਸਪਸ਼ਟ ਸ਼ਬਦਾਂ ਵਿਚ 'ਕਿੱਥੇ ਪਿੱਦੀ ਤੇ ਕਿੱਥੇ ਪਿੱਦੀ ਦਾ ਸ਼ੋਰਬਾ' ਜਿਹੀ ਉਨ੍ਹਾਂ ਦੀ ਸਹੀ ਔਕਾਤ ਤੋਂ ਜਾਣੂੰ ਕਰਵਾਉਣ ਦੀ ਵੀ ਸਰਕਾਰ ਕੋਲ ਸਮਰਥਾ ਹੋਣੀ ਚਾਹੀਦੀ ਹੈ। ਫਿਰ ਸਾਡੇ ਵੇਖਦੇ-ਵੇਖਦੇ ਹੀ ਸਾਡਾ ਕਦਰਾਂ-ਕੀਮਤਾਂ ਭਰਿਆ ਸਭਿਆਚਾਰ ਤੇ ਖਾਸ ਕਰਕੇ ਪੰਜਾਬੀ ਭਾਸ਼ਾ ਰੁੜ੍ਹਦੀ-ਪੁੜਦੀ ਜਾ ਰਹੀ ਹੈ। ਸਰਕਾਰ ਲੰਮੀਆਂ ਤਾਣ ਕੇ ਸੁੱਤੀ ਹੋਈ ਹੈ। ਕਿਸੇ ਕਵੀ ਦਾ ਇਸ ਪ੍ਰਥਾਇ ਕਿੰਨਾ ਡੂੰਘਾ ਫਿਕਰ ਹੈ ਕਿ:-

*ਰੁੜ੍ਹੀ ਜਾ ਰਹੇ ਮੰਡੀ ਦੇ ਹੜ੍ਹ ਅੰਦਰ, ਭਾਸ਼ਾ, ਸਿਖਿਆ ਸਭਿਆਚਾਰ ਸਭ ਕੁਝ*
*ਸਾਡੀ ਸੋਚ, ਸੀਰਤ, ਸਹਿਜ ਸੁਹਜ ਸਾਡਾ, ਸਾਡਾ ਧਰਮ ਤੇ ਕਿਰਦਾਰ ਸਭ ਕੁਝ*
*ਰਿਸ਼ਤੇ ਨਾਤੇ ਤੇ ਰੀਤੀ ਰਿਵਾਜ ਸਾਰੇ, ਸਾਂਝ ਮੇਲ ਮੁਹਬੱਤ ਪਿਆਰ ਸਭ ਕੁਝ*
*ਜੇ ਅਸੀਂ ਸੌਂਦੇ ਨਾ ਵੇਚ ਘੋੜੇ, ਹੋਣਾ ਨਹੀਂ ਸੀ ਇਹ ਉਲਾਰ ਸਭ ਕੁਝ*

ਜਦੋਂ ਕਿ ਅਸੀਂ ਸਾਰੇ ਇਹ ਕਹਿੰਦੇ ਤੇ ਮੰਨਦੇ ਵੀ ਹਾਂ ਕਿ ਪੰਜਾਬ ਦਾ ਚੱਪਾ-ਚੱਪਾ ਸ਼ਹੀਦਾਂ ਦੇ ਲਹੂ ਦੀ ਸੁਰਖ ਲੋਅ ਤੇ ਸੰਘਰਸ਼ੀ ਯੋਧਿਆਂ ਦੀਆਂ ਕੁਰਬਾਨੀਆਂ ਨਾਲ ਸਰਸ਼ਾਰ ਹੈ। ਪੰਜਾਬੀ ਜੀਵਨ-ਸ਼ੈਲੀ ਦੀ ਬੁਨਿਆਦ ਮਰਿਆਦਾ ਤੇ ਵਧੀਆ ਪ੍ਰੰਪਰਾਵਾਂ 'ਤੇ ਅਧਾਰਿਤ ਹੈ। ਇਸ ਵਾਸਤੇ ਇਸ ਅਹਿਮ ਪ੍ਰਤੂ ਪੂਰਨ ਤੌਰ 'ਤੇ ਅਣਗੌਲੇ ਖੇਤਰ ਵਿਚ ਹੋਰ ਬਹੁਤ ਕੁੱਝ ਕਰਨ ਦੀ ਲੋੜ ਹੈ ਕਿਉਂਕਿ ਜਿਹੜੀ ਕੌਮ ਆਪਣੀਆਂ ਮਹਾਨ ਪ੍ਰੰਪਰਾਵਾਂ ਤੇ ਵਿਸ਼ੇਸ਼ਤਾਵਾਂ ਨੂੰ ਭੁੱਲ ਜਾਂਦੀ ਹੈ, ਉਹ ਆਪਣੇ ਆਪ ਵਿਚ ਕੌਮ ਕਹਾਉਣ ਦੀ ਹੱਕਦਾਰ ਵੀ ਨਹੀਂ ਰਹਿੰਦੀ। ਅੱਜ ਸਾਡੀ ਸਿਆਸਤ ਦੀ ਨੀਅਤ ਤੇ ਨੀਤੀ ਇਹ ਹੈ ਕਿ ਕਲਿਆਣ ਰਾਜ ਦੇ ਸੰਕਲਪ ਦੇ ਨਾਮ ਤੇ ਸਾਡਾ ਆਪਣਾ ਕਲਿਆਣ ਹੋਵੇ। ਸਾਡੀ ਇਸ ਮਾੜੀ ਨੀਤ ਤੇ ਨੀਤੀ ਬਾਰੇ ਕੈਲਵੀ ਲਿਖਦਾ ਹੈ ਕਿ:-

*ਸਿਆਸਤ ਦੀ ਨੀਤ, ਨਿੱਤ ਨਫਾ ਹੋਵੇ, ਹੋਰ ਏਸਦਾ ਨਾ ਸਰੋਕਾਰ ਕੋਈ*
*ਸਭਿਆਚਾਰਾਂ ਦਾ ਨਹੀਂ ਸਤਿਕਾਰ ਕੋਈ, ਬਸਤੀਵਾਦੀਏ ਕਰਨ ਵਪਾਰ ਕੋਈ*
*ਅੱਖਾਂ ਮੀਟੋ ਨਾ 'ਕੈਲਵੀ' ਲੱਗ ਪਿੱਛੇ, ਵੱਡੀ ਹੈ ਨਾ ਏਸ ਤੋਂ ਹਾਰ ਕੋਈ*

ਇਸ ਸੰਦਰਭ ਵਿਚ ਜਦੋਂ ਕਿ ਅਸੀਂ ਕਹਿੰਦੇ ਵੀ ਹਾਂ ਤੇ ਮੰਨਦੇ ਵੀ ਹਾਂ ਕਿ ਸਾਡੇ ਨੌਜਵਾਨ ਸਾਡੇ ਭਵਿੱਖ ਦੇ ਵਾਰਿਸ ਹਨ, ਪਰ ਅਫਸੋਸ ਦੀ ਗੱਲ ਹੈ ਕਿ ਅੱਜ ਪੰਜਾਬ ਦੀ ਮਾਣਮੱਤੀ ਜਵਾਨੀ ਤਾਂ ਬੇਰੁਜ਼ਗਾਰੀ ਤੇ ਨਸ਼ਿਆਂ ਦੀ ਬਲੀ ਚੜ੍ਹ ਚੁਕੀ ਹੈ। ਜਿਹੜੇ ਨੌਜਵਾਨਾਂ ਵਿਚ ਹਾਲੇ ਵੀ ਸਿੱਦਕ-ਸਿਰੜ੍ਹ ਤੇ ਗਿਆਨ-ਵਿਗਿਆਨ ਦੀ ਕਣੀ ਹੈ, ਉਹ ਆਪਣੇ ਦੇਸ਼ ਵਿਚ ਆਪਣੀ ਬੇਕਦਰੀ ਦੇ ਸਨਮੁੱਖ ਬਾਹਰਲੇ ਮੁਲਕਾਂ ਨੂੰ ਵਹੀਰਾਂ ਘੱਤ ਰਹੇ ਹਨ। ਇਸ ਬ੍ਰੇਨ-ਡਰੇਨ ਭਾਵ ਦੇਸ਼ ਦੀ ਦਿਮਾਗੀ ਸ਼ਕਤੀ ਨੂੰ ਠੱਲ੍ਹ ਪਾਉਣ ਲਈ ਹੁਣ ਨੌਜਵਾਨਾਂ ਨੂੰ ਦੋਸ਼ ਦੇਣ ਦੀ ਥਾਂ ਦਿਸ਼ਾ ਤੇ ਦਿਸ਼ਾ ਨਿਰਦੇਸ਼ ਦੇਣ ਦੀ ਲੋੜ ਹੈ।

ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਅੱਜ ਸਮਾਜ ਦੀ ਸਭ ਤੋਂ ਵੱਡੀ ਲੋੜ ਹੈ, ਉਸ ਪਾਸੇ ਤਾਂ ਸਰਕਾਰ ਦਾ ਰੱਤੀ ਭਰ ਵੀ ਧਿਆਨ ਨਹੀਂ ਹੈ। ਉਹ ਲੋੜ ਇਹ ਹੈ ਕਿ ਬੱਚਿਆਂ ਨੂੰ ਸਕੂਲਾਂ ਤੇ ਕਾਲਜਾਂ ਦੇ ਕਿਤਾਬੀ ਗਿਆਨ ਦੇ ਨਾਲ-ਨਾਲ ਸਦਾਚਾਰਿਕ, ਉਸਾਰੂ ਤੇ ਰਚਨਾਤਮਿਕ ਬਿਰਤੀਆਂ ਨਾਲ ਉਨ੍ਹਾਂ ਦਾ ਚਰਿਤਰ ਨਿਰਮਾਣ ਕੀਤਾ ਜਾਵੇ। ਇਸ ਵਾਸਤੇ ਸਾਡੇ ਵਿਦਿਅਕ ਕੋਰਸਾਂ ਵਿਚ ਆਪਣੇ ਗੁਰੂਆਂ, ਪੀਰਾਂ ਤੇ ਸ਼ਹੀਦਾਂ ਮੁਰੀਦਾਂ ਦੀਆਂ ਜੀਵਨੀਆਂ ਤੇ ਉਨ੍ਹਾਂ ਦੇ ਕਾਰਨਾਮੇ ਪਹਿਲ ਦੇ ਅਧਾਰ 'ਤੇ ਸ਼ਾਮਲ ਕੀਤੇ ਜਾਣ ਦੀ ਲੋੜ ਹੈ।

ਇਸ ਦੇ ਨਾਲ ਹੀ ਸਾਡੀਆਂ ਆਪਣੀਆਂ ਸਰਕਾਰਾਂ ਦਾ ਫਰਜ਼ ਅੱਵਲ ਬਣਦਾ ਹੈ ਕਿ ਉਹ ਸਾਡੇ ਧਰਮ, ਸਭਿਆਚਾਰ ਤੇ ਨੈਤਿਕ ਕਦਰਾਂ ਕੀਮਤਾਂ ਦੀ ਪਹਿਰੇਦਾਰੀ ਕਰਨ। ਇਹ ਸਰਕਾਰਾਂ ਦਾ ਹੀ ਕੰਮ ਹੈ ਕਿ ਉਹ ਸਾਡੇ ਪੁਰਖਿਆਂ ਦੇ ਵਿਰਸੇ-ਵਿਰਾਸਤ ਨੂੰ ਸਾਂਭ-ਸੰਭਾਲ ਕੇ ਆਪਣੀਆਂ ਅਗਲੀਆਂ ਪੀੜ੍ਹੀਆਂ ਤੱਕ ਪੁੰਹਚਾਉਣ।

ਫਿਰ ਆਪਣੇ ਕੌਮੀ ਭਵਿੱਖ ਦੇ ਵਾਰਿਸ ਨੌਜਵਾਨਾਂ ਨੂੰ ਰੁਜ਼ਗਾਰ ਦੇ ਮੌਕੇ ਦੇ ਕੇ ਰੋਟੀ, ਕੱਪੜੇ ਤੇ ਮਕਾਨ ਵਰਗੀਆਂ ਜੀਵਨ ਦੀਆਂ ਬੁਨਿਆਦੀ ਜ਼ਰੂਰਤਾਂ ਮੁਹੱਈਆ ਕਰਵਾਉਣਾ ਸਰਕਾਰ ਦਾ ਪ੍ਰਮੁੱਖ ਧਰਮ ਤੇ ਕਰਮ ਹੈ। ਅਫਸੋਸ ਕਿ ਅਸੀਂ ਪੰਜਾਬ ਦੇ ਭਵਿਖ ਦੇ ਵਾਰਿਸਾਂ ਨੂੰ ਸੰਭਾਲਿਆ ਹੀ ਨਹੀਂ ਤੇ ਉਹ ਦਿਸ਼ਾਹੀਣ ਜਹਾਜ ਵਾਗੂੰ ਸੰਸਾਰ-ਸਮੁੰਦਰ ਦੇ ਥਪੇੜੇ ਖਾਂਦੇ ਫਿਰਦੇ ਹਨ।

ਸਿੱਟੇ ਵਜੋਂ ਸਿੱਧੇ-ਅਸਿੱਧੇ ਤੌਰ ’ਤੇ ਸਾਡੇ ਵਲੋਂ ਸਾਡੀ ਅਣਗੌਲੀ ਜਿਹੀ ਪੰਜਾਬ ਦੀ ਜਵਾਨੀ ਵਿਚ ਜੋ ਵੱਡਾ ਵਿਗਾੜ ਪੈਦਾ ਹੋਇਆ ਹੈ, ਉਹ ਸਾਡੇ ਸਾਹਮਣੇ ਹੀ ਹੈ। ਸਾਡੇ ਅਜੋਕੇ ਨੌਜਵਾਨ ਵੱਡੀ ਗਿਣਤੀ ਵਿਚ ਕੰਨਾਂ ਵਿਚ ਮੁਰਕੀਆਂ ਤੇ ਸਿਰਾਂ ’ਤੇ ਜੈੱਲ ਲਾ ਕੇ ਰਾਂਝੇ-ਮਿਰਜ਼ਿਆਂ ਵਾਂਗੂੰ ਬਦਜ਼ਨ, ਗੁਸਤਾਖ ਤੇ ਬਦਜ਼ੁਬਾਨ ਬਣ ਰਹੇ ਹਨ ਅਤੇ ਖੇੜਿਆਂ ਤੇ ਦਾਨਾਬਾਦ ਦੇ ਰਾਹਾਂ ਵਿਚ ਰੁਲਦੇ ਫਿਰ ਰਹੇ ਹਨ। ਸਾਡੇ ਬਹੁਤੇ ਨੌਜਵਾਨ ਤਾਂ ਨਸ਼ਿਆਂ ਨਾਲ ਟੱਲੀ ਹੋ ਕੇ ਜ਼ਿੰਦਗੀ ਤੋਂ ਬੇਜ਼ਾਰ ਤੇ ਨਿਰਾਸ਼ ਹੋ ਚੁਕੇ ਹਨ। ਉਹ ਡੌਰ-ਭੌਰ ਮਜਨੂੰ ਵਾਂਗ ਦੁਨੀਆਂ ਬੇਖ਼ਬਰ ਤੇ ਬੇਗਰਜ਼ ਹੋ ਚੁਕੇ ਹਨ। ਉਹ ਹੁਣ ਨਾ ਸਾਥੋਂ ਤੇ ਨਾ ਹੀ ਰੱਬ ਤੋਂ ਕੁੱਝ ਮੰਗਦੇ ਹਨ। ਇਸ ਦਾ ਕਾਰਨ ਇਹ ਹੈ ਕਿ ਸਾਡੇ ਸਮਾਜ ਦੇ ਆਕਾ-ਇਮਾਮਾਂ ਨੇ ਉਨ੍ਹਾਂ ਨੂੰ ਦੀਵਾਨਗੀ ਦੀ ਹੱਦ ਤੱਕ ਪਹੁੰਚਾ ਦਿੱਤਾ ਹੈ। ਇਹ ਹੁਣ ਕੁੱਝ ਬੋਲਦੇ ਹੀ ਨਹੀਂ ਹਨ ਅਤੇ ਜੇ ਬੋਲਦੇ ਹਨ ਤਾਂ ਪੰਜਾਬੀ ਦੇ ਅਖਾਣ ਮੁਤਾਬਿਕ ‘ਜੇ ਮੁਰਦਾ ਬੋਲੇਗਾ ਤਾਂ ਖੱਫਣ ਹੀ ਪਾੜੇਗਾ’ ਜਿਹੀ ਬਦਕਲਾਮੀ ਕਰਦੇ ਹਨ। ਇਸ ਵਾਸਤੇ ਨੌਜਵਾਨਾਂ ਦੀ ਸੁਰ ਸਮਝਣ ਤੇ ਉਨ੍ਹਾਂ ਦੀ ਸਾਰ ਲੈਣ ਦੀ ਅਤਿਅੰਤ ਜ਼ਰੂਰਤ ਹੈ।

ਇਸ ਪ੍ਰਥਾਇ ਹੁਣ ਸਭ ਤੋਂ ਵੱਧ ਉੱਦਮ ਤੇ ਉਪਰਾਲਾ ਤਾਂ ਸਰਕਾਰ ਨੂੰ ਹੀ ਕਰਨਾ ਬਣਦਾ ਹੈ। ਪਰ ਫਿਰ ਵੀ ਮਨੁੱਖੀ ਸੰਸਕਾਰਾਂ ਦੇ ਸੰਦਰਭ ਵਿਚ ਸਿਆਣਿਆਂ ਨੇ ਕਿਹਾ ਹੈ ਕਿ ਸਮਾਜ ਨਿਰਮਾਣ ਦਾ **ਜੋ ਕੰਮ ਸਰਕਾਰਾਂ ਨਹੀਂ ਕਰ ਸਕਦੀਆਂ, ਉਹ ਸੰਸਕਾਰ ਕਰ ਦਿੰਦੇ ਹਨ।** ਪਰ ਅਫਸੋਸ ਦੀ ਗੱਲ ਹੈ ਕਿ ਅਸੀਂ ਆਪਣੇ ਬੱਚਿਆਂ ਨੂੰ ਸੰਸਾਰ ਤਾਂ ਦਿੰਦੇ ਹਾਂ, ਪਰ ਸੰਸਕਾਰ ਨਹੀਂ ਦਿੰਦੇ। ਇਸ ਦਾ ਭਾਵ ਇਹ ਹੈ ਕਿ ਅਸੀਂ ਸ਼ੁਰੂ ਤੋਂ ਹੀ ਆਪਣੇ ਨਿਆਣਿਆਂ ਨੂੰ ਸੁੱਖ-ਅਰਾਮ, ਸਿੱਖਿਆ ਤੇ ਧਨ ਦੌਲਤ ਦੇ ਕੇ ਉਨ੍ਹਾਂ ਨੂੰ ਸੰਸਾਰ ਨਾਲ ਜੋੜਦੇ ਹਾਂ। ਪਰ ਅਸੀਂ ਉਨ੍ਹਾਂ ਨੂੰ ਸਾਡੇ ਪੁਰਖਿਆਂ ਦੇ ਨੇਕ ਕਾਰਨਾਮਿਆਂ ਤੇ ਸਭਿਆਚਾਰ ਦੀਆਂ ਨੇਕ ਕਦਰਾਂ-ਕੀਮਤਾਂ ਨਾਲ ਨਹੀਂ ਜੋੜਦੇ।

ਸੋ! ਇਸ ਵਾਸਤੇ ਸਾਨੂੰ ਸਭ ਨੂੰ ਪੰਜਾਬ ਦੀ ਸਭਿਆਚਾਰਿਕ ਇਮਾਰਤ ਦੀ ਬੁਨਿਆਦ ਨੂੰ ਮੁੜ ਤੋਂ ਪ੍ਰਪੱਕ ਕਰਨ ਲਈ ਪੰਜਾਬ ਦੇ ਸਭਿਆਚਾਰ, ਵਿਰਸੇ ਤੇ ਵਿਰਾਸਤ ਦੀ ਸਾਰ ਲੈਣੀ ਸਾਡੇ ਸਭ ਵਾਸਤੇ ਅਤਿ ਜ਼ਰੂਰੀ ਹੈ। ਇਹ ਸਮੇਂ ਦੀ ਮੰਗ ਹੈ ਕਿ ਕੌਮ ਸ਼ਹੀਦਾਂ ਦੀਆਂ ਜੀਵਨੀਆਂ, ਉਨ੍ਹਾਂ ਦੀਆਂ ਕੁਰਬਾਨੀਆਂ ਅਤੇ ਮਹਾਨ ਫ਼ਲਸਫ਼ੇ ਸਬੰਧੀ ਆਪਣੇ ਆਪ ਨੂੰ ਜਾਗਰੂਕ ਕਰੀਏ ਤੇ ਆਪਣੀਆਂ ਪੀੜ੍ਹੀਆਂ ਨੂੰ

ਜਾਣਕਾਰੀ ਦੇਈਏ। ਇਸ ਤਰ੍ਹਾਂ ਹੀ ਨੌਜਵਾਨ ਪੀੜ੍ਹੀਆਂ ਦੇ ਆਚਰਣ ਨੂੰ ਸ਼ਹੀਦਾਂ ਵਲੋਂ ਦੇਸ਼ ਤੇ ਕੌਮ ਪ੍ਰਤੀ ਨਿਭਾਏ ਪਿਆਰ ਦੀ ਰੰਗਤ ਦੇਣ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਅਸੀਂ ਉਨ੍ਹਾਂ ਦੀ ਜੀਵਨ-ਸ਼ੈਲੀ ਵਿਚ ਸਮਾਜ ਸੇਵਾ ਵਾਸਤੇ ਚਾਅ ਤੇ ਉਮੰਗ ਦੀ ਚਾਸ਼ਣੀ ਚਾੜ੍ਹੀਏ। ਇਸ ਲੋੜੀਂਦੇ ਉੱਦਮ-ਉਪਰਾਲੇ ਨੂੰ ਘਰ ਤੋਂ ਸ਼ੁਰੂ ਕਰਕੇ ਫਿਰ ਸਿੱਖਿਆ ਸੰਸਥਾਵਾਂ ਤੋਂ ਵੀ ਅੱਗੇ ਸਮਾਜ ਪੱਧਰ 'ਤੇ ਅਮਲੀ ਰੂਪ ਦੇਣ ਦੀ ਲੋੜ ਹੈ।

ਇਸ ਤਰ੍ਹਾਂ ਹੀ ਸਰਕਾਰ ਨੂੰ ਜੋ ਇਕ ਹੋਰ ਵੱਡੀ ਚੁਣੌਤੀ ਹੈ, ਉਹ ਸਾਡੇ ਲੋਕਤੰਤਰ ਦੇ ਚੌਥੇ ਪੌੜੇ ਨੂੰ ਆਪਣੇ ਸਹੀ ਫਰਜ਼ ਤੋਂ ਜਾਣੂੰ ਕਰਵਾਉਣ ਦੀ ਹੈ। ਪ੍ਰੈੱਸ ਤੇ ਇਲੈਕਟ੍ਰਾਨਿਕ ਮੀਡੀਆ ਖੁਦ ਸਮਾਜ ਦਾ ਇਕੋ ਹੀ ਸਮੇਂ ਅਕਸ ਤੇ ਸੈਂਸਰ ਹੁੰਦੇ ਹਨ। ਪਰ ਅਜੋਕੇ ਸਮੇਂ ਵਿਚ ਇਹ ਵੀ ਕਮਰਸ਼ੀਅਲ ਲਾਭ ਤੇ ਸਿਆਸੀ ਲਾਲਸਾ ਦਾ ਸ਼ਿਕਾਰ ਹੋ ਚੁਕੇ ਹਨ। ਹੁਣ ਤਾਂ ਹੋਰ ਵੀ ਅਫਸੋਸ ਦੀ ਗੱਲ ਹੈ ਕਿ ਇਹ ਸਪਸ਼ਟ ਤੌਰ 'ਤੇ ਧੜੇਬੰਦੀ ਦੀ ਰਾਜਨੀਤੀ ਦਾ ਹਿੱਸਾ ਬਣ ਚੁਕੇ ਹਨ। ਜਿਸ ਕਰਕੇ ਸਾਰਾ ਮੀਡੀਆ ਸਮਾਜ ਤੇ ਸਰਕਾਰ ਦਾ ਨਿਰਪੱਖ ਅਲੋਚਕ ਹੋਣ ਵਜੋਂ ਬੁਰੀ ਤਰ੍ਹਾਂ ਫੇਲ ਹੋ ਰਿਹਾ ਹੈ।

ਬੱਸ ਹੁਣ ਮੀਡੀਆ ਨੂੰ ਲੱਖਾਂ-ਕਰੋੜਾਂ ਰੁਪਏ ਦੀ ਇਸ਼ਤਿਹਾਰਬਾਜ਼ੀ ਚਾਹੀਦੀ ਹੈ, ਫਿਰ ਅਖਬਾਰਾਂ ਜਾਂ ਟੀ.ਵੀ. ਤੋਂ ਕਿਸੇ ਪਾਰਟੀ ਦੀ ਖਿੱਲੀ ਉਡਵਾ ਲਓ, ਭੰਡੀ ਕਰਵਾ ਲਓ ਜਾਂ ਆਪਣੀ ਤੂਤੀ ਵਜਵਾ ਲਓ। ਬਸ ਇਸ ਲਈ ਸਭ ਜਾਇਜ਼ ਹੈ। ਸਾਡੇ ਸਮੁੱਚੇ ਸਮਾਜ ਵਾਂਗੂੰ ਹੁਣ ਮੀਡੀਆ ਵੀ ਚੰਗਾ-ਮਾੜਾ ਕਰਨ ਦਾ ਭਾਗੀ ਹੈ ਅਤੇ ਸਾਡੇ ਜਿੰਨਾਂ ਹੀ ਕਸੂਰਵਾਰ ਹੈ। ਇਹ ਹੁਣ ਖੁਦ ਵੀ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦਾ ਕਿ ਜਿਥੇ ਸਰਕਾਰਾਂ ਤੇ ਆਮ ਲੋਕਾਂ ਦਾ ਸਤਿਆਨਾਸ ਹੋਇਆ ਹੈ, ਉਥੇ ਮੀਡੀਆ ਦਾ ਸਵਾ-ਸਤਿਆਨਾਸ ਹੀ ਹੋਇਆ ਹੈ। ਮੌਜੂਦਾ ਸਮੇਂ ਵਿਚ ਪੰਜਾਬੀ ਸਭਿਆਚਾਰ ਤੇ ਪੰਜਾਬੀ ਭਾਸ਼ਾ ਦੀ ਜੋ ਬਦਬਖਤੀ ਤੇ ਮਿੱਟੀ ਪਲੀਤ ਮੀਡੀਆ ਵਲੋਂ ਨਵੀਂ ਤਹਿਜ਼ੀਬ ਤੇ ਆਧੁਨਿਕਤਾ ਦੇ ਨਾਮ 'ਤੇ ਹੋਈ ਹੈ। ਉਸ ਦੇ ਸਨਮੁੱਖ ਤਾਂ ਮੀਡੀਆ ਦੇ ਰਾਜੇ-ਰਾਣਿਆਂ ਤੇ ਰਾਣੀਆਂ ਨੂੰ ਇਸ ਪੱਖ ਤੋਂ ਆਪਣਾ ਅੱਗਾ ਹੋਰ ਸਭ ਤੋਂ ਪਹਿਲਾਂ ਢੱਕਣ ਦੀ ਲੋੜ ਹੈ। ਮੁੱਕਦੀ ਗੱਲ ਹੈ ਕਿ ਮੀਡੀਏ ਨੂੰ ਦੇਸ਼ ਦਾ ਚੌਥਾ ਪੌੜਾ ਹੋਣ ਦੇ ਨਾਤੇ 'ਔਰੋਂ ਕੋ ਨਸੀਹਤ, ਖੁਦ ਮੀਆਂ ਫਜ਼ੀਹਤ' ਵਰਗੀ ਕਰਤੂਤ ਤੋਂ ਆਪਣੇ ਆਪ ਨੂੰ ਬਰੀ-ਉਲ-ਜ਼ੁੰਮਾ ਕਰਕੇ ਆਪਣੀ ਸਾਖ ਨੂੰ ਸੁਰਖਰੂ ਕਰਨਾ ਪਵੇਗਾ।

ਇਸ ਤਰ੍ਹਾਂ ਹੀ ਸਮਾਜ ਵਿਚ ਫਿਰਕਾ ਪ੍ਰਸਤੀ ਨੂੰ ਠਲ ਪਾਉਣ ਦੀ ਲੋੜ ਹੈ। ਇਸ ਪ੍ਰਸੰਗ ਵਿਚ ਪਹਿਲਾਂ ਤਾਂ ਜਾਤ ਪਾਤ ਦੇ ਪੱਟੇ ਸਮਾਜ ਨੇ ਆਪੋ-ਆਪਣੇ ਸ਼ਮਸ਼ਾਨ ਘਾਟ ਬਣਾਏ ਸਨ; ਫਿਰ ਗੁਰਦੁਆਰੇ ਅਲੱਗ-ਅਲੱਗ ਬਣਨੇ ਸ਼ੁਰੂ ਹੋ ਗਏ ਹਨ। ਹੁਣ ਤਾਂ ਵੋਟ ਰਾਜ ਨੇ ਭਾਈਚਾਰੇ ਤੇ ਬਰਾਦਰੀ ਵਿਚ ਤਾਂ ਵਿਥਾਂ ਪਾਈਆਂ ਹੀ ਹਨ ਸਗੋਂ ਇਕੋ ਮਾਂ ਦੇ ਜਾਏ ਭਾਈ-ਭਾਈ ਵੀ ਹੁਣ ਅਕਾਲੀਆਂ ਤੇ ਕਾਂਗਰਸੀਆਂ ਵਿਚ ਵੰਡੇ ਗਏ ਹਨ। ਪਿੰਡ ਮਹਿਮੇ ਸਰਜੇ ਕਾਂਗਰਸੀ ਤੇ ਅਕਾਲੀਆਂ ਨੇ ਸ਼ਮਸ਼ਾਨ ਘਾਟ ਵੀ ਵੱਖ-ਵੱਖ ਕਰ ਲਏ ਹਨ। ਚੋਣਾਂ

ਤਾਂ ਪੰਜ ਸਾਲ ਬਾਅਦ ਆ ਜਾਂਦੀਆਂ ਹਨ ਪਰ ਇਹ ਸੱਕੇ ਭਰਾ ਕਈ-ਕਈ ਚੋਣਾਂ ਲੰਘਣ ਉਪਰੰਤ ਵੀ ਇਕ ਦੂਜੇ ਦੇ ਘਰ ਨਹੀਂ ਵੜਦੇ। ਇਹ ਪਾੜਾ ਹੋਰ ਵੀ ਵੱਧ ਰਿਹਾ ਹੈ। ਰੱਬ ਦੇ ਵਾਸਤੇ ਇਸ ਸਮਾਜਿਕ ਪਾੜੇ ਨੂੰ ਹੁਣ ਹੋਰ ਵਧਾਉਣ ਦੀ ਥਾਂ ਇਸ ਨੂੰ ਘਟਾਉਣ ਦੀ ਲੋੜ ਹੁਣ ਸਮੇਂ ਦੀ ਮੰਗ ਬਣ ਚੁਕੀ ਹੈ। ਉਧਰ ਬਰਨਾਲੇ ਦੇ ਇਕ ਪਿੰਡ ਵਿਚ ਬੱਚਿਆਂ ਦਾ ਸਕੂਲ ਇਕ ਸ਼ਮਸ਼ਾਨ ਘਾਟ ਦੇ ਸ਼ੈਡਾਂ ਵਿਚ ਲਗਦਾ ਹੈ। ਇਹ ਸਰਕਾਰਾਂ ਦੇ ਵਾਸਤੇ ਇਕ ਵੱਡੀ ਚੁਨੌਤੀ ਹੈ ਕਿ ਸਾਡੀ ਵਿਦਿਆ ਪ੍ਰਣਾਲੀ ਕਿੱਧਰ ਨੂੰ ਜਾ ਰਹੀ ਹੈ।

ਹੁਣ ਪੰਜਾਬ ਨੂੰ ਸਭ ਤੋਂ ਵੱਧ ਲੋੜ ਹੈ ਕਿ ਕੋਈ ਮਾੜੇ ਅਨਸਰਾਂ ਨੂੰ ਸੋਧਾ ਲਾਉਣ ਲਈ ਵਿਗੜਿਆਂ-ਤਿਗੜਿਆਂ ਦਾ ਪੀਰ-ਡੰਡਾ ਬਣ ਕੇ ਕੋਈ ਕਰਮੱਠ ਪ੍ਰਸ਼ਾਸਨਿਕ ਯੋਧਾ ਮੁੱਖ ਮੰਤਰੀ ਬਣੇ। ਇਸ ਵਾਸਤੇ ਹੁਣ ਸਮਾਜ ਨੂੰ ਇਸ ਗੱਲ ਦੀ ਵੀ ਲੋੜ ਹੈ ਕਿ ਦੇਸ਼ ਹਿਤੈਸ਼ੀ ਤੇ ਨੇਕ ਪ੍ਰਸ਼ਾਸਨਿਕ ਅਧਿਕਾਰੀ ਲੋਕਾਂ ਪ੍ਰਤੀ ਆਪਣੇ ਫਰਜ਼ਾਂ ਨੂੰ ਜਾਣਨ ਤੇ ਪਛਾਣਨ ਅਤੇ ਅਜਿਹੇ ਲੋਕਾਂ ਪ੍ਰਤੀ ਵਫਾਦਾਰ ਕਰਮਚਾਰੀਆਂ ਨੂੰ ਅਕਾਲ ਪੁਰਖ ਵਾਹਿਗੁਰੂ ਸਮਾਜ ਸੇਵਾ ਕਰਨ ਦੀ ਸੁਮੱਤ ਤੇ ਬਲਬੁੱਧੀ ਬਖਸ਼ੇ। ਸਾਡੇ ਮੁਲਕ ਵਿਚ ਕਾਨੂੰਨ ਤਾਂ ਪਹਿਲਾਂ ਹੀ ਬਹੁਤ ਹਨ। ਸੋ ਇਸ ਲਈ ਹੁਣ ਕਾਨੂੰਨ ਦੀਆਂ ਕਿਤਾਬਾਂ ਦੀ ਗਿਣਤੀ ਵਧਾਉਣ ਦੀ ਥਾਂ ਕਾਨੂੰਨ-ਜ਼ਾਬਤਿਆਂ ਨੂੰ ਦ੍ਰਿੜ੍ਹ ਇੱਛਾ ਸ਼ਕਤੀ ਅਤੇ ਕਾਨੂੰਨੀ ਤੇ ਅਨੁਸ਼ਾਸਨਿਕ ਸਖਤੀ ਨਾਲ ਲਾਗੂ ਕਰਨ ਦੀ ਲੋੜ ਹੈ।

ਇਸ ਪ੍ਰਸੰਗ ਵਿਚ ਮੈਨੂੰ ਬਤੌਰ ਐੱਸ. ਡੀ. ਐੱਮ. ਤਲਵੰਡੀ ਸਾਬੋ ਦੀ ਘਟਨਾ ਯਾਦ ਆਈ ਹੈ ਕਿ ਉਦੋਂ ਡੀ.ਸੀ. ਸਾਹਿਬ ਨੇ ਇਲਾਕੇ ਵਿਚ ਸ਼ਿਕਾਰ ਖੇਡਣ ਦੀ ਸਖਤ ਮਨਾਹੀ ਕੀਤੀ ਸੀ। ਪਰ ਉਹ ਇਕ ਦਿਨ ਆਪ ਹੀ ਆਪਣੇ ਕੁੱਝ ਮਿੱਤਰਾਂ ਨਾਲ ਸ਼ਿਕਾਰ ਖੇਡਣ ਆ ਗਏ। ਪਿੰਡ ਕੋਟ ਬਖਤੂ ਦੇ ਨੰਬਰਦਾਰ ਨੇ ਉਨ੍ਹਾਂ ਨੂੰ ਦੱਸਿਆ ਕਿ ਐੱਸ.ਡੀ.ਐੱਮ. ਦਾ ਹੁਕਮ ਹੈ ਕਿ ਇਥੇ ਕੋਈ ਬੰਦਾ ਸ਼ਿਕਾਰ ਨਾ ਖੇਡੇ। ਸ਼ਿਕਾਰ ਪਾਰਟੀ ਵਿਚੋਂ ਕਿਸੇ ਇਕ ਨੇ ਕਿਹਾ ਕਿ ਤੂੰ ਫਿਕਰ ਨਾ ਕਰ ਡੀ.ਸੀ. ਸਾਹਿਬ ਆਪ ਸ਼ਿਕਾਰ ਖੇਡ ਰਹੇ ਹਨ ਤਾਂ ਉਹ ਨੰਬਰਦਾਰ ਕਹਿਣ ਲੱਗਾ ਕਿ 'ਦੇਖ ਲਓ ਭਾਈ! ਸ਼ਿਕਾਰ ਖੇਡਣਾ ਮਨ੍ਹਾ ਹੈ। ਜੇ ਤੁਸੀਂ ਡੀ.ਸੀ. ਹੋ ਤਾਂ ਠੀਕ ਹੈ, ਨਹੀਂ ਤਾਂ ਜੇ ਐੱਸ.ਡੀ.ਐੱਮ. ਇਧਰ ਆ ਗਿਆ ਤਾਂ ਉਹ ਤੁਹਾਨੂੰ ਡੀ.ਸੀ. ਜ਼ਰੂਰ ਬਣਾ ਦੇਊਗਾ।'

ਇਹ ਵੀ ਗੱਲ ਸਮਝਣ ਦੀ ਲੋੜ ਹੈ ਕਿ ਨਿਰਸੰਦੇਹ ਜਿੰਨਾਂ ਅਸੀਂ 'ਜੱਟ ਮਚਲਾ ਤੇ ਖੁਦਾ ਨੂੰ ਲੈ ਗਏ ਚੋਰ' ਜਿਹੇ ਬਣ ਕੇ ਕਾਨੂੰਨ ਤੇ ਅਨੁਸ਼ਾਸਨ ਨੂੰ ਭੰਗ ਕਰਨ ਦੇ ਸ਼ੌਕੀਨ ਹਾਂ; ਉਸ ਤੋਂ ਕਿਤੇ ਵੱਧ ਅਸੀਂ ਡਰੂ-ਡਰੋਕਲ ਵੀ ਹਾਂ। ਅਸੀਂ ਪ੍ਰਸ਼ਾਸਨ ਦੇ ਛੋਟੇ ਤੋਂ ਛੋਟੇ ਕਰਮਚਾਰੀ ਤੇ ਫਿਰ ਪੁਲਿਸ ਦੇ ਸਭ ਤੋਂ ਛੋਟੇ ਰੈਂਕ ਸਿਪਾਹੀ ਅੱਗੇ ਵੀ ਲੇਲੜੀਆਂ-ਮਿੰਨਤਾਂ ਕੱਢਦੇ ਫਿਰਦੇ ਹਾਂ। ਇਸ ਵਾਸਤੇ ਜੇ ਕਿਤੇ ਸ਼ਹਿਰਾਂ ਤੇ ਪਿੰਡਾਂ ਦੇ ਦੋ-ਚਾਰ ਚੌਰਾਹਿਆਂ 'ਤੇ ਭ੍ਰਿਸ਼ਟਾਚਾਰੀਆਂ ਤੇ ਕਾਨੂੰਨ ਤੋੜਨ ਵਾਲੇ ਮਾੜੇ ਅਨਸਰਾਂ ਨੂੰ

ਬਿਨਾਂ ਦੱਸੇ-ਪੁੱਛੇ ਦੋ-ਚਾਰ ਛਿੱਤਰ ਮਾਰਨ ਦੀ 'ਸੋਧਾ-ਸੇਵਾ' ਮੁਹੱਈਆ ਕਰਵਾ ਦਿੱਤੀ ਜਾਵੇ ਤਾਂ ਦੇਸ਼ ਦੀ 70 ਫੀਸਦੀ ਜਨਤਾ ਜੋ ਕਿ ਬੇਢੰਗੀ ਚਾਲ ਚਲ ਰਹੀ ਹੈ, ਉਹ ਤਾਂ ਆਪੇ ਹੀ ਸਮਝ ਜਾਵੇਗੀ ਕਿ ਇਹ ਕੀ ਭਾਣਾ ਵਰਤ ਰਿਹਾ ਹੈ।

ਇਥੇ ਇਕ ਪੁਰਾਣੀ ਲੋਕ ਕਹਾਣੀ ਦਾ ਜ਼ਿਕਰ ਕਰਨਾ ਬਣਦਾ ਹੈ ਕਿ ਕਿਸੇ ਰਾਜੇ ਨੇ ਆਪਣੀ ਰਿਆਸਤ ਦਾ ਮਾਲੀਆ ਵਧਾਉਣ ਲਈ ਸ਼ਾਹੀ ਫੁਰਮਾਨ ਜਾਰੀ ਕਰਕੇ ਮਸੂਲ ਲਾ ਦਿੱਤਾ। ਬੇਸ਼ੱਕ ਉਸ ਨੂੰ ਇਹ ਵੀ ਧੁੜਕੂ ਲੱਗਾ ਹੋਇਆ ਸੀ ਕਿ ਕਿਤੇ ਲੋਕ ਉਲਟ ਹੀ ਨਾ ਹੋ ਜਾਣ, ਪਰ ਜਦੋਂ ਕਿਸੇ ਨੇ ਕੋਈ ਉਜਰ ਨਾ ਕੀਤਾ ਤਾਂ ਉਸ ਨੇ ਮਸੂਲ ਹੋਰ ਵਧਾ ਦਿੱਤਾ। ਫਿਰ ਵੀ ਕਿਸੇ ਨੇ ਕੋਈ ਰੋਹ-ਰੋਸ ਪ੍ਰਗਟ ਨਹੀਂ ਕੀਤਾ। ਰਾਜੇ ਲੋਕਾਂ ਦੀ ਸਹਿਣਸ਼ੀਲਤਾ ਦੇਖਣ ਲਈ ਨਵਾਂ ਹੁਕਮ ਚਾੜ੍ਹ ਦਿੱਤਾ ਕਿ ਹੁਣ ਮਸੂਲ ਦੇ ਨਾਲ 4 ਛਿੱਤਰ ਵੀ ਮਾਰੇ ਜਾਣ। ਇਸ ਉਪਰੰਤ ਲੋਕਾਂ ਨੇ ਰਾਜੇ ਤੱਕ ਪਹੁੰਚ ਕੀਤੀ ਤੇ ਕਿਹਾ ਕਿ ਮਹਾਰਾਜ ਮਸੂਲ ਨਾਕਿਆਂ 'ਤੇ ਸਾਡਾ ਸਮਾਂ ਬਹੁਤ ਨਸ਼ਟ ਹੁੰਦਾ ਹੈ; ਇਸ ਲਈ ਕਿਰਪਾ ਕਰਕੇ ਛਿੱਤਰ ਮਾਰਨ ਵਾਲਿਆਂ ਦੀ ਗਿਣਤੀ ਵਧਾਈ ਜਾਵੇ।

ਇਹ ਕਹਾਣੀ ਸੱਚੀ ਹੈ ਜਾਂ ਝੂਠੀ ਇਹ ਤਾਂ ਪੁਰਾਣੀ ਗੱਲ ਹੈ। ਪਰ ਪੰਜਾਬ ਵਿਚਲੇ ਟੋਲ ਪਲਾਜ਼ਿਆਂ 'ਤੇ ਸਧਾਰਨ ਆਦਮੀ ਦੀ ਕੋਹਫਤ ਤੇ ਪ੍ਰੇਸ਼ਾਨੀ ਇਹ ਹੁੰਦੀ ਹੈ ਕਿ ਪੈਸਿਆਂ ਦੀ ਕੋਈ ਗੱਲ ਨਹੀਂ, ਪਰ ਖਲ੍ਹਾਰ ਬਹੁਤ ਪੈਂਦੀ ਹੈ। ਖੈਰ! ਇਸ ਤੋਂ ਅੱਗੇ ਕਾਨੂੰਨ ਲਾਗੂ ਕਰਨ ਵਾਲੇ ਰਿਸ਼ਵਤਖੋਰ ਅਧਿਕਾਰੀਆਂ ਨੂੰ ਵੀ ਸੋਧਣ ਲਈ ਉਨ੍ਹਾਂ 'ਤੇ 'ਸੋਧਾ-ਸੇਵਾ' ਦਾ ਗਦੌੜਾ ਫੇਰਨ ਦੀ ਬੇਹੱਦ ਲੋੜ ਹੈ। ਮੇਰੀ ਜਾਚੇ, ਜੇ ਉੱਚ ਅਧਿਕਾਰੀ ਖੁਦ ਹੀ ਰਿਸ਼ਵਤ ਲੈਣ ਦੇ ਪੱਖੋਂ ਕੋਈ ਮਹੀਨਾ-ਖੰਡ ਛਿੱਕਲੇ ਪਾ ਲੈਣ ਤਾਂ ਵੀ ਜਨਤਾ ਦਾ ਭਲਾ ਹੋ ਸਕਦਾ ਹੈ। ਪਰ ਜੇ ਕਿਤੇ ਸਰਕਾਰ ਵੀ ਰੀਸੋ-ਰੀਸ ਬਣੇ ਰਿਸ਼ਵਤਖੋਰੀ ਦੇ ਸ਼ੌਕੀਨ ਕਰਮਚਾਰੀਆਂ ਨੂੰ ਆਪਣੀ ਛੱਤਰ-ਛਾਇਆ ਦੀ ਥਾਂ ਛਿੱਤਰ-ਛਾਇਆ ਬਖਸ਼ ਦੇਵੇ ਤਾਂ ਪੰਜਾਬ ਦਾ ਮਹਾਂ-ਕਲਿਆਣ ਹੋ ਸਕਦਾ ਹੈ।

ਅਜਿਹੇ ਕੁੱਝ ਕੁ ਕਾਰਜ-ਤਜਰਬੇ ਐਮਰਜੈਂਸੀ ਵੇਲੇ ਹੋਏ ਸਨ ਅਤੇ ਸ਼ੁਰੂਆਤੀ ਕਾਮਯਾਬੀ ਵੀ ਮਿਲੀ ਸੀ। ਪਰ ਸਾਡੇ ਵਿਚੋਂ ਹੀ ਬਹੁਤਿਆਂ ਨੇ ਇਸ ਨੂੰ ਅਜ਼ਾਦੀ 'ਤੇ ਪਾਬੰਦੀ ਦੇ ਨਾਂਅ ਨਾਲ ਧਿਰਕਾਰ ਕੇ ਬੇਈਮਾਨਾਂ ਤੇ ਵਿਹਲੜਾਂ ਨੂੰ ਕੌਮੀ ਕਿਰਦਾਰ ਤੇ ਅਨੁਸ਼ਾਸਨ ਦੇ ਵਲਗਣ ਵਿਚ ਆਉਣ ਤੋਂ ਬਚਾਅ ਲਿਆ। ਪਰ ਨਤੀਜੇ ਵਜੋਂ ਉਦੋਂ ਤੋਂ ਲੈ ਕੇ ਹੁਣ ਤੱਕ 30-35 ਸਾਲ ਤੋਂ ਕੌਮੀ ਤੇ ਇਖਲਾਕੀ ਪੱਧਰ 'ਤੇ ਜੋ ਸਾਡੇ ਚੌਲ ਚਿੱਟੇ ਹੋ ਰਹੇ ਹਨ, ਉਹ ਦੁਨੀਆਂ ਦੇ ਸਾਹਮਣੇ ਹੀ ਹਨ। ਸਗੋਂ ਕਦੇ-ਕਦੇ ਤਾਂ ਇਹ ਵੀ ਡਰ ਲਗਦਾ ਹੈ ਕਿ ਰੱਬ ਹੀ ਬਖਸ਼ੇ ਕਿ ਇਹ ਤਾਂ ਕੁੱਝ ਵੀ ਨਹੀਂ ਹੈ, ਹਾਲੇ ਤਾਂ ਹੋਰ ਵੀ ਬੈਂਗਣੀ ਉਘੜਨ ਦੇ ਅਸਾਰ ਬਣੇ ਹੋਏ ਹਨ। ਬੱਸ ਰੱਬ ਮਿਹਰ ਹੀ ਕਰੇ।

ਬੇਸ਼ੱਕ ਅੱਜਕੱਲ੍ਹ ਸਾਡੇ ਲੋਕ ਸਰਕਾਰਾਂ ਦੀ ਕਾਰਗੁਜ਼ਾਰੀ ਦੇ ਸਬੰਧ ਵਿਚ ਇਕ ਸ਼ਸ਼ੋਪੰਜ ਜਿਹੀ ਦੀ ਅਵਸਥਾ ਵਿਚੋਂ ਗੁਜ਼ਰ ਰਹੇ ਹਨ ਕਿ 'ਯਿਹ ਅਕਲ ਕੇ ਸਹਿਮੇ ਹੂਏ ਬੀਮਾਰ ਅਦਾਰੇ, ਕਿਆ ਚਾਰਾ-ਏ-ਨਾਸਾਜ਼ੀ-ਏ-ਹਾਲਾਤ ਕਰੇਂਗੇ'। ਇਸ ਲਈ ਜਨਤਾ ਵਿਚ ਇਕ ਬੇਦਿਲੀ ਤੇ ਬੇਵਿਸ਼ਵਾਸੀ ਦਾ ਮਾਹੌਲ ਪੈਦਾ ਹੋ ਰਿਹਾ ਹੈ ਕਿ ਸਰਕਾਰਾਂ ਕੀ ਕਰ ਸਕਦੀਆਂ ਹਨ ਤੇ ਉਹ ਕੀ ਕਰ ਰਹੀਆਂ ਹਨ। ਮੁਰਾਰੀ ਬਾਪੂ ਵਰਗੇ ਸਮਾਜ ਸੁਧਾਰਕਾਂ ਦਾ ਵਿਚਾਰ ਹੈ ਕਿ ਸਰਕਾਰਾਂ ਵੱਲ ਨਾ ਵੇਖੋ ਕਿ ਉਹ ਕੀ ਕਰ ਸਕਦੀਆਂ ਹਨ। ਨੇਕ ਬੰਦਿਆਂ ਦਾ ਵੀ ਵਿਚਾਰ ਹੈ ਕਿ **ਜੋ ਕੰਮ ਸਰਕਾਰ ਨਹੀਂ ਕਰ ਸਕਦੀ, ਉਹ ਭਲੇ ਬੰਦਿਆਂ ਦੇ ਸੰਸਕਾਰ ਕਰ ਸਕਦੇ ਹਨ।** ਇਸ ਵਾਸਤੇ ਉਨ੍ਹਾਂ ਦਾ ਕਹਿਣਾ ਹੈ ਕਿ ਦਸਵੰਧ ਤਾਂ ਕੱਢੋ, ਪਰ ਧਰਮ ਸਥਾਨਾਂ 'ਤੇ ਬੇਸ਼ੱਕ ਚੜ੍ਹਾਵੇ ਨਾ ਚੜ੍ਹਾਓ। ਸਗੋਂ ਲੋੜਵੰਦ ਵਿਦਿਆਰਥੀਆਂ, ਗਰੀਬ ਰੋਗੀਆਂ ਤੇ ਅਪਾਹਜਾਂ ਦੀ ਨਿਰਸੁਆਰਥ ਸਹਾਇਤਾ ਕਰੋ। ਭਾਰਤੀ ਸੰਸਕ੍ਰਿਤੀ ਵਿਚ ਪ੍ਰਭੂ ਗੁਣ ਗਾਉਣ ਦੀ ਬੜੀ ਅਹਿਮੀਅਤ ਹੈ। ਪਰ ਚੱਲ ਰਹੇ ਦੌਰੇ-ਦੌਰਾਂ ਵਿਚ ਮੇਰਾ ਖਿਆਲ ਇਹ ਹੈ ਕਿ ਹੁਣ ਲੋਕਾਂ ਨੂੰ ਪ੍ਰਭੂ ਦੇ ਗੁਣ ਗਾਉਣ ਨਾਲੋਂ ਵੱਧ 26-32 ਰੁਪਏ ਕਮਾਉਣ ਦਾ ਫਿਕਰ ਬਣਿਆ ਹੋਇਆ ਹੈ।

ਸਾਡੇ ਦੇਸ਼ ਵਿਚ ਕਦੇ ਮੰਨਿਆ ਜਾਂਦਾ ਸੀ ਕਿ ਧਰਮ ਤੋਂ ਬਿਨਾਂ ਰਾਜਭਾਗ ਨਹੀਂ ਚਲ ਸਕਦਾ। ਫਿਰ ਰਾਜਭਾਗ ਵਾਲਿਆਂ ਨੇ ਚਲਦੇ-ਚਲਦੇ ਧਰਮ ਦੇ ਨਾਂਅ 'ਤੇ ਲੋਕਾਈ ਲਈ ਕ੍ਰਿਪਾ ਦ੍ਰਿਸ਼ਟੀ ਦੀ ਥਾਂ ਨਿੱਜ ਸੁਆਰਥ ਤੇ ਲਾਲਚ ਦੇ ਵਸ ਕਰੂਰ ਦ੍ਰਿਸ਼ਟੀ ਦੀ ਨੀਤੀ ਅਪਣਾ ਕੇ ਆਪਣੇ-ਆਪ ਨੂੰ ਧਾਕੜ ਤੇ ਵੈਭਵਸ਼ਾਲੀ ਸਾਮਰਾਜ ਦੇ ਸਮਰਾਟ ਸਾਬਿਤ ਕੀਤਾ। ਅਜਿਹੇ ਆਪ-ਹੁਦਾਰੇ ਤੇ ਬੇਮੁਹਾਰੇ ਅਤਿਆਚਾਰੀ ਰਾਜਾਂ ਦੀ ਚੱਕੀ ਵਿਚ ਪਿਸ ਰਹੀ ਪਰਜਾ ਨੇ ਸਦੀਆਂ ਤੋਂ ਬਾਅਦ ਪਾਸਾ ਥਲਿਆ ਤੇ ਬੇਵਹਾ ਮਨੁੱਖੀ ਰੋਸ ਤੇ ਵਿਦਰੋਹ ਦੇ ਕੁਰਬਾਨੀਆਂ ਭਰੇ ਸੰਘਰਸ਼ਾਂ ਦੇ ਰਾਹ ਚੱਲ ਕੇ ਲੋਕ ਮਾਰੂ ਰਾਜਭਾਗਾਂ ਦਾ ਪਾਸਾ ਪਲਟ ਦਿੱਤਾ।

ਪਰ ਫਿਰ ਅਜ਼ਾਦੀ ਤੋਂ ਬਾਅਦ ਥੋੜੇ ਸਮੇਂ ਵਿਚ ਹੀ ਰਜਵਾੜਾਸ਼ਾਹੀ ਦੇ ਜਲਵਿਆਂ ਤੇ ਅਵੱਲੇ ਸੁਆਦਾਂ ਨੇ ਸਾਡੇ ਵਿਚੋਂ ਹੀ ਚੁਣੇ ਹੋਏ, ਸਾਡੇ ਹੀ ਆਗੂਆਂ ਨੂੰ ਰਾਜੇ-ਮਹਾਰਾਜੇ ਤੇ ਬੇਤਾਜ ਬਾਦਸ਼ਾਹ ਬਣਨ ਦੀ ਲਲਕ-ਲਟਕ ਲਾ ਦਿੱਤੀ। ਇਸ ਵਾਸਤੇ ਹੁਣ ਸਾਡੇ ਆਪਣੇ ਹੀ ਕਥਿਤ ਭੈਣ-ਭਾਈ ਆਗੂਆਂ ਨੇ ਦੇਸ਼, ਕਾਲ ਤੇ ਪਾਤਰ ਦੀ ਪ੍ਰਾਚੀਨ ਪ੍ਰੰਪਰਾ ਦਾ ਗਲਤ ਮਾਇਅਨਾ-ਮਤਲਬ ਕੱਢ ਕੇ ਆਪਣੇ ਹੀ ਘੋੜੇ ਭਜਾਏ ਹਨ। ਪਰ ਇਸ ਤਰ੍ਹਾਂ ਸਮਾਜ ਨੂੰ ਸਰਵ ਵਿਆਪੀ ਭ੍ਰਿਸ਼ਟਾਚਾਰ ਦੇ ਕਿੱਲੇ ਨਾਲ ਬੰਨ੍ਹ ਦਿੱਤਾ ਹੈ। ਇਸ ਤਰ੍ਹਾਂ ਹੁਣ ਜਨਤਾ ਇਨ੍ਹਾਂ ਦੇ ਇਸ਼ਾਰਿਆਂ 'ਤੇ ਹੀ ਲਟਕ-ਮਟਕ ਕਰਦੀ ਹੋਈ 'ਲਟਕ ਕਲੀ-ਮਟਕ ਕਲੀ' ਬਣੀ ਹੋਈ ਹੈ। ਫਿਰ ਸਿੱਤਮ ਇਹ ਹੈ ਕਿ ਜਨਤਾ ਦੀ ਹਾਏ-ਹਕੂ ਵੀ ਇਨ੍ਹਾਂ ਨੂੰ ਨਹੀਂ ਸੁਣ ਰਹੀ; ਬੱਸ ਇਹ ਆਪਣਾ ਮਾਰੂ ਰਾਗ ਵਜਾਈ ਜਾਂਦੇ ਹਨ। ਬੱਸ ਰਾਜਭਾਗਾਂ ਦੇ ਵਿਕਾਸ ਤੇ ਵਿਨਾਸ਼ ਦਾ ਅਫਸਾਨਾ ਇੰਨਾ ਕੁ ਹੀ ਹੈ।

ਹੁਣ ਤਾਂ ਸਾਡੇ ਜੀਵਨ ਵਿਚ ਭ੍ਰਿਸ਼ਟਾਚਾਰ ਇੰਨਾਂ ਵਧ ਗਿਆ ਹੈ ਕਿ ਇਸ ਨੂੰ ਮੋੜਾ ਪਾਉਣ ਜਾਂ ਖਤਮ ਕਰਨ ਦਾ ਕੋਈ ਹੀਲਾ-ਵਸੀਲਾ ਹੀ ਨਹੀਂ ਦਿਸਦਾ। ਸਗੋਂ ਹੁਣ ਤਾਂ ਇਸ ਪ੍ਰਸੰਗ ਵਿਚ ਦਿਲ ਬਹਿਲਾਉਣ ਤੇ ਮਨ ਪਰਾਉਣ ਲਈ ਪੁੱਠੇ-ਪੁੱਠੇ ਖਿਆਲ ਵੀ ਆਉਂਦੇ ਹਨ। ਜਰਮਨੀ ਦੀ ਇਕ ਇੰਟਰਨੈਸ਼ਨਲ ਟਰਾਂਪੇਰੇਂਸੀ ਸੰਸਥਾ ਦੀ ਰਿਪੋਰਟ ਪੜ੍ਹ ਕੇ ਸੰਸਾਰ ਪੱਧਰ 'ਤੇ ਸਾਡੇ ਮੁਲਕ ਵਿਚ ਫੈਲੇ ਭ੍ਰਿਸ਼ਟਾਚਾਰ ਦੀ ਇਕ ਨਵੀਂ ਸਿਨਫ ਤੇ ਸਿਮਤ ਦੀ ਸੋਝੀ ਪੈਂਦੀ ਹੈ ਕਿ ਹੁਣ ਭਾਰਤ ਦਾ ਭ੍ਰਿਸ਼ਟਾਚਾਰ ਦੇ ਓਲੰਪਿਕ ਮੈਦਾਨ ਵਿਚ 87ਵਾਂ ਸਥਾਨ ਹੈ, ਜਦੋਂ ਕਿ ਚੀਨ ਦਾ 78ਵਾਂ ਤੇ ਸੋਮਾਲੀਆ ਦਾ ਪਹਿਲਾ ਸੁਥਾਨ ਹੈ।

ਇਸ ਲਈ ਹੁਣ ਵਿਅੰਗਆਤਮਕ ਤੌਰ 'ਤੇ ਥੋੜਾ ਜਿਹਾ ਹੋਰ ਭ੍ਰਿਸ਼ਟਾਚਾਰੀ ਤਰਦੱਦ ਕਰਨ ਦੀ ਲੋੜ ਹੈ ਤਾਂ ਕਿ ਅਸੀਂ ਘੱਟੋ ਘੱਟ ਆਪਣੇ ਵਿਰੋਧੀ ਚੀਨ ਤੋਂ ਤਾਂ ਲੰਘ ਸਕੀਏ। ਜਿਥੋਂ ਤੱਕ ਭ੍ਰਿਸ਼ਟਾਚਾਰ ਵਿਚ ਟੀਸੀ 'ਤੇ ਬੈਠੇ ਸੋਮਾਲੀਆ ਵਰਗੇ ਮੁਲਕਾਂ ਦਾ ਸਬੰਧ ਹੈ, ਉਸ ਵਾਸਤੇ ਸਾਨੂੰ ਬੱਸ ਆਪਣੀ ਮਾਨਸਿਕਤਾ ਵਿਚ ਥੋੜੀ ਕੁ ਹੋਰ ਬਦਦਿਆਨਤੀ ਤੇ ਬੇਈਮਾਨੀ ਅਤੇ ਆਪਣੇ ਜੀਵਨ ਦੇ ਕਾਰੋਬਾਰ ਵਿਚ ਮਿਲਾਵਟ ਤੇ ਰਿਸ਼ਵਤਖੋਰੀ ਵਧਾਉਣ ਦੀ ਲੋੜ ਹੈ। ਇਸ ਲਈ ਸਾਨੂੰ ਐਵੇਂ ਲੋਕਪਾਲ, ਰਾਈਟ ਟੂ ਸਰਵਿਸ ਐਕਟ ਜਾਂ ਹੋਰ ਭ੍ਰਿਸ਼ਟਾਚਾਰੀ ਵਿਰੋਧੀ ਚੌਕਸੀ ਕਾਨੂੰਨਾਂ ਤੇਂ ਚੌਕਸੀ ਵਿਭਾਗਾਂ ਆਦਿ ਦੇ ਪੁੱਠੇ ਪੰਗਿਆਂ ਵਿਚ ਫਸਣ ਦੀ ਲੋੜ ਹੀ ਨਹੀਂ ਹੈ।

ਸਗੋਂ ਸਾਡੇ ਨਾਲੋਂ ਵੀ ਭ੍ਰਿਸ਼ਟ ਲੋਕਾਂ ਤੇ ਦੇਸ਼ਾਂ ਨੂੰ ਇਸ ਗੱਲ ਦੀ ਵਿੜਕ-ਭਿਣਕ ਲੱਗਣ ਤੋਂ ਪਹਿਲਾਂ ਹੀ ਸਾਨੂੰ ਵਿਕਟਰੀ ਸਟੈਂਡ ਵੱਲ ਸ਼ੋਹਲੇ ਪੈਰੀਂ ਸ਼ੂਟਾਂ ਵੱਟਣ ਦੀ ਲੋੜ ਹੈ। ਫਿਰ ਭ੍ਰਿਸ਼ਟਾਚਾਰ ਦੀ ਓਲੰਪਿਕ ਵਿਚ ਸਾਡੀ ਜਿੱਤ ਯਕੀਨੀ ਹੈ ਅਤੇ ਸਾਡਾ ਦੁਨੀਆਂ ਵਿਚ ਵੱਡੇ ਭ੍ਰਿਸ਼ਟਾਚਾਰੀ ਹੋਣ ਦਾ ਓਲੰਪਿਕ ਪੱਧਰ ਦਾ ਪਹਿਲਾ ਸਥਾਨ ਤੇ ਖਿਤਾਬ ਤਾਂ ਵੱਟ 'ਤੇ ਹੀ ਪਿਆ ਹੈ। ਖੈਰ! ਇਹ ਤਾਂ ਉਸ ਸਥਿਤੀ ਦੀ ਗੱਲ ਹੈ ਕਿ ਜਿਸ ਵਿਚ ਕੌਮ ਦੀ ਭ੍ਰਿਸ਼ਟਾਚਾਰ ਵਿਰੁੱਧ ਜੰਗ ਵਿਚ ਨਾਉਮੀਦੀ ਤੇ ਨਿਰਾਸ਼ਾ ਝਲਕਦੀ ਹੈ। ਜਨਤਾ ਬਾਂ-ਬਾਂਅ ਕਰ ਰਹੀ ਹੈ। ਆਪਣਿਆਂ ਹੀ ਆਗੂਆਂ ਤੋਂ ਤੰਗ ਆਏ ਲੋਕ 'ਡਿੱਗ ਕੇ ਪੀਂਘ ਤੋਂ ਭਾਗੋ ਮਰ ਗਈ, ਸਭ ਰੋਣ ਕੀਰਨੇ ਪਾ ਕੇ ਜੀ' ਅਨੁਸਾਰ ਕੀਰਨੇ ਰੂਪੀ ਰੌਲਾ-ਰੱਪਾ ਪਾ ਰਹੇ ਹਨ।

ਇਹ ਵੀ ਠੀਕ ਹੈ ਕਿ ਪੰਜਾਬ ਵਿਚ ਚਲ ਰਹੇ ਸਿਆਸਤ ਦੇ ਮੌਜੂਦਾ ਦੌਰੇ-ਦੌਰਾਂ ਵਿਚ ਬਹੁਤੇ ਲੋਕਾਂ ਦਾ ਮੰਨਣਾ ਹੈ ਕਿ ਪੰਜਾਬ ਵਿਚ ਲੋਕਾਂ ਦੇ ਹਾਲਾਤ ਸੁਧਰਨ ਦੀ ਕੋਈ ਬਹੁਤੀ ਗੁੰਜਾਇਸ਼ ਨਹੀਂ ਹੈ। ਇਹ ਵਿਚਾਰ ਠੀਕ ਵੀ ਜਾਪਦਾ ਹੈ ਕਿ ਰਾਜਸੱਤਾ ਵਿਚ ਭਾਵੇਂ ਕੋਈ ਵੀ ਪਾਰਟੀ ਹੋਵੇ, ਦੂਜੀ ਵਿਰੋਧੀ ਧਿਰ ਆਪਣੀ ਪਾਟੋ-ਧਾੜ ਤੇ ਆਪੋ-ਧਾਪੀ ਦੇ ਚਲਦੇ ਹੋਏ ਰਾਜਸੱਤਾ ਵਾਲੀ ਪਾਰਟੀ ਨੂੰ ਲੋਕ ਹਿੱਤ ਵਿਚ ਲੋੜੀਂਦੀ ਵਿਰੋਧਤਾ ਹੀ ਨਹੀਂ ਦਿੰਦੀ। ਇਸ ਸੋਚ ਦੇ ਧਾਰਨੀ ਉਰਦੂ ਦੇ ਸ਼ਾਇਰ ਮਿਜਾਜ਼ ਲਖਨਵੀ ਦੇ ਸੁਖ਼ਨ ਨੂੰ ਆਪਣੀ ਦਲੀਲ ਦੀ ਪ੍ਰੋੜਤਾ ਵਜੋਂ ਪੇਸ਼ ਕਰਦੇ ਹਨ ਕਿ:-

*ਬਹੁਤ ਮੁਸ਼ਕਿਲ ਹੈ ਦੁਨੀਆਂ ਕਾ ਸੰਵਰਨਾ*
*ਯੇ ਤੇਰੀ ਜ਼ੁਲਫ਼ ਕਾ ਪੇਚੋ ਖਮ ਨਹੀਂ ਹੈ*

ਪਰ ਇਸ ਦੇ ਨਾਲ ਹੀ ਬੇਸ਼ੱਕ ਇਨਸਾਨੀ ਬੰਦੋਬਸਤ ਤਾਂ ਮਾੜਾ ਹੋ ਸਕਦਾ ਹੈ, ਪਰ ਰੱਬੀ ਨਿਜ਼ਾਮ ਵਿਚ ਇਨਸਾਨੀ ਬਿਹਤਰੀ ਤੇ ਖੁਸ਼ਹਾਲੀ ਦੀ ਉਮੀਦ ਸਦਾ ਰਹਿੰਦੀ ਹੈ। ਇਸ ਲਈ ਕੌਮ ਵਿਚ ਇਮਾਨਦਾਰੀ ਤੇ ਅਨੁਸ਼ਾਸਨ ਲਿਆਉਣ ਦਾ ਕੰਮ ਅਸੰਭਵ ਵੀ ਨਹੀਂ ਹੈ। ਸਿਰਫ ਇਸ ਵਿਗੜੇ ਢਾਂਚੇ ਨੂੰ ਦਿਸ਼ਾ-ਨਿਰਦੇਸ਼ ਤੇ ਸੇਧ ਦੇਣ ਵਾਲ਼ੇ ਮਰਦੇ -ਮੁਜਾਹਿਦ ਦੀ ਲੋੜ ਹੈ। ਇਨ੍ਹਾਂ ਮਸਲਿਆਂ ਦਾ ਹੱਲ ਉਸ ਮੁੱਖ ਮੰਤਰੀ ਲਈ ਬਿਲਕੁੱਲ ਸੌਖਾ ਕੰਮ ਹੋਵੇਗਾ, ਜਿਹੜਾ ਕਿ ਇਹ ਕਹਿ ਸਕਦਾ ਹੋਵੇ ਕਿ ਗੱਦੀ ਜਾਏ ਤਾਂ ਜਾਏ, ਪਰ ਵਿਗੜੇ-ਤਿਗੜਿਆਂ ਨੂੰ ਡੰਡੀ-ਡੰਡੀ ਪਾ ਕੇ ਪੰਜਾਬ ਨੂੰ ਮੁੜ ਤੋਂ ਸਵੈਮਾਣ ਤੇ ਖੁਸ਼ਹਾਲੀ ਦੀ ਰਾਹ 'ਤੇ ਤੋਰਨਾ ਹੀ ਹੈ। ਸੋ ਕੁਰਸੀ ਨਾਲ ਚਿਪਕੂ ਕਿਸੇ ਵੀ ਮੁੱਖ ਮੰਤਰੀ ਨਾਲੋਂ ਕਿਤੇ ਵੱਧ ਅਜਿਹੀ ਸੋਚ ਵਾਲਾ ਉੱਦਮੀ ਮੁੱਖ ਮੰਤਰੀ ਇਸ ਔਖੇ ਕੰਮ ਨੂੰ ਵੀ ਸੁਖੈਨ ਬਣਾ ਸਕਦਾ ਹੈ। ਫਿਰ ਇਹ ਗੱਲ ਵੀ ਲੋਹੇ 'ਤੇ ਲਕੀਰ ਵਰਗੀ ਹੈ ਕਿ ਅਜਿਹਾ ਮੁੱਖ ਮੰਤਰੀ ਜਿਉਂਦੇ ਜੀ ਹੀ ਮੁਕਤੀ ਪ੍ਰਾਪਤ ਕਰਕੇ ਅਮਰ ਹੋ ਜਾਵੇਗਾ।

ਸਵਾਮੀ ਵਿਵੇਕਾਨੰਦ ਦਾ ਕਹਿਣਾ ਹੈ, "ਮੈਨੂੰ ਹਰ ਉਹ ਇਨਸਾਨ ਗੱਦਾਰ ਲਗਦਾ ਹੈ ਜਿਹੜਾ ਦੇਸ਼ ਦੇ ਹਜ਼ਾਰਾਂ ਗਰੀਬਾਂ ਦੀ ਕੀਮਤ 'ਤੇ ਉੱਚਾ ਰੁਤਬਾ ਹਾਸਲ ਕਰਕੇ ਮਗਰੋਂ ਉਨ੍ਹਾਂ ਦਾ ਕੁੱਝ ਨਹੀਂ ਸੰਵਾਰਦਾ।" ਇਸ ਪ੍ਰਥਾਇ ਮੇਰੀ ਨਿੱਜੀ ਧਾਰਨਾ ਵੀ ਇਹ ਹੈ ਕਿ ਰੱਬ ਹਰ ਇਕ ਬੰਦੇ ਨੂੰ ਉਸ ਦੇ ਪੂਰਬਲੇ ਸੰਸਕਾਰਾਂ ਦੀ ਨਿਸਬਤ ਵਿਚ ਲੋਕ ਭਲਾਈ ਵਾਸਤੇ 'ਮੋਹਲਤ ਤੇ ਸਮਰਥਾ' ਦਿੰਦਾ ਹੈ। ਪਰ ਥੋੜੇ ਲੋਕ ਹੀ ਹੁੰਦੇ ਹਨ ਜੋ ਕਿ ਆਪਣੇ ਸੁਆਰਥ ਤੋਂ ਉਪਰ ਉਠ ਕੇ ਇਸ ਇਲਾਹੀ ਬਖਸ਼ਿਸ਼ ਨੂੰ ਪਰਸੁਆਰਥ ਵਿਚ ਲਾਉਂਦੇ ਹਨ। ਬਹੁਤ ਥੋੜ੍ਹੇ ਲੋਕ ਜੀਵਨ ਦੇ ਵੱਖੋ-ਵੱਖ ਪੜਾਵਾਂ ਤੇ ਉਤਰਾਵਾਂ-ਚੜ੍ਹਾਵਾਂ ਦੇ ਵਖਰੇ-ਵਖਰੇ ਰੰਗ ਮਾਣਦੇ ਹਨ ਅਤੇ ਆਪਣੇ ਚੌਗਿਰਦੇ ਵਿਚ ਲੋਕਾਂ ਦੀ ਖੁਸ਼ੀ ਦਾ ਸੱਬਬ ਬਣਦੇ ਹਨ। ਇਸ ਸੰਦਰਭ ਵਿਚ ਸਰਦਾਰ ਪੰਛੀ ਦਾ ਮਸ਼ਹੂਰ ਸ਼ਿਅਰ ਹੈ ਕਿ:-

*ਬਹੁਤ ਕਮ ਲੋਗ ਹੈਂ ਜੋ ਮੁਖਤਲਿਫ ਰੰਗੋਂ ਮੇਂ ਜੀਤੇ ਹੈਂ*
*ਬਹੁਤ ਕਮ ਲੋਗ ਆਤੇ ਹੈਂ ਜਹਾਂ ਮੇਂ ਕਹਿਕਸ਼ਾਂ ਬਨ ਕਰ*

ਇਸ ਵਾਸਤੇ ਅੱਜ ਸਮੁੱਚੀ ਪੰਜਾਬੀਅਤ ਦੀ ਇਕ ਹੀ ਮੰਗ ਤੇ ਅਰਦਾਸ ਹੈ ਕਿ ਹੇ ਰੱਬਾ ਸਾਡੇ ਵਿਚ ਕੋਈ ਅਜਿਹਾ ਮਰਦੇ-ਕਾਮਿਲ ਭੇਜ ਜੋ ਕਿ ਪੰਜਾਬ ਨੂੰ ਫਿਰ ਤੋਂ ਸਵੈਮਾਣ ਤੇ ਖੁਸ਼ੀ-ਖੁਸ਼ਹਾਲੀ ਦੇ ਰਾਹ ਤੋਰ ਸਕੇ। ਪਰ ਹੈਰਾਨੀ ਦੀ ਗਲ ਹੈ ਕਿ ਮੁਹੰਮਦ ਇਕਬਾਲ ਦੇ ਸ਼ਬਦਾਂ ਵਿਚ ਹੁਣ ਤਾਂ ਰੱਬ ਦੇ ਅਜਿਹੇ ਭਲੇਮਾਣਸ ਬੰਦਿਆਂ ਨੂੰ ਦੇਖਣ ਵਾਸਤੇ ਲੋਕ ਤਰਸ ਹੀ ਗਏ ਹਨ।

*ਨਿਸ਼ਾਨੇ ਰਾਹ ਦਿਖਾਤੇ ਥੇ ਜੋ ਸਿਤਾਰੋਂ ਕੋ*

ਖ਼ੈਰ! ਇਸ ਦੇ ਨਾਲ ਹੀ ਹਾਲੇ ਇਕ ਹੋਰ ਵੀ ਚੰਗੀ ਗੱਲ ਬਚੀ ਹੈ ਕਿ ਪੰਜਾਬੀਆਂ ਦੇ ਵਿਚ ਅਜੇ ਵੀ ਗਊ ਦੇ ਜਾਏ ਬਲਦ ਦੇ ਕੰਨ੍ਹੇ ਵਾਲਾ ਜੱਤ ਤੇ ਸਾਹ-ਸੱਤ ਕਾਇਮ ਹੈ। ਬੱਸ ਪੰਜਾਬੀਆਂ ਨੂੰ ਆਪਣੇ ਦੇਸ਼ ਵਾਸੀਆਂ ਵਾਸਤੇ ਸਵੈਮਾਣ ਤੇ ਵਿਕਾਸ ਦੇ ਰਾਹ 'ਤੇ ਤੋਰਨ ਦੀ ਲੋੜ ਹੈ। ਇਸ ਤਰ੍ਹਾਂ ਹੀ ਪੰਜਾਬ ਨੂੰ ਦੇਸ਼ ਦਾ ਅੰਨਦਾਤਾ, ਬਲਭੁਜਾ ਅਤੇ ਦੁਸ਼ਮਣਾਂ ਵਾਸਤੇ ਖੜਗਭੁਜਾ ਵਰਗੇ ਗੌਰਵਮਈ ਲਕਬਾਂ ਦੇ ਤੁਲ ਬਣਾਉਣ ਤੇ ਕਾਇਮ-ਦਾਇਮ ਕਰਨ ਦੀ ਲੋੜ ਹੈ। ਫਿਰ ਅਕਾਲ ਪੁਰਖ ਬਖਸ਼ਿੰਦ ਪੰਜਾਬੀ ਕੌਮ ਦੀ ਗੁਆਚ ਰਹੀ ਪਛਾਣ ਅਤੇ ਇਸ ਦੇ ਧਰਮ, ਇਤਿਹਾਸ, ਸਾਹਿਤ ਤੇ ਸਭਿਆਚਾਰਿਕ ਵਿਰਸੇ-ਵਿਰਾਸਤ ਦਾ ਸਵੈਮਾਣ ਖੁਦ-ਬ-ਖੁਦ ਕੌਮ 'ਤੇ ਨਿਛਾਵਰ ਕਰਕੇ ਪੰਜਾਬ ਤੇ ਪੰਜਾਬੀਅਤ ਨੂੰ ਨਿਹਾਲ-ਨਿਹਾਲ ਕਰੇਗਾ।

ਬੱਸ ਹੁਣ ਪੰਜਾਬ ਨੂੰ ਸਿਰਫ ਤੇ ਸਿਰਫ ਇਕ ਸ਼ਕਤੀਵਾਨ ਰਾਜ ਦੇ ਪ੍ਰਮੁੱਖ ਆਗੂ ਦੀ ਲੋੜ ਹੈ, ਜੋ ਕਿ 'ਧੌਲੇ ਬਲਦ' ਵਾਂਗ ਪੰਜਾਬ ਦੀਆਂ ਔਕੜਾਂ-ਮੁਸ਼ਕਿਲਾਂ ਦਾ ਭਾਰ ਚੁਕਣ ਦੇ ਸਮਰਥ ਹੋਵੇ ਕਿਉਂਕਿ ਹੁਣ **'ਮਾਰੀ ਪਾਪਾਂ ਦੀ ਧਰਤੀ ਖਾ ਗਈ ਡੋਲਾ'** ਅਨੁਸਾਰ ਪੰਜਾਬ ਦੀ ਸਾਰੀ ਸਥਿਤੀ ਡਾਵਾਂਡੋਲ ਹੋ ਚੁਕੀ ਹੈ। ਇਸ ਵਾਸਤੇ ਸਾਨੂੰ ਅਜਿਹੇ ਕਰਮਠ ਯੋਧੇ ਤੇ ਰਾਜ ਪ੍ਰਮੁੱਖ ਦੀ ਲੋੜ ਹੈ ਜੋ ਕਿ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੇ ਪਿਆਰ ਨਾਲ ਲਬਰੇਜ਼ ਹੋਵੇ। ਫਿਰ ਜਿਹੜਾ ਯੂਨਾਨ ਦੀ ਪ੍ਰਾਚੀਨ ਸਭਿਅਤਾ ਦੇ ਮਹਾਂਬਲੀ 'ਐਟਲਸ' ਵਾਂਗੂੰ ਧਰਤੀ ਨੂੰ ਆਪਣੇ ਮੋਢਿਆਂ 'ਤੇ ਸਹਾਰ ਸਕਦਾ ਹੋਵੇ ਅਤੇ ਯੂਨਾਨ ਦੇ ਦੇਵਤਿਆਂ ਦੇ ਰਾਜੇ ਜ਼ੀਅਸ ਦੇ ਪੁੱਤਰ ਹਰਕੁਲੀਸ ਵਾਂਗੂੰ ਏਜੀਅਨ ਤਬੇਲੇ ਵਿਚ 1000 ਪਸ਼ੂਆਂ ਦੇ 30 ਸਾਲ ਤੱਕ ਇੱਕਠੇ ਹੋਏ ਗੋਹੇ-ਗੰਦ ਨੂੰ ਇਕੋ ਦਿਨ ਵਿਚ ਹੂੰਝ ਸਕਣ ਦੀ ਸਮਰੱਥਾ ਰੱਖਦਾ ਹੋਵੇ। ਇਸ ਵਾਸਤੇ ਨਿਰਸੰਦੇਹ ਸਾਨੂੰ ਹੁਣ ਲੀਡਰਾਂ ਦੀ ਧਾੜ ਦੀ ਥਾਂ 'ਤੇ ਕਿਸੇ ਦਮਦਾਰ ਤੇ ਨੇਕ ਦਿਲ ਨੇਤਾ ਦੀ ਲੋੜ ਹੈ।ਪੰਜਾਬ ਦੇ ਵਰਤਮਾਨ ਸਮੇਂ ਦੇ ਪ੍ਰਸੰਗ ਵਿਚ ਪੰਜਾਬ ਦੇ ਭਵਿੱਖ ਦਾ ਇਹ ਭਖਦਾ ਮਸਲਾ ਅਤਿ ਚਿੰਤਾਜਨਕ ਬਣ ਗਿਆ ਹੈ ਕਿ ਮੌਜੂਦਾ ਦੌਰੇ -ਦੌਰਾਂ ਵਿਚ ਪੰਜਾਬ ਦੀ ਧਰਤੀ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਕਦਰਾਂ-ਕੀਮਤਾਂ ਦੇ ਨਿਘਾਰ ਦੇ ਕਾਰਨ ਅਤੇ ਕਰਜ਼ਾਈ ਅਰਥਚਾਰੇ ਦੇ ਬੋਝ ਨਾਲ ਬੋਝਲ ਹੋ ਕੇ ਦਿਨ-ਬ-ਦਿਨ ਨਿਘਰਦੀ ਜਾ ਰਹੀ ਹੈ। ਪ੍ਰਮਾਤਮਾ ਕਰੇ! ਸਾਡਾ ਇਹ ਪ੍ਰਮੁੱਖ ਰਾਜਸੀ ਰਹਿਨੁਮਾ ਗੁਰੂ ਦਾ 'ਧਰਤੀ-ਧਕੇਲ ਸਿੰਘ' ਬਣ ਕੇ ਪੰਜਾਬ ਦੀ ਸਰਜ਼ਮੀਨ ਨੂੰ ਉਗਾਸਾ ਦੇਵੇ ਤੇ ਪੰਜਾਬੀਅਤ ਨੂੰ ਡੋਬੂ ਹੋਣ ਤੋਂ ਬਚਾ ਸਕੇ। ਪ੍ਰਮਾਤਮਾ ਭਲੀ ਕਰੇ ਕਿ ਪੰਜਾਬੀ ਕੌਮ ਦੇ ਇਹ ਉਚੇ-ਸੁਚੇ ਅਕੀਦੇ ਰਾਇਗਾਨ ਨਾ ਜਾਣ, ਸਗੋਂ ਸਾਡੇ ਸੋਹਣੇ ਪੰਜਾਬ ਦਾ ਇੱਜ਼ਤ-ਓ-ਇਕਬਾਲ ਹਮੇਸ਼ਾਂ ਵਾਂਗ ਸਦਾ ਹੀ ਸਰਬੁਲੰਦ ਰਹੇ।

# 25

# ਸ਼ਹੀਦੀ ਦਿਹਾੜੇ ਬਣੇ ਸਿਆਸਤ ਦੇ ਅਖਾੜੇ

ਪੰਜਾਬ ਦੀ ਚੱਪਾ-ਚੱਪਾ ਸਰਜ਼ਮੀਨ ਜ਼ੁਲਮ ਤੇ ਜਬਰ ਦੇ ਖਿਲਾਫ ਸਬਰ ਤੇ ਸਿੱਦਕ ਦੀ ਲੜਾਈ ਦੀ ਚਸ਼ਮਦੀਦ ਗੁਆਹ ਹੈ। ਪੰਜਾਬ ਦਾ ਇਤਿਹਾਸ ਕਹਿਰਾਂ, ਜ਼ੁਲਮਾਂ ਤੇ ਸਿਤਮਾਂ ਦੇ ਖਿਲਾਫ ਦੇਸ਼ ਦੇ ਮਹਾਨ ਬਲੀਦਾਨੀਆਂ ਦੀਆਂ ਕੁਰਬਾਨੀਆਂ ਦੀ ਦਾਸਤਾਨ ਹੈ। ਇਸ ਤਰ੍ਹਾਂ ਪੰਜਾਬ ਦੇ ਇਤਿਹਾਸ ਵਿੱਚ ਪਤਾ ਨਹੀਂ ਕਿੰਨੇ ਦਿਨ, ਮਹੀਨੇ ਤੇ ਸਾਲ ਆਏ ਹਨ, ਜਦੋਂ ਕਿ ਇਤਿਹਾਸ ਨੇ ਖੁਦ ਕੌਮ ਦੇ ਮਸੀਹਾਂ ਦਾ ਅਣਹੋਇਆ ਘਾਣ ਹੁੰਦਾ ਵੇਖਿਆ ਹੈ।

ਅੱਜ ਦੁਨੀਆਂ ਵਿਚ ਸਾਡੀ ਕੌਮੀ ਹੋਂਦ ਤੇ ਮੌਜੂਦਾ ਅਜ਼ਾਦ ਹਸਤੀ ਗੁਰੂਆਂ, ਪੀਰਾਂ, ਕੌਮੀ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੇ ਤਪ-ਤਿਆਗ ਤੇ ਕੁਰਬਾਨੀਆਂ ਦੀ ਸੁਰਖ ਲੋਅ ਸਦਕਾ ਹੈ। ਪੰਜਾਬ ਦੀ ਧਰਤੀ ਸ਼ਹੀਦਾਂ ਦੇ ਲਹੂ ਨਾਲ ਰੰਗੀ ਹੋਈ ਹੈ। ਪੰਜਾਬੀਆਂ ਨੂੰ ਇਹ ਅਮੀਰ ਇਤਿਹਾਸਿਕ ਤੇ ਸਭਿਆਚਾਰਿਕ ਵਿਰਾਸਤ ਆਪਣੀ ਗੁੜ੍ਹਤੀ ਵਿਚ ਹੀ ਮਿਲੀ ਹੋਈ ਹੈ। ਪੁਰਾਣੇ ਸਮਿਆਂ ਤੋਂ ਹੀ ਅਸੀਂ ਆਪਣੇ ਧਾਰਮਿਕ ਤੇ ਸਭਿਆਚਾਰਿਕ ਤਿਉਹਾਰਾਂ ਤੇ ਮੇਲਿਆਂ ਰਾਹੀਂ ਆਪਣੇ ਗੁਰੂਆਂ-ਪੀਰਾਂ ਤੇ ਸੰਤਾਂ ਮਹਾਤਮਾਂ ਦੀ ਮੰਨਤਾ ਦੇ ਨਾਲ ਨਾਲ ਆਪਣੇ ਮਨ ਦੇ ਵਲਵਲਿਆਂ ਤੇ ਖੁਸ਼ੀ-ਖੇੜਿਆਂ ਦਾ ਇਜ਼ਹਾਰ ਕਰਦੇ ਆ ਰਹੇ ਹਾਂ। ਸ਼ੁਰੂ ਵਿੱਚ ਤੀਰਥ ਅਸਥਾਨਾਂ ’ਤੇ ਧਾਰਮਿਕ ਇਕੱਠਾਂ ਦੇ ਰੂਪ ਵਿੱਚ ਜਿਵੇਂ ਕਿ ਕੁੰਭ ਦਾ ਮੇਲਾ, ਮਕਰ ਸੰਕਰਾਂਤੀ ਭਾਵ ਮਾਘੀ ਦਾ ਮੇਲਾ ਅਤੇ ਹੋਰ ਮੇਲਿਆਂ ਦਾ ਪ੍ਰਚਲਨ ਹੋਇਆ। ਫੇਰ ਕਿਸੇ ਵਿਸ਼ੇਸ਼ ਦਿਨ ਤੇ ਪੂਜਾ ਅਰਚਨਾ ਵੱਜੋਂ ਗੁੱਗਾ-ਮਾੜੀ ਦਾ ਮੇਲਾ ਜਾਂ ਸੂਫੀ ਪ੍ਰੰਪਰਾ ਅਨੁਸਾਰ ਸੂਫੀ ਸੰਤਾਂ ਦੇ ਮਜ਼ਾਰਾਂ ਤੇ ਲੱਗਦੇ ਮੇਲੇ ਜਿਵੇਂ ਕਿ ਹੈਦਰ ਸ਼ੇਖ ਦਾ ਮੇਲਾ, ਛਪਾਰ ਦਾ ਮੇਲਾ ਜਾਂ ਜਗਰਾਓਂ ਦੀ ਰੋਸ਼ਨੀ ਆਦਿ ਮੇਲੇ ਪ੍ਰਚਲਤ ਹੋਏ। ਪੰਜਾਬ ਦੇ ਵਿਲੱਖਣ ਤੇ ਮਨੋਹਰ ਜਲਵਾਯੂ ਅਨੁਸਾਰ ਬਦਲਾਅ ਪ੍ਰਤੀ ਵੀ ਇਥੋਂ ਦੇ ਲੋਕਾਂ ਦੀ ਅੰਦਰੂਨੀ ਖੁਸ਼ੀ ਦੇ ਪ੍ਰਗਟਾਅ ਵੱਜੋਂ ਵਿਸਾਖੀ ਦਾ ਮੇਲਾ ਤੇ ਬਸੰਤ ਦਾ ਮੇਲਾ ਆਦਿ ਦੀ ਸ਼ੁਰੂਆਤ ਹੋਈ।

ਇਸ ਸੰਦਰਭ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਜਗਤ ਪ੍ਰਸਿੱਧ ਹੋਲੇ-ਮਹੱਲੇ ਦਾ ਪੁਰਬ ਮਨਾਇਆ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਨ 1699 ਵਿਚ ਅਨੰਦਪੁਰ ਸਾਹਿਬ ਵਿਖੇ ਹੀ ਖਾਲਸਾ ਸਿਰਜਣਾ ਕੀਤੀ ਸੀ। ਇਸ ਉਪਰੰਤ ਉਨ੍ਹਾਂ ਨੇ ਪਹਿਲੀ ਚੇਤ ਸੰਮਤ 1757 ਨੂੰ ਭਾਵ ਉਦੋਂ ਦੇ ਕੈਲੰਡਰ ਮੁਤਾਬਿਕ 22 ਫਰਵਰੀ 1700 ਨੂੰ ਹੋਲਾ-ਮਹੱਲਾ ਮਨਾਉਣ ਦੀ ਬਕਾਇਦਾ ਸ਼ੁਰੂਆਤ ਕੀਤੀ। ਵੈਸੇ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੀ ਸਿੱਖਾਂ ਨੂੰ ਸ਼ਸਤਰਾਂ ਦੀ ਸਿਖਲਾਈ ਦੇ ਕੇ ਜੰਗਾਂ-ਯੁੱਧਾਂ ਵਾਸਤੇ ਤਿਆਰ-ਬਰ-ਤਿਆਰ ਕਰ ਦਿੱਤਾ ਸੀ। ਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ

ਜੀ ਦੀ ਸ਼ਹੀਦੀ ਤੋਂ ਬਾਅਦ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਖਾਲਸੇ ਦੇ ਰੂਪ ਵਿਚ ਸਿੰਘ ਸਜਾਉਣ ਅਤੇ ਜ਼ੁਲਮ ਤੇ ਜਬਰ ਦੇ ਖਿਲਾਫ਼ ਅਵਾਜ਼ ਉਠਾਉਣ ਦੀ ਬੇਹੱਦ ਜ਼ਰੂਰਤ ਮਹਿਸੂਸ ਕੀਤੀ। ਇਸ ਲਈ ਉਨ੍ਹਾਂ ਨੇ ਸਿੰਘਾਂ ਨੂੰ ਮੁਖਿ ਤੇ ਹਰਿ ਚਿੱਤ ਮਹਿ ਜੁੱਧ ਬਿਚਾਰੈ ਦੇ ਸਿਧਾਂਤ ਅਨੁਸਾਰ ਸਰੀਰਿਕ ਤੰਦਰੁਸਤੀ, ਚੜ੍ਹਦੀ ਕਲਾ ਦਾ ਸਬਕ ਦੇ ਕੇ ਯੁੱਧ ਕਲਾ ਵਿਚ ਪ੍ਰਵੀਨ ਬਣਾਇਆ।

ਸੋ ਸਿੱਖਾਂ ਦਾ ਇਹ ਸ਼੍ਰੋਮਣੀ ਤਿਉਹਾਰ ਹੋਲੇ-ਮਹੱਲੇ ਦੇ ਰੂਪ ਵਿਚ ਸ਼ੁਰੂ ਹੋਇਆ ਸੀ। ਇਸ ਤੋਂ ਇਲਾਵਾ ਮਾਘੀ ਦਾ ਮੇਲਾ ਜੋ ਕਿ ਮੁਕਤਸਰ ਸਾਹਿਬ ਵਿਖੇ 40 ਮੁਕਤਿਆਂ ਦੀ ਬੇਮਿਸਾਲ ਕੁਰਬਾਨੀ ਦੀ ਯਾਦ ਵਿਚ ਮਨਾਇਆ ਜਾਂਦਾ ਹੈ। ਦਸੰਬਰ ਮਹੀਨੇ ਵਿਚ ਸ਼ਹੀਦੀ ਜੋੜ ਮੇਲੇ ਦੇ ਰੂਪ ਵਿਚ ਚਮਕੌਰ ਸਾਹਿਬ ਵਿਖੇ ਵੱਡੇ ਸਾਹਿਬਜ਼ਾਦਿਆਂ ਤੇ ਸਿੱਖਾਂ ਦੀਆਂ ਲਾਸਾਨੀ ਸ਼ਹੀਦੀਆਂ ਅਤੇ ਫੇਰ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਦੀ ਯਾਦ ਵਿਚ ਵਿਚ ਮਨਾਏ ਜਾਂਦੇ ਹਨ। ਚਮਕੌਰ ਸਾਹਿਬ ਦੇ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ ਦਾ ਸਰੂਪ ਸ਼ੁਰੂ ਵਿਚ ਸ਼ੋਕ ਸਭਾਵਾਂ ਦਾ ਹੁੰਦਾ ਸੀ। ਦੱਸਦੇ ਹਨ ਕਿ ਸਾਡੀਆਂ ਬਜ਼ੁਰਗ ਪੀੜ੍ਹੀਆਂ ਦੇ ਆਮ ਲੋਕ ਵੀ ਉਦੋਂ ਇਸ ਹਫਤੇ ਦੇ ਦੌਰਾਨ ਬਹੁਤ ਹੀ ਸੰਜਮ ਤੇ ਸੰਜੀਦਗੀ ਨਾਲ ਵਿਚਰਦੇ ਸਨ।

ਪੰਜਾਬ ਦੇ ਇਤਿਹਾਸ ਵਿਚ ਅਨੇਕਾਂ ਹੀ ਰੂਹ ਨੂੰ ਵਲੂੰਧਰਣ ਵਾਲੇ ਦਿਲ ਕੰਬਾਊ ਸਾਕੇ ਹੋਏ ਹਨ। ਕਦੇ ਵੱਡੇ ਘੱਲੂਘਾਰੇ ਹੋਏ ਤੇ ਕਦੇ ਛੋਟੇ ਘੱਲੂਘਾਰੇ ਹੋਏ। ਮਾਸੂਮ ਤੇ ਨਿਰਦੋਸ਼ ਬੱਚੇ, ਬੁੱਢਿਆਂ ਤੇ ਔਰਤਾਂ ਦਾ ਘਾਣ ਹੋਇਆ। ਜ਼ੁਲਮੀ ਜਾਬਰਾਂ ਵੱਲੋਂ ਸਿੱਖਾਂ ਦੇ ਸਿਰਾਂ ਦਾ ਮੁੱਲ ਆਨੇ-ਟਕਿਆਂ ਵਿਚ ਪਾਇਆ ਗਿਆ। ਇਸ ਤਰ੍ਹਾਂ ਹੀ ਬੰਦਾ ਬਹਾਦਰ ਤੇ ਉਨ੍ਹਾਂ ਦੇ ਨਾਲ 740 ਮਰਜੀਵੜੇ ਸਿੰਘਾਂ ਦਾ 9 ਜੂਨ 1716 ਨੂੰ ਇਕ ਹਫਤਾ ਕਤਲੇਆਮ ਕੀਤਾ ਗਿਆ। ਇਨ੍ਹਾਂ ਸਾਰਿਆਂ ਸਾਕਿਆਂ ਦੇ ਪਿੱਛੇ ਜਾਬਰ ਹਾਕਮ-ਹੱਤਿਆਰਿਆਂ ਦੀ ਮਨਸ਼ਾ ਤਾਂ ਸਿਰਫ ਸਿੱਖਾਂ ਦੇ ਕੌਮੀ ਘਾਣ ਤੇ ਨਸਲਕੁਸ਼ੀ ਦੀ ਸੀ; ਪਰ ਧੰਨ ਸਿੱਖੀ ਜਿਹੜੀ ਕਿ ਜ਼ੁਲਮ ਤੇ ਸਿਤਮ ਸਹਿੰਦੀ ਹੋਈ ਵੀ ਰਵਾਂ-ਦਵਾਂ ਰਹੀ ਹੈ, ਜਿਵੇਂ ਕਿਹਾ ਗਿਆ ਹੈ ਕਿ:-

*ਮੰਨੂ ਸਾਡੀ ਦਾਤਰੀ ਅਸੀਂ ਮੰਨੂ ਦੇ ਸੋਏ*
*ਜਿਉਂ-ਜਿਉਂ ਸਾਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ*

ਇਸ ਤਰ੍ਹਾਂ ਹੀ ਜਦੋਂ ਅਸੀਂ ਸਿੱਖ ਇਤਿਹਾਸ ਵਿਚ ਦਸੰਬਰ ਮਹੀਨੇ ਦੀ ਗੱਲ ਕਰਦੇ ਹਾਂ ਤਾਂ ਦਿਲ ਨੂੰ ਦਹਿਲਾਉਣ ਵਾਲੇ ਦੋ ਇਤਿਹਾਸਕ ਸਾਕੇ ਯਾਦ ਆਉਂਦੇ ਹਨ। ਇਕ ਲਾਸਾਨੀ ਸਾਕਾ ਵੱਡੇ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਰੂਪ ਵਿਚ 18 ਦਸੰਬਰ ਤੋਂ 27 ਦਸੰਬਰ 1705 ਨੂੰ ਹੋਇਆ। ਦੂਜਾ ਸਾਕਾ ਹਸਦੇ-ਵਸਦੇ ਪੰਜਾਬੀਆਂ ਦੇ ਸਿਖ ਰਾਜ ਨੂੰ ਤਹਿਸ-ਨਹਿਸ ਕਰਨ ਲਈ ਐਗਲੋ-ਸਿੱਖ ਜੰਗ ਦੀਆਂ

ਮੁਦਨੀ ਤੇ ਫੇਰੂ ਸ਼ਹਿਰ ਦੀਆਂ ਕਰਮਵਾਰ 18 ਦਸੰਬਰ ਤੋਂ 25 ਦਸੰਬਰ 1845 ਤੇ ਫਿਰ ਆਲੀਵਾਲ ਉਪਰੰਤ 10 ਫਰਵਰੀ 1846 ਨੂੰ ਸਭਰਾਉਂ ਦੀਆਂ ਲੜਾਈਆਂ ਦੇ ਰੂਪ ਵਿਚ ਹੋਇਆ। ਜਿਸ ਨਾਲ ਸਿੱਖ ਰਾਜ ਤਾਂ ਸਾਰੇ ਹਿੰਦੋਸਤਾਨ ਦੇ ਨਾਲ ਗੁਲਾਮੀ ਦੀ ਜਕੜ ਵਿਚ ਆ ਹੀ ਗਿਆ, ਪਰ ਇਸ ਦੇ ਨਾਲ ਹੀ ਸ਼ਹੀਦ ਸ੍ਰ: ਸ਼ਾਮ ਸਿੰਘ ਅਟਾਰੀ ਵਾਲਾ ਵਰਗੇ ਅਨੇਕਾਂ ਮਰਜੀਵੜੇ ਦੇਸ਼ ਭਗਤ ਸਾਥੋਂ ਸਦਾ ਲਈ ਵਿਛੜ ਗਏ।

ਇਨ੍ਹਾਂ ਸਾਰੇ ਕੌਮੀ ਸਾਕਿਆਂ ਦਾ ਸਾਰ ਕੌਮ ਦੇ ਮੋਹਰੀਆਂ ਤੇ ਜੁਝਾਰੂਆਂ ਵੱਲੋਂ ਦੇਸ਼, ਧਰਮ ਤੇ ਕੌਮ ਦੇ ਲਈ ਆਪਣਾ ਸਭ ਕੁਝ ਨਿਛਾਵਰ ਕਰਨ ਵਜੋਂ ਹੀ ਪ੍ਰਗਟ ਹੁੰਦਾ ਹੈ। ਪਰ ਅਫਸੋਸ ਹੈ ਕਿ ਅਸੀਂ ਆਪਣੇ ਕੌਮੀ ਇਤਿਹਾਸ ਦੇ ਰਚਣਹਾਰੇ ਕੁਰਬਾਨੀ ਦੇ ਪੁੰਜਾਂ ਨੂੰ ਇਸ ਹੱਦ ਤੱਕ ਭੁੱਲ ਗਏ ਹਾਂ ਕਿ ਇਨ੍ਹਾਂ ਦਿਨਾਂ ਵਿਚ ਜਦੋਂ ਅਸੀਂ ਇਹ ਸਾਕੇ ਮਨਾਉਂਦੇ ਹਾਂ ਤਾਂ ਉਸ ਦੇ ਨਾਲ ਹੀ ਅਸੀਂ ਖੁਸ਼ੀਆਂ ਭਰੀ ਕ੍ਰਿਸਮਿਸ ਆਪਣੇ ਕੌਮੀ ਮਸੀਹਿਆਂ ਨੂੰ ਭੁਲ ਕੇ ਮਨਾ ਰਹੇ ਹੁੰਦੇ ਹਾਂ। ਬੱਸ ਕਿਤੇ-ਕਿਤੇ ਸਿਰਫ ਗਿਣਤੀ-ਮਿਣਤੀ ਦੇ ਪੰਜਾਬੀ ਹੀ ਆਪਣੇ ਸ਼ਹੀਦਾਂ ਪ੍ਰਤੀ ਦਰਦ ਤੇ ਸੰਵੇਦਨਾ ਨਾਲ ਕੋਈ ਗੱਲ-ਕੱਥ ਰਹੇ ਹੁੰਦੇ ਹਨ।

ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਹਿਲੀ ਗੱਲ ਤਾਂ ਅਸੀਂ ਇਕਜੁੱਟ ਤੇ ਇਕਮੁੱਠ ਹੋ ਕੇ ਸਿੱਖੀ ਸਿਧਾਂਤ ਜਾਂ ਇਤਿਹਾਸ ਦੀ ਗੱਲ ਹੀ ਨਹੀਂ ਕਰ ਰਹੇ। ਫਿਰ ਪਾਟੋ-ਧਾੜ ਵਿਚ ਜੇ ਕੋਈ ਗੱਲ ਕਰ ਵੀ ਰਿਹਾ ਹੈ ਤਾਂ ਉਹ ਇਉਂ ਹੋ ਰਹੀ ਹੈ ਕਿ ਸੱਜੇ ਹੱਥ ਨੂੰ ਪਤਾ ਹੀ ਨਹੀਂ ਕਿ ਖੱਬਾ ਹੱਥ ਕੀ ਕਰ ਰਿਹਾ ਹੈ? ਹੁਣ ਤੱਕ ਇਸ ਦਾ ਮਾੜਾ ਨਤੀਜਾ ਇਹ ਹੋਇਆ ਹੈ ਕਿ ਇਨ੍ਹਾਂ ਇਤਿਹਾਸਿਕ ਘਟਨਾਵਾਂ ਦੀਆਂ ਮੁਸ਼ਕ-ਕਫੂਰ ਤੇ ਇਤਰ-ਫੁਲੇਲੀ ਸੁਗੰਧੀਆਂ ਨੂੰ ਅਸੀਂ ਪੌਣਾਂ ਵਾਂਗੂੰ ਸੰਸਾਰ ਵਿਚ ਨਹੀਂ ਫੈਲਾ ਸਕੇ। ਸਗੋਂ ਇਸ ਦੇ ਉਲਟ ਅਸੀਂ ਸਭ ਨੇ ਸ਼ਤਾਬਦੀ ਸਮਾਰੋਹਾਂ ਦੀਆਂ ਸੁਗੰਧੀਆਂ ਨੂੰ ਹੱਥੋ-ਹੱਥੀਂ ਕਫੂਰ ਕਰ ਦਿੱਤਾ ਹੈ। ਇਸ ਸੰਦਰਭ ਵਿਚ ਵੱਡੇ ਸਾਹਿਬਜ਼ਾਦਿਆਂ ਤੇ ਗੁਰੂ ਸੰਵਾਰੇ ਸਿੱਖ ਯੋਧਿਆਂ ਦੀ ਯਾਦ ਵਿਚ ਉਸਾਰੀ ਜਾਣ ਵਾਲੀ ਯਾਦਗਾਰ ਥੀਮ ਪਾਰਕ ਚਮਕੌਰ ਸਾਹਿਬ ਇਸ ਦੀ ਮੂੰਹ ਬੋਲਦੀ ਮਿਸਾਲ ਹੈ, ਜੋ ਕਿ ਕਾਂਗਰਸ ਸਰਕਾਰ ਵੇਲੇ ਸ਼ੁਰੂ ਹੋਈ ਪਰ ਹੁਣ ਤੱਕ ਵੀ ਅਧੂਰੀ ਹੀ ਖੜ੍ਹੀ ਹੈ। ਸਗੋਂ ਉਹ ਸਾਰੇ ਸਿੱਖ ਸਮਾਜ ਵਾਸਤੇ ਸ਼ਰਮ ਦਾ ਬਾਇਸ ਬਣ ਚੁਕੀ ਹੈ ਕਿ ਇਥੋਂ ਰੇਤਾ, ਬਜਰੀ, ਇੱਟਾਂ ਤੇ ਸਰੀਆ ਯਾਨੀ ਉਸਾਰੀ ਦਾ ਸਾਰਾ ਸਮਾਨ ਵੀ ਖੁਰਦ-ਬੁਰਦ ਹੀ ਹੋ ਗਿਆ ਹੈ।

ਹੁਣ ਸੁਆਲ ਇਹ ਹੈ ਕਿ ਕੀ ਕੌਮੀ ਸ਼ਹੀਦ ਤੇ ਯੋਧੇ ਸਿਆਸਤ ਤੋਂ ਪ੍ਰੇਰਿਤ ਕਾਂਗਰਸੀ ਜਾਂ ਅਕਾਲੀ ਹੁੰਦੇ ਹਨ? ਇਸ ਵਾਸਤੇ ਆਪਣੇ ਮਹਾਨ ਪੁਰਖਿਆਂ ਨੂੰ ਵੰਡਣ ਦੀ ਇਹ ਸਿਆਸਤ ਤੇ ਸ਼ਰਾਰਤ ਭਰਪੂਰ ਕਰਤੂਤ ਕੌਮ ਵਾਸਤੇ ਡੁੱਬ ਮਰਨ ਵਾਲੀ ਗੱਲ ਬਣ ਗਈ ਹੈ। ਸਦਹੈਫ ਭਾਵ ਸੌ ਵਾਰੀ ਅਫਸੋਸ ਕਰਨ ਵਾਲੀ ਗੱਲ ਹੈ ਕਿ ਅਸੀਂ

ਸਾਹਿਬਜ਼ਾਦਿਆਂ ਤੇ ਚਮਕੌਰ ਦੇ ਸ਼ਹੀਦਾਂ ਅਤੇ ਹੋਰ ਅਨੇਕਾਂ ਕੌਮੀ ਸ਼ਹੀਦਾਂ ਨੂੰ ਆਪਣੀ 'ਸਿਆਸਤ ਦੀ ਐਨਕ' ਵਿਚੋਂ ਹੀ ਵੇਖ ਰਹੇ ਹਾਂ। ਹੋਰ ਵੀ ਅਫਸੋਸ ਦੀ ਗੱਲ ਇਹ ਹੈ ਕਿ ਅਸੀਂ ਹੁਣ ਸ਼ਹੀਦੀ ਜੋੜ ਮੇਲਿਆਂ ਨੂੰ ਸਿਆਸਤੀ ਰੰਗ ਤਮਾਸ਼ਿਆਂ ਦੇ ਮੇਲੇ ਹੀ ਬਣਾ ਲਿਆ ਹੈ।

ਇਸ ਸੰਦਰਭ ਵਿਚ ਕੌਮ ਨੂੰ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਦੀ ਲੋੜ ਹੈ ਕਿ ਪੰਜਾਬ ਦੇ ਇਤਿਹਾਸ ਵਿਚ ਦੋ ਬਹੁਤ ਦੁਖਾਂਤ ਭਰਪੂਰ ਹਫਤੇ ਆਏ ਹਨ। ਪਹਿਲਾ ਹਫਤਾ 18 ਦਸੰਬਰ ਤੋਂ 26 ਦਸੰਬਰ 1705 ਤੱਕ ਬੀਤਿਆ, ਜਦੋਂ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਿਆਰੀ ਅਨੰਦਪੁਰੀ ਛੱਡੀ ਤੇ ਆਪਣੇ ਲੱਖਤੇ-ਜਿਗਰ ਵੱਡੇ ਤੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦੀਆਂ ਪ੍ਰਾਣ ਅਹੂਤੀਆਂ ਨਾਲ ਦੁਨੀਆਂ ਦੇ ਇਤਿਹਾਸ ਵਿਚ ਇਕੋ-ਇਕ ਪਹਿਲੀ ਦੇ ਅਖੀਰਲੀ ਸਰਬੰਸਦਾਨ ਯੱਗ ਸੰਪੂਰਨ ਕੀਤਾ ਸੀ। ਫਿਰ ਦੂਜਾ ਹਫਤਾ 18 ਦਸੰਬਰ ਤੋਂ 22 ਦਸੰਬਰ 1845 ਨੂੰ ਹੁਣ ਤੱਕ ਪਹਿਲੇ ਤੇ ਅਖੀਰਲੇ ਸਿੱਖ ਸਮਰਾਜ ਗੁਆਚਣ ਵਜੋਂ ਪੰਜਾਬੀਆਂ ਦੇ ਪੱਲੇ ਪਿਆ। ਉਦੋਂ ਐਂਗਲੋ-ਸਿੱਖ ਜੰਗ ਦੀਆਂ ਮੁਦੱਕੀ ਤੇ ਫੇਰੂ ਸ਼ਹਿਰ ਦੀਆਂ ਪਹਿਲੀਆਂ ਦੋ ਲੜਾਈਆਂ ਵਿਚ ਸਾਡੀ ਆਪਣੀ ਫੁੱਟ ਅਤੇ ਸਿੱਖ ਫੌਜ ਦੇ ਆਗੂ ਡੋਗਰੇ ਲਾਲ ਸਿੰਘ ਤੇ ਤੇਜ ਸਿੰਘ ਦੀ ਗੱਦਾਰੀ ਕਰਕੇ ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ 'ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ' ਸਨ। ਬੇਸ਼ੱਕ ਸ੍ਰ ਸ਼ਾਮ ਸਿੰਘ ਅਟਾਰੀਵਾਲੇ ਵਰਗੇ ਹਜ਼ਾਰਾਂ ਮਰਜੀਵੜਿਆਂ ਨੇ 10 ਫਰਵਰੀ ਸਭਰਾਵਾਂ ਦੀ ਲੜਾਈ ਤੱਕ ਪੰਜਾਬ ਦੀ ਇਸ ਕਲਮੂੰਹੀ ਹਾਰ ਨੂੰ ਰੋਕੀ ਰੱਖਿਆ, ਪਰ ਉਨ੍ਹਾਂ ਦੀਆਂ ਬੇਮਿਸਾਲ ਸ਼ਹੀਦੀਆਂ ਦੇ ਨਾਲ ਹੀ ਪੰਜਾਬ ਦੇ ਸਿੱਖ ਰਾਜ ਦਾ ਅੰਤ ਹੋ ਗਿਆ।

ਇਸ ਤਰ੍ਹਾਂ ਪੰਜਾਬ ਦੇ ਇਤਿਹਾਸ ਵਿੱਚ ਅਤਿ ਵੱਡੇ ਕਹਿਰ ਦੇ ਇਹ ਦੋ ਹਫਤੇ ਸੰਨ 1705 ਤੇ 1845 ਵਿਚ 18 ਤੋਂ 25 ਦਸੰਬਰ ਤੱਕ ਦੇ ਸਮੇਂ ਦੌਰਾਨ ਬੀਤੇ। ਇਹ ਹਫਤੇ ਹੁਣ ਸਾਡੀਆਂ ਪੀੜ੍ਹੀਆਂ ਲਈ ਅਜ਼ਾਦੀ ਤੇ ਕੌਮੀ ਸਵੈਮਾਣ ਦੇ ਵਰਦਾਨ ਬਣ ਗਏ ਹਨ। ਬੇਸ਼ੱਕ ਪੰਜਾਬ ਇਤਿਹਾਸ ਦਾ ਹਰ ਦਿਨ 'ਇਕ ਨਵੀਂ ਜੰਗ' ਦਾ ਪ੍ਰਤੀਕ ਹੈ। ਇਸ ਪ੍ਰਸੰਗ ਵਿਚ ਇਨ੍ਹਾਂ ਦੋ ਕਹਿਰੀ ਹਫਤਿਆਂ ਤੋਂ ਇਲਾਵਾ ਪਤਾ ਹੀ ਨਹੀਂ ਕਿੰਨੇ ਹੋਰ ਹਫਤੇ ਕੌਮ 'ਤੇ ਕਹਿਰ-ਬਰਪਾ ਸਾਬਿਤ ਹੋਏ ਹਨ। ਗੌਰਤਲਬ ਹੈ ਕਿ ਇਕ ਹੋਰ ਗ੍ਰਹਿਣੀਆਂ ਹਫਤਾਂ 2 ਜੂਨ ਤੋਂ 9 ਜੂਨ 1916 ਤੱਕ ਬੀਤਿਆ, ਜਦੋਂ ਕਿ 'ਮਹਾਨ ਗੁਰੂ ਦਾ ਮਹਾਨ ਬੰਦਾ' ਆਪਣੇ 700 ਮਰਜੀਵੜੇ ਸਾਥੀਆਂ ਸਮੇਤ ਕੁਤਬਮਿਨਾਰ ਦੇ ਨੇੜੇ ਮਹਿਰੌਲੀ ਵਿਖੇ ਪੂਰਨ ਸਿੱਦਕ ਤੇ ਸਿਰੜ੍ਹ ਨਾਲ ਸ਼ਹੀਦੀ ਪਾ ਗਿਆ। ਇਸ ਤਰ੍ਹਾਂ ਸਭ ਤੋਂ ਪਹਿਲਾਂ ਸਿੱਖ ਰਾਜ ਦੀ ਬੁਨਿਆਦ ਨੂੰ ਹੀ ਜ਼ਾਲਮ ਹਾਕਮਾਂ ਨੇ ਕਾਰੀ-ਜ਼ਰਬ ਲਈ ਅਤੇ ਜ਼ਾਹਿਰ ਹੈ ਕਿ ਉਸ ਤੋਂ ਬਾਅਦ ਸਿੱਖ ਕੌਮ ਦੀ ਨਸਲਕੁਸ਼ੀ ਤੇ ਖੁੱਲਮ-ਖੁੱਲੀ ਬੇਹੁਰਮਤੀ ਹੋਈ। ਨਿਰਸੰਦੇਹ ਫਿਰ ਸਿੱਖ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ

ਸਮੇਂ ਸਿੱਖ ਸਮਾਜ ਫਿਰ 'ਫੌਨਿਕਸ' ਪੰਛੀ ਵਾਂਗ ਆਪਣੀ ਹੀ ਰਾਖ ਵਿਚੋਂ ਇਕ ਤਕੜੀ ਕੌਮ ਬਣ ਕੇ ਉਭਰਿਆ।

ਖੈਰ! ਸਾਡੇ ਦੇਸ਼ ਦੇ ਮਹਾਨ ਸਪੂਤਾਂ ਵਲੋਂ ਦੇਸ਼ ਤੇ ਧਰਮ ਦੀ ਖਾਤਰ ਸਮੇਂ-ਸਮੇਂ ਕੀਤੀਆਂ ਕੁਰਬਾਨੀਆਂ ਸਾਨੂੰ ਯਾਦ ਕਰਵਾਉਂਦੀਆਂ ਹਨ ਕਿ ਦੇਸ਼ ਦੀ ਖਾਤਰ ਮਰਨਾ ਵਾਕਿਆ ਹੀ 100 ਜਨਮਾਂ ਦੇ ਸਮਾਨ ਹੁੰਦਾ ਹੈ। ਪਰ ਅਫ਼ਸੋਸ ਹੈ ਕਿ ਸਾਡੀ ਅਜੋਕੀ ਸੋਚ ਤੇ ਕਿਰਦਾਰ ਸਦਕਾ ਹੁਣ ਦਰਅਸਲ ਕੁੱਝ ਹੋਰ ਹੀ ਰੰਗ ਉਘੜ ਕੇ ਦ੍ਰਿਸ਼ਟਮਾਨ ਹੋ ਰਿਹਾ ਹੈ। ਅੱਜ ਅਜ਼ਾਦੀ ਦੇ 65 ਸਾਲ ਬਾਅਦ ਵੀ ਸਾਡੀ ਲੰਬੀ ਗੁਲਾਮੀ ਦੀ ਮਾੜੀ ਵਿਰਾਸਤ ਵਜੋਂ ਜੋ ਸਾਡੀ ਗੁਲਾਮ ਜ਼ਹਿਨੀਅਤ ਬਣੀ ਹੋਈ ਹੈ। ਉਹ ਘਟੀਆ ਸੋਚ ਸਾਡੀ ਕਹਿਣੀ ਤੇ ਕਰਨੀ ਉਪਰ ਭਾਰੂ ਹੋ ਰਹੀ ਹੈ। ਜਿਸ ਦੇ ਕਾਰਨ ਅਸੀਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਬਿਲਕੁਲ ਹੀ ਭੁਲਦੇ ਜਾ ਰਹੇ ਹਾਂ। ਸਾਡੇ ਕਿਰਦਾਰ ਦੀ ਮਾੜੀ ਭੱਦਰਕਾਰੀ ਦੀ ਅਸਲੀ ਤਸਵੀਰ ਅਕਸਰ ਸਾਡੇ ਸਾਹਮਣੇ ਉਦੋਂ ਆਉਂਦੀ ਹੈ, ਜਦੋਂ 14 ਫਰਵਰੀ ਨੂੰ ਸਭਰਾਵਾਂ ਦੀ ਜੰਗ ਦੇ ਸ਼ਹੀਦ ਸ੍ਰ. ਸ਼ਾਮ ਸਿੰਘ ਅਟਾਰੀਵਾਲਾ ਤੇ ਉਨ੍ਹਾਂ ਦੇ ਸ਼ਹੀਦ ਸਾਥੀਆਂ ਨੂੰ ਯਾਦ ਕਰਨ ਦੀ ਥਾਂ ਅਸੀਂ ਸਾਰੇ ਦੇਖੋ-ਦੇਖੀ 'ਵੈਲਨਟਾਈਨ ਡੇਅ' ਤੇ ਕਦੇ ਸਰਬੰਸਦਾਨ ਜਿਹੀ ਲਾਸਾਨੀ ਕੁਰਬਾਨੀ ਨੂੰ ਭੁਲਾ ਕੇ 'ਕ੍ਰਿਸਮਿਸ ਡੇਅ' ਮਨਾ ਰਹੇ ਹੁੰਦੇ ਹਾਂ। ਸਾਡੀ ਮਾਨਸਿਕ ਸਥਿਤੀ ਉਦੋਂ 'ਬੇਗਾਨੀ ਸ਼ਾਦੀ ਮੇਂ ਅਬਦੁਲਾ ਦੀਵਾਨਾ' ਜਿਹੀ ਬਣੀ ਹੁੰਦੀ ਹੈ ਕਿਉਂਕਿ ਅਸੀਂ ਖੁਸ਼ੀਆਂ ਮਨਾਉਂਦੇ ਹੋਏ ਆਪਣੇ ਸ਼ਹੀਦਾਂ ਨੂੰ ਭੁਲ ਜਾਂਦੇ ਹਾਂ ਅਤੇ ਆਪਣੇ ਇਤਿਹਾਸ ਬਾਰੇ ਅਸੀਂ ਇਕ ਚੁੱਪ ਜਿਹੀ ਸਾਧੀ ਹੁੰਦੀ ਹੈ।

ਇਸ ਤਰ੍ਹਾਂ ਹੀ ਐਤਕੀਂ 31 ਦਸਬੰਰ 2011 ਨੂੰ 'ਕੌਮ ਦੇ ਬਾਪੂ ਜੀ' ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਪ੍ਰਕਾਸ਼ ਉਤਸਵ ਸੀ। ਬੱਸ ਕੁੱਝ ਗਿਣਤੀ-ਮਿਣਤੀ ਦੇ ਬੰਦਿਆਂ ਨੇ ਹੀ ਇਸ ਪਾਵਨ ਪੁਰਬ 'ਤੇ ਇਕ ਦੂਜੇ ਨੂੰ ਵਧਾਈ ਦੇ ਸੰਦੇਸ਼ ਦਿੱਤੇ ਹੋਣਗੇ। ਪਰ ਅਗਲੇ ਦਿਨ 1 ਜਨਵਰੀ 2012 ਨੂੰ ਨਵੇਂ ਸਾਲ ਦੀਆਂ ਵਧਾਈਆਂ ਦੇਣ ਖਾਤਰ ਦੁਨੀਆਂ ਇਉਂ ਉਤਾਵਲੀ-ਕਮਲੀ ਹੋਈ ਫਿਰਦੀ ਸੀ ਕਿ ਜਿਵੇਂ ਇਹ 'ਸਾਡੀ ਬੇਬੇ' ਦਾ ਜਨਮ ਦਿਨ ਹੋਵੇ। ਹੋਰ ਗੱਲਾਂ ਤਾਂ ਛੱਡੋ, ਹੁਣ ਹੋਰ ਵੀ ਦੁਖਦਾਈ ਗੱਲ ਇਹ ਹੋ ਗਈ ਹੈ ਕਿ ਸ਼ਹੀਦੀ ਜੋੜ ਮੇਲਿਆਂ ਦੀਆਂ ਸ਼ੋਕ ਸਭਾਵਾਂ ਸਮੇਂ ਕਦੇ ਦੁੱਖ ਵਿਚ ਚੁਲ੍ਹੇ ਅੱਗ ਨਹੀਂ ਸੀ ਪਾਈ ਜਾਂਦੀ; ਪਰ ਹੁਣ ਬੀਤੇ ਕੱਲ੍ਹ ਦੀ ਗਮਗੀਨ ਕਹਾਣੀ, ਅੱਜ ਸਾਡੇ ਰੰਗ-ਤਮਾਸ਼ੇ ਅਤਿ ਹਾਸੋ-ਹੀਣੀ ਅਤੇ ਜੱਗ ਹਸਾਈ ਵਾਲੀ ਬਾਤ ਬਣ ਗਈ ਹੈ। ਇਸ ਤਰ੍ਹਾਂ ਦੇ ਕੋਝੇ ਪਰਿਚਲਣ ਵਿਚੋਂ ਸਾਡੀ ਮਾੜੀ ਮਾਨਸਿਕਤਾ ਇਉਂ ਝਾਤੀਆਂ ਮਾਰ ਰਹੀ ਹੁੰਦੀ ਹੈ ਕਿ ਜਿਵੇਂ ਸਰਕਾਰਾਂ ਤੇ ਖਾਸ ਕਰਕੇ ਪੰਥ ਹਿਤੈਸ਼ੀ ਸਰਕਾਰਾਂ ਵੀ ਸ਼ਰਾਬ ਤੇ ਹੋਰ ਅਲੱਮ-ਗਲੱਮ ਨਸ਼ਿਆਂ ਨਾਲ ਮੇਲੇ ਆਏ ਆਪਣੇ ਲੋਕਾਂ ਤੇ ਵੋਟਰਾਂ ਦਾ ਗਮ ਗਲਤ ਕਰਨ ਲਈ ਫਿਕਰਮੰਦ ਹੋਣ।

ਫਿਰ ਸਿਤਮ ਦੀ ਗੱਲ ਇਹ ਵੀ ਹੈ ਕਿ ਇਤਿਹਾਸਿਕ ਸ਼ਹੀਦ ਜੋੜ ਮੇਲਿਆਂ ਦੇ ਸਮੇਂ ਇਨ੍ਹਾਂ ਮੇਲਿਆਂ ਨਾਲ ਸਬੰਧਤ ਇਤਿਹਾਸਿਕ ਨਗਰਾਂ ਵਿਚ ਸ਼ਰਾਬ ਤੇ ਹੋਰ ਨਸ਼ੇ ਕਰਨ ਦੀ ਮਨਾਹੀ ਦੇ ਹੁਕਮ ਜਾਰੀ ਕੀਤੇ ਹੁੰਦੇ ਹਨ; ਪਰ ਦੀਦਾ-ਦਾਨਿਸ਼ਤਾ ਲੋਕ ਇਨ੍ਹਾਂ ਹੁਕਮਾਂ ਦੀਆਂ ਧੱਜੀਆਂ ਉਡਾ ਰਹੇ ਹੁੰਦੇ ਹਨ। ਦੂਜੇ ਪਾਸੇ ਸਰਕਾਰ ਤੇ ਪ੍ਰਸ਼ਾਸਨ 'ਚੱਲ ਹੋਊ' ਵਰਗੀ ਘੇਸਲ ਮਾਰਕੇ ਆਨੰਦ-ਮੰਗਲ ਬੈਠੇ ਹੁੰਦੇ ਹਨ। ਬੇਸ਼ੱਕ ਨਤੀਜੇ ਵਜੋਂ ਅੱਜ ਕੌਮ ਦਾ ਹਰ ਬਸ਼ਰ ਫਿਕਰਮੰਦ ਹੈ ਕਿ ਸਾਡੀਆਂ ਨੌਜਵਾਨ ਪੀੜ੍ਹੀਆਂ ਇਤਿਹਾਸ ਤੇ ਸਭਿਆਚਾਰ ਦੇ ਪਖੋਂ ਕਿਹੜੇ ਔਝੜ ਰਾਹ ਤੁਰੀਆਂ ਜਾ ਰਹੀਆਂ ਹਨ? ਪਰ ਅਸੀਂ ਕਦੇ ਇਸ ਸੰਜੀਦਗੀ ਨਾਲ ਸੋਚਿਆ ਹੀ ਨਹੀਂ ਕਿ ਸਾਡੀ ਮੌਜੂਦਾ ਹੋਂਦ ਤੇ ਹਸਤੀ ਅਤੇ ਖ਼ਾਸ ਤੌਰ 'ਤੇ ਸਾਡੀ ਆਜ਼ਾਦੀ ਸਿਰਫ਼ ਤੇ ਸਿਰਫ਼ ਸਾਡੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਹੈ।

ਖ਼ੈਰ! ਸਿੱਖ ਮੱਤ ਦੀਆਂ ਸ਼ਤਾਬਦੀਆਂ ਮਨਾਉਣ ਦੇ ਸੰਦਰਭ ਵਿਚ 'ਸ਼ਬਦ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ **300** ਸਾਲਾ ਸ਼ਤਾਬਦੀ ਪੰਜਾਬ ਤੇ ਮਹਾਰਾਸ਼ਟਰ ਵਿਚਕਾਰ ਦੋ ਮੁੱਲਾਂ ਵਿਚ ਮੁਰਗੀ ਵਾਸਤੇ ਲੜਾਈ ਜਾਂ ਪੇਕੇ ਤੇ ਸਹੁਰਿਆਂ ਵਿਚ ਤਨਾਜ਼ੇ ਦੇ ਸਮਾਨ ਬਣ ਗਈ। ਖੈਰ! ਮੰਨਣਾ ਪਵੇਗਾ ਕਿ ਧਰਾਤਲੀ ਪੱਧਰ 'ਤੇ ਜੋ ਕਾਰਜ ਤੇ ਭਵਨ ਨਿਰਮਾਣ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਹੋਇਆ ਹੈ, ਉਹ ਅਸੀਂ ਪੰਜਾਬ ਦੀਆਂ ਸਾਰੀਆਂ ਸ਼ਤਾਬਦੀਆਂ ਦੇ ਕੁੱਲ ਹਾਸਲ ਵਜੋਂ ਵੀ ਨਹੀਂ ਕਰ ਸਕੇ। ਪਰ ਇਸ ਦੇ ਨਾਲ ਹੀ ਸਾਡੀ ਅੰਦਰੋਂ-ਅੰਦਰੀ ਆਪਸੀ ਦੂਰੀ ਤੇ ਦੁਨੀਆਂ 'ਤੇ ਕੋਈ ਚੰਗਾ ਪ੍ਰਭਾਵ ਨਹੀਂ ਪਾਇਆ।

ਆਮ ਲੋਕ ਵੀ ਕੁਝ ਸਮਾਂ ਪਹਿਲਾਂ ਤੱਕ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਯਾਦ ਨੂੰ ਸ਼ੋਕ ਸਭਾਵਾਂ ਵਜੋਂ ਮਨਾਉਂਦੇ ਹੁੰਦੇ ਸਨ। ਇਨ੍ਹਾਂ ਪੰਜ-ਸੱਤ ਦਿਨਾਂ ਦੇ ਦੌਰਾਨ ਲੋਕ ਮੰਜਿਆਂ 'ਤੇ ਨਹੀਂ ਸਨ ਸੌਂਦੇ ਅਤੇ ਕੁਝ ਕੁ ਸ਼ਰਧਾਲੂ ਤਾਂ ਚੁੱਲ੍ਹਿਆਂ ਵਿਚ ਅੱਗ ਵੀ ਨਹੀਂ ਪਾਉਂਦੇ ਸਨ। ਜਦੋਂ ਕਿ ਹੁਣ ਦੁਖਦਾਈ ਗੱਲ ਇਹ ਹੈ ਕਿ ਸਮੇਂ-ਸਮੇਂ ਦੀਆਂ ਸਰਕਾਰਾਂ ਨੇ ਦਾਰੂ-ਸਿੱਕੇ ਦੇ ਠੇਕੇ ਠੰਢੇ ਜਲ ਦੀਆਂ ਛਬੀਲਾਂ ਵਾਂਗ ਲਾ ਰੱਖੇ ਹਨ। ਫਿਰ ਹੋਰ ਸਿਤਮ ਦੀ ਗੱਲ ਇਹ ਹੈ ਕਿ ਇਨ੍ਹਾਂ ਇਤਿਹਾਸਿਕ ਸ਼ਹੀਦ ਜੋੜ ਮੇਲਿਆਂ ਦੇ ਸਮੇਂ ਸਬੰਧਤ ਇਤਿਹਾਸਿਕ ਨਗਰਾਂ ਵਿਚ ਉਥੋਂ ਦੇ ਡਿਪਟੀ ਕਮਿਸ਼ਨਰਾਂ ਵੱਲੋਂ ਸ਼ਰਾਬ ਤੇ ਹੋਰ ਨਸ਼ੇ ਕਰਨ ਦੀ ਮਨਾਹੀ ਦੇ ਹੁਕਮ ਜਾਰੀ ਕੀਤੇ ਹੁੰਦੇ ਹਨ। ਪਰ ਦੀਦਾ-ਦਾਨਿਸ਼ਤਾ ਲੋਕ ਇਨ੍ਹਾਂ ਹੁਕਮਾਂ ਦੀਆਂ ਧੱਜੀਆਂ ਉਡਾ ਰਹੇ ਹੁੰਦੇ ਹਨ ਤੇ ਸਾਰਾ ਪ੍ਰਸ਼ਾਸਨ ਜਾਣ-ਬੁੱਝ ਕੇ ਬੇਖ਼ਬਰ ਜਿਹਾ ਬਣਿਆ ਰਹਿੰਦਾ ਹੈ।

ਕੁਝ ਬਹੁਤਾ ਸਮਾਂ ਪਹਿਲਾਂ ਦੀ ਗੱਲ ਨਹੀਂ ਹੈ ਕਿ ਇਨ੍ਹਾਂ ਸ਼ੋਕ ਸਭਾਵਾਂ ਦਾ ਰੂਪ ਵਧਦੀ ਅਬਾਦੀ ਤੇ ਵਧਦੀਆਂ ਸੰਗਤਾਂ ਦੇ ਕਾਰਨ ਵੱਡੇ ਸ਼ਹੀਦੀ ਜੋੜ ਮੇਲਿਆਂ ਵਿੱਚ ਤਬਦੀਲ ਹੋ ਗਿਆ; ਪਰ ਫਿਰ ਵੀ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ ਵਿਚ ਧਾਰਮਿਕ

ਜਜ਼ਬਾ ਹੀ ਪ੍ਰਧਾਨ ਰਿਹਾ ਹੈ। ਇਨ੍ਹਾਂ ਮੇਲਿਆਂ 'ਤੇ ਢਾਡੀਆਂ, ਕਵੀਸ਼ਰਾਂ ਤੇ ਗਵੰਤਰੀਆਂ ਦੇ ਅਖਾੜੇ ਲੱਗਦੇ ਸਨ, ਜਿਥੇ ਕਿ ਉਹ ਸਿਰਫ ਧਾਰਮਿਕ ਤੇ ਬੀਰ ਰਸੀ ਧਾਰਨਾ ਦੇ ਗੌਣ ਹੀ ਲੋਕਾਂ ਨੂੰ ਸੁਣਾਉਂਦੇ ਸਨ। ਇਨ੍ਹਾਂ ਧਾਰਮਿਕ ਸਟੇਜਾਂ ਤੋਂ ਰਾਜਨੀਤੀ ਦੀ ਗੱਲ ਜਾਂ ਤਾਂ ਹੁੰਦੀ ਹੀ ਨਹੀਂ ਸੀ ਤੇ ਜੇ ਕੋਈ ਕਰਦਾ ਵੀ ਸੀ ਤਾਂ ਉਹ ਬੱਸ ਇਸ਼ਾਰਾ ਮਾਤਰ ਹੀ ਹੁੰਦੀ ਸੀ।

ਜਦੋਂ ਕਿ ਹੁਣ ਸਾਡੇ ਆਗੂ ਧਰਮ-ਕਰਮ ਦੀ ਤਾਂ ਗੱਲ ਬੱਸ ਉੱਡਦੀ-ਉੱਡਦੀ ਹੀ ਕਰਦੇ ਹਨ ਤੇ ਉਨ੍ਹਾਂ ਦੇ ਭਾਸ਼ਣਾਂ ਵਿਚ ਰਾਜਨੀਤੀ ਤੋਂ ਬਿਨਾਂ ਕੋਈ ਹੋਰ ਗੱਲ ਹੀ ਨਹੀਂ ਹੁੰਦੀ। ਸਾਡੇ ਲੀਡਰਾਂ ਨੇ ਸ਼ਹੀਦੀ ਜੋੜ ਮੇਲਿਆਂ ਤੇ ਪਾਵਨ ਪੁਰਬਾਂ ਨੂੰ ਹੁਣ ਪੋਲੀਟੀਕਲ ਕਾਨਫਰੰਸਾਂ ਵਿਚ ਬਦਲ ਦਿਤਾ ਹੈ। ਵੱਖ-ਵੱਖ ਪਾਰਟੀਆਂ ਨੂੰ ਕੇਂਦਰ ਦੇ ਦਿੱਲੀ ਤੇ ਦੱਖਣ ਤੱਕ ਦੇ ਵੱਡੇ-ਵੱਡੇ ਲੀਡਰ ਆਪਣੀ ਵਾਹਰ ਵਜੋਂ ਮਦਦ ਲਈ ਬੁਲਾਏ ਹੁੰਦੇ ਹਨ ਕਿ ਜਿਵੇਂ **18**ਵੀਂ ਸਦੀ ਵਿਚ ਘੱਲੂਘਾਰਿਆਂ ਸਮੇਂ ਕੌਮ ਦੀ ਔਖੀ ਘੜੀ ਵਿਚ ਆਸ-ਪਾਸ ਦੇ ਇਲਾਕਿਆਂ ਦੇ ਵੱਡੇ ਜਥੇਦਾਰਾਂ ਨੂੰ ਮਦਦ ਲਈ ਬੁਲਾਇਆ ਜਾਂਦਾ ਸੀ। ਉਨ੍ਹਾਂ ਦੇ ਰਾਜਨੀਤਿਕ ਭਾਸ਼ਣਾਂ ਤੇ ਵਿਖਿਆਨਾਂ ਤੋਂ ਪਹਿਲਾਂ ਅਖੌਤੀ ਜੰਗੀ ਮੈਦਾਨ ਤਿਆਰ ਕਰਨ ਲਈ ਵੱਡੇ-ਵੱਡੇ ਸਟੇਜੀ ਕਲਾਕਾਰਾਂ ਨੂੰ ਗਾਉਣ ਲਈ ਬੁਲਾਇਆ ਜਾਂਦਾ ਹੈ।

ਕੌਮ ਦੇ ਮੁਢ-ਕਦੀਮੀ ਕਿੱਸਾਕਾਰ ਤੇ ਕਵੀ ਹੁਣ ਪ੍ਰਸਿੱਧ ਕਲਾਕਾਰਾਂ ਤੋਂ ਪਹਿਲਾਂ ਕਿਸੇ ਪੋਲੀਟੀਕਲ ਪਾਰਟੀ ਦੀ ਸਟੇਜ ਦੀ ਮੁਨਾਦੀ ਕਰਨ ਤੇ ਮਾਈਕ ਟੈਸਟਿੰਗ ਵਜੋਂ ਸਿਰਫ ਰੌਲਾ-ਗੌਲਾ ਜਿਹਾ ਸੁਣਾ ਕੇ ਸਟੇਜਾਂ ਬੰਨ੍ਹਣ ਲਈ ਵਰਤੇ ਜਾਂਦੇ ਹਨ। ਇਸ ਤਰ੍ਹਾਂ ਕੌਮੀ ਇਤਿਹਾਸ ਦੇ ਜਾਣਕਾਰ ਢਾਡੀਆਂ ਤੇ ਗਵੰਤਰੀਆਂ ਨੂੰ ਤਾਂ ਖੂੰਜੇ ਹੀ ਲਾਇਆ ਹੁੰਦਾ ਹੈ। ਢਾਡੀ ਸਿੰਘਾਂ ਤੇ ਕਵੀਸ਼ਰਾਂ ਦੇ ਜੋ ਜਥੇ ਪਹਿਲਾਂ ਕਦੇ ਸ਼ੁੱਧ ਤੇ ਨਿਰੋਲ ਧਾਰਮਿਕ ਸ਼ਹੀਦੀ ਵਾਰਾਂ ਗਾਉਂਦੇ ਸਨ। ਹੁਣ ਉਹ ਜ਼ਿਆਦਾਤਰ ਰਾਜਸੀ ਆਗੂਆਂ ਦੇ ਸਟੇਜ 'ਤੇ ਆਉਣ ਤੋਂ ਪਹਿਲਾਂ ਰਾਜਨੀਤਿਕ ਸਟੇਜਾਂ ਤੋਂ ਸ਼ਹੀਦੀ ਵਾਰਾਂ ਤੇ ਸ਼ਹੀਦੀ ਸੋਹਿਲੇ ਮਨ ਪ੍ਰਚਾਵੇ ਤੇ ਜਨਤਾ ਨੂੰ ਭਰਮਾਉਣ ਲਈ ਹੀ ਗਾਉਂਦੇ ਹਨ। ਇਨ੍ਹਾਂ ਗਰੀਬ ਜਿਹੇ ਲੂਣ-ਸੁੰਘਦੇ ਢਾਡੀਆਂ ਦਾ ਮੁੱਖ ਕੰਮ ਹੁਣ ਸਾਡੇ ਧਾਰਮਿਕ ਤੇ ਰਾਜਨੀਤਿਕ ਆਗੂਆਂ ਦੇ ਆਉਣ ਤੋਂ ਬਹੁਤ ਸਮਾਂ ਪਹਿਲਾਂ ਜਨਤਾ ਨੂੰ ਪੰਡਾਲ ਵਿਚ ਮਿੱਠੀ ਕੈਦ ਵਾਂਗੂ ਬਿਠਾਈ ਰੱਖਣ ਦਾ ਹੀ ਰਹਿ ਗਿਆ ਹੈ।

ਜਦੋਂ ਕਿ ਸਿਰਫ **40-50** ਸਾਲ ਪਹਿਲਾਂ ਇਨ੍ਹਾਂ ਮੇਲਿਆਂ ਵਿਚ ਢਾਡੀਆਂ ਦੀਆਂ ਵਾਰਾਂ ਸੁਣ ਕੇ ਹਾਲੀ-ਪਾਲੀ ਵੀ ਸਾਰਾ-ਸਾਰਾ ਸਾਲ ਸ਼ਹੀਦਾਂ ਦੀਆਂ ਗੱਲਾਂ ਕਰਦੇ ਫਿਰਦੇ ਸਨ। ਰਾਜਸੀ ਪਾਰਟੀਆਂ ਦੇ ਵੱਡੇ-ਵੱਡੇ ਆਗੂਆਂ ਦੀ ਆਮਦ ਤੋਂ ਪਹਿਲਾਂ ਮੇਲੇ ਦਾ ਇਕੱਠ ਲੁੱਟਣ ਦੀ ਗਰਜ਼ ਨਾਲ ਅੱਜ ਦੇ ਪੰਜ ਲੱਖੇ-ਨੌਂ ਲੱਖੇ ਗਾਇਕ ਆਪਣਾ ਪੌਪ-ਸੱਭਿਆਚਾਰ ਲੈ ਕੇ ਸਟੇਜ 'ਤੇ ਆਪਣੇ ਬੈਂਡ-ਵਾਜੇ ਤੇ ਢੋਲਕੀ-ਛੈਣਿਆਂ ਨਾਲ ਆ

ਖੜ੍ਹਦੇ ਹਨ ਕਿ ਜਿਵੇਂ ਕੋਈ ਪੁਰਾਣੇ ਸਮਿਆਂ ਦੇ ਤਜਰਬਾਕਾਰ ਬੁੱਢੇ ਜਰਨੈਲ ਔਖੇ ਸਮੇਂ ਵਿਚ ਜੰਗ ਦੀ ਕਮਾਨ ਸੰਭਾਲਣ ਲਈ ਆਉਂਦੇ ਹੁੰਦੇ ਸਨ। ਇਨ੍ਹਾਂ ਕੌਮੀ ਤਿਉਹਾਰਾਂ ਤੇ ਪਾਵਨ ਪੂਰਬਾਂ 'ਤੇ ਸਭ ਤੋਂ ਬਾਅਦ ਇਕ-ਦੋ ਘੰਟਿਆਂ ਲਈ ਕੌਮ ਦੇ ਮੁਖੀਆਂ ਤੇ ਮੁੱਖ ਮਹਿਮਾਨਾਂ ਦੀ ਆਮਦ ਹੁੰਦੀ ਹੈ। ਆਪਣੇ ਹੀ ਘਰ ਇਨ੍ਹਾਂ ਆਗੂਆਂ ਦਾ ਪੂਰੇ ਸਰਕਾਰੀ ਲਾਮ-ਲਸ਼ਕਰ ਨਾਲ ਆਉਣਾ; ਕਿਸੇ ਸ਼ਾਇਰ ਦੇ ਸ਼ਬਦਾਂ ਵਿਚ 'ਹਮਾਰੇ ਆਨੇ ਕਾ ਅੰਦਾਜ਼ ਦੇਖੀਏ ਕਿ ਅਪਨੇ ਹੀ ਘਰ ਮੇਂ ਮਹਿਮਾਂ ਬਨ ਕੇ ਆਏ ਹੈਂ' ਵਾਂਗ ਜਾਪਦਾ ਹੈ।

ਖ਼ੈਰ! ਫਿਰ ਸਾਡੇ ਰਾਜਨੀਤਕ ਆਗੂ ਸਹੁੰ ਖਾਣ ਮਾਤਰ ਆਪਣੇ ਵਿਖਿਆਨ ਦੇ ਪਹਿਲੇ ਪੰਜ ਕੁ ਮਿੰਟ ਸ਼ਹੀਦਾਂ ਦੀ ਕੁਰਬਾਨੀ ਨੂੰ ਸਮਰਪਿਤ ਕਰਦੇ ਹਨ ਅਤੇ ਬਾਅਦ ਵਿੱਚ ਤਕਰੀਬਨ **25-30** ਮਿੰਟ ਹਰ ਛੋਟਾ-ਵੱਡਾ ਬੁਲਾਰਾ ਆਪਣੀਆਂ ਰਾਜਨੀਤਕ ਪ੍ਰਾਪਤੀਆਂ ਦੀ ਉਸਤਿਤ ਕਰਨ ਵਿੱਚ ਹੀ ਲਾਉਂਦਾ ਹੈ। ਜਿਹੜੇ ਰਾਜਨੀਤਿਕ ਆਗੂ ਬਾਕੀ ਸੂਬਿਆਂ ਤੇ ਕੇਂਦਰ ਤੋਂ ਆਉਂਦੇ ਹਨ; ਉਨ੍ਹਾਂ ਵਿਚੋਂ ਬਹੁਤਿਆਂ ਨੂੰ ਸਿੱਖ ਇਤਿਹਾਸ ਤੇ ਸਭਿਆਚਾਰ ਦੀ ਕੋਈ ਜ਼ਿਆਦਾ ਵਾਕਫੀਅਤ ਨਹੀਂ ਹੁੰਦੀ। ਇਹ ਆਗੂ ਕਿਉਂਕਿ ਸਾਡੇ ਧਾਰਮਿਕ ਤੇ ਸ਼ਹੀਦੀ ਪੁਰਬਾਂ 'ਤੇ ਆਏ ਹੁੰਦੇ ਹਨ, ਇਸ ਲਈ ਉਨ੍ਹਾਂ ਨੂੰ ਆਪਣੀ ਰੰਗਤ ਦੇਣ ਲਈ ਕੁਝ ਕੁ ਲੀਡਰਾਂ ਦੇ ਸਿਰ 'ਤੇ ਪਗੜੀ ਧਰ ਕੇ ਤੇ ਬੋਲੇ ਸੋ ਨਿਹਾਲ ਦਾ ਜੈਕਾਰਾ ਸਿਖਾ ਕੇ ਬੁਤਾ ਸਾਰ ਲਿਆ ਜਾਂਦਾ ਹੈ। ਇਨ੍ਹਾਂ ਵਿਚੋਂ ਕੁਝ ਕੁ ਨੂੰ ਪੰਜਾਬ ਦੇ ਇਤਿਹਾਸ ਦੀ ਸੱਚੀਂ-ਮੁੱਚੀਂ ਸੋਝੀ ਹੁੰਦੀ ਹੈ। ਪਰ ਉਹ ਵੀ ਪੰਜਾਬ ਦੇ ਅੰਦਰੂਨੀ ਕਾਟੋ-ਕਲੇਸ਼ ਤੋਂ ਬਹੁਤੇ ਵਾਕਫ ਨਾ ਹੋਣ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਜਾਣੇ -ਅਣਜਾਣੇ 'ਬੀਰ ਬੈਰਾਗੀ' ਹੀ ਕਹਿੰਦੇ ਰਹਿੰਦੇ ਹਨ। ਇਥੋਂ ਤੱਕ ਕਿ ਉਹ ਸਿੱਖ ਕੌਮ ਨੂੰ ਇਹ ਵੀ ਦੱਸ ਜਾਂਦੇ ਹਨ ਕਿ ਇਹ ਬੈਰਾਗੀ ਸਾਧੂ ਦੱਖਣ ਤੋਂ ਸਿੱਖਾਂ ਨੂੰ ਬਚਾਉਣ ਲਈ ਆਇਆ ਸੀ।

ਇਸ ਦੇ ਉਲਟ ਜ਼ਿਕਰਯੋਗ ਹੈ ਕਿ ਕਦੇ ਇਨ੍ਹਾਂ ਧਾਰਮਿਕ ਦੀਵਾਨਾਂ 'ਤੇ ਸੰਤ ਬਾਬਾ ਅਤਰ ਸਿੰਘ ਮਸਤੂਆਣੇ ਤੇ ਬਾਬਾ ਈਸ਼ਰ ਸਿੰਘ ਜੀ ਰਾੜੇਵਾਲੇ ਵਰਗੇ ਹੋਰ ਸੰਤ ਜਨ ਵੀ ਕੀਰਤਨ ਕਰਦੇ ਸਨ ਜਾਂ ਗੁਰਬਾਣੀ ਪ੍ਰਚਾਰ ਕਰਦੇ ਸਨ। ਪਰ ਅਫਸੋਸ ਉਹ ਦਿਨ ਤਾਂ ਹੁਣ ਕਹਾਣੀ ਹੀ ਬਣ ਗਏ ਹਨ। ਇੱਥੇ ਹੀ ਬੱਸ ਨਹੀਂ, ਪਾਰਟੀ ਦੇ ਹੁਕਮ ਦੀ ਫਰਜ਼ ਅੱਵਲ ਮਾਤਰ ਤਾਮੀਲ ਵਾਸਤੇ ਦੂਜੀ ਵਿਰੋਧੀ ਧਿਰ ਦਾ ਵੋਟ ਬੈਂਕ ਤੋੜਨ ਲਈ ਇਕ-ਦੂਜੇ ਉੱਤੇ ਚਿੱਕੜ ਉਛਾਲਣ ਦਾ ਵਰਤਾਰਾ ਹਮੇਸ਼ਾਂ ਪ੍ਰਤੱਖ ਦਿਸਦਾ ਹੈ। ਕਦੇ ਹੋਲਾ-ਮਹੱਲਾ ਗੁਲਾਲ ਤੇ ਗੁਲਾਬ ਜਲ ਛਿੜਕਣ ਦੀ ਪ੍ਰੰਪਰਾ ਕਰਕੇ ਸੰਸਾਰ ਪ੍ਰਸਿੱਧ ਸੀ; ਪਰ ਅੱਜ ਸਾਰੀ ਦੁਨੀਆਂ ਹੀ ਜਾਣਦੀ ਹੈ ਕਿ ਹੁਣ ਹੋਲੇ-ਮਹੱਲੇ 'ਤੇ ਗੁਲਾਲ ਤੋਂ ਕਿਤੇ ਵੱਧ ਚਿੱਕੜ ਉਛਾਲਿਆ ਜਾਂਦਾ ਹੈ।

ਤਕਰੀਬਨ ਹਰ ਇਕ ਬੁਲਾਰੇ ਵੱਲੋਂ ਇਕ-ਦੂਜੇ ਦੀ ਪਾਰਟੀ ਦੇ ਆਗੂਆਂ ਉਪਰ

ਬਿਨਾਂ ਕਿਸੇ ਤਹਿਜ਼ੀਬ ਤੇ ਬਿਨਾਂ ਕਿਸੇ ਤਮੀਜ਼ ਦੇ ਭਾਸ਼ਣਾਂ, ਬਿਆਨਾਂ ਤੇ ਤਫਸਰਿਆਂ ਰਾਹੀਂ ਗੰਦ ਸੁੱਟਿਆ ਜਾਂਦਾ ਹੈ। ਭਾਵੇਂ ਅੰਦਰੋਂ-ਅੰਦਰੀ ਜਨਤਾ ਨੂੰ ਇਹ ਵੀ ਪਤਾ ਹੁੰਦਾ ਹੈ ਕਿ ਇਹ ਅਕਸਰ ਲੀਡਰਾਂ ਦੇ ਚੋਂਚਲੇ ਹੁੰਦੇ ਹਨ। ਅਸਲ ਵਿਚ ਅੰਦਰਖਾਤੇ ਤੈਅ ਕੀਤੇ ਇਸ 'ਮਿੱਠੇ ਘੋਲ' ਭਾਵ ਮਿਲੀਭੁਗਤ ਨਾਲ ਲੜੇ ਦੰਗਲ ਦੇ ਬਾਵਜੂਦ ਵੀ ਇਨ੍ਹਾਂ ਲੀਡਰਾਂ ਦੀ ਇਕ-ਦੂਜੇ ਨਾਲ ਆੜ੍ਹਤ ਚਲਦੀ ਰਹਿੰਦੀ ਹੈ। ਉਧਰ ਜਨਤਾ ਸਿਆਸਤ ਦੇ ਨਾਂ 'ਤੇ ਚੋਣਾਂ ਤੋਂ ਕਿਤੇ ਬਾਦ ਤੱਕ ਵੀ ਆਪਸ ਵਿਚ ਡਾਂਗ-ਸੋਟੀ ਹੁੰਦੀ ਰਹਿੰਦੀ ਹੈ। ਜਨਤਾ ਫਿਰ ਪੂਰੇ ਪੰਜਾ ਸਾਲ ਤਕ ਹਾਰੀ ਹੋਈ ਇਕ ਪਾਰਟੀ ਦੇ ਵੋਟਰ ਖਮਿਆਜ਼ਾ ਭੁਗਤਦੇ ਹਨ ਅਤੇ ਅਗਲੇ ਪੰਜ ਸਾਲ ਦੂਜੀ ਪਾਰਟੀ ਦੇ ਲੋਕ ਮਜਬੂਰੀ ਤੇ ਲਾਚਾਰੀ ਦਾ ਸੰਤਾਪ ਭੋਗਦੇ ਰਹਿੰਦੇ ਹਨ। ਗੌਰਤਲਬ ਹੈ ਕਿ ਸਾਡੇ ਆਗੂਆਂ ਦੇ ਕੰਮ ਕਦੇ ਰੁਕੇ ਨਹੀਂ, ਵਿਆਹ-ਸ਼ਾਦੀਆਂ ਤੇ ਗਮੀ ਦੇ ਮੌਕਿਆਂ 'ਤੇ ਇਹ ਲੋਕ ਸਮਾਜਿਕ ਬੰਧਨਾਂ ਕਰਕੇ ਇਕੱਠੇ ਦਿਸਦੇ ਹਨ। ਕੁਝ ਕੁ ਤਾਂ ਸਿਆਣੇ ਆਗੂ ਰਾਤ-ਬਰਾਤੇ ਵੀ ਇਕ-ਦੂਜੇ ਨਾਲ ਡੂੰਘੀਆਂ ਗੱਲਾਂ, ਮੂੰਹ-ਮੁਲਾਹਜ਼ੇ ਤੇ ਲਿਹਾਜ਼ਾਂ ਪਾਲਦੇ ਸੁਣੇ ਗਏ ਹਨ।

ਬਹਿਰਹਾਲ! ਸ਼ਹੀਦੀ ਮੇਲਿਆਂ ਤੇ ਸ਼ਹੀਦੀ ਕਾਨਫਰੰਸਾਂ ਸਮੇਂ ਤਾਂ ਅਕਸਰ ਦੇਖਣ ਵਿਚ ਆਇਆ ਹੈ ਕਿ ਸਿਆਸੀ ਪਾਰਟੀਆਂ ਇਕ-ਦੂਜੇ ਦੀ ਟੰਗ ਖਿੱਚਣ ਤੇ ਠਿੱਬੀ ਮਾਰਨ ਜਿਹਾ ਭਦਰਕਾਰਾ ਹੀ ਕਰਦੀਆਂ ਹਨ। ਇਨ੍ਹਾਂ ਸ਼ਹੀਦੀ ਜੋੜ-ਮੇਲਿਆਂ ਦੀਆਂ ਸਟੇਜਾਂ ਸਿਆਸੀ ਬੁਲਾਰਿਆਂ ਦੀ ਅਖੌਤੀ ਵਿਦਵਤਾ ਦੀ ਬੱਲੇ-ਬੱਲੇ ਕਰਾਉਣ ਦਾ ਹੀ ਸਾਧਨ ਬਣਦੀਆਂ ਹਨ। ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਧਾਰਮਿਕ ਸਟੇਜਾਂ ਤੋਂ ਬਸ ਜੋ ਮਰਜ਼ੀ ਬੋਲੀ ਜਾਉ ਅਤੇ ਫਿਰ ਸੱਚ ਤੇ ਝੂਠ ਦੇ ਕੁਲਾਬੇ ਮਿਲਾ ਕੇ ਜਿਵੇਂ ਚਾਹੋ ਇਤਿਹਾਸ ਨੂੰ ਮਿਥਿਹਾਸ ਬਣਾਉਂਦੇ ਜਾਉ; ਕਿਸੇ ਨੂੰ ਕੋਈ ਪਰਵਾਹ ਹੀ ਨਹੀਂ ਹੈ। ਬਸ ਸਾਡੇ ਲੋਕ ਵੀ ਮੰਤਰ-ਮੁਗਧ ਹੋ ਕੇ ਭੁੱਲ ਜਾਂਦੇ ਹਨ ਕਿ ਉਹ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਨਤ-ਮਸਤਕ ਹੋਣ ਆਏ ਹੋਏ ਹਨ; ਨਾ ਕਿ ਉਹ ਆਪਣੇ ਆਗੂਆਂ ਦੀ ਬੱਲੇ-ਬੱਲੇ ਤੇ ਸ਼ਾਵਾ-ਸ਼ਾਵਾ ਕਰਨ ਲਈ ਆਏ ਹਨ।

ਮੰਨਿਆ ਕਿ ਸਾਡੇ ਲੋਕ ਤਾਂ ਲਕੀਰ ਦੇ ਫਕੀਰ ਹਨ, ਇਨ੍ਹਾਂ ਅੱਗੇ ਜਿਵੇਂ ਮਰਜ਼ੀ ਬੰਸਰੀ ਵਜਾਈ ਚਲੋ ਤੇ ਇਨ੍ਹਾਂ ਨੂੰ ਡਮਰੂ 'ਤੇ ਨਚਾਈ ਜਾਉ। ਪਰ ਇਸ ਸੂਰਤ ਵਿਚ ਸਾਡੇ ਧਾਰਮਿਕ ਤੇ ਸਿਆਸੀ ਆਗੂਆਂ ਨੂੰ ਆਪ ਹੀ ਸੋਝੀ ਹੋਣੀ ਚਾਹੀਦੀ ਹੈ ਕਿ ਉਹ ਕਿਸ ਤਰ੍ਹਾਂ ਦਾ ਅਗਿਆਨਤਾ ਭਰਪੂਰ ਪ੍ਰਚਾਰ ਕਰ ਕੇ ਕੌਮ ਦੀ ਸੇਵਾ ਦੇ ਨਾਂ 'ਤੇ ਕੌਮ ਦੇ ਇਤਿਹਾਸ ਤੇ ਸਭਿਆਚਾਰ ਨਾਲ ਖਿਲਵਾੜ ਕਰ ਰਹੇ ਹਨ। ਇਸ ਵਾਸਤੇ ਸਾਡੇ ਆਗੂਆਂ ਨੂੰ ਸਿੱਖੀ ਦਾ ਫ਼ਲਸਫ਼ਾ ਸੰਭਾਲਣ ਤੇ ਪ੍ਰਚਾਰਨ ਖਾਤਿਰ ਸਾਡੀ ਇਕ ਲੋਕ ਸਿਆਣਪ 'ਚੰਗੇ-ਚੰਗੇ ਵਚਨ ਕਰੋ ਵੀਰ ਸੁਣਦੇ ਦਾੜ੍ਹੀਆਂ ਵਾਲੇ' ਨੂੰ ਸਮਝਣ-ਵਿਚਾਰਨ ਦੀ ਅਤਿਅੰਤ ਲੋੜ ਹੈ।

ਮੁੱਕਦੀ ਗੱਲ ਇਕ ਹੋਰ ਇਹ ਹੈ ਕਿ ਹੁਣ ਸ਼ਹੀਦੀ ਜੋੜ ਮੇਲੇ ਵੀ ਬੈਂਕਾਂ ਦੀਆਂ

ਬਰਾਂਚਾਂ ਵਾਂਗੂੰ ਵੋਟ ਬੈਂਕਾਂ ਦੀਆਂ ਬਰਾਂਚਾਂ ਤੇ ਦਫਤਰਾਂ ਵਾਂਗ ਹੀ ਵਰਤੇ ਜਾਣ ਲੱਗ ਪਏ ਹਨ। ਇਨ੍ਹਾਂ ਸਾਰੇ ਕਾਰੇ-ਕਰਤੂਤਾਂ ਤੇ ਅਖੌਤੀ ਕਾਰਨਾਮਿਆਂ ਪਿੱਛੇ ਇਕ ਪਾਰਟੀ ਵਲੋਂ ਕੁਰਸੀ ਦੀ ਚੌਧਰ ਨੂੰ ਸੰਭਾਲਣ ਤੇ ਬਰਕਰਾਰ ਰੱਖਣ ਲਈ ਜ਼ੋਰ ਲੱਗਾ ਹੁੰਦਾ ਹੈ ਅਤੇ ਵਿਰੋਧੀ ਪਾਰਟੀ ਦਾ ਸਾਰਾ ਧਿਆਨ ਗੱਦੀ ਦੀ ਮੁੜ ਪ੍ਰਾਪਤੀ ਦੇ ਔਹੜ-ਪੌਹੜ ਵਿਚ ਲੱਗਾ ਹੁੰਦਾ ਹੈ। ਇਸ ਤਰ੍ਹਾਂ ਮਾਘੀ ਤੇ ਵਿਸਾਖੀ ਦੇ ਮੇਲਿਆਂ 'ਤੇ ਇਕ ਬਦਲ, ਦੋ ਬਦਲ, ਤਿੰਨ ਬਦਲ ਫਿਰ ਪਤਾ ਨਹੀਂ ਕਿੰਨੇ ਬਦਲ ਤੇ ਕਿੰਨੀਆਂ ਰੰਗ ਤੇ ਕਿੰਨੀਆਂ ਬਦਰੰਗ ਰਾਜਸੀ ਖੇਡਾਂ ਖੇਡੀਆਂ ਜਾਂਦੀਆਂ ਹਨ।

ਹੁਣ ਜਿਹੇ ਹੀ ਅਨੰਦਪੁਰ ਸਾਹਿਬ ਵਿਖੇ ਅਸੀਂ ਸੰਸਾਰ ਪ੍ਰਸਿੱਧ ਹੋਲਾ-ਮਹੱਲਾ ਧੂਮ-ਧਾਮ ਨਾਲ ਮਨਾਇਆ ਹੈ, ਉਥੇ ਧਰਮ ਦਾ ਗੱਫਾ ਘੱਟ ਵਰਤਿਆ ਹੈ, ਪਰ ਸਿਆਸਤ ਦਾ ਵਰਤਾਰਾ ਬਹੁਤਾ ਵਰਤਿਆ ਹੈ। ਰਾਜਸੀ ਪਾਰਟੀਆਂ ਨੇ ਇਕ-ਦੂਜੇ 'ਤੇ ਰੰਗ-ਗੁਲਾਲ ਦੀ ਨਹੀਂ; ਸਗੋਂ ਚਿੱਕੜ ਦੀ ਵਰਖਾ ਕੀਤੀ ਹੈ। ਚਮਕੌਰ ਸਾਹਿਬ, ਫਤਹਿਗੜ੍ਹ ਸਾਹਿਬ ਸ਼ਹੀਦੀ ਜੋੜ ਮੇਲੇ ਹੁੰਦੇ ਹਨ, ਉਥੇ ਵੀ ਅਸੀਂ ਇਹ ਹੀ ਕੜ੍ਹੀ-ਕਚੂਰ ਘੋਲਦੇ ਹਾਂ। ਚਮਕੌਰ ਸਾਹਿਬ ਵਿਖੇ ਥੀਮ ਪਾਰਕ ਕੈਪਟਨ ਅਮਰਿੰਦਰ ਸਿੰਘ ਨੇ ਸ਼ੁਰੂ ਕੀਤਾ, ਪਰ ਇਹ ਉਨ੍ਹਾਂ ਦੇ ਸਮੇਂ ਮੁਕੰਮਲ ਨਹੀਂ ਹੋ ਸਕਿਆ। ਉਨ੍ਹਾਂ ਤੋਂ ਬਾਅਦ ਆਪਣੇ ਆਪ ਨੂੰ ਪੰਥਕ ਕਹਾਉਂਦੀ ਸਰਕਾਰ ਨੇ ਲੋਕਾਂ ਦੀ ਮੰਗ ਦੇ ਬਾਵਜੂਦ ਵੀ ਪਤਾ ਨਹੀਂ ਕਿਹੜੀ ਮਜਬੂਰੀ ਦੇ ਕਾਰਨ ਇਸ ਨੂੰ ਮੁਕੰਮਲ ਨਹੀਂ ਕਰ ਸਕੀ। ਇਨ੍ਹਾਂ ਨੂੰ ਪੁੱਛਣ ਵਾਲੀ ਗੱਲ ਹੈ ਕਿ ਕੀ ਸਾਡੇ ਗੁਰੂ ਸਾਹਿਬਾਨ, ਸਾਹਿਬਜ਼ਾਦੇ ਤੇ ਸ਼ਹੀਦ ਸਿੰਘ ਕਿਸੇ ਰਾਜਸੀ ਪਾਰਟੀ ਨਾਲ ਸਬੰਧ ਰੱਖਦੇ ਸਨ; ਕਿ ਜਿਸ ਕਰਕੇ ਉਹ ਹੁਣ ਸਾਡੀਆਂ ਰਾਜਸੀ ਕਿੜ੍ਹਾਂ ਦਾ ਸ਼ਿਕਾਰ ਹੋ ਰਹੇ ਹਨ?

ਇਸ ਪ੍ਰਥਾਇ ਇਕ ਮਿਸਾਲ ਹੈ ਕਿ ਜਿਹੜਾ ਕੰਮ ਹਿੰਦੂ ਕਰਦੇ ਹਨ, ਉਹੀ ਕੰਮ ਮੁਸਲਮਾਨ ਆਪਣੇ ਹੀ ਢੰਗ-ਤਰੀਕੇ ਨਾਲ ਕਰਦੇ ਹਨ। ਅਸੀਂ ਸਾਰੇ ਹੱਥ ਹੇਠਾਂ ਨੂੰ ਕਰਕੇ ਧੋਂਦੇ ਹਾਂ ਪਰ ਮੁਸਲਮਾਨ ਹੱਥ ਉਤਾਂਹ ਨੂੰ ਕਰਕੇ ਪਾਣੀ ਕੂਹਣੀਆਂ ਵੱਲ ਨੂੰ ਵਗਾਉਂਦੇ ਹਨ। ਬੱਸ ਅਜਿਹਾ ਕੁੱਝ ਹੀ ਹੁਣ ਸਾਡੇ ਸਮਾਜ ਵਿਚ ਵੱਖ-ਵੱਖ ਰਾਜਸੀ ਪਾਰਟੀਆਂ ਦੇ ਨਾਮ 'ਤੇ ਵਾਪਰ ਰਿਹਾ ਹੈ।

ਇਸ ਤਰ੍ਹਾਂ ਹੀ ਮਿਸਾਲ ਵਜੋਂ ਮੁਕਤਸਰ ਸਾਹਿਬ ਵਿਖੇ ਮੁਕਤੇ-ਮੀਨਾਰ 2005 ਵਿਚ ਬਣਿਆ। ਇਸ ਦੇ ਬਣਨ ਵਾਲੇ ਸਥਾਨ ਤੇ ਨਾਮ ਦੀ ਚੋਣ ਦਾ ਵਿਰੋਧੀ ਧਿਰ ਵਲੋਂ ਵਾਵੇਲਾ ਹੋਇਆ। ਜਦੋਂ ਇਹ ਮੀਨਾਰ ਬਣ ਗਿਆ ਹੈ ਤਾਂ ਸਰਕਾਰੀ ਕਚਹਿਰੀਆਂ ਦੇ ਬਿਲਕੁੱਲ ਨਾਲ ਲਗਦਾ ਹੋਣ ਦੇ ਬਾਵਜੂਦ ਵੀ ਹੁਣ ਇਹ ਸਾਂਭ ਸੰਭਾਲ ਦੇ ਪੱਖੋਂ ਬੁਰੇ ਹਾਲ ਤੇ ਬੌਂਕੇ-ਦਿਹਾੜੇ ਹੈ। ਬੱਸ ਹੁਣ ਬੱਸਾਂ ਵਿਚ ਉਥੋਂ ਦੀ ਲੰਘਦੇ ਹੋਏ ਲੋਕ ਇਸ ਦੇ ਦਰਸ਼ਨ-ਦੀਦਾਰੇ ਕਰਦੇ ਹਨ। ਪਰ ਉਧਰ ਸਾਡੇ ਆਗੂ ਇਨ੍ਹਾਂ ਸ਼ਹੀਦਾਂ ਦੇ

ਦਿਨ-ਦਿਹਾੜੇ ਮਨਾਉਂਦੇ ਹੋਏ, ਸ਼ਹੀਦਾਂ ਦੀ ਸ਼ਹਾਦਤ ਦੇ ਸੰਦਰਭ ਵਿਚ ਆਪਣੀ ਸ਼ਰਧਾ ਦੀਆਂ ਟਾਹਰਾਂ ਮਾਰਦੇ ਹੋਏ, ਅਕਸਰ ਇਹ ਤਾਂ ਕਹਿੰਦੇ ਹਨ ਕਿ ਜਿਹੜੀਆਂ. ਕੌਮਾਂ ਆਪਣੇ ਸ਼ਹੀਦਾਂ ਨੂੰ ਭੁੱਲ ਜਾਂਦੀਆਂ ਹਨ, ਉਹ ਵੀ ਖਤਮ ਹੋ ਜਾਂਦੀਆਂ ਹਨ। ਪਰ ਉਹ ਕਿਸ ਮੂੰਹ ਨਾਲ ਕਹਿੰਦੇ ਹਨ, ਇਹ ਤਾਂ ਉਨ੍ਹਾਂ ਦਾ ਖ਼ੁਦਾ ਤੇ ਸਾਡੇ ਸਮੁੱਚੇ ਸਮਾਜ ਦਾ ਦੀਨ-ਇਮਾਨ ਹੀ ਜਾਣੇ।

ਖੈਰ! ਜੇ ਸਾਡੀਆਂ ਸਰਕਾਰਾਂ ਤੇ ਸੰਸਥਾਵਾਂ ਵਿੱਚ ਹੋਰ ਵੀ ਗੌਰਤਲਬ ਹੈ ਕਿ ਕੌਮੀ ਪੱਧਰ 'ਤੇ ਅਨੰਦਪੁਰ ਸਾਹਿਬ ਵਿਖੇ ਖੰਡੇ-ਬਾਟੇ ਨੁਮਾ 'ਖਾਲਸਾ ਮਿਨਾਰ' ਬਣਾਉਣ ਦਾ ਸੰਕਲਪ ਵੀ ਅਧੂਰਾ ਹੀ ਰਹਿ ਗਿਆ ਹੈ। ਸਾਡੀ ਇਸ ਇਤਿਹਾਸਕ ਕੁਤਾਹੀ ਦੇ ਪਿਛੇ ਬੜਾ ਬੇਹੂਦਾ ਜਿਹਾ ਕਾਰਨ ਇਹ ਸੀ ਕਿ ਖੰਡੇ ਦਾ ਬਲੇਡ ਉਤਾਹ ਰਖਿਆ ਜਾਵੇ ਜਾਂ ਹੇਠਾਂ ਨੂੰ ਰਖਿਆ ਜਾਵੇ? ਇਹ ਸ਼ਰਾਰਤੀ ਜਿਹੀ ਛਛੂੰਦਰ ਇਕ ਅਖੌਤੀ ਜਿਹੇ ਬੁਧੀਜੀਵੀ ਖੈਰਖਵਾਹ ਨੇ ਛੱਡੀ ਸੀ। ਪਰ ਦੁਨੀਆਂ ਜਾਣਦੀ ਹੈ ਕਿ ਇਸ ਖਾਲਸਾ ਮਿਨਾਰ ਦਾ ਪ੍ਰਤੀਕ ਇਹ ਖੰਡਾ ਤਾਂ ਅੱਜ ਤੱਕ ਨਾ ਤਾਂ ਸਿੱਧਾ ਤੇ ਨਾ ਹੀ ਪੁੱਠਾ ਲੱਗ ਸਕਿਆ ਹੈ। ਪਰ ਉਸ 'ਜਨਾਬ ਬੁਧੀਜੀਵੀ ਅਬੁੱਧ ਜੀ' ਦੀ ਸੁਆਰਥ ਪੂਰਤੀ ਦੇ ਉਲੂ ਕਈ ਵਾਰ ਸਿੱਧੇ ਹੋਏ ਹਨ ਅਤੇ ਹੁਣ ਤੱਕ ਕਿੰਨੀ ਵਾਰੀ ਹੀ ਲਾਲਸਾ ਦੀਆਂ ਨਰਦਾਂ ਪੁੱਠੀਆਂ ਪੈ ਕੇ ਉਸ ਦੇ ਉੱਲੂ-ਬਾਟੇ ਮੂਧੇ ਵੀ ਵਜ ਚੁੱਕੇ ਹਨ।

ਬਹਿਰਹਾਲ ! ਕਿੱਸਾ-ਕੋਤਾ ਇਸ ਪ੍ਰਸੰਗ ਵਿਚ ਸਮਿਆਂ ਤੋਂ ਪੰਜਾਬ ਦੀ ਇਕ ਲੋਕ ਬੋਲੀ ਪ੍ਰਚੱਲਿਤ ਹੈ ਕਿ 'ਮੇਲਾ ਦੇਖਦੀਏ ਮੁਟਿਆਰੇ ਮੇਲਾ ਤੈਨੂੰ ਦੇਖਦਾ'। ਪਰ ਇਥੇ ਇਸ ਸੰਦਰਭ ਵਿਚ ਸੰਜੀਦਗੀ ਨਾਲ ਸਮਝਣ-ਵਿਚਾਰਨ ਦੀ ਲੋੜ ਹੈ ਕਿ ਹੁਣ ਸਾਡੇ ਵਰਗਿਆਂ ਵਾਸਤੇ ਇਸ ਲੋਕ ਬੋਲੀ ਦਾ ਮੂੰਹ-ਮੁਹਾਂਦਰਾ ਕੁੱਝ ਇਉਂ ਹੋ ਗਿਆ ਹੈ ਕਿ ''ਮੇਲਾ ਵੇਖਦੀਓ ਸਰਕਾਰੋ; ਤੁਹਾਨੂੰ ਹੈ ਗੁਰੂ ਵੇਖਦਾ''। ਬਹਿਰਹਾਲ, ਜੇ ਇਹੋ ਕੁੱਝ ਤੇ ਇਉਂ ਹੀ ਹੁੰਦਾ ਰਿਹਾ ਤਾਂ ਰੱਬ ਜਾਣੇ ਸਾਡੇ ਸ਼ਹੀਦਾਂ ਦੀਆਂ ਸ਼ਹੀਦੀਆਂ ਤੇ ਕੁਰਬਾਨੀਆਂ ਕਿਧਰ ਜਾਣਗੀਆਂ ਅਤੇ ਕਿਧਰ ਜਾਵੇਗਾ ਸਾਡਾ ਸ਼ਾਨਾ-ਮੱਤਾ ਪੰਜਾਬੀ ਵਿਰਸਾ ਤੇ ਸਭਿਆਚਾਰ? ਬਸ ਰੱਬ ਮਿਹਰ ਕਰੇ। ਵਾਹਿਗੁਰੂ ਦੇ ਘਰ ਅਰਦਾਸ-ਬੇਨਤੀ ਹੈ ਕਿ ਸ਼ਾਲਾ! ਸਾਡਾ ਸਮੁੱਚਾ ਪੰਜਾਬੀ ਸਮਾਜ ਇਸ ਪੱਖੋਂ ਸੁਮੱਤ ਤੇ ਸੋਝੀ ਦੇ ਘਰ ਆ ਸਕੇ।

## 26

# ਸਾਡੀ ਮਹਾਨਤਮ ਅਧਿਆਤਮਿਕ, ਧਾਰਮਿਕ ਤੇ ਸ਼ਹੀਦੀ ਵਿਰਾਸਤ

ਸਮੁੱਚੀ ਪੰਜਾਬੀਅਤ ਕੋਲ ਅਧਿਆਤਿਮਕ, ਧਾਰਮਿਕ ਤੇ ਸ਼ਹਾਦਤਾਂ ਦੀ ਵਿਰਾਸਤ ਦੇ ਬੜੇ ਵੱਡੇ ਅਣਮੋਲ ਭੰਡਾਰੇ ਹਨ। ਪੰਜਾਬੀਆਂ ਕੋਲ ਸੋਹਣੇ ਪੰਜਾਬ ਦੇ ਸਭਿਆਚਾਰ, ਸਾਹਿਤ, ਕੌਮੀ ਸਪੂਤਾਂ ਤੇ ਸ਼ਹੀਦਾਂ ਦੀ ਵਿਰਾਸਤ ਦੇ ਬਹੁਤ ਹੀ ਭਰਪੂਰ ਇਤਿਹਾਸਿਕ ਖ਼ਜ਼ਾਨੇ ਹਨ। ਫਿਰ ਪੰਜਾਬ ਕੋਲ ਸਿੰਧ ਘਾਟੀ ਦੀ ਸਭਿਅਤਾ ਤੋਂ ਲੈ ਕੇ ਹੁਣ ਤੱਕ ਦੀ ਸਾਡੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੇ ਦੁਨੀਆਂ ਨਾਲੋਂ ਇੰਨੇ ਅੱਡਰੇ ਤੇ ਵਿਲੱਖਣ ਖ਼ਜ਼ਾਨੇ ਹਨ ਕਿ ਜਿਨ੍ਹਾਂ ਦੀ ਨਾਯਾਬ ਦੌਲਤ ਦੀ ਬਦੌਲਤ ਪੰਜਾਬੀ ਕੌਮ ਸੰਸਾਰ ਭਰ ਦੀਆਂ ਸ਼੍ਰੋਮਣੀ ਕੌਮਾਂ ਵਿਚ ਸਿਰਮੌਰ ਹੈ। ਪੰਜਾਬੀਆਂ ਨੇ ਧਰਤੀ ਨੂੰ ਪਸੀਨੇ ਨਾਲ ਸਿੰਜਿਆ ਹੈ ਤੇ ਰਣਭੂਮੀ ਨੂੰ ਲਹੂ ਨਾਲ ਗੋਇਆ-ਗੁੰਨ੍ਹਿਆ ਹੈ। ਪੰਜਾਬ ਦੇ ਲੋਕ-ਜੀਵਨ ਦੀ ਖੂਨ-ਪਸੀਨਾ ਇਕ ਕਰ ਦੇਣ ਦੀ ਮੁੱਢ-ਕਦੀਮੀ ਰਵਾਇਤ ਸਦਕਾ ਪੰਜਾਬੀ ਸਦਾ ਤੋਂ ਹੀ ਮਿਹਨਤੀ ਕਿਰਸਾਣ ਤੇ ਜਾਂਬਾਜ਼ ਸਿਪਾਹੀ ਸਾਬਿਤ ਹੋਏ ਹਨ।

ਪੰਜਾਬ ਦੀ ਸਰਜ਼ਮੀਨ ਦਾ ਚੱਪਾ-ਚੱਪਾ ਸ਼ਹੀਦਾਂ ਦੇ ਲਹੂ ਨਾਲ ਸਿੰਜਿਆ ਤੇ ਰੰਗਿਆ ਹੋਇਆ ਹੈ। ਇਥੋਂ ਦਾ ਇਕ ਵੀ ਪਿੰਡ ਤੇ ਨਗਰ ਅਜਿਹਾ ਨਹੀਂ ਹੋਵੇਗਾ ਕਿ ਜਿਸ ਨੇ ਕੌਮੀ ਸਵੈਮਾਣ ਤੇ ਦੇਸ਼ ਦੀ ਰਾਖੀ ਲਈ ਕਿਸੇ ਨਾ ਕਿਸੇ ਸਮੇਂ ਕੋਈ ਯੋਗਦਾਨ ਨਾ ਪਾਇਆ ਹੋਵੇ। ਪੰਜਾਬ ਦੇ ਇਤਿਹਾਸ ਦੇ ਪੰਨੇ ਮਹਾਂਭਾਰਤ ਕਾਲ ਤੇ ਫਿਰ ਪੋਰਸ-ਸਿਕੰਦਰ ਦੇ ਸਮੇਂ ਤੋਂ ਲੈ ਕੇ ਸਿੱਖ ਕਾਲ ਤੇ ਅਜ਼ਾਦੀ ਸੰਗਰਾਮ ਅਤੇ ਹੁਣ ਤੱਕ ਦੇ ਸੰਘਰਸ਼ੀ ਯੋਧਿਆਂ ਤੇ ਸ਼ਹੀਦਾਂ ਦੇ ਲਹੂ ਦੀ 'ਸੁਰਖ਼ ਲੋਅ' ਨਾਲ ਸਰਸ਼ਾਰ ਤੇ ਉਜਾਗਰ ਹਨ। ਇਹ ਇਕ ਸੱਚੀ-ਸੁੱਚੀ ਮਾਨਤਾ ਹੈ ਕਿ ਸ਼ਹੀਦ ਦੀ ਮੌਤ ਉਸ ਦੀ ਕੌਮ ਦੀ ਹਯਾਤ ਹੁੰਦੀ ਹੈ। ਇਸ ਦੇ ਨਾਲ ਹੀ ਇਕ ਮੰਨੀ-ਪ੍ਰਮੰਨੀ ਜਗਤ ਪ੍ਰਸਿਧ ਧਾਰਨਾ ਹੈ ਕਿ ਜਿਹੜੀਆਂ ਕੌਮਾਂ ਆਪਣੇ ਗੁਰੂਆਂ, ਪੀਰਾਂ, ਪੁਰਖਿਆਂ ਤੇ ਸ਼ਹੀਦਾਂ ਨੂੰ ਭੁਲਾ ਦਿੰਦੀਆਂ ਹਨ, ਉਹ ਕੌਮਾਂ ਆਪ ਵੀ ਸਫ਼ਾ ਹਸਤੀ ਤੋਂ ਮਿਟ ਜਾਂਦੀਆਂ ਹਨ।

ਗੌਰਤਲਬ ਹੈ ਕਿ ਇਤਿਹਾਸ ਲਿਖਣ ਦੇ ਸੰਦਰਭ ਵਿਚ ਅਕਸਰ ਹੀ ਅਸੀਂ ਇਹ ਕਹਿੰਦੇ ਹਾਂ ਕਿ ਅਸੀਂ ਇਤਿਹਾਸ ਸਿਰਜਿਆ ਤਾਂ ਹੈ, ਪਰ ਲਿਖ ਨਹੀਂ ਸਕੇ। ਇਸ ਦਾ ਕਾਰਨ ਇਹ ਹੈ ਕਿ ਸਾਡੀ ਕੌਮ ਹਮੇਸ਼ਾਂ ਹੀ ਗੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਜਦੋ-ਜਹਿਦ ਤੇ ਸੰਘਰਸ਼ਾਂ ਵਿਚ ਪਈ ਰਹੀ ਹੈ ਅਤੇ ਇਸ ਤੋਂ ਇਲਾਵਾ ਗ਼ੈਰ ਮੁਲਕੀ ਹੁਕਮਰਾਨਾਂ ਨੇ ਸਾਨੂੰ ਅਜ਼ਾਦਾਨਾ ਨਜ਼ਰੀਏ ਤੋਂ ਕਦੇ ਵੀ ਆਪਣਾ ਇਤਿਹਾਸ ਤੇ ਸਾਹਿਤ ਸਿਰਜਣ ਦਾ ਮੌਕਾ-ਮਾਹੌਲ ਹੀ ਨਹੀਂ ਦਿੱਤਾ।

ਇਸ ਪ੍ਰਸੰਗ ਵਿਚ ਇਕ ਬਹੁਤ ਜ਼ਰੂਰੀ ਗੱਲ ਸਮਝਣ ਵਾਲੀ ਇਹ ਵੀ ਹੈ ਕਿ ਕਿਸੇ ਵੀ ਵਿਅਕਤੀ ਦਾ ਕਿਰਦਾਰ ਇੰਨਾਂ ਥੋਥਾ ਨਹੀਂ ਹੁੰਦਾ ਕਿ ਉਸ ਨੂੰ ਬੇਕਾਰ

ਸਮਝਿਆ ਜਾਵੇ, ਸਗੋਂ ਪੱਛੜੇ ਪਿਛੋਕੜ ਵਾਲੇ ਛੋਟੇ ਲੋਕ ਆਪਣੀ ਅਣਪਛਾਤੀ ਜੱਦ ਵਿਚੋਂ ਉਠ ਕੇ ਆਪਣੇ ਕਿਰਦਾਰ ਦੀ ਸ਼ਕਤੀ ਨਾਲ ਇਤਿਹਾਸ ਨੂੰ ਅੱਗੇ ਖਿੱਚ ਕੇ ਵਰਤਮਾਨ ਕਾਲ ਵਿਚ ਲਿਆਉਂਦੇ ਹਨ। ਇਹ ਹੀ ਉਹ ਲੋਕ ਹਨ ਜੋ ਇਤਿਹਾਸ ਬਣਾਉਂਦੇ ਹਨ। ਬੜੇ ਘੱਟ ਲੋਕ ਆਪਣੀਆਂ ਗ਼ਲਤੀਆਂ ਤੋਂ ਕੁੱਝ ਸਿੱਖਦੇ ਹਨ, ਪਰ ਰਾਜਨੀਤਿਕ ਘੱਟ ਹੀ ਸਿੱਖਦੇ ਹਨ ਕਿਉਂਕਿ ਉਹ ਮਰਿਆਦਾ, ਕਾਂਨੂੰਨ ਤੇ ਜ਼ਾਬਤੇ ਦੇ ਕਾਇਲ ਹੀ ਨਹੀਂ ਹੁੰਦੇ। ਇਸ ਲਈ ਹੀ ਕਦੇ-ਕਦੇ ਉਹ ਸਮਾਜ ਲਈ ਨੁਕਸਾਨਦੇਹ ਸਾਬਿਤ ਹੁੰਦੇ ਹਨ।

ਇਸ ਸੂਰਤੇ-ਹਾਲ ਵਿਚ ਨਿਰਸੰਦੇਹ ਸਾਡਾ ਇਤਿਹਾਸ ਤਾਂ ਲਿਖਿਆ ਗਿਆ ਹੈ, ਪਰ ਦਿਲ 'ਤੇ ਪੱਥਰ ਰੱਖ ਕੇ ਕਹਿਣ ਵਾਲੀ ਗੱਲ ਇਹ ਹੈ ਕਿ ਭਾਰਤ ਮਾਂ ਦੇ ਜਿਨ੍ਹਾਂ ਸਪੂਤਾਂ ਨੂੰ ਅਸੀਂ ਦੇਸ਼ ਭਗਤ ਸ਼ਹੀਦ ਤੇ ਲੋਕ-ਨਾਇਕ ਮੰਨਦੇ ਹਾਂ, ਉਨ੍ਹਾਂ ਨੂੰ ਹੀ ਗੈਰ-ਮੁਲਕੀ ਹੁਕਮਰਾਨਾਂ ਨੇ ਵਿਦਰੋਹੀ ਤੇ ਅੱਤਵਾਦੀ ਗਰਦਾਨਿਆ ਹੈ। ਇਸ ਵਾਸਤੇ ਹੁਣ ਸਾਨੂੰ ਆਪਣੇ ਇਤਿਹਾਸਿਕ ਵਿਰਸੇ ਤੇ ਸਭਿਆਚਾਰ ਦੀ ਕੌਮੀ ਵਿਰਾਸਤ ਨੂੰ ਸਹੀ ਤੌਰ 'ਤੇ ਜਾਨਣ, ਪਛਾਨਣ, ਸਮਝਣ ਅਤੇ ਫਿਰ ਸੰਭਾਲਣ ਦੀ ਅਤਿਅੰਤ ਲੋੜ ਹੈ। ਫਿਰ ਇਸ ਤੋਂ ਅੱਗੇ ਕੌਮੀ ਪੱਧਰ 'ਤੇ ਸਾਨੂੰ ਇਤਿਹਾਸਿਕ ਤੇ ਸਭਿਆਚਾਰਿਕ ਪੱਖੋਂ ਆਪਣੇ ਇਤਿਹਾਸ, ਸਾਹਿਤ ਤੇ ਸਭਿਆਚਾਰ ਨੂੰ ਸਹੀ ਪਰਿਪੇਖ ਵਿਚ ਲਿਆ ਕੇ ਦੁਨੀਆਂ ਵਿਚ ਨਸ਼ਰ ਕਰਨ ਤੇ ਪ੍ਰਸਾਰਣ ਦੀ ਬੇਹੱਦ ਜ਼ਰੂਰਤ ਹੈ।

ਇਸ ਪ੍ਰਥਾਇ ਸਭ ਤੋਂ ਪਹਿਲਾਂ ਸਾਨੂੰ ਆਪਣੀ ਮੁੱਢਲੀ ਮਾਨਸਿਕਤਾ ਨੂੰ ਬਦਲਣ ਅਤੇ ਆਪਣੀ ਇਤਿਹਾਸਿਕ, ਸਾਹਿਤਕ ਤੇ ਸਭਿਆਚਾਰਿਕ ਸੋਚ ਦੀ ਗਰਾਰੀ ਨੂੰ ਸੈੱਟ ਕਰਨ ਦੀ ਲੋੜ ਹੈ। ਇਸ ਪ੍ਰਸੰਗ ਵਿਚ ਸਿੱਧੀ ਗੱਲ ਇਹ ਹੈ ਕਿ ਅਸੀਂ ਪੰਜਾਬੀ ਦਿਨ-ਪੁਰ-ਦਿਨ ਦੇ ਅਧਾਰ 'ਤੇ ਆਪਣੀ ਜੂਨ ਭੋਗਦੇ ਤੇ ਜ਼ਿੰਦਗੀ ਜਿਉਂਦੇ ਹਾਂ। ਇਸ ਲਈ 'ਜਿਹੜਾ ਦਿਨ ਲੰਘ ਗਿਆ ਉਹੀ ਭਲਾ' ਕਹਿ ਕੇ ਕੋਈ ਵੀ ਪੰਜਾਬੀ ਸੌਂ ਜਾਂਦਾ ਹੈ। ਫਿਰ ਅਗਲੀ ਸਵੇਰ ਨੂੰ ਬਿਨਾਂ ਮਤਲਬ ਹੀ ਆਪਣੇ ਆਪ ਨੂੰ ਪਾਟੇ ਖਾਂ ਸਮਝ ਕੇ ਹਰ ਪੰਜਾਬੀ ਦੁਨੀਆਂ ਨਾਲ ਮੋਢੇ ਘਸਾਉਂਦਾ ਫਿਰਦਾ ਹੈ। ਮੁੱਕਦੀ ਗੱਲ! ਪੰਜਾਬੀਆਂ ਨੇ ਬਿਬੇਕ-ਬੁੱਧੀ ਦੀ ਥਾਂ ਆਪਣੇ ਡੌਲੇ-ਪੱਠਿਆਂ ਦੀ ਤਾਕਤ ਨੂੰ ਹਮੇਸ਼ਾਂ ਹੀ ਤਰਜੀਹ ਦਿੱਤੀ ਹੈ। ਇਸ ਵਾਸਤੇ ਹੀ ਪੰਜਾਬੀਆਂ ਦੀ ਸ਼ਕਤੀ ਤੇ ਬਹਾਦਰੀ ਦੀ ਤਾਂ ਹਮੇਸ਼ਾਂ ਚੜ੍ਹਤ ਰਹੀ ਹੈ, ਪਰ ਅਕਲਮੰਦੀ ਪੱਖੋਂ ਦੁਨੀਆਂ ਵਿਚ ਸਾਡਾ ਇਤਿਹਾਸ, ਸਾਹਿਤ ਤੇ ਸਭਿਆਚਾਰ ਸਹੀ ਮਾਇਅਨਿਆਂ ਵਿਚ ਉਜਾਗਰ ਨਹੀਂ ਹੋ ਸਕਿਆ।

ਇਸ ਤੋਂ ਬਿਨਾਂ ਜਦੋਂ ਕੋਈ ਗਿਆਨੀ ਸੱਜਣ ਕਿਸੇ ਪੰਜਾਬੀ ਨੂੰ ਰਾਹੇ-ਰਾਸਤ ਪਾਉਣ ਵਾਸਤੇ ਕੋਈ ਪਤੇ ਦੀ ਗੱਲ ਦੱਸਦਾ ਵੀ ਹੈ ਤਾਂ 'ਚੱਲ ਹੋਊ ਆਪਾਂ ਨੂੰ ਕੀ' ਤੇ ਫਿਰ 'ਕੌਣ ਜਾਣੇ ਪੀੜ ਪਰਾਈ' ਜਿਹੀ ਗੈਰ-ਕੁਦਰਤੀ ਮਾਨਸਿਕਤਾ ਸਾਡੇ ਸਹਿੰਦੇ ਤੇ ਖਾਂਦੇ-ਪੀਂਦੇ

ਸਮਾਜ 'ਤੇ ਅਕਸਰ ਹੀ ਹਾਵੀ ਹੋ ਜਾਂਦੀ ਹੈ। ਇਸ ਲਈ ਪੰਜਾਬੀਆਂ ਦੇ ਭਰੇ-ਭਕੁੰਨੇ ਢਿੱਡਾਂ ਤੋਂ ਉਪਜੀ ਅਜਿਹੀ ਸੋਚ ਦਾ ਸਮੁੱਚੀ ਪੰਜਾਬੀਅਤ ਨੂੰ ਇਕ ਵੱਡਾ ਨੁਕਸਾਨ ਇਹ ਹੋਇਆ ਹੈ ਕਿ ਅਸੀਂ ਇੰਨੇ ਵਧੀਆ ਸਭਿਆਚਾਰਿਕ ਵਿਰਸੇ-ਵਿਰਾਸਤ ਦੇ ਮਾਲਕ ਹੋਣ ਦੇ ਬਾਵਜੂਦ ਵੀ ਸੰਸਾਰ ਦੇ ਸਭਿਆਚਾਰਿਕ ਮੰਚ 'ਤੇ ਦੁਨੀਆਂ ਨਾਲੋਂ ਅਲੱਗ-ਥਲੱਗ ਬੈਠੇ ਹਾਂ। ਆਪਣੀ ਚਿਰਾਂ ਦੀ ਗੁਲਾਮ ਮਾਨਸਿਕਤਾ ਦੇ ਕਾਰਨ ਅਸੀਂ ਆਪਣੀ ਪੁਰਾਤਨ ਸੰਸਕ੍ਰਿਤੀ, ਸ਼ਾਨਾਮੱਤੇ ਇਤਿਹਾਸ ਤੇ ਮਾਣਮੱਤੇ ਸਭਿਆਚਾਰ ਭਾਵ ਸਭ ਕੁਝ ਹੁੰਦੇ-ਸੁੰਦੇ ਵੀ ਯਤੀਮ ਤੇ ਅਣਹੋਏ ਜਿਹੇ ਹੀ ਦਿਸਦੇ-ਭਾਸਦੇ ਹਾਂ।

ਪੰਜਾਬੀ ਸਭਿਅਤਾ ਦੀ ਇਕ ਰਵਾਨੀ ਹੈ, ਜਿਸ ਨੂੰ ਅਸੀਂ ਸਦੀਆਂ ਤੋਂ ਅਚੇਤ ਮਨ ਦੇ ਰਾਹੀਂ ਪੰਜਾਬੀ ਵਿਰਸੇ ਵਜੋਂ ਲਿਆ ਹੈ। ਅਸੀਂ ਹੁਣ ਇਸ ਸਭਿਆਚਾਰ ਨੂੰ ਨਵੇਂ ਗਿਆਨ ਤੇ ਤਕਨੀਕਾਂ ਦੀ ਚੇਤੰਨਤਾ ਨਾਲ ਮਿਲਾ ਕੇ ਅੱਗੇ ਭਵਿੱਖ ਨੂੰ ਸੌਂਪ ਰਹੇ ਹਾਂ। ਇਸ ਵਾਸਤੇ ਸਭ ਹੋਰ ਕਾਸੇ ਤੋਂ ਪਹਿਲਾਂ ਆਪਣੇ ਵਿਰਸੇ-ਵਿਰਾਸਤ ਤੇ ਸਭਿਆਚਾਰ ਦੀ ਨੀਤੀ, ਪੰਜਾਬੀ ਭਾਸ਼ਾ ਨੂੰ ਲਾਗੂ ਕਰਨ ਦੀ ਨੀਤੀ, ਸਿੱਖਿਆ ਨੀਤੀ ਤੇ ਵਿਦਿਅਕ ਪ੍ਰਣਾਲੀ ਦੇ ਢਾਂਚੇ ਨੂੰ 'ਦੇਸ਼ ਤੇ ਕਾਲ' ਦੇ ਸੰਦਰਭ ਵਿਚ ਮੁੜ ਤੋਂ ਸਹੀ ਪਰਿਪੇਖ ਵਿਚ ਲਿਆਉਣ ਦੀ ਲੋੜ ਹੈ। ਪਰ ਅਫਸੋਸ ਦੀ ਗਲ ਹੈ ਕਿ ਪੰਜਾਬ ਸਰਕਾਰ ਅਜ਼ਾਦੀ ਤੋਂ **65** ਸਾਲ ਬਾਅਦ ਤੇ ਖਾਸ ਕਰਕੇ ਪੰਜਾਬੀ ਸੂਬਾ ਬਣਨ ਤੋਂ ਹੁਣ ਤੱਕ **45** ਸਾਲਾਂ ਵਿਚ ਵੀ ਕੋਈ ਨਿਸ਼ਚਿਤ ਤੌਰ 'ਤੇ 'ਹੈਰੀਟੇਜ ਐਂਡ ਕਲਚਰਲ ਪਾਲਿਸੀ' ਭਾਵ 'ਵਿਰਾਸਤ ਤੇ ਸਭਿਆਚਾਰ' ਦੀ ਕੋਈ ਨੀਤੀ ਨਿਰਧਾਰਿਤ ਨਹੀਂ ਕਰ ਸਕੀ।

ਇਸ ਪ੍ਰਸੰਗ ਵਿਚ ਸਾਡੇ ਕੌਮੀ ਰਹਿਬਰਾਂ ਤੇ ਦੇਸ਼ ਭਗਤ ਸਪੂਤਾਂ ਦੀ ਵਿਰਾਸਤ ਦੇ ਨਾਯਾਬ ਸਰਮਾਏ ਤੇ ਸਾਡੇ ਸਭਿਆਚਾਰ ਦੀ ਬੇਸ਼ਕੀਮਤੀ ਦੌਲਤ ਨੂੰ ਪਹਿਲਾਂ ਖੁਦ ਜਾਨਣ ਤੇ ਫਿਰ ਆਉਣ ਵਾਲੀਆਂ ਪੀੜ੍ਹੀਆਂ ਲਈ ਸੰਭਾਲਣ ਦੀ ਬਹੁਤ ਹੀ ਅਹਿਮ ਜ਼ਰੂਰਤ ਹੈ। ਇਸ ਲਈ ਕੌਮੀ ਪੱਧਰ 'ਤੇ ਪਹਿਲਾਂ ਆਪਣੀਆਂ ਨੌਜਵਾਨ ਪੀੜ੍ਹੀਆਂ ਤੇ ਫਿਰ ਦੁਨੀਆਂ ਨੂੰ ਆਪਣੀ ਇਸ ਸਭਿਆਚਾਰਿਕ ਦੌਲਤ ਬਾਰੇ ਦੱਸਣ ਦਾ ਸਾਡਾ ਸਭ ਦਾ ਵਿਅਕਤੀਗਤ ਤੇ ਸਮੂਹਿਕ ਤੌਰ 'ਤੇ ਫਰਜ਼ ਬਣਦਾ ਹੈ। ਇਸ ਪ੍ਰਥਾਇ ਆਪਣੀ ਇਸ ਸ਼ਾਨਦਾਰ ਵਿਰਾਸਤੀ ਧਰੋਹਰ ਨੂੰ ਅੱਗੇ ਸੰਸਾਰ ਵਿਚ ਪਸਾਰਣ-ਪ੍ਰਸਾਰਣ ਵਾਸਤੇ ਸਗੋਂ ਸਾਡੀਆਂ ਸਰਕਾਰਾਂ, ਧਾਰਮਿਕ ਸੰਸਥਾਵਾਂ ਤੇ ਵਿਦਿਅਕ ਸੰਸਥਾਵਾਂ ਦਾ ਤਾਂ ਇਹ ਹੋਰ ਵੀ ਅਹਿਮ ਤੇ ਪਹਿਲਾ ਕਰੱਤਵ ਬਣਦਾ ਹੈ।

## ਲਾਸਾਨੀ ਤੇ ਲਾਫ਼ਾਨੀ ਅਧਿਆਤਮਿਕ ਤੇ ਧਾਰਮਿਕ ਵਿਰਾਸਤ:-

ਸਾਡੇ ਕੋਲ ਧਾਰਮਿਕ ਧਰੋਹਰ ਵਜੋਂ ਵੈਦਿਕ ਕਾਲ ਦੇ ਸਮੇਂ ਪੰਜਾਬ ਦੀ ਧਰਤੀ 'ਤੇ ਲਿਖੇ ਗਏ ਰਿਗਵੇਦ, ਸਾਮਵੇਦ, ਯਜੁਰਵੇਦ ਤੇ ਅਥਰਵਵੇਦ, **108** ਉਪਨਿਸ਼ਦ, **18** ਪੁਰਾਣ, ਸ਼ਰੁਤੀਆਂ, ਸਮਰਿਤੀਆਂ ਤੇ ਗੀਤਾ ਉਪਦੇਸ਼ ਜਿਹੇ ਅਨੇਕਾਂ ਅਧਿਆਤਮਿਕ,

ਧਾਰਮਿਕ ਤੇ ਇਤਿਹਾਸਿਕ ਗਿਆਨ ਦੇ ਸਮੁੰਦਰ ਰੂਪੀ ਸੋਮੇ ਮੌਜੂਦ ਹਨ। ਫਿਰ ਪੰਜਾਬ ਵਿਚ ਭਗਤੀ ਕਾਲ ਦੇ ਸਮੇਂ 15ਵੀਂ ਸਦੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜ਼ਹੂਰ ਨਾਲ ਇਕ ਨਵੀਂ ਹੀ ਧਾਰਮਿਕ ਤੇ ਸਮਾਜਿਕ ਕ੍ਰਾਂਤੀ ਦੀ ਸ਼ੁਰੂਆਤ ਹੋਈ। ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਲੈ ਕੇ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਤੇ ਸੰਤਾਂ ਤੇ ਭਗਤਾਂ ਦੀ ਬਾਣੀ ਦਾ ਸੰਕਲਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਲੋਕਾਈ ਨੂੰ ਰੱਬੀ ਤੇ ਰੂਹਾਨੀ ਵਰਦਾਨ ਦਿੱਤਾ। ਇਸ ਗ੍ਰੰਥ ਦੇ ਪਹਿਲੇ ਲਿਖਾਰੀ ਭਾਈ ਗੁਰਦਾਸ ਸਨ ਤੇ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਸਨ।

ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁੜ ਸੰਪਾਦਨ ਕਰਕੇ 'ਸ਼ਬਦ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਕੌਮ 'ਤੇ ਵੱਡਾ ਉਪਕਾਰ ਕੀਤਾ। ਇਸ ਵਾਰੀ ਲਿਖਾਰੀ ਹੋਣ ਦਾ ਮਾਣ ਭਾਈ ਮਨੀ ਸਿੰਘ ਜੀ ਨੂੰ ਮਿਲਿਆ ਤੇ ਮੁੱਖ ਗ੍ਰੰਥੀ ਵਜੋਂ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਥਾਪਨਾ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਟਲਾਧੀਆਂ ਅਧਿਆਤਮਿਕ ਸੱਚਾਈਆਂ ਦਾ ਸਰੋਤ ਹੈ।

ਇਸ 'ਆਦਿ ਗ੍ਰੰਥ' ਵਿਚ ਮੁੱਢ-ਕਦੀਮੀ ਧਾਰਮਿਕ ਤੇ ਅਧਿਆਤਮਿਕ ਅਤੇ ਆਪਣੀਆਂ ਸਮਕਾਲੀ ਸਮਾਜਿਕ ਤੇ ਰਾਜਨੀਤਿਕ ਪ੍ਰਸਥਿਤੀਆਂ ਦੇ ਵਰਣਨ ਦੇ ਨਾਲ-ਨਾਲ ਸਮਾਜ ਨੂੰ ਆਦਰਸ਼ ਜੀਵਨ ਸੇਧ ਤੇ ਜੀਵਨ ਜਾਚ ਦੀ ਸੋਝੀ ਦੇ ਕੇ ਲੋਕਾਈ ਦਾ ਵਿਲੱਖਣ ਤੇ ਵਿਸ਼ੇਸ਼ ਮਾਰਗ ਦਰਸ਼ਨ ਕੀਤਾ ਗਿਆ ਹੈ। ਗੁਰਬਾਣੀ ਵਿਚਾਰ ਪੰਜਾਬੀਆਂ ਦੀ ਜੀਵਨ ਸ਼ੈਲੀ ਤੇ ਜੀਵਨ ਜਾਚ ਦਾ ਅਧਾਰ ਹੈ। ਸਿੱਖ ਸੰਸਾਰ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਸਾਹਿਬਾਨ 'ਤੇ ਅਥਾਹ ਆਸਥਾ ਤੇ ਟੇਕ ਹੈ, ਇਸ ਵਾਸਤੇ ਹੀ ਪ੍ਰੋ. ਪੂਰਨ ਸਿੰਘ ਨੇ ਪੰਜਾਬ ਜਿਉਂਦਾ ਗੁਰੂ ਦੇ ਨਾਂ 'ਤੇ ਕਹਿ ਕੇ ਸਮੁੱਚੇ ਪੰਜਾਬੀ ਜਗਤ ਦੀ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਭਾਵਨਾ ਦੀ ਗੱਲ ਨੂੰ ਸਿਰੇ ਹੀ ਲਾ ਦਿੱਤਾ ਹੈ।

ਸਾਡੇ ਗੁਰੂ ਸਾਹਿਬਾਨ ਤੇ ਸੰਤਾਂ-ਭਗਤਾਂ ਨੇ ਗੁਰਬਾਣੀ ਦੁਆਰਾ ਅਧਿਆਤਮਵਾਦ ਦੀਆਂ ਰੁਹਾਨੀ ਰਮਜ਼ਾਂ ਤੋਂ ਲੈ ਕੇ ਸਿਰੇ ਦੀਆਂ ਸਮਾਜਿਕ ਸੱਚਾਈਆਂ ਦੱਸ ਕੇ ਮਨੁੱਖਤਾ ਨੂੰ ਨੇਕ-ਨਾਮ ਸਦਾਚਾਰਕ ਜੀਵਨ ਵੱਲ ਤੋਰਨ ਦਾ ਯਤਨ ਕੀਤਾ ਹੈ। ਇਸ ਸੰਦਰਭ ਵਿਚ ਇਕੋ ਹੀ ਭਾਵਨਾ ਲਿਖਣ ਤੇ ਸਮਝਣ ਦੀ ਲੋੜ ਹੈ ਕਿ ਗੁਰਬਾਣੀ ਸਾਡਾ ਪ੍ਰਾਣ ਅਧਾਰ ਹੈ ਤੇ ਇਸ ਨੂੰ ਆਪਣਾ ਜੀਵਨ ਅਧਾਰ ਬਣਾਉਣਾ ਹਰ ਸਿੱਖ ਦਾ ਹੀ ਨਹੀਂ, ਸਗੋਂ ਹਰ ਪੰਜਾਬੀ ਦਾ ਧਰਮ ਹੈ। ਇਸ ਵਾਸਤੇ 'ਗੁਰਬਾਣੀ ਦੇ ਚਾਨਣ' ਨੂੰ ਸੰਸਾਰ ਦੀਆਂ ਚਹੁੰਕੂਟਾਂ ਵਿਚ ਦੁਨੀਆਂ ਤੱਕ ਪਹੁੰਚਾਉਣਾ ਤੇ ਪ੍ਰਚਾਰਣਾ ਸਾਡੇ ਜੀਵਨ ਦਾ ਮੁਖ ਸੰਕਲਪ ਤੇ ਉਦੇਸ਼ ਹੋਣਾ ਚਾਹੀਦਾ ਹੈ।

ਇਸ ਵਾਸਤੇ ਸ਼ੁਰੂਆਤ ਵਜੋਂ ਹੁਣ ਤੋਂ ਹੀ ਜਦੋਂ ਕਿ ਅਸੀਂ ਸ਼੍ਰੋਮਣੀ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾਉਂਦੇ ਹਾਂ ਤਾਂ 'ਸ਼ਬਦ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨ ਅਧਿਆਤਮਿਕ ਸਿੱਖਿਆ ਨੂੰ ਦੁਨੀਆਂ ਦੇ ਕੋਨੇ ਤੱਕ ਪ੍ਰਚਾਰਣ ਤੇ ਪ੍ਰਸਾਰਣ ਦੀ ਅਹਿਮੀਅਤ ਵੱਲ ਸਾਨੂੰ ਧਿਆਨ ਦੇਣ ਦੀ ਅਤਿ ਜ਼ਰੂਰਤ ਹੈ। ਇਸ ਵਾਸਤੇ ਇਹ ਵੀ ਜ਼ਰੂਰੀ ਹੈ ਕਿ ਅਸੀਂ ਦੁਨੀਆਂ ਦੇ ਮਹਾਨਤਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਪਮਾ ਤੇ ਇਸ ਦੇ ਰਚੈਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਘਾਲ ਕਮਾਈ ਤੇ ਲਾਸਾਨੀ ਕੁਰਬਾਨੀ ਦੀ ਗੱਲ-ਕੱਥ ਲੋਕਾਈ ਨਾਲ ਸੰਸਾਰ ਪੱਧਰ 'ਤੇ ਸਾਂਝੀ ਕਰੀਏ।

ਇਸ ਦੇ ਨਾਲ ਹੀ ਅਸੀਂ ਗੁਰਬਾਣੀ ਦਾ ਚਾਨਣ ਤੇ ਗੁਰਮਤਿ ਸਿਧਾਂਤਾਂ ਦਾ ਪਸਾਰ ਕਰਨ ਨੂੰ ਆਪਣਾ ਫਰਜ਼ ਅੱਵਲ ਸਮਝਦੇ ਹੋਏ ਸੰਸਾਰ ਵਿਚ ਪ੍ਰਸਾਰੀਏ ਤੇ ਪ੍ਰਚਾਰੀਏ। ਇਸ ਤੋਂ ਇਲਾਵਾ ਸਾਡੇ ਗੁਰੂ ਸਾਹਿਬਾਨ ਤੇ ਸਾਡੇ ਕੌਮੀ ਸ਼ਹੀਦਾਂ-ਮੁਰੀਦਾਂ ਦੇ ਮਹਾਨ ਤੱਪ-ਤਿਆਗ ਤੇ ਕੁਰਬਾਨੀਆਂ ਭਰਪੂਰ ਕੌਮੀ ਉਸਾਰੀ ਵਾਸਤੇ ਵਧੀਆ ਸਿੱਖੀ ਸੰਕਲਪ, ਸਿਧਾਂਤ ਤੇ ਸਿੱਖਿਆਵਾਂ ਹਨ, ਉਨ੍ਹਾਂ ਨੂੰ ਦੁਨੀਆਂ ਭਰ ਵਿਚ ਨਸ਼ਰ ਕਰੀਏ। ਇਸ ਪੱਖੋਂ ਅਸੀਂ ਹੁਣ ਤੱਕ ਪੀੜ੍ਹੀ-ਦਰ-ਪੀੜ੍ਹੀ ਬੁਰੀ ਤਰ੍ਹਾਂ ਫੇਲ੍ਹ ਹੋਏ ਹਾਂ। ਜਦੋਂ ਕਿ ਸਾਡੇ ਸਾਹਮਣੇ ਚਿੱਟੇ ਦਿਨ ਵਰਗੀ ਪ੍ਰਤੱਖ ਮਿਸਾਲ ਹੈ ਕਿ ਬੁੱਧ, ਜੈਨ, ਇਸਲਾਮ ਤੇ ਇਸਾਈ ਧਰਮ ਦੁਨੀਆਂ ਵਿਚ ਪੈਰੋਕਾਰਾਂ, ਪ੍ਰਚਾਰਕਾਂ ਤੇ ਸਮਾਜ ਸੇਵਕਾਂ ਦੇ ਸਿਰ 'ਤੇ ਹੀ ਫੈਲੇ ਹਨ। ਨਿਰਸੰਦੇਹ ਧਰਮ ਨੂੰ ਪ੍ਰਸਾਰਣ ਵਾਸਤੇ ਕਿਤੇ-ਕਤਾਈਂ ਡੰਡੇ-ਸੋਟੇ ਤੇ ਤਲਵਾਰ ਦੀ ਵੀ ਵਰਤੋਂ ਹੋਈ ਹੈ।

ਪਰ ਬਾਬੇ ਨਾਨਕ ਵਲੋਂ ਸਾਨੂੰ ਦਿੱਤੇ ਸਿੱਖੀ ਦੇ ਫ਼ਲਸਫ਼ੇ "ਮਿੱਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤ" ਅਨੁਸਾਰ ਸਿੱਖ ਮੱਤ ਨੂੰ ਫੈਲਾਉਣ ਵਾਸਤੇ ਡਾਂਗ-ਸੋਟੀ ਦੀ ਖੇਡ ਸਿੱਖ ਸਿਧਾਂਤਾਂ ਦੇ ਮੇਚ-ਬਰ ਨਹੀਂ ਆਉਂਦੀ। ਖੈਰ! ਅੱਜ ਦੇ ਯੁਗ ਵਿਚ ਸਿੱਖੀ ਨੂੰ ਫੈਲਾਉਣ ਵਾਸਤੇ ਡੰਡੇ ਦੀ ਚੌਧਰ ਦੀ ਨਾਂ ਤਾਂ ਲੋੜ ਹੈ ਤੇ ਨਾ ਹੀ ਇਸ ਦਾ ਕੋਈ ਬਹੁਤਾ ਸਕੋਪ ਹੈ। ਬੇਸ਼ਕ ਸਾਨੂੰ ਇਹ ਚੰਗਾ ਲਗੇ ਜਾਂ ਮਾੜਾ ਪਰ ਹੁਣ ਅਸੀਂ ਖੰਡਾ ਖੜਕਾਉਣ ਜੋਗੇ ਰਹਿ ਵੀ ਨਹੀਂ ਗਏ। ਸਗੋਂ ਹੁਣ ਤਾਂ ਅਸੀਂ ਆਪਣੀ ਸਥਿਤੀ ਉਸ ਖਰਗੋਸ਼ ਵਰਗੀ ਬਣਾ ਲਈ ਹੈ ਕਿ ਜਿਸ ਨੂੰ ਕਿਸੇ ਨੇ ਮਾਸ ਖਾਣ ਦੀ ਸੁਲ੍ਹਾ ਮਾਰੀ; ਅਗੋਂ 'ਖਰਗੋਸ਼ ਬਹਾਦਰ' ਕਹਿਣ ਲਗਾ, "ਭਰਾਵਾ ਰਾਮ-ਰਾਮ ਬੋਲ ਆਪਣਾ ਮਾਸ ਹੀ ਬਚਿਆ ਰਹੇ, ਇਨਾਂ ਹੀ ਬਹੁਤ ਹੈ"।

ਬੇਸ਼ਕ ਜਿਥੋਂ ਤੱਕ ਡੰਡੇ-ਖੰਡੇ ਦੀ ਖੇਡ ਦਾ ਸਵਾਲ ਹੈ, ਸਾਡੇ ਗੁਰੂ ਸਾਹਿਬਾਨ ਨੇ ਪਹਿਲਾਂ ਆਪਣੇ-ਆਪ ਨੂੰ ਤੇ ਆਪਣੇ ਘਰ ਨੂੰ ਸੁਧਾਰਨ ਦੀ ਸਿੱਖਿਆ ਦਿੱਤੀ ਹੈ। ਫਿਰ ਉਸ ਤੋਂ ਬਾਅਦ ਹੀ ਆਪਣੇ ਵਿਗੜਿਆਂ-ਤਿਗੜਿਆਂ ਨੂੰ ਸੋਧਣ ਵਾਸਤੇ ਪਹਿਲਾਂ ਖੰਡੇ ਦੀ ਪਾਹੁਲ ਤੇ ਫਿਰ ਖੰਡੇ ਦੀ ਧਾਰ ਦਾ ਇਸਤੇਮਾਲ ਜਾਇਜ਼ ਕਰਾਰ ਦਿਤਾ ਹੈ।

ਬਹਿਰਹਾਲ, ਇਸ ਵਾਸਤੇ ਇਹ ਬੇਹੱਦ ਜ਼ਰੂਰੀ ਹੋ ਚੁੱਕਾ ਹੈ ਕਿ ਸਭ ਤੋਂ ਪਹਿਲਾਂ ਅਸੀਂ ਆਪ ਤੇ ਆਪਣੇ ਘਰ-ਬਾਰ ਨੂੰ ਸਿੱਖੀ ਸਿਧਾਤਾਂ ਦੇ ਉਲਟ ਡੇਰੇਵਾਦ ਦੀਆਂ ਸਾਜਿਸ਼ਾਂ ਤੋਂ ਬਚਾਈਏ। ਫਿਰ ਉਸ ਉਪਰੰਤ ਆਪਣੇ ਸਮਾਜ ਨੂੰ ਜ਼ਮਾਨੇ ਦੀ ਤਲਖ਼-ਤਰਾਰ ਹਵਾ ਤੋਂ ਵੀ ਬਚਾਈਏ ਤੇ ਇਸ ਵਾਸਤੇ ਜ਼ਮਾਨੇ ਨੂੰ ਸਮਝਾਉਣ ਲਈ ਹਰ ਹਾਲ ਸਿੱਖੀ ਦੇ ਵਿਸ਼ਵਵਿਆਪੀ ਸਿਧਾਂਤਾਂ ਨੂੰ ਦੁਨੀਆਂ ਦੇ ਵਿਚ ਨਸ਼ਰ ਕਰੀਏ।

ਖੈਰ! ਆਪਣੀ ਮਹਾਨ ਵਿਰਾਸਤ ਨੂੰ ਜਾਨਣ ਤੇ ਸੰਭਾਲਣ ਦੇ ਸੰਦਰਭ ਵਿਚ ਸਮਝਣ ਦੀ ਲੋੜ ਹੈ ਕਿ ਬਾਬੇ ਨਾਨਕ ਦੀ 'ਬਾਬਰ ਬਾਣੀ' ਲਿਖਣ ਵਾਲੀ ਕਲਮ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿਦ ਸਿਘ ਜੀ ਮਹਾਰਾਜ ਨੇ ਸਿੱਖ ਗੁਰੂ ਸਾਹਿਬਾਨ ਦੀ ਡਗਰ 'ਤੇ ਚਲਦੇ ਹੋਏ, ਖਾਲਸਾ ਸਿਰਜਣਾ ਤੇ ਸਰਬੰਸਦਾਨ ਜਿਹੇ 'ਗੋਬਿੰਦ ਮਾਰਗ' ਦੀ ਤਲਵਾਰ ਤੱਕ ਦਾ ਲਾਸਾਨੀ ਸਫ਼ਰ ਤਹਿ ਕੀਤਾ ਸੀ। ਇਸ ਸਾਰੇ ਬਾ-ਕਮਾਲ ਸਿੱਖੀ ਫ਼ਲਸਫ਼ੇ ਨੂੰ ਸੰਸਾਰ ਪੱਧਰ 'ਤੇ ਬੇਮਿਸਾਲ ਤਰੀਕੇ ਨਾਲ ਨਸ਼ਰ ਕਰਨ ਦੀ ਘਾਟ ਅੱਜ ਵੀ ਕੌਮ ਦੇ ਦਿਲਾਂ-ਮਨਾ ਨੂੰ ਖਟਕਦੀ ਹੈ।

ਫਿਰ ਸਵੈਮਾਣ ਤੇ ਸਵਾਧੀਨਤਾ ਦੇ ਇਸ ਮਹਾਨ ਫ਼ਲਸਫ਼ੇ ਨੂੰ ਅਮਲੀ ਜਾਮਾ ਪਹਿਨਾਉਣ ਵਾਲੇ ਸ਼੍ਰੋਮਣੀ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਉਨ੍ਹਾਂ ਦੇ ਉਪਾਸ਼ਕ ਸ਼ਹੀਦਾਂ-ਮੁਰੀਦਾਂ ਜਿਵੇਂ ਕਿ ਭਾਈ ਸਤੀ ਦਾਸ, ਭਾਈ ਮਤੀ ਦਾਸ ਤੋਂ ਲੈ ਕੇ ਗੁਰੂ ਹਰਿਗੋਬਿੰਦ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਦੇ ਸ਼ਹੀਦਾਂ, ਯੋਧਿਆਂ, ਮੁਰੀਦਾਂ ਅਤੇ ਖਾਸ ਕਰਕੇ ਚਮਕੌਰ ਸਾਹਿਬ ਤੇ ਮੁਕਤਸਰ ਸਾਹਿਬ ਦੇ 40 ਮੁਕਤਿਆਂ ਦੇ ਇਤਿਹਾਸ ਦਾ ਜ਼ਿਕਰ-ਏ-ਖਾਸ ਹੋਣਾ ਹਾਲੇ ਬਾਕੀ ਹੈ।

ਗ਼ੌਰਤਲਬ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਮੇਂ ਸਿੱਖ ਧਰਮ ਨੇ 'ਗੁਰਬਾਣੀ ਯੁੱਗ' ਤੋਂ 'ਕੁਰਬਾਨੀ ਯੁੱਗ' ਤੱਕ ਦਾ ਇਕ ਵੱਡਾ ਮੋੜ ਕੱਟਿਆ ਸੀ। ਇਸ ਉਪਰੰਤ ਸਿੱਖ ਯੋਧਿਆਂ ਨੇ ਸਿਰਾਂ ਦੀ ਖੇਡ ਖੇਡਣ ਦੀ ਬਾਜ਼ੀ ਪਾਈ ਹੈ ਤੇ ਸਿਰਾਂ ਦੇ ਮਾਮਲੇ ਤਾਰ ਕੇ ਕੌਮ ਵਿਚ ਸਵੈਮਾਣ ਤੇ ਸਵਾਧੀਨਤਾ ਦੇ ਜਜ਼ਬੇ ਉਜਾਗਰ ਕੀਤੇ ਹਨ। ਬੇਸ਼ੱਕ ਅਸੀਂ ਇਸ ਅਮੀਰਤਰੀਨ ਵਿਰਾਸਤ ਨੂੰ 300 ਸਾਲਾ ਖਾਲਸਾ ਸਿਰਜਣਾ ਦਿਵਸ ਤੇ ਹੋਰ ਕਈ ਇਤਿਹਾਸਿਕ ਸ਼ਤਾਬਦੀਆਂ ਦੇ ਰੂਪ ਵਿਚ ਮਨਾਇਆ ਹੈ, ਪਰ ਇਨ੍ਹਾਂ ਕੌਮੀ ਸ਼ਤਾਬਦੀਆਂ ਦੇ ਪਿਛੋਕੜ ਵਿਚ ਕੌਮ ਦੀ ਸਿਰਜਣਾ, ਫ਼ਲਸਫ਼ੇ ਅਤੇ ਨਿੱਗਰ-ਨਰੋਏ ਸਮਾਜ ਉਸਾਰੀ ਦੇ ਜਿਹੜੇ ਸੰਕਲਪ ਤੇ ਅਸੂਲ ਹਨ; ਉਨ੍ਹਾਂ 'ਤੇ ਕੌਮ ਤੇ ਸਮਾਜ ਵਲੋਂ ਲੋੜੀਂਦਾ ਪਹਿਰਾ ਨਹੀਂ ਦਿੱਤਾ ਜਾ ਸਕਿਆ।

ਇਸ ਵਾਸਤੇ ਹੁਣ ਲੋੜ ਹੈ ਕਿ ਅਸੀਂ ਕੌਮੀ ਪੱਧਰ 'ਤੇ ਪੰਜਾਬ ਦੀ ਇਸ ਨਾਯਾਬ ਕੌਮੀ ਵਿਰਾਸਤ ਨੂੰ ਸੰਭਾਲਣ ਤੇ ਪ੍ਰਸਾਰਣ ਵਾਸਤੇ ਇਕਮੁੱਠ ਤੇ ਇਕਜੁੱਟ ਹੋ ਕੇ ਸਾਂਝੇ ਯਤਨ ਕਰੀਏ। ਖਾਸ ਕਰਕੇ ਸਾਡੀਆਂ ਸਰਕਾਰਾਂ ਤੇ ਗੁਰਦੁਆਰਾ ਪ੍ਰਬੰਧਕ

ਕਮੇਟੀਆਂ ਦਾ ਤਾਂ ਇਹ ਫਰਜ਼ ਅੱਵਲ ਬਣਦਾ ਹੈ ਕਿ ਉਹ ਸਾਡੇ ਸਾਹਿਤ, ਇਤਿਹਾਸ ਤੇ ਸਭਿਆਚਾਰ ਨੂੰ ਸੰਭਾਲਣ ਤੇ ਪ੍ਰਸਾਰਣ ਵਾਸਤੇ ਲੋੜੀਂਦੇ ਯਤਨ-ਪ੍ਰਯਤਨ ਕਰਨ। ਇਸ ਲਈ ਸਰਕਾਰਾਂ, ਐੱਸ.ਜੀ.ਪੀ.ਸੀ, ਯੂਨੀਵਰਸਿਟੀਆਂ ਤੇ ਸਭਿਆਚਾਰਿਕ ਸੰਸਥਾਵਾਂ ਦੀ ਇਹ ਮੁੱਢਲੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਇਤਿਹਾਸ, ਸਾਹਿਤ ਤੇ ਕਲਾ ਨੂੰ ਲੋੜੀਂਦੀ ਸਰਪ੍ਰਸਤੀ ਦੇਣ ਤੇ ਸਾਡੇ ਇਤਿਹਾਸਕਾਰਾਂ, ਸਾਹਿਤਕਾਰਾਂ ਤੇ ਸਭਿਆਚਾਰ ਦੇ ਅਲੰਬਰਦਾਰਾਂ ਨੂੰ ਉਨ੍ਹਾਂ ਵਲੋਂ ਸਮਾਜ ਨੂੰ ਦਿੱਤੇ ਯੋਗਦਾਨ ਦੇ ਸਨਮੁੱਖ ਉਨ੍ਹਾਂ ਦੇ ਬਣਦੇ ਆਦਰ-ਮਾਣ ਵਾਸਤੇ ਯਤਨਸ਼ੀਲ ਹੋਣ।

ਇਸ ਵਾਸਤੇ ਸਾਡੇ ਸਾਹਿਤ ਤੇ ਕਲਾ ਦੇ ਪ੍ਰੇਮ-ਪੁਜਾਰੀਆਂ ਦੀ ਸਾਧਨਾ ਪ੍ਰਤੀ ਕੌਮੀ ਪੱਧਰ 'ਤੇ ਸਮੁੱਚੇ ਸਮਾਜ ਨੂੰ ਜਾਗਰੂਕ ਹੋਣ ਦੀ ਲੋੜ ਹੈ ਕਿਉਂਕਿ ਕਿਸੇ ਵੀ ਸਮਾਜ ਦੀ ਸਭਿਅਤਾ, ਸਭਿਆਚਾਰ ਤੇ ਇਤਿਹਾਸ ਦਾ ਅਧਾਰ ਜਨ ਸਮੂਹ ਦੀ ਚੇਤਨਾ, ਮਾਨਸਿਕਤਾ ਤੇ ਜੀਵਨਸ਼ੈਲੀ ਹੁੰਦੀ ਹੈ। ਇਸ ਸੰਦਰਭ ਵਿਚ ਹੁਣ ਸਾਡੇ ਕੋਲ ਵਿਰਾਸਤ-ਏ-ਖਾਲਸਾ ਅਨੰਦਪੁਰ ਸਾਹਿਬ, ਫਤਹਿ ਬੁਰਜ ਚੱਪੜਚਿੜੀ, ਕੁੱਪ-ਰਹੀੜੇ ਤੇ ਕਾਹਨੂੰਵਾਨ ਦੇ ਵੱਡੇ-ਛੋਟੇ ਘੱਲੂਘਾਰਿਆਂ ਦੀ ਯਾਦਗਾਰ ਵਜੋਂ ਇਤਿਹਾਸਿਕ ਅਜਾਇਬਘਰ ਬਣ ਚੁਕੇ ਹਨ। ਵਿਰਾਸਤ-ਏ-ਖਾਲਸਾ ਤੇ ਇਨ੍ਹਾਂ ਹੋਰ ਇਤਿਹਾਸਿਕ ਸਮਾਰਕਾਂ ਦੁਆਰਾ ਪੰਜਾਬ ਦੇ ਇਤਿਹਾਸ ਤੇ ਸਭਿਆਚਾਰ ਨੂੰ ਸੰਭਾਲਣ ਦਾ ਬੜਾ ਸ਼ਲਾਘਾਯੋਗ ਯਤਨ ਹੋਇਆ ਹੈ।

ਜ਼ਿਕਰਯੋਗ ਹੈ ਕਿ 300 ਸਾਲਾ ਖਾਲਸਾ ਸਿਰਜਣਾ ਦਿਵਸ ਮਨਾਉਣ ਦੇ ਸਬੰਧ ਵਿਚ ਸਿੱਖ ਫਲਸਫੇ ਤੇ ਇਤਿਹਾਸ ਦੇ ਸੰਕਲਪ ਨੂੰ ਇਸ ਵਿਰਾਸਤੀ ਭਵਨ ਦੇ ਰੂਪ ਵਿਚ 8ਵੇਂ ਅਜੂਬੇ ਵਜੋਂ ਦੁਨੀਆਂ ਵਿਚ ਨਸ਼ਰ ਕਰਨ ਲਈ ਅਕਾਲ ਪੁਰਖ ਦੀ ਕਿਰਪਾ ਸਦਕਾ ਕੌਮ ਨੇ ਸ੍ਰ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਤਤਕਾਲੀਨ ਜਥੇਦਾਰ ਪ੍ਰੋ. ਮਨਜੀਤ ਸਿੰਘ ਦੀ ਅਗਵਾਈ ਵਿਚ ਇਸ ਬਹੁਤ ਵੱਡੇ ਉਪਰਾਲੇ ਦਾ ਵਿੱਢ ਵਿੱਢਿਆ ਸੀ। ਇਸ ਵਿਰਾਸਤ-ਏ-ਖਾਲਸਾ ਦਾ ਨੀਂਹ ਪੱਥਰ 22 ਨਵੰਬਰ 1998 ਨੂੰ ਖਾਲਸੇ ਦੀ ਸਰਵਉੱਚ ਸੰਸਥਾ ਪੰਜ ਪਿਆਰਿਆਂ ਦੀ ਪੰਚਾਇਤ ਦੁਆਰਾ ਰੱਖਿਆ ਗਿਆ ਸੀ।

ਗੁਰੂ ਮਹਾਰਾਜ ਦੀ ਕਿਰਪਾ ਸਦਕਾ 300 ਸਾਲਾ ਸਿਰਜਣਾ ਦਿਵਸ ਮਨਾਉਣ ਸਬੰਧੀ ਉਦੋਂ ਬਾਦਲ ਸਰਕਾਰ ਨੇ ਮੈਨੂੰ ਡਿਪਟੀ ਕਮਿਸ਼ਨਰ ਰੂਪਨਗਰ ਨਿਯੁਕਤ ਕੀਤਾ ਸੀ। ਅਜ ਮੈਨੂੰ ਇਸ ਦਾ ਇਕ ਪੁਰ-ਸਕੂਨ ਅਹਿਸਾਸ ਇਹ ਹੈ ਕਿ ਮੈਂ ਸਿਰਜਣਾ ਦਿਵਸ ਦੇ ਸਬੰਧ ਵਿਚ ਉਦੋਂ ਇਸ ਸ਼ਾਨਦਾਰ ਖਾਲਸਾ ਹੈਰੀਟੇਜ ਕੰਪਲੈਕਸ ਵਾਸਤੇ ਜਗ੍ਹਾ ਦੀ ਚੋਣ ਤੋਂ ਲੈ ਕੇ ਇਸ ਦੇ ਮੁੱਖ ਆਰਕੀਟੈਕਟ ਮੌਸ਼ੇ ਸ਼ਫਦੀ ਵਲੋਂ ਇਸ ਦੀ ਨਕਸ਼ਾਨਵੀਸੀ ਤੇ ਸ਼ੁਰੂਆਤੀ ਵਿਉਂਤਬੰਦੀ ਵਿਚ ਸ਼ਾਮਲ ਰਿਹਾ ਹਾਂ। ਇਸ ਤੋਂ ਇਲਾਵਾ ਅਨੰਦਪੁਰ ਸਾਹਿਬ

ਵਿਖੇ ਹੋਰ ਸਾਰੀਆਂ ਇਮਾਰਤਾਂ, ਸੜਕਾਂ ਤੇ ਪੁਲਾਂ ਦੀ ਤਾਮੀਰੀ ਨਜ਼ਰਸਾਨੀ ਅਤੇ ਇਸ ਮਹਾਨ ਪੁਰਬ 'ਤੇ 1 ਕਰੋੜ ਦੇ ਕਰੀਬ ਪਹੁੰਚੀਆਂ ਸ਼ਰਧਾਲੂ ਸੰਗਤਾਂ ਵਾਸਤੇ ਲੋੜੀਦੇ ਬੰਦੋਬਸਤ ਕਰਨ ਦਾ ਕਾਰਜਕਾਰੀ ਸੂਤਰ ਹੋਣ ਵਜੋਂ ਮੈਂ ਸਾਡੀ ਸਦੀ ਦੇ ਇਸ ਮਹਾਨ ਪੁਰਬ ਦੇ ਸਾਰੇ ਕਾਰੇ-ਵਰਤਾਰੇ ਦਾ ਚਸ਼ਮਦੀਦ ਗਵਾਹ ਰਿਹਾਂ ਹਾਂ।

ਇਸ ਇਤਬਾਰ ਨਾਲ ਅੱਜ ਜਦੋਂ ਮੈਂ ਇਸ ਅਜੂਬਾਨੁਮਾ ਕੌਮੀ ਵਿਰਾਸਤ ਨੂੰ ਦੇਖਦਾ ਤੇ ਸਮਝਦਾ ਹਾਂ ਤਾਂ ਮੈਨੂੰ ਲਗਦਾ ਹੈ ਕਿ ਅਸੀਂ ਕੌਮੀ ਪੱਧਰ 'ਤੇ ਇਸ ਬਹੁਤ ਵੱਡੀ ਸਭਿਆਚਾਰਿਕ ਸ਼ਾਹਰਾਹ 'ਤੇ ਤੁਰਨ ਦਾ ਜੋ ਫੈਸਲਾ ਕੀਤਾ ਸੀ, ਉਸ ਦਾ ਕੋਹਾਂ ਲੰਮਾ ਪੈਂਡਾ ਅਸੀਂ ਘੱਟੋ-ਘੱਟ ਅੱਧ ਤੱਕ ਤਾਂ ਮੁਕਾ ਲਿਆ ਹੈ। ਜ਼ਾਹਿਰ ਹੈ ਕਿ ਜਿੰਨਾਂ ਕੰਮ ਹੋਇਆ ਹੈ, ਉਹ ਸ਼ਲਾਘਾਯੋਗ ਹੈ, ਉਸ ਨੂੰ ਦੁਨੀਆਂ ਵਿਚ ਇਲੈਕਟ੍ਰਾਨਿਕ ਮੀਡੀਆ ਦੁਆਰਾ ਇੰਟਰਨੈੱਟ ਤੇ ਵੈੱਬਸਾਈਟ ਜਿਹੀਆਂ ਅਜੋਕੀਆਂ ਤਕਨੀਕਾਂ ਦੁਆਰਾ ਨਸ਼ਰ ਕਰਨ ਦੀ ਵੱਡੀ ਲੋੜ ਹੈ।

ਪਰ ਹਾਲੇ ਵੀ ਇਸ ਸ਼ਾਨਦਾਰ ਵਿਰਾਸਤ-ਏ-ਖਾਲਸਾ ਦੇ ਇਸ ਵਿਸ਼ਾਲ ਭਵਨ ਵਿਚ ਇਸ ਦੇ ਨਾਮ ਦੇ ਤੁਲ ਹੁਣ ਵੀ ਹੋਰ ਵੀ ਬਹੁਤ ਕੁੱਝ ਮਿਆਰੀ ਪੱਧਰ 'ਤੇ ਹੋਣਾ ਬਾਕੀ ਹੈ। ਇਸ ਹੈਰੀਟੇਜ ਕੰਪਲੈਕਸ ਵਿਚ ਇਤਿਹਾਸਕ, ਸਾਹਿਤਕ ਤੇ ਸਭਿਆਚਾਰਿਕ ਪੱਖੋਂ ਬਹੁਤ ਹੀ ਅਹਿਮ ਦੋ-ਤਿੰਨ ਸਰੋਕਾਰਾਂ ਨੂੰ ਸ਼ਾਮਲ ਕਰਨ ਤੇ ਉਨ੍ਹਾਂ ਨੂੰ ਨੇਪਰੇ ਚਾੜ੍ਹਨ ਵਾਸਤੇ ਜੀਅ-ਜਾਨ ਇਕ ਕਰਨ ਦੀ ਲੋੜ ਹੈ।

ਪੰਜਾਬ ਦਾ ਇਤਿਹਾਸ ਗੁਰੂ ਕਾਲ ਤੋਂ ਲੈ ਕੇ ਬਾਬਾ ਬੰਦਾ ਬਹਾਦਰ, ਸਿੱਖ ਮਿਸਲ ਕਾਲ, ਸਿੱਖ ਰਾਜ ਤੇ ਫਿਰ ਐਂਗਲੋਂ-ਸਿੱਖ ਲੜਾਈਆਂ ਤੋਂ ਲੈ ਕੇ ਅਜ਼ਾਦੀ ਸੰਗਰਾਮ ਤੱਕ ਦੇ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਨਾਲ ਭਰਿਆ ਪਿਆ ਹੈ। ਪਹਿਲਾਂ ਗੁਲਾਮੀ ਕਰਕੇ , ਫਿਰ ਅਜ਼ਾਦੀ ਦੀ ਖੁਮਾਰੀ ਤੇ ਹੁਣ ਮਹਿਜ਼ ਨਾਸ਼ੁਕਰੇਪਣ ਕਰਕੇ ਅਸੀਂ ਆਪਣੀ ਕੌਮ ਦੇ ਉਨ੍ਹਾਂ ਵਡੇਰਿਆਂ ਨੂੰ ਭੁੱਲ ਭੁਲਾ ਰਹੇ ਹਾਂ ਕਿ ਜਿਨ੍ਹਾਂ ਦੀ ਬਦੌਲਤ ਅੱਜ ਸਾਰੀ ਕੌਮ ਅਜ਼ਾਦ ਫਿਜ਼ਾ ਵਿਚ ਸਾਹ ਲੈ ਰਹੀ ਹੈ ਅਤੇ ਸਾਡੇ ਆਗੂ ਰਾਜਭਾਗ ਤੇ ਉੱਚ ਅਧਿਕਾਰੀ ਵੱਡੇ-ਵੱਡੇ ਰੁਤਬਿਆਂ-ਅਹੁਦਿਆਂ ਦਾ ਆਨੰਦ ਮਾਣ ਰਹੇ ਹਨ।

ਇਸ ਸੰਦਰਭ ਵਿਚ ਸਾਡੇ ਪੰਜਾਬ ਦੇ ਸ਼ਾਨਦਾਰ ਵਿਰਸੇ-ਵਿਰਾਸਤ ਦਾ ਮੂਲ ਅਧਾਰ ਸਾਡੀ ਸੰਸਕ੍ਰਿਤੀ, ਸਭਿਅਤਾ ਤੇ ਸਭਿਆਚਾਰ ਹੈ। ਸਾਡੀ ਸਭ ਦੀ ਸਾਂਝੀ ਇਸ ਵਿਰਾਸਤ ਦੀ ਇਸ ਸ਼ਾਹਰਾਹ 'ਤੇ ਗੁਰੂ ਘਰ ਦੇ ਸ਼ਹੀਦਾਂ-ਮੁਰੀਦਾਂ, ਮੱਧਕਾਲ ਦੇ ਸੰਘਰਸ਼ੀ ਯੋਧਿਆਂ ਤੇ ਅਜ਼ਾਦੀ ਦੀ ਜੰਗ ਦੇ ਸਵਤੰਤਰਤਾ ਸੰਗਰਾਮੀਆਂ ਦੀਆਂ ਕੁਰਬਾਨੀਆਂ ਤੇ ਕਾਰਨਾਮੇ ਸਾਡੇ ਲਈ ਕੌਮੀ ਪੱਧਰ 'ਤੇ ਬੁਨਿਆਦੀ ਮੀਲ ਪੱਥਰ ਹਨ। ਇਸ ਵਾਸਤੇ ਕੁਰਬਾਨੀਆਂ ਦੀ ਇਸ ਡਗਰ 'ਤੇ ਚੱਲਣ ਵਾਲੇ ਉਨ੍ਹਾਂ ਸਭ ਕੁਰਬਾਨੀ ਦੇ ਪੁੰਜਾਂ ਦੀਆਂ ਜੀਵਨ ਆਹੂਤੀਆਂ ਤੇ ਉਨ੍ਹਾਂ ਦੇ ਜੀਵਨ ਬਿਓਰਿਆਂ ਨੂੰ ਇਸ ਖਾਲਸਾ

ਵਿਰਾਸਤੀ ਭਵਨ ਤੇ ਹੋਰ ਅਜਾਇਬ ਘਰਾਂ ਤੇ ਲਾਇਬ੍ਰੇਰੀਆਂ ਦਾ ਸ਼ਿੰਗਾਰ ਬਣਾਉਣ, ਸੰਭਾਲਣ ਤੇ ਫਿਰ ਦੁਨੀਆਂ ਵਿਚ ਨਸ਼ਰ ਕਰਨ-ਕਰਵਾਉਣ ਦਾ ਮਿਆਰੀ ਉਪਰਾਲਾ ਅਜੇ ਵੀ ਬਾਕੀ ਹੈ।

ਇਸ ਖਾਲਸਾ ਵਿਰਾਸਤ ਭਵਨ ਤੇ ਮਹਾਰਾਜਾ ਰਣਜੀਤ ਸਿੰਘ ਪਨੋਰਮਾ ਕੰਪਨੀ ਬਾਗ ਅੰਮ੍ਰਿਤਸਰ ਦੇ ਵਾਂਗੂੰ ਚੱਪੜਚਿੜੀ, ਕਾਹਨੂੰਵਾਨ, ਕੂਕਿਆਂ ਦੀ ਯਾਦਗਾਰ ਜਿਹੇ ਸਮਾਰਕ ਜਿਹੜੇ ਅਸੀਂ ਹੁਣ ਹੀ ਮੁਕੰਮਲ ਕੀਤੇ ਹਨ, ਇਨ੍ਹਾਂ ਸਮਾਰਕਾਂ ਨੂੰ ਹੋਰ ਵੀ ਮਿਆਰੀ ਬਣਾਉਣ ਦੀ ਲੋੜ ਹੈ ਤਾਂ ਕਿ ਸਿਰਫ ਦੇਸ਼ ਤੋਂ ਹੀ ਨਹੀਂ, ਸਗੋਂ ਵਿਦੇਸ਼ਾਂ ਤੋਂ ਵੀ ਸੈਲਾਨੀ ਇਨ੍ਹਾਂ ਦੀ ਸ਼ੋਹਰਤ ਸੁਣ ਕੇ ਇਥੇ ਆਉਣ ਨੂੰ ਆਪਣੇ ਚੰਗੇ ਭਾਗ ਸਮਝਣ ਇਸ ਵਾਸਤੇ ਸਭ ਕਾਸੇ ਨਾਲੋਂ ਵੱਧ ਜ਼ਰੂਰੀ ਇਹ ਹੈ ਕਿ ਇਨ੍ਹਾਂ ਸਮਾਰਕਾਂ ਦੇ ਰੱਖ-ਰਖਾਓ ਲਈ ਹੁਣ ਤੋਂ ਹੀ ਫੰਡਜ਼ ਮੁਹੱਈਆ ਕਰਵਾਏ ਜਾਣ, ਜੋ ਕਿ ਪਹਿਲੇ ਬਣੇ ਸਮਾਰਕਾਂ ਵਾਸਤੇ ਨਹੀਂ ਕੀਤਾ ਜਾਂਦਾ ਰਿਹਾ।

ਗੌਰਤਲਬ ਹੈ ਕਿ ਇਹ ਸਮਾਰਕ ਉਦਘਾਟਨਾਂ ਤੋਂ ਬਾਅਦ ਕੁੱਝ ਸਮੇਂ ਵਿਚ ਹੀ ਲੋੜੀਂਦੀ ਸਾਂਭ ਸੰਭਾਲ ਦੀ ਅਣਹੋਂਦ ਦੇ ਕਾਰਨ ਅਣਗੌਲੇ ਤੇ ਪੁਰਾਣੇ ਹੋ ਜਾਂਦੇ ਹਨ। ਫਿਰ ਇਸ ਤੋਂ ਇਲਾਵਾ ਇਨ੍ਹਾਂ ਸਮਾਰਕਾਂ ਦੇ ਇਤਿਹਾਸ ਤੇ ਇਨ੍ਹਾਂ ਵਿਚ ਰੱਖੀਆਂ ਕੌਮੀ ਨਿਸ਼ਾਨੀਆਂ ਨੂੰ ਨਿਰੰਤਰ ਸੰਭਾਲਣ ਤੇ ਪ੍ਰਚਾਰਨ ਵਾਸਤੇ ਇਕ ਨਿਯਮਬੱਧ ਵਿਉਂਤਬੰਦੀ ਦੀ ਲੋੜ ਹੈ। ਇਸ ਦੇ ਨਾਲ ਹੀ ਸਾਡੇ ਅਜ਼ਾਦੀ ਸੰਗਰਾਮ ਦੇ ਸ਼ਹੀਦਾਂ, ਅਜ਼ਾਦੀ ਘੁਲਾਟੀਆਂ ਤੇ ਕੌਮੀ ਸਪੂਤਾਂ ਦੀਆਂ ਕੁਰਬਾਨੀਆਂ ਤੇ ਉਨ੍ਹਾਂ ਵਲੋਂ ਸਹਾਰੇ ਦੁਖ ਤਕਲੀਫਾਂ ਤੇ ਤਸੀਹਿਆਂ ਨੂੰ ਆਪਣੀ ਚੇਤਨਾ ਵਿਚ ਵਸਾਉਣ ਤੇ ਰੂਪਮਾਨ ਕਰਨ ਦੀ ਲੋੜ ਹੈ ਕਿ ਜਿਨ੍ਹਾਂ ਦੀ ਬਦੌਲਤ ਅਸੀਂ ਅਜ ਅਜ਼ਾਦੀ ਦੀਆਂ ਖੁੱਲ੍ਹੀਆਂ ਫਿਜ਼ਾਵਾਂ ਵਿਚ ਖੁੱਲ੍ਹ ਕੇ ਸਾਹ ਲੈ ਰਹੇ ਹਾਂ।

**ਸਾਡੀ ਸਾਂਝੀ ਵਿਰਾਸਤ ਸ਼ਹੀਦ-ਮੁਰੀਦ ਤੇ ਸਾਡੀਆਂ ਮਾਈਆਂ-ਬੀਬੀਆਂ:-**

ਮੱਧ ਕਾਲ ਵਿਚ ਪੰਜਾਬੀਆਂ ਨੂੰ ਸਭ ਤੋਂ ਵੱਡੀ ਤੇ ਲਾਸਾਨੀ ਵਿਰਾਸਤ ਸਿੱਖ ਮੱਤ ਦੇ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਿਲੀ ਹੈ। ਫਿਰ ਗੁਰੂ ਸਾਹਿਬਾਨ ਦੀ ਲੋਕਾਈ ਦੇ ਭਲੇ ਵਾਸਤੇ ਘਾਲਣਾ, ਖਾਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਦੇਸ਼ ਤੇ ਧਰਮ ਲਈ ਅਦੁੱਤੀਆਂ ਕੁਰਬਾਨੀਆਂ ਸਾਡੇ ਲਈ 'ਸ਼ਹਾਦਤਾਂ ਦੀ ਵਿਰਾਸਤ' ਬਣੀਆਂ। ਇਸ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਸਮੁੱਚੇ ਪੰਜਾਬੀ ਸਮਾਜ ਦੀ ਰੱਖਿਆ ਹਿੱਤ ਜਾਬਰ ਹੁਕਮਰਾਨਾਂ ਵਿਰੁੱਧ ਕੀਤੀ ਜੱਦੋ-ਜਹਿਦ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਸੰਗਰਾਮ ਤੇ ਸੰਘਰਸ਼ ਦੀ ਵਿਰਾਸਤ ਬਣੀ। ਇਸ ਦੇ ਫਲਸਰੂਪ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਅਲੌਕਿਕ 'ਖਾਲਸਾ ਸਿਰਜਣਾ' ਦੇਸ਼ ਤੇ ਕੌਮ ਦੇ ਵਾਸਤੇ

ਬੇਸ਼ਕੀਮਤੀ ਵਿਰਾਸਤ ਬਣੀ ਹੈ। ਫਿਰ ਅੱਜ ਤੱਕ ਦੇ ਇਤਿਹਾਸ ਵਿਚ ਅਣਕਹੀ ਤੇ ਅਣਸੁਣੀ ਲਾਸਾਨੀ 'ਸਰਬੰਸਦਾਨ' ਦੀ ਗਾਥਾ ਸਮੁੱਚੇ ਦੇਸ਼ ਵਾਸੀਆਂ ਵਾਸਤੇ 'ਤਪ, ਤਿਆਗ, ਸੰਘਰਸ਼ ਤੇ ਅਜ਼ਾਦੀ ਦੀ 'ਅਣਮੋਲ ਵਿਰਾਸਤ' ਰਹੀ ਹੈ।

ਇਸ ਸੰਦਰਭ ਵਿਚ ਸਿੱਖ ਮੱਤ ਦੀਆਂ ਮਾਈਆਂ-ਬੀਬੀਆਂ ਦਾ ਕੌਮੀ ਸਿਰਜਣਾ ਤੇ ਉਸਾਰੀ ਵਿਚ ਯੋਗਦਾਨ ਕਿਸੇ ਨਾਲੋਂ ਵੀ ਘੱਟ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਤਾ ਤ੍ਰਿਪਤਾ ਜੀ ਤੇ ਭੈਣ 'ਬੇਬੇ ਨਾਨਕੀ' ਵਲੋਂ ਖੁਦ ਉਨ੍ਹਾਂ ਨੂੰ 'ਜਗਤ-ਜਲੰਦਾ' ਬਚਾਉਣ ਵਾਸਤੇ ਉਦਾਸੀਆਂ 'ਤੇ ਤੋਰਨ ਤੋਂ ਲੈ ਕੇ ਮਾਤਾ ਖੀਵੀ ਜੀ ਵਲੋਂ ਲੰਗਰ ਦੀ ਸੇਵਾ, ਬੀਬੀ ਭਾਨੀ ਜੀ ਵਲੋਂ ਸਿੱਖ ਮੱਤ ਦੀ ਉਸਾਰੀ ਤੇ ਫਿਰ ਮਾਤਾ ਗੰਗਾ ਜੀ ਵਲੋਂ ਆਪਣੇ ਸਿਰ ਦੇ ਸਾਈਂ ਨੂੰ ਧਰਮ ਦੀ ਖਾਤਰ ਕੁਰਬਾਨ ਕਰਨ ਦੀ ਅਲੌਕਿਕ ਗਾਥਾ ਨੂੰ ਕਿਤੇ ਨਾ ਕਿਤੇ ਸਾਡੇ ਅਜੋਕੇ ਸਾਹਿਤ ਤੇ ਇਤਿਹਾਸ ਦਾ ਅਨਿੱਖੜਵਾਂ ਅੰਗ ਬਣਾਉਣ ਦੀ ਲੋੜ ਹੈ। ਇਸ ਦੇ ਨਾਲ ਹੀ ਤਪ-ਤਿਆਗ ਦੀਆਂ ਮੂਰਤਾਂ ਮਾਤਾ ਨਾਨਕੀ ਜੀ, ਮਾਤਾ ਗੁਜਰੀ ਤੇ ਦਸਵੇਂ ਪਾਤਿਸ਼ਾਹ ਦੇ ਮਹਿਲ ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਵਲੋਂ ਖਾਲਸੇ ਦੀ ਕੌਮੀ ਸਿਰਜਣਾ ਤੇ ਉਸ ਵਾਸਤੇ ਸਰਬੰਸਦਾਨ ਜਿਹੀ ਅਦੁੱਤੀ ਸ਼ਹਾਦਤ ਵਾਸਤੇ ਪਾਏ ਯੋਗਦਾਨ ਨੂੰ ਆਪਣੀ ਸਭਿਆਚਾਰਿਕ ਨੀਤੀ ਦੁਆਰਾ ਪ੍ਰਚਾਰਣ ਤੇ ਪ੍ਰਸਾਰਣ ਦੀ ਅਤਿਅੰਤ ਲੋੜ ਹੈ।

ਸਾਡੀ "ਸਭਿਆਚਾਰ ਤੇ ਵਿਰਾਸਤ" ਦੀ ਨੀਤੀ ਵਿਚ ਪੰਜਾਬੀ ਮਾਂਵਾਂ, ਭੈਣਾਂ ਤੇ ਬੀਬੀਆਂ ਦੇ ਯੋਗਦਾਨ ਦਾ ਵਿਸ਼ੇਸ਼ਤਮ ਤੋਂ ਵੀ ਵਿਸ਼ੇਸ਼ ਜ਼ਿਕਰ ਕਰਨਾ ਬਣਦਾ ਹੈ। ਸਾਡੇ ਪੰਜਾਬ ਦੀਆਂ ਜਿਨ੍ਹਾਂ ਸੁੱਘੜ ਸੁਆਣੀਆਂ ਨੇ ਲੋਕਾਈ ਤੇ ਧਰਮ ਦੀ ਖਾਤਰ ਆਪਣੇ 'ਸਿਰ ਦੇ ਸਾਈਆਂ' ਨੂੰ ਘਰੋਂ ਤੋਰਿਆ, ਰੱਬ ਉਨ੍ਹਾਂ ਦਾ ਭਲਾ ਕਰੇ।ਪੰਜਾਬ ਦੇ ਸਾਡੇ ਹੁਣ ਤੱਕ ਦੇ ਸੰਘਰਸ਼ਾਂ ਵਿਚ ਪੰਜਾਬ ਦੀਆਂ ਮਾਈਆਂ-ਬੀਬੀਆਂ ਦੇ ਸਿੱਦਕ, ਸਬਰ, ਸਿੱਖੀ ਤੇ ਦੇਸ਼ ਭਗਤੀ ਦੀਆਂ ਕਿੰਨੀਆਂ ਹੀ ਵਿਲੱਖਣ ਤੇ ਅਨੋਖੀਆਂ ਮਿਸਾਲਾਂ ਹਨ।

ਇਸ ਪ੍ਰਸੰਗ ਵਿਚ ਸਾਨੂੰ ਗੁਰੂ ਕਾਲ ਦੀਆਂ ਮਹਾਨ ਇਲਾਹੀ ਮਾਈਆਂ ਮਾਤਾ ਤ੍ਰਿਪਤਾ ਜੀ, ਬੇਬੇ ਨਾਨਕੀ, ਬੀਬੀ ਭਾਨੀ ਜੀ, ਮਾਤਾ ਗੰਗਾ ਜੀ, ਮਾਤਾ ਨਾਨਕੀ ਜੀ ਤੋਂ ਲੈ ਕੇ ਮਾਤਾ ਗੁਜਰੀ ਜੀ, ਫਿਰ ਮਾਈ ਭਾਗੋ ਅਤੇ ਹੁਣ ਤੱਕ ਦੀਆਂ ਤਪੀ, ਤਿਆਗੀ ਮਾਈਆਂ -ਬੀਬੀਆਂ ਦੀਆਂ ਲਾਸਾਨੀ ਤੇ ਲਾਫ਼ਾਨੀ ਕੁਰਬਾਨੀਆਂ ਸਾਨੂੰ ਆਪਣੀ ਪੁਰਾਤਨ ਧਰੋਹਰ ਦਾ ਚੇਤਾ ਕਰਵਾ ਕੇ ਧੁਰ ਆਤਮਾ ਤੋਂ ਹਲੂਣ ਜਾਂਦੀਆਂ ਹਨ।

ਪੰਜਾਬ ਦੇ ਇਸ ਸਾਰੇ ਇਤਿਹਾਸਿਕ ਸੰਦਰਭ ਵਿਚ ਆਪਣੇ ਸਿਰ ਦੇ ਸਾਈਆਂ ਨੂੰ ਸਿੱਖੀ ਤੇ ਕੌਮੀ ਸੰਘਰਸ਼ਾਂ ਵਾਸਤੇ ਤਿਆਰ-ਬਰ-ਤਿਆਰ ਕਰਕੇ ਤੋਰਨ ਵਾਲੀਆਂ ਇਨ੍ਹਾਂ ਮਹਾਨ ਬੀਬੀਆਂ-ਮਾਈਆਂ ਨੂੰ ਕੌਮੀ ਪੱਧਰ 'ਤੇ ਨਤਮਸਤਕ ਹੋਣ ਦੀ ਲੋੜ ਹੈ। ਇਨ੍ਹਾਂ ਮਹਾਨ ਮਾਈਆਂ ਵਲੋਂ ਆਪਣੇ ਪਰਿਵਾਰਿਕ ਜਨਾਂ ਨੂੰ ਕੁਰਬਾਨੀਆਂ ਦੇਣ ਤੇ ਕੌਮ

ਵਾਸਤੇ ਪ੍ਰੇਰਣਾ ਸਰੋਤ ਬਣ ਕੇ ਸਿੱਖ ਧਰਮ ਦੀਆਂ ਨੀਂਹਾਂ ਮਜ਼ਬੂਤ ਕਰਨ-ਕਰਵਾਉਣ ਵਿਚ ਇਨ੍ਹਾਂ ਸਾਰੀਆਂ ਮਾਈਆਂ-ਬੀਬੀਆਂ ਦੇ ਮਹਾਨ ਯੋਗਦਾਨ ਨੂੰ ਹੁਣ ਸਾਨੂੰ ਨਸ਼ਰ ਕਰਨ ਦੀ ਲੋੜ ਹੈ।

ਇਨ੍ਹਾਂ ਮਹਾਨ ਬੀਬੀਆਂ-ਮਾਈਆਂ ਦਾ ਜ਼ਿਕਰ ਸਿੱਖ ਅਰਦਾਸ ਵਿਚ ਸਵਾ-ਸਵਾ ਮਣ ਦੇ ਪੀਸਣੇ ਪੀਸਣ ਤੇ ਆਪਣੇ ਬੱਚਿਆਂ ਦੇ ਟੋਟੇ ਗਲਾਂ ਵਿਚ ਪੁਆਉਣ ਜਿਹੇ ਅਕਹਿ ਤੇ ਅਸਹਿ ਤਸੀਹੇ ਸਹਿਣ ਵਾਲੀਆਂ ਰੱਬ-ਰਜ਼ਾਈਆਂ ਭਾਵ ਰੱਬੀ ਭਾਣੇ ਵਿਚ ਰਹਿਣ ਵਾਲੀਆਂ ਸਿੱਦਕਵਾਨ ਬੀਬੀਆਂ ਦੇ ਤੌਰ 'ਤੇ ਆਉਂਦਾ ਹੈ। ਪਰ ਇਸ ਨੂੰ ਆਪਣੇ ਵਿਦਿਅਕ ਪ੍ਰਣਾਲੀ ਦੇ ਕੋਰਸਾਂ ਵਿਚ ਨੁਮਾਇਆ ਤੌਰ 'ਤੇ ਸ਼ਾਮਲ ਨਾ ਕਰਨ ਦੀ ਹੁਣ ਤੱਕ ਬਹੁਤ ਵੱਡੀ ਘਾਟ ਰਹੀ ਹੈ, ਜਿਸ ਨੂੰ ਕਿ ਫੌਰੀ ਤੌਰ 'ਤੇ ਹੱਲ ਕਰਨ ਦੀ ਲੋੜ ਹੈ।

ਜੱਗ ਜ਼ਾਹਿਰ ਹੈ ਕਿ ਕੁਰਬਾਨੀ ਦੇ ਪੁੰਜਾਂ ਤੇ ਸੰਘਰਸ਼ੀ ਯੋਧਿਆਂ ਦੇ ਪਿੱਛੇ ਹਮੇਸ਼ਾਂ ਹੀ ਔਰਤਾਂ ਦੇ ਤਿਆਗ ਤੇ ਯੋਗਦਾਨ ਦਾ ਬਹੁਤ ਵੱਡਾ ਹਿੱਸਾ ਰਿਹਾ ਹੈ, ਪਰ ਅਸੀਂ ਇਸ ਨੂੰ ਹਮੇਸ਼ਾਂ ਹੀ ਅਣਗੌਲਿਆ ਕਰੀ ਰੱਖਿਆ ਹੈ। ਮੁੱਕਦੀ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਦੇ ਕਾਲ ਤੋਂ ਲੈ ਕੇ ਹੁਣ ਤੱਕ ਦੇ ਸਾਡੇ ਅਜਿਹੇ ਅਨੇਕਾਂ ਸ਼ਹੀਦ ਤੇ ਮੁਰੀਦ ਹਨ ਕਿ ਜਿਨ੍ਹਾਂ ਦੇ ਨਾਮ ਕੌਮ ਵਲੋਂ ਆਪਣੇ ਇਤਿਹਾਸ, ਸਾਹਿਤ ਤੇ ਅਜਾਇਬ ਘਰਾਂ ਵਿਚ ਰਹਿੰਦੀ ਦੁਨੀਆਂ ਤੱਕ ਸੰਭਾਲੇ ਜਾਣ ਦੀ ਅੱਜ ਅਤਿਅੰਤ ਲੋੜ ਹੈ।

## ਸਿੱਖ ਕੌਮ ਨੂੰ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਦੇਣ:-

ਫਿਰ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ 700 ਦੇ ਕਰੀਬ ਸ਼ਹੀਦ ਸਾਥੀਆਂ ਦੀਆਂ ਮਹਿਰੌਲੀ-ਦਿੱਲੀ ਵਿਚ ਅਕਹਿ ਤੇ ਅਸਹਿ ਕਸ਼ਟ ਸਹਾਰਦੇ ਹੋਏ ਦਿੱਤੀਆਂ ਕੁਰਬਾਨੀਆਂ ਤੇ ਕਾਰਨਾਮਿਆਂ ਅਤੇ ਉਨ੍ਹਾਂ ਦੇ ਜੀਵਨ ਇਤਿਹਾਸ ਨੂੰ ਗ਼ੈਰ ਮੁਲਕੀ ਹੁਕਮਰਾਨਾਂ ਦੇ ਤਸ਼ੱਦਦ ਤੇ ਜ਼ੁਲਮ ਦੇ ਪ੍ਰਸੰਗ ਵਿਚ ਕੌਮੀ ਯਾਦ ਦਾ ਹਿੱਸਾ ਬਣਾਉਣ ਦੀ ਲੋੜ ਹੈ। ਫਿਰ ਇਸ ਤੋਂ ਵੀ ਜ਼ਿਆਦਾ ਜ਼ਰੂਰੀ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਪੰਜਾਬੀਆਂ ਦੀ ਪਹਿਲੀ ਵਾਰ 710 ਸਾਲ ਬਾਅਦ ਸਰਹਿੰਦ ਫਤਹਿ ਦੇ ਰੂਪ ਵਿਚ ਜਿੱਤ ਨੂੰ ਉਜਾਗਰ ਕੀਤਾ ਜਾਵੇ।

ਇਸ ਤੋਂ ਇਲਾਵਾ ਪਹਿਲੇ ਸਿੱਖ ਰਾਜ ਦੀਆਂ ਪ੍ਰਾਪਤੀਆਂ ਜਿਵੇਂ ਕਿ ਜਗੀਰਦਾਰੀ ਸਿਸਟਮ ਖਤਮ ਕਰਕੇ ਗ਼ਰੀਬ, ਕਿਸਾਨਾਂ ਤੇ ਮੁਜ਼ਾਰਿਆਂ ਨੂੰ ਮਾਲਕ ਬਣਾਉਣਾ ਅਤੇ ਕੌਮ ਨੂੰ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਸ਼ੇ-ਮਨਸ਼ੇ ਮੁਤਾਬਿਕ ਸਵੈਮਾਣ ਤੇ ਸਵਾਧੀਨਤਾ ਦੇਣ ਦੇ ਇਤਿਹਾਸਿਕ ਪ੍ਰਸੰਗਾਂ ਨੂੰ ਲੋਕ ਚੇਤਨਾ ਦਾ ਅੰਗ ਬਣਾਏ ਜਾਣ ਦੀ ਲੋੜ ਹੈ। ਜਿਸ ਵਾਸਤੇ ਪਹਿਲਾਂ ਤਾਂ ਇਨ੍ਹਾਂ ਤੱਥਾਂ ਨੂੰ ਆਪਣੇ ਇਤਿਹਾਸ ਵਿਚ ਨੁਮਾਇਆ ਤੌਰ 'ਤੇ ਅੰਕਿਤ ਕੀਤੇ ਜਾਣ ਦੀ ਅਹਿਮੀਅਤ ਸਮਝਣ ਦੀ ਲੋੜ ਹੈ ਅਤੇ ਫਿਰ ਇਨ੍ਹਾਂ ਇਤਿਹਾਸਿਕ ਪ੍ਰਸੰਗਾਂ ਨੂੰ ਆਪਣੇ ਵਿਦਿਅਕ ਕੋਰਸਾਂ

ਵਿਚ ਸ਼ਾਮਲ ਕਰਨ ਦੀ ਜ਼ਰੂਰਤ ਹੈ।

ਪਰ ਵੱਡੇ ਦੁੱਖ ਦੀ ਗੱਲ ਹੈ ਕਿ ਸਾਡੇ ਇਨ੍ਹਾਂ ਕੌਮੀ ਸ਼ਹੀਦਾਂ ਦਾ ਕੌਮ ਨੂੰ ਚਿਤ-ਚੇਤਾ ਵੀ ਨਹੀਂ ਹੈ। ਹੁਣ ਜਦੋਂ ਕਿ ਚੱਪੜਚਿੜੀ ਵਿਖੇ ਸਰਕਾਰ ਵਲੋਂ ਖਾਲਸਾ ਪੰਥ ਦੀ ਸਰਹਿੰਦ ਫਤਹਿ ਦੀ 300 ਸਾਲਾ ਯਾਦਗਾਰ ਸਥਾਪਿਤ ਕੀਤੀ ਜਾ ਚੁਕੀ ਹੈ ਤਾਂ ਗੌਰਤਲਬ ਹੈ ਕਿ ਸਾਡੇ ਇਨ੍ਹਾਂ ਸਾਰੇ ਸ਼ਹੀਦਾਂ ਦੀਆਂ ਜੀਵਨੀਆਂ ਤੇ ਕੁਰਬਾਨੀਆਂ ਦੇ ਪ੍ਰਸੰਗ ਚੱਪੜਚਿੜੀ ਦੇ ਯਾਦਗਾਰੀ ਸਮਾਰਕ ਦਾ ਮਹੱਤਵਪੂਰਨ ਹਿੱਸਾ ਬਣਾਏ ਜਾਣ ਦੀ ਲੋੜ ਹੈ ਤਾਂ ਕਿ ਸਾਡੇ ਇਹ ਕੌਮੀ ਸ਼ਹੀਦ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਣਾ ਸਰੋਤ ਬਣ ਸਕਣ।

## 18ਵੀਂ ਸਦੀ ਦੇ ਅਣਸੁਣੇ ਅਕਹਿ ਤੇ ਅਸਹਿ ਤਸੀਹਿਆਂ ਦਾ ਦੌਰ:-

ਇਸ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ 18ਵੀਂ ਸਦੀ ਦੇ ਹੀ ਮਹਾਨ ਸ਼ਹੀਦਾਂ ਦੀ ਇਕ ਲੰਬੀ ਕੜੀ ਹੈ ਤੇ ਸ਼ਹੀਦਾਂ ਦੀ ਦਾਸਤਾਨ ਉਸ ਤੋਂ ਵੀ ਲੰਮੇਰੀ ਹੈ। ਅਤਿਅੰਤ ਦੁੱਖ ਦੀ ਗਲ ਹੈ ਕਿ ਇਸ ਤਸ਼ੱਦਦੀ ਦੌਰ ਵਿਚ ਸਿੱਖਾਂ ਦੇ ਸਿਰਾਂ ਦਾ ਮੁਲ ਆਨੇ-ਟਕਿਆਂ ਵਿਚ ਪਿਆ। ਇਸ ਸਮੇਂ ਵਿਚ ਖਾਸ ਕਰਕੇ ਸੰਨ 1716 ਤੋਂ ਲੈ ਕੇ ਸੰਨ 1740 ਤਕ ਭਾਈ ਮਨੀ ਸਿੰਘ, ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਬੋਤਾ ਸਿੰਘ, ਭਾਈ ਗਰਜਾ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ ਸਿੰਘ ਤੇ ਭਾਈ ਗੁਲਜ਼ਾਰ ਸਿੰਘ ਜਿਹੇ ਅਨੇਕਾਂ ਸੂਰਮੇਂ ਤੇ ਸਿਦਕੀ ਸਿੰਘਾਂ ਦਾ ਘਾਣ ਹੋਇਆ। ਇਥੇ ਇਹ ਗੌਰਤਲਬ ਹੈ ਕਿ ਇਸ ਕਾਲੇ ਦੌਰ ਵਿਚ ਨਿਰਦੋਸ਼ ਲੋਕਾਂ, ਅਬਲਾ ਔਰਤਾਂ ਤੇ ਮਾਸੂਮ ਬੱਚਿਆਂ ਨੂੰ ਵੀ ਨਹੀਂ ਬਖਸ਼ਿਆ ਗਿਆ।

ਪਰ ਅਫਸੋਸ ਕਿ ਅਸੀਂ ਇਨ੍ਹਾਂ ਸ਼ਹੀਦਾਂ ਤੇ ਸ਼ਹੀਦੀਆਂ ਦੇ ਇਤਿਹਾਸ ਨੂੰ 'ਲੋਕ ਚੇਤਨਾ' ਤਾਂ ਦੂਰ ਦੀ ਗੱਲ ਰਹੀ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਏ ਜਾਂਦੇ ਵਿਦਿਅਕ ਕੋਰਸਾਂ ਦਾ ਵੀ ਹਿੱਸਾ ਨਹੀਂ ਬਣਾ ਸਕੇ ਕਿਉਂਕਿ ਇਨ੍ਹਾਂ ਬਾਰੇ ਅਸੀਂ ਖੁਦ ਵੀ ਕੋਈ ਜ਼ਿਆਦਾ ਜਾਣਕਾਰੀ ਹੀ ਨਹੀਂ ਰੱਖਦੇ। ਬੇਸ਼ੱਕ ਅਸੀਂ ਅਰਦਾਸ ਕਰਦੇ ਸਮੇਂ ਇਨ੍ਹਾਂ ਦੀਆਂ ਅਕਹਿ ਤੇ ਅਸਹਿ ਕੁਰਬਾਨੀਆਂ ਨੂੰ ਯਾਦ ਤਾਂ ਕਰਦੇ ਹਾਂ, ਪਰ ਇਹ ਲੋਕ ਕੌਣ ਸਨ ਤੇ ਕਿੱਥੋਂ ਦੇ ਰਹਿਣ ਵਾਲੇ ਸਨ ਤੇ ਇਨ੍ਹਾਂ ਨੇ ਕੁਰਬਾਨੀਆਂ ਕਿਉਂ ਦਿੱਤੀਆਂ; ਇਸ ਨਾਲ ਹੁਣ ਸਾਡੀਆਂ ਪੀੜ੍ਹੀਆਂ ਦਾ ਕੋਈ ਸਰੋਕਾਰ ਨਹੀਂ ਰਹਿ ਗਿਆ ਲੱਗਦਾ। ਫਿਰ ਸਾਡੇ ਬੱਚਿਆਂ ਦੀਆਂ ਪੀੜ੍ਹੀਆਂ ਤਾਂ ਸਾਡੇ ਵੱਲੋਂ ਇਨ੍ਹਾਂ ਕੌਮੀ ਸ਼ਹੀਦਾਂ ਬਾਰੇ ਲੋੜੀਂਦੀ ਜਾਣਕਾਰੀ ਨਾ ਦਿੱਤੇ ਜਾਣ ਕਰਕੇ ਇਨ੍ਹਾਂ ਤੋਂ ਇੰਨੀਆਂ ਦੂਰ ਹੋ ਚੁੱਕੀਆਂ ਹਨ ਕਿ ਉਨ੍ਹਾਂ ਦੇ ਲਈ ਤਾਂ ਇਹ ਸਭ ਕੁਝ ਇਤਿਹਾਸ ਨਹੀਂ ਮਿਥਿਹਾਸ ਹੀ ਜਾਪਦਾ ਹੈ।

ਇਨ੍ਹਾਂ ਸਾਰੇ ਇਤਿਹਾਸਿਕ ਪ੍ਰਸੰਗਾਂ ਵਿਚ ਗੁਰੂ ਘਰ ਦੇ ਸ਼ਹੀਦਾਂ-ਮੁਰੀਦਾਂ ਦਾ ਵਿਸ਼ੇਸ਼ ਜ਼ਿਕਰ ਕਰਨ ਦੇ ਦੋ ਮੁੱਖ ਮੰਤਵ ਹਨ। ਇੱਕ ਤਾਂ ਇਹ ਕਿ ਇਤਿਹਾਸਿਕ ਤੌਰ

'ਤੇ ਸਾਨੂੰ ਇਹ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਇਹ ਮਹਾਨ ਪੁਰਖੇ ਸਾਡੇ ਆਪਣੇ ਹੀ ਪਿੰਡਾਂ ਤੇ ਨਗਰਾਂ ਦੇ ਵਸਨੀਕ ਹੋਣ ਸਦਕਾ ਸਾਡੇ ਹੀ ਸਮਾਜ ਵਿਚੋਂ ਸਨ। ਸਾਡੇ ਇਨ੍ਹਾਂ ਵਡੇਰਿਆਂ ਨੇ ਸਿੱਖ ਮੱਤ ਅਤੇ ਇਸ ਦੇ ਇਤਿਹਾਸ ਤੇ ਸਭਿਆਚਾਰ ਦੇ ਵਿਕਾਸ ਤੇ ਵਿਗਾਸ ਵਿਚ ਬੜਾ ਵੱਡਾ ਯੋਗਦਾਨ ਪਾਇਆ ਹੈ। ਇਸ ਵਾਸਤੇ ਸਾਨੂੰ ਉਨ੍ਹਾਂ ਸਭ ਦੀ ਕੌਮੀ ਹਿੱਤ ਵਿਚ ਕੀਤੀ ਘਾਲ ਕਮਾਈ ਨੂੰ ਸ਼ਰਧਾ-ਸਤਿਕਾਰ ਨਾਲ ਮਨਾਂ ਵਿਚ ਵਸਾਉਣ ਦੀ ਲੋੜ ਹੈ। ਇਸ ਸਾਰ-ਵਿਸਥਾਰ ਦਾ ਦੂਜਾ ਮੰਤਵ ਇਹ ਹੈ ਕਿ ਅਸੀਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ 'ਦੇਸ਼ ਤੇ ਕਾਲ' ਦੇ ਸੰਦਰਭ ਵਿਚ ਦੇਖੀਏ ਤੇ ਸਮਝ ਸਕੀਏ ਕਿ ਉਹ ਕਿਸੇ ਸਮੇਂ ਸਾਡੇ ਹੀ ਪਿੰਡਾਂ, ਨਗਰਾਂ ਤੇ ਸਾਡੇ ਸਮਾਜ ਵਿਚੋਂ ਹੀ ਉਠ ਕੇ ਆਪਣਾ ਸਭ ਕੁੱਝ ਤੇ ਜਾਨਾਂ ਤੱਕ ਸਾਡੇ ਨਿਛਾਵਰ ਕਰ ਗਏ।

ਇਸ ਪ੍ਰਸੰਗ ਵਿਚ ਅਫਸੋਸ ਦੀ ਗੱਲ ਹੈ ਕਿ ਆਮ ਲੋਕ ਤੇ ਹਮਾਤੜ ਸਾਥੀ ਤਾਂ ਇਕ ਪਾਸੇ ਰਹੇ, ਸਗੋਂ ਸਾਡੇ ਧਾਰਮਿਕ ਤੇ ਸਿਆਸੀ ਆਗੂ ਅਤੇ ਫਿਰ ਸਾਡੀਆਂ ਵਿਦਿਅਕ ਸੰਸਥਾਵਾਂ ਦੇ ਮੁਖੀ, ਬੁੱਧੀਜੀਵੀ ਤੇ ਇਤਿਹਾਸਕਾਰ ਵੀ ਸਾਡੇ ਮਹਾਨ ਜਰਨੈਲਾਂ, ਵਫਾਦਾਰ ਸਿੱਖ ਯੋਧਿਆਂ ਤੇ ਦੇਸ਼ ਭਗਤਾਂ ਨੂੰ ਅਣਗੌਲੇ ਕਰ ਰਹੇ ਹਨ। ਫਿਰ ਅਸੀਂ ਆਪਣੀ ਕੌਮ ਦੇ ਸੰਘਰਸ਼ੀ ਯੋਧਿਆਂ ਤੇ ਸਵਤੰਤਰਤਾ ਸੰਗਰਾਮੀਆਂ ਬਾਰੇ ਨਾਂ ਤਾਂ ਆਪ ਖੁਦ ਬਹੁਤੀ ਜਾਣਕਾਰੀ ਰੱਖਦੇ ਹਾਂ ਅਤੇ ਨਾ ਹੀ ਇਨ੍ਹਾਂ ਬਾਰੇ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਕੋਈ ਜਾਣਕਾਰੀ ਦੇਣ ਦਾ ਕੋਈ ਨਿੱਗਰ ਉੱਦਮ-ਉਪਰਾਲਾ ਹੀ ਕਰ ਰਹੇ ਹਾਂ। ਇਸ ਸੂਰਤੇ-ਹਾਲ ਵਿਚ ਖਾਸ ਕਰਕੇ ਸਰਕਾਰ, ਐੱਸ.ਜੀ.ਪੀ.ਸੀ. ਤੇ ਸਿੱਖਿਆ ਸੰਸਥਾਵਾਂ ਨੂੰ ਸਾਡਾ ਇਹ ਗੁਆਚ ਰਿਹਾ ਤੇ ਭੁੱਲਦਾ ਵਿਸਰਦਾ ਜਾ ਰਿਹਾ ਇਤਿਹਾਸ ਤੇ ਸਭਿਆਚਾਰ ਮੁੜ ਤੋਂ ਸੁਰਜੀਤ ਕਰਨ ਦੀ ਲੋੜ ਹੈ। ਪਰ ਇਸ ਦੇ ਉਲਟ ਪਤਾ ਨਹੀਂ ਅਸੀਂ ਹੋਰ ਕਿਹੜੇ ਸਿਆਸੀ ਔਹੜ-ਪੌਹੜਾਂ ਤੇ ਕਰਣਪਲਾਹਾਂ ਵਿਚ ਰੁਝੇ ਹੋਏ ਹਾਂ ਕਿ ਕੌਮ ਦੇ ਇਹ ਅਤਿ ਜ਼ਰੂਰੀ ਕਾਰਜ ਕਰਨ ਦੀ ਥਾਂ ਹੋਰ ਹੀ ਗੈਰ ਜ਼ਰੂਰੀ ਧੰਦ ਪਿੱਟਦੇ ਰਹਿੰਦੇ ਹਾਂ।

ਗੌਰਤਲਬ ਹੈ ਕਿ ਅਸੀਂ ਸਾਰੇ ਚਿਰਕਾਲ ਤੋਂ ਸਿੱਖ ਮੱਤ ਵਿਚ ਮੜ੍ਹੀਆਂ ਤੇ ਸਮਾਧਾਂ 'ਤੇ ਵਰਜਿਤ ਅੰਨ੍ਹੀ ਸ਼ਰਧਾ ਨਾਲ ਮੱਥਾ ਟੇਕਦੇ ਹਾਂ। ਸ੍ਰੀ ਅੰਮ੍ਰਿਤਸਰ ਤੇ ਤਰਨਤਾਰਨ ਦੇ ਦਰਮਿਆਨ ਬਾਬਾ ਦੀਪ ਸਿੰਘ ਦੇ ਸਮਕਾਲੀ ਜਰਨੈਲ ਬਾਬਾ ਨੌਧ ਸਿੰਘ ਦੀ ਸਮਾਧ ਹੈ, ਅਸੀਂ ਉਥੇ ਮੱਥਾ ਟੇਕਦੇ ਹਾਂ, ਪਰ ਅੱਜ ਤੱਕ ਸਾਨੂੰ ਇਹ ਪਤਾ ਹੀ ਨਹੀਂ ਹੈ ਕਿ ਬਾਬਾ ਨੌਧ ਸਿੰਘ ਜੀ ਕੌਣ ਸਨ ਤੇ ਕਿਸ ਪਿੰਡ ਦੇ ਸਨ। ਸਾਡੇ ਇਤਿਹਾਸ ਜਾਂ ਸਿੱਖ ਇਨਸਾਈਕਲੋਪੀਡੀਆ ਵਿਚ ਵੀ ਇਸ ਮਹਾਨ ਸ਼ਹੀਦ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਗਈ। ਗੁਆਚ ਚੁਕੇ ਇਤਿਹਾਸ ਦੇ ਇਸ ਪ੍ਰਸੰਗ ਵਿਚ ਪਿੰਡ ਚੀਚਾ ਦੇ ਵਸਨੀਕ ਦੱਸਦੇ ਹਨ ਕਿ ਬਾਬਾ ਨੌਧ ਸਿੰਘ ਜੀ ਦਾ ਪਿੰਡ ਚੀਚਾ-ਭਕਨਾ ਸੀ। ਇਹ ਪਿੰਡ ਗਦਰ

ਪਾਰਟੀ ਦੇ ਮੋਢੀ ਬਾਬਾ ਸੋਹਣ ਸਿੰਘ ਭਕਨਾ ਦੇ ਪਿੰਡ ਭਕਨਾ ਦੀ ਹੱਦ ਨਾਲ ਲਗਦਾ ਹੈ। ਪਰ ਸਦੀਆਂ ਪੁਰਾਣੀ ਗੱਲ ਤਾਂ ਇਕ ਪਾਸੇ ਰਹੀ, ਸਗੋਂ ਅਸੀਂ ਤਾਂ ਸੰਨ 1968 ਵਿਚ ਸਵਰਗ ਸਿਧਾਰੇ ਮਹਾਨ ਗੱਦਰੀ ਸਿਰਮੌਰ ਬਾਬਾ ਸੋਹਣ ਸਿੰਘ ਭਕਨਾ ਨੂੰ ਵੀ ਭੁੱਲ ਚੁਕੇ ਹਾਂ।

ਬਹਿਰਹਾਲ! ਕੌਮੀਅਤ ਦੇ ਇਤਿਹਾਸ ਤੇ ਕੌਮੀ ਸਭਿਆਚਾਰ ਦੇ ਪ੍ਰਸੰਗ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਰਾਜ ਸਾਡੀ ਹੁਣ ਤੱਕ ਦੀ ਸਭ ਤੋਂ ਵੱਡੀ 'ਰਾਜਸੀ ਵਿਰਾਸਤ' ਹੈ। ਇਹ ਸਿੱਖ ਰਾਜ ਸਹੀ ਸ਼ਬਦਾਂ ਵਿਚ ਸਿੱਖਾਂ ਦਾ ਪਹਿਲਾ ਤੇ ਆਖਰੀ ਸਿੱਖ ਸਮਰਾਜ ਸਾਬਿਤ ਹੋਇਆ, ਜਦੋਂ ਕਿ ਸਿੱਖ ਕੌਮ ਨੇ ਸਮੁੱਚੇ ਤੌਰ 'ਤੇ ਹੁਣ ਤੱਕ ਪਹਿਲੀ ਤੇ ਆਖਰੀ ਬਾਦਸ਼ਾਹੀ ਮਾਣੀ ਸੀ। ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਦੇ ਇਸ ਰਾਜ ਦਾ ਲੋਹਾ ਅਫ਼ਗਾਨਿਸਤਾਨ ਤੇ ਇਰਾਨ ਦੇ ਸਮਿਆਂ ਤੋਂ ਆ ਰਹੇ ਹਮਲਾਵਰਾਂ ਤੇ ਧਾੜਵੀਆਂ ਨੇ ਵੀ ਮੰਨਿਆ ਸੀ। ਇਸ ਉਪਰੰਤ ਹੁਣ ਤਕ ਕਿਸੇ ਨੂੰ ਦਰ੍ਹਾ ਖ਼ੈਬਰ ਰਾਹੀਂ ਫਿਰ ਹਿੰਦੋਸਤਾਨ 'ਤੇ ਹਮਲਾ ਕਰਨ ਦਾ ਹੀਆ ਨਹੀਂ ਪਿਆ। ਫਿਰ ਇਕ ਵੱਡੀ ਵਿੱਕੋਲਿਤਰੀ ਖ਼ੂਬੀ ਵਾਲੀ ਗਲ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦਾ ਨਾਮਕਰਣ 'ਸਰਕਾਰ ਖ਼ਾਲਸਾ ਜੀਓ' ਕੀਤਾ ਅਤੇ ਉਨ੍ਹਾਂ ਨੇ ਆਪਣੇ-ਆਪ ਨੂੰ ਮਹਾਰਾਜਾ ਸਦਾਉਣ ਦੀ ਬਜਾਏ ਨੂੰ 'ਸਰਕਾਰ ਖ਼ਾਲਸਾ' ਕਹਾਉਣ ਵਿਚ ਫ਼ਖ਼ਰ ਸਮਝਿਆ।

ਸਿਰੇ ਦੀ ਗੱਲ ਇਹ ਹੈ ਕਿ ਸ਼ੇਰੇ ਪੰਜਾਬ ਦਾ ਇਹ 'ਹਲੇਮੀ ਰਾਜ' ਅਜਿਹਾ ਸੀ ਕਿ ਸੱਤਾਂ ਸਮੁੰਦਰਾਂ 'ਤੇ ਰਾਜ ਕਰਨ ਵਾਲਾ ਬ੍ਰਿਟਿਸ਼ ਸਾਮਰਾਜ ਵੀ ਇਸ ਤੋਂ ਤ੍ਰਹਿੰਦਾ ਸੀ। ਇਸ ਸਮੇਂ ਦੌਰਾਨ ਸਿੱਖਾਂ ਦੀ ਸਰਦਾਰੀ ਤੇ ਖੁਦਮੁਖਤਿਆਰੀ ਆਪਣੀ ਚੜ੍ਹਤ ਤੇ ਚੜ੍ਹਦੀ ਕਲਾ ਦੇ ਸਦਕਾ ਲਾਹੌਰ ਦਰਬਾਰ ਦੀ ਗੁੱਡੀ ਸੱਤਵੇਂ ਅਸਮਾਨ 'ਤੇ ਚੜ੍ਹੀ ਫਿਰਦੀ ਸੀ। ਸਾਡੀ ਇਸ ਖਾਲਸਾ ਰਾਜ ਦੇ ਸਮੇਂ ਦੇ ਸਵੈਮਾਣ ਤੇ ਸ਼ਾਨ ਨੂੰ ਬਹਾਲ ਕਰਨ ਉਪਰੰਤ ਆਪਣੇ ਸਭਿਆਚਾਰ ਦਾ ਅਟੁੱਟ ਅੰਗ ਬਣਾਉਣ ਦੀ ਵੀ ਹੁਣ ਅਹਿਮ ਲੋੜ ਹੈ।

ਇਥੇ ਇਹ ਵੀ ਸਮਝਣ ਦੀ ਬੇਹੱਦ ਲੋੜ ਹੈ ਕਿ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਜੀ ਵੱਲੋਂ ਦਿਤੇ ਗਏ ਹਲੇਮੀ ਰਾਜ ਦੇ ਸੰਕਲਪ ਦੀਆਂ ਮੁਬਾਰਿਕ ਤੇ ਮਕਬੂਲ ਸਿਫਤਾਂ ਅੱਜ ਸਰਕਾਰੀ ਕੰਮ-ਕਾਰ ਤੇ ਨੀਤੀਆਂ ਵਿਚ ਢਾਲੀਆਂ ਜਾਣ ਦੀ ਬੜੀ ਵੱਡੀ ਲੋੜ ਹੈ। ਇਸ ਲਈ ਹਲੇਮੀ ਰਾਜ ਅਨੁਸਾਰ ਸ਼ਾਸਕਾਂ ਵੱਲੋਂ ਹੈਂਕੜ ਦੀ ਥਾਂ 'ਤੇ ਹਲੀਮੀ, ਨਾਬਰੀ ਦੀ ਥਾਂ ਚਾਕਰੀ ਅਤੇ ਧਰਮ ਨਿਰਪੱਖਤਾ ਜਿਹੀਆਂ ਖ਼ੂਬੀਆਂ ਨੂੰ ਸਰਕਾਰ-ਦਰਬਾਰ ਦੇ ਕਾਰ-ਵਿਹਾਰ ਵਿਚ ਦ੍ਰਿਸ਼ਟਮਾਨ ਕਰਨ ਦੀ ਲੋੜ ਹੈ।

ਮੁਕਦੀ ਗੱਲ! ਸਾਡੇ ਸਮਾਜ ਦੇ ਆਗੂਆਂ ਨੂੰ ਨਿੱਜ-ਕਲਿਆਣ ਦੀ ਥਾਂ 'ਤੇ ਲੋਕ ਕਲਿਆਣ ਤੇ ਸਮਾਜ ਭਲਾਈ ਵਾਸਤੇ ਆਪਣੇ-ਆਪ ਵਿਚ ਪਰਉਪਕਾਰੀ ਜ਼ਹਿਨੀਅਤ

ਪੈਦਾ ਕਰਨ ਦੀ ਬੇਅੰਤ ਲੋੜ ਹੈ। ਅਸੀਂ ਸ਼ੇਰੇ-ਪੰਜਾਬ ਕਹਾਉਣ ਦੇ ਬੜੇ ਚਾਹਵਾਨ ਤੇ ਸ਼ੌਕੀਨ ਹਾਂ, ਪਰ ਪੰਜਾਬ ਦੇ ਸਮੁੱਚੇ ਵਿਗਾਸ ਤੇ ਵਿਕਾਸ ਦੇ ਪੱਖੋਂ ਅਸੀਂ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਪਾਸਿੰਗ ਵੀ ਨਹੀਂ ਹਾਂ। ਸਿਰੇ ਦੀ ਗੱਲ ਇਹ ਹੈ ਕਿ ਹੁਣ ਦੇ ਹਾਲਾਤਾਂ ਵਿਚ ਪੰਜਾਬ ਨੂੰ ਸੱਚ-ਮੁੱਚ ਹੀ ਕੋਈ ਕਰਮੱਠ ਬੱਬਰ ਸ਼ੇਰ ਸਿਆਸੀ ਆਗੂ ਦੀ ਲੋੜ ਹੈ, ਜੋ ਕਿ ਡਿਕ-ਡੋਲੇ ਖਾਂਦੇ ਅੱਜ ਦੇ ਪੰਜਾਬ ਨੂੰ ਫਿਰ ਤੋਂ ਰਾਹੇ-ਰਾਸਤ ਲਿਆ ਕੇ ਪਹਿਲਾਂ ਵਾਲੀਆਂ ਬੁਲੰਦੀਆਂ 'ਤੇ ਲਿਆ ਸਕੇ। ਰੱਬ ਖੈਰ ਕਰੇ।

**ਸਾਡੀ ਵਿਰਾਸਤੀ ਦੌਲਤ ਸਾਡਾ ਇਤਿਹਾਸ ਤੇ ਸਾਡੇ ਇਤਿਹਾਸਕਾਰ:-**

ਗੌਰਤਲਬ ਹੈ ਕਿ ਕਿਤੇ ਕਿਸੇ ਸਮੇਂ ਸੰਤ ਵਿਸਾਖਾ ਸਿੰਘ ਜੀ ਜਨੇਤਪੁਰਾ ਨੇ 'ਮਾਲਵਾ ਇਤਿਹਾਸ' ਲਿਖਣ ਵੇਲੇ ਬੜੇ ਡੂੰਘੇ ਅਫਸੋਸ ਨਾਲ ਲਿਖਿਆ ਹੈ ਕਿ ਉਨ੍ਹਾਂ ਨੇ ਸਾਡੇ ਕੁਰਬਾਨੀ ਦੇ ਪੁੰਜਾਂ ਦੇ ਨਾਮ ਸ਼੍ਰੋਮਣੀ ਕਮੇਟੀ ਤੋਂ ਮੰਗੇ ਸਨ, ਪਰ ਇਹ ਜਾਣਕਾਰੀ ਉਨ੍ਹਾਂ ਨੂੰ ਨਹੀਂ ਮਿਲੀ ਸੀ। ਬੇਸ਼ੱਕ ਅੱਜ ਵੀ ਇਤਿਹਾਸ ਦੇ ਇਸ ਅਹਿਮ ਪੱਖ ਤੋਂ ਐੱਸ.ਜੀ.ਪੀ.ਸੀ. ਦਾ ਨਜ਼ਰੀਆ ਤੇ ਕਾਰਗੁਜ਼ਾਰੀ ਕੋਈ ਬਹੁਤੀ ਬਦਲੀ ਨਹੀਂ ਜਾਪਦੀ। ਪੰਜਾਬ ਤੇ ਖਾਸ ਤੌਰ 'ਤੇ ਸਿੱਖ ਇਤਿਹਾਸ ਦੇ ਮੁੱਢਲੇ ਇਤਿਹਾਸਕਾਰਾਂ ਵਿਚ ਕੇਸਰ ਸਿੰਘ ਛਿੱਬੜ, ਭਾਈ ਸੰਤੋਖ ਸਿੰਘ ਚੂੜਾਮਣੀ, ਰਤਨ ਸਿੰਘ ਭੰਗੂ, ਗਿਆਨੀ ਗਿਆਨ ਸਿੰਘ, ਮਹਾਨਕੋਸ਼ ਵਾਲੇ ਭਾਈ ਕਾਨ੍ਹ ਸਿੰਘ ਨਾਭਾ, ਕਰਮ ਸਿੰਘ ਹਿਸਟੋਰੀਅਨ, ਪ੍ਰੋ. ਗੰਡਾ ਸਿੰਘ, ਫੌਜਾ ਸਿੰਘ, ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ, ਸੋਹਣ ਸਿੰਘ ਸੀਤਲ ਤੇ ਮਾਲਵਾ ਇਤਿਹਾਸ ਲਿਖਣ ਵਾਲੇ ਸੰਤ ਬਾਬਾ ਵਿਸਾਖਾ ਸਿੰਘ ਜਨੇਤਪੁਰ ਵਾਲਿਆਂ ਦੇ ਨਾਮ ਸ਼੍ਰੋਮਣੀ ਹਨ।

ਬੇਸ਼ੱਕ ਕੁਝ ਵਿਰਲੇ-ਟਾਂਵੇਂ ਰਬ ਦੇ ਬਖਸ਼ੇ ਖੋਜੀ ਇਤਿਹਾਸਕਾਰਾਂ ਤੇ ਸਾਹਿਤਕਾਰਾਂ ਨੇ ਇਸ ਸੰਦਰਭ ਵਿਚ ਕਿਤੇ-ਕਿਤਾਈਂ ਆਪਣੀਆਂ ਬਹੁਤ ਸੁਹਣੀਆਂ ਪੁਸਤਕਾਂ ਦੁਆਰਾ ਕੌਮੀ ਸਪੂਤਾਂ ਦੇ ਸੰਘਰਸ਼ਾਂ ਤੇ ਕੁਰਬਾਨੀਆਂ ਦਾ ਉਲੇਖ ਕੀਤਾ ਹੈ, ਪਰ ਇਹ ਆਟੇ ਵਿਚ ਲੂਣ ਮਾਤਰ ਹੀ ਹੈ। ਇਸ ਲਈ ਸਰਕਾਰ ਨੂੰ ਤੇ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਅਜਿਹੀਆਂ ਨਾਯਾਬ ਰਚਨਾਵਾਂ ਨੂੰ ਛਪਵਾ ਕੇ ਅਤੇ ਨਵੇਂ ਲਿਖਾਰੀਆਂ ਨੂੰ ਉਤਸ਼ਾਹਿਤ ਕਰਦੇ ਹੋਏ ਇਹ ਸਾਰਾ ਸਾਹਿਤ ਮੁਫ਼ਤ ਵਾਂਗੂੰ ਹੀ ਪੰਜਾਬ ਤੇ ਦੇਸ਼-ਵਿਦੇਸ਼ਾਂ ਤੱਕ ਵੰਡਣ ਤੇ ਇਸ ਨੂੰ ਪ੍ਰਚਾਰਨ ਦੀ ਲੋੜ ਹੈ।

**ਚਿੱਤਰਕਾਰ:-**

ਪੰਜਾਬ ਦੇ ਨਾਮਵਰ ਚਿੱਤਰਕਾਰ ਸੋਭਾ ਸਿੰਘ, ਅੰਮ੍ਰਿਤਾ ਸ਼ੇਰਗਿੱਲ, ਠਾਕਰ ਸਿੰਘ, ਫੂਲਾਂ ਰਾਣੀ, ਜਸਵੰਤ ਸਿੰਘ ਤੇ ਕ੍ਰਿਪਾਲ ਸਿੰਘ ਵਰਗੇ ਕੋਮਲ ਕਲਾ ਦੀ ਪ੍ਰਸਿੱਧੀ ਨੂੰ ਪਹੁੰਚ ਕੇ ਅਣਗੌਲੇ ਹੀ ਤੁਰ ਗਏ ਹਨ। ਖਾਸ ਕਰਕੇ ਸਿੱਖ ਇਤਿਹਾਸ ਦੇ ਇਨ੍ਹਾਂ ਸਿਰਜਕ ਚਿਤੇਰਿਆਂ ਦੇ ਨਾਲ ਉਨ੍ਹਾਂ ਵਾਂਗੂੰ ਅੱਜ ਉਨ੍ਹਾਂ ਦੀਆਂ ਆਰਟ ਗੈਲਰੀਆਂ ਵੀ

ਅਲੋਪ ਹੋ ਰਹੀਆਂ ਹਨ। ਅੱਜ ਜੇ ਸੋਭਾ ਸਿੰਘ ਦੀ ਆਰਟ ਗੈਲਰੀ ਸ੍ਰੀ ਹਰਗੋਬਿੰਦਪੁਰ ਜਾਂ ਆਰਟ ਗੈਲਰੀ ਠਾਕਰ ਸਿੰਘ ਅੰਮ੍ਰਿਤਸਰ ਦੀ ਗੱਲ ਕਰੀਏ ਤਾਂ ਸਾਡੀ ਕੌਮੀ ਪੱਧਰ 'ਤੇ ਇਸ ਪੱਖੋਂ ਉਦਾਸੀਨਤਾ ਤੇ ਕਲਾ ਪ੍ਰਤੀ ਸਾਡੀ ਬੇਕਦਰੀ ਤੋਂ ਬਿਨਾਂ ਹੋਰ ਕੁੱਝ ਹੱਥ-ਵਸ ਨਹੀਂ ਆਉਂਦਾ।

ਸਾਡੇ ਪੁਰਾਣੇ ਇਤਿਹਾਸਕਾਰ, ਸਾਹਿਤਕਾਰ ਤੇ ਚਿੱਤਰਕਾਰ ਅੱਜ ਸਾਡੀ ਪੰਜਾਬੀਅਤ ਦੀ ਸਾਂਝੀ ਵਿਰਾਸਤ ਬਣ ਚੁਕੇ ਹਨ। ਇਸ ਵਾਸਤੇ ਇਨ੍ਹਾਂ ਵਿਦਵਾਨਾਂ ਦੀ ਘਾਲ ਕਮਾਈ ਭਾਵ ਇਨ੍ਹਾਂ ਦੀਆਂ ਪੁਸਤਕਾਂ ਨੂੰ ਸੰਭਾਲਣ ਦੀ ਲੋੜ ਹੈ। ਇਸ ਲਈ ਸਾਨੂੰ ਚਾਹੀਦਾ ਹੈ ਕਿ ਇਨ੍ਹਾਂ ਦੀਆਂ ਇਤਿਹਾਸਕ ਤੇ ਸਾਹਿਤਕ ਰਚਨਾਵਾਂ ਨੂੰ ਪਿੰਡਾਂ ਤੱਕ ਦੀਆਂ ਲਾਇਬ੍ਰੇਰੀਆਂ ਤੱਕ ਪਹੁੰਚਾਈਏ।

## ਪਾਵਨ ਸ਼ਸਤਰ-ਵਸਤਰ ਤੇ ਪੁਰਾਤਨ ਯਾਦਗਾਰਾਂ ਦੀ ਵਿਰਾਸਤ:-

ਪੰਜਾਬ ਦੀ ਸ਼ਾਨਾਮੱਤੀ ਵਿਰਾਸਤ ਸੰਭਾਲਣ ਦੇ ਇਸ ਸੰਦਰਭ ਵਿਚ ਹੋਰ ਵੀ ਗੌਰਤਲਬ ਹੈ ਕਿ ਪੰਜਾਬ ਦੇ ਤਕਰੀਬਨ 43 ਪਿੰਡਾਂ ਤੇ ਸ਼ਹਿਰਾਂ ਅਤੇ ਫਿਰ ਕੁੱਝ ਹੋਰ ਸੂਬਿਆਂ ਦੇ ਕੁੱਝ ਕੁ ਨਗਰਾਂ ਵਿਚ ਸਾਡੇ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਤਕਰੀਬਨ 200 ਦੇ ਕਰੀਬ ਪਾਵਨ ਨਿਸ਼ਾਨੀਆਂ ਤੇ ਹੁਕਮਨਾਮੇ ਬਹੁਤ ਹੀ ਸ਼ਰਧਾ ਨਾਲ ਲੋਕਾਂ ਨੇ ਆਪਣੇ ਪੱਧਰ 'ਤੇ ਸਾਂਭ ਕੇ ਰੱਖੇ ਹੋਏ ਹਨ। ਇਨ੍ਹਾਂ ਪਾਵਨ ਨਿਸ਼ਾਨੀਆਂ ਦੀ ਨਿਸ਼ਾਨਦੇਹੀ ਕਰਕੇ ਇਨ੍ਹਾਂ ਦੇ ਰੱਖ-ਰਖਾਓ ਸਬੰਧੀ ਲੋੜੀਂਦੀ ਰਸਾਇਣਿਕ ਤਕਨੀਕ ਦੁਆਰਾ ਸੰਭਾਲਣ ਦੀ ਬੇਹੱਦ ਲੋੜ ਹੈ। ਇਸ ਲਈ ਸਭ ਕਾਸੇ ਤੋਂ ਵੱਧ ਜ਼ਰੂਰੀ ਇਹ ਹੈ ਕਿ ਇਸ ਨਾਯਾਬ ਵਿਰਾਸਤੀ ਦੌਲਤ ਨੂੰ ਸਦੀਆਂ ਦੇ ਸਮੇਂ ਤੇ ਵਾਤਾਵਰਣ ਦੀ ਮਾਰ ਤੋਂ ਬਚਾਉਣ ਲਈ ਇਨ੍ਹਾਂ ਨੂੰ ਤੁਰੰਤ ਕੈਮੀਕਲ ਟਰੀਟਮੈਂਟ ਦੀ ਸੁਵਿਧਾ ਪ੍ਰਦਾਨ ਕੀਤੀ ਜਾਵੇ।

ਇਸ ਸਬੰਧੀ ਮੈਂ ਦੋ-ਤਿੰਨ ਵਾਰ ਸਰਕਾਰ ਤੇ ਐਸ.ਜੀ.ਪੀ.ਸੀ. ਦੇ ਸਿਖਰਲੇ ਆਗੂਆਂ ਨਾਲ ਗੱਲਬਾਤ ਕੀਤੀ ਹੈ। ਬੇਸ਼ੱਕ ਮੈਨੂੰ ਜ਼ੁਬਾਨੀ ਤੌਰ 'ਤੇ ਹਾਂਪੱਖੀ ਹੁੰਗਾਰਾ ਹੀ ਮਿਲਿਆ ਹੈ, ਪਰ ਇਸ ਦੇ ਬਾਵਜੂਦ ਵੀ 'ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ ਦਾ ਉਥੇ' ਵਰਗੀ ਕਾਰਗੁਜ਼ਾਰੀ ਹੀ ਪਿੜ-ਪੱਲੇ ਪਈ ਹੈ। ਹੁਣ ਹਾਰ ਕੇ ਮੈਂ ਸਾਡੇ ਇਸ ਵਿਰਸੇ ਦੀ ਵੀਡੀਓਗ੍ਰਾਫੀ ਕਰਵਾਉਣ ਦਾ ਉਪਰਾਲਾ ਕਰ ਰਿਹਾ ਹਾਂ ਜੋ ਕਿ ਤਕਰੀਬਨ ਸਿਰੇ ਲੱਗ ਚੁਕਾ ਹੈ ਕਿਉਂਕਿ ਮੈਂ ਸਮਝਦਾ ਹਾਂ ਕਿ ਜੇ ਅਸੀਂ ਆਪਣੇ ਇਸ ਬੇਸ਼ਕੀਮਤੀ ਵਿਰਸੇ-ਵਿਰਾਸਤ ਨੂੰ ਤਕਨੀਕੀ ਸਾਂਭ-ਸੰਭਾਲ ਦੇ ਤਰੀਕਿਆਂ ਨਾਲ 5-10 ਸਾਲ ਹੋਰ ਨਾ ਸਾਂਭਿਆ ਤਾਂ ਹੁਣ ਸਾਡੇ ਹੱਥੋਂ ਸਾਡੀ ਇਹ ਖੁਰਦੀ-ਭੁਰਦੀ ਜਾ ਰਹੀ ਤੇ ਖਾਸ ਕਰਕੇ ਗੁਰੂਆਂ ਦੇ ਲਿਬਾਸਾਂ ਦੀ ਵਿਰਾਸਤ ਅਲੋਪ ਹੀ ਹੋ ਜਾਵੇਗੀ।

ਪਰ ਇਸ ਤੋਂ ਵੀ ਵੱਧ ਲੋੜ ਹੈ ਕਿ ਸਾਡੇ ਗੁਰੂ ਸਾਹਿਬਾਨ ਤੇ ਸਾਡੇ ਪੁਰਖਿਆਂ ਦੀ

ਇਸ ਮਹਾਨ ਯਾਦਗਾਰੀ ਵਿਰਾਸਤ ਨੂੰ ਲੋੜੀਂਦੀ ਨਿਸ਼ਾਨਦੇਹੀ ਉਪਰੰਤ ਸੰਭਾਲਿਆ ਤੇ ਪ੍ਰਚਾਰਿਆ ਜਾਵੇ। ਜਿਵੇਂ ਕਿ ਉਪਰ ਜ਼ਿਕਰ ਆ ਚੁੱਕਾ ਹੈ ਕਿ ਇਹ ਯਾਦਗਾਰੀ ਪਾਵਨ ਨਿਸ਼ਾਨੀਆਂ ਤਾਂ ਜ਼ਿਆਦਾਤਰ ਪੰਜਾਬ ਵਿਚ ਹੀ ਹਨ ਤੇ ਇਨ੍ਹਾਂ ਦਾ ਕੁਝ ਕੁ ਹਿੱਸਾ ਪੰਜਾਬ ਤੋਂ ਬਾਹਰ ਹਿੰਦੁਸਤਾਨ ਦੇ ਕੁਝ ਕੁ ਸ਼ਹਿਰਾਂ ਤੇ ਨਗਰਾਂ ਵਿਚ ਵੀ ਉਪਲਬਧ ਹੈ।

ਇਥੇ ਸਮਝਣ ਵਾਲੀ ਗਲ ਇਹ ਹੈ ਕਿ ਇਨ੍ਹਾਂ ਸ਼ਸਤਰਾਂ-ਵਸਤਰਾਂ ਦੀ ਉਮਰ ਘੱਟੋ-ਘੱਟ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ **300** ਸਾਲ ਜਾਂ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ **500** ਸਾਲ ਬਣਦੀ ਹੈ। ਇਨ੍ਹਾਂ ਅਨਮੋਲ ਵਸਤਾਂ ਨੂੰ ਸਮੇਂ ਦੀ ਮਾਰ ਤੋਂ ਬਚਾਉਣ ਲਈ ਉਪਰਾਲੇ ਕੀਤੇ ਜਾਣ ਕਿਉਂਕਿ ਅਜਿਹੀ ਜ਼ਰੂਰੀ ਵਿਗਿਆਨਕ ਤੌਰ 'ਤੇ ਕੀਤੀ ਜਾਣ ਵਾਲੀ ਕਾਰਵਾਈ ਲਈ ਲੋੜੀਂਦਾ ਗਿਆਨ, ਸਮੱਗਰੀ ਅਤੇ ਸਾਧਨ ਇਨ੍ਹਾਂ ਪਾਵਨ ਵਸਤਾਂ ਦੇ ਧਾਰਕ ਪਰਿਵਾਰਾਂ ਜਾਂ ਸੰਸਥਾਵਾਂ ਕੋਲ ਨਹੀਂ ਹਨ। ਇਸ ਲਈ ਧਾਰਮਿਕ ਸੰਸਥਾਵਾਂ ਤੋਂ ਲੈ ਕੇ ਵਿਦਿਅਕ ਅਤੇ ਸਰਕਾਰੀ ਸੰਸਥਾਵਾਂ ਨੂੰ ਇਸ ਸਿੱਖੀ ਮਿਸ਼ਨ ਦੀ ਅਹਿਮੀਅਤ ਨੂੰ ਸਮਝਦੇ ਹੋਏ ਅੱਗੇ ਆਉਣ ਦੀ ਲੋੜ ਹੈ।

ਇਸ ਸਬੰਧੀ ਜਿੰਨੀ ਕੁ ਜਾਣਕਾਰੀ ਮੈਂ ਇਕੱਠੀ ਕਰ ਸਕਿਆ ਹਾਂ; ਉਸ ਦਾ ਵਿਸਥਾਰ ਮੈਂ ਆਪਣੀ ਪੁਸਤਕ 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ' ਵਿਚ ਦਿੱਤਾ ਹੈ। ਮੇਰਾ ਮੰਤਵ ਇਹ ਰਿਹਾ ਹੈ ਕਿ ਗੁਰੂ ਸਾਹਿਬਾਨ ਵਲੋਂ ਸਾਨੂੰ ਦਿੱਤੇ ਸਿੱਖੀ ਦੇ ਮਿਸ਼ਨ ਅਤੇ ਗੁਰੂ ਘਰ ਦੀ ਪਾਵਨ ਵਿਰਾਸਤ ਨੂੰ ਅਸੀਂ ਅੱਗੇ ਕੌਮੀ ਪੱਧਰ 'ਤੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਮ ਲੇਵਾ ਸ਼ਰਧਾਲੂਆਂ ਅਤੇ ਦੁਨੀਆਂ ਨੂੰ ਜਾਣੂੰ ਕਰਵਾਈਏ।

ਪਰ ਇਸ ਸੰਦਰਭ ਵਿਚ ਇਕ ਅਹਿਮ ਗੱਲ ਜੋ ਉਭਰ ਕੇ ਸਾਹਮਣੇ ਆਉਂਦੀ ਹੈ ਉਹ ਇਹ ਹੈ ਕਿ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਪਾਵਨ ਵਸਤਾਂ ਦੇ ਵਾਰਿਸ ਪਰਿਵਾਰ ਇੰਨੇ ਨਾਯਾਬ ਵਿਰਸੇ-ਵਿਰਾਸਤ ਦੇ ਮਾਲਕ ਹੋਣ ਦੇ ਬਾਵਜੂਦ ਵੀ ਤਕਰੀਬਨ ਗੁੰਮਨਾਮ ਹੀ ਹਨ। ਪਿੰਡਾਂ ਵਿਚ ਬੈਠੇ ਇਹ ਲੋਕ ਪਹਿਲਾਂ ਗੁਰੂ ਘਰ ਦੇ ਨਾਲ ਆਪਣੇ ਵਡੇਰਿਆਂ ਦੇ ਸੰਪਰਕ ਹੋਣ ਸਬੰਧੀ ਜਾਣਕਾਰੀ ਤੋਂ ਖੁਦ ਅਣਭਿੱਜ ਹਨ ਅਤੇ ਫਿਰ ਲੋਕਾਚਾਰ ਨੂੰ ਤਾਂ ਉਨ੍ਹਾਂ ਬਾਰੇ ਕੁੱਝ ਪਤਾ ਹੀ ਨਹੀਂ ਹੈ।

ਇਸ ਵਾਸਤੇ ਗੁਰੂ ਘਰ ਦੇ ਵਰੋਸਾਏ ਅਜਿਹੇ ਸੱਜਣਾਂ ਨੂੰ ਵੀ ਸਾਡੀ ਸਭਿਆਚਾਰਿਕ ਨੀਤੀ ਵਿਚ ਯੋਗ ਸਥਾਨ ਦਿੱਤੇ ਜਾਣ ਦੀ ਲੋੜ ਹੈ। ਇਸ ਤਰ੍ਹਾਂ ਉਹ ਵੀ ਆਪਣੀ ਵਿਰਾਸਤੀ ਧਰੋਹਰ ਦੇ ਸਵੈਮਾਣ ਨਾਲ ਸਰਸ਼ਾਰ ਹੋ ਕੇ ਅੱਗੇ ਕੌਮ ਨੂੰ ਜਾਗਰੂਕ ਤੇ ਜਾਗ੍ਰਿਤ ਕਰਨ ਦੇ ਕਾਬਿਲ ਹੋ ਸਕਣਗੇ। ਫਿਰ ਰੱਬ ਮਿਹਰ ਕਰੇ ਕਿ ਇਉਂ ਕੌਮੀ ਭਾਵਨਾ ਦੀ ਧਾਈ ਨਾਲ ਧਾਈ ਲਗਦੇ-ਲਗਦੇ ਕੌਮ ਵਿਚ ਕੌਮੀਅਤ ਦੀ ਭਾਵਨਾ ਹੀ ਉਜਾਗਰ ਹੋ ਜਾਵੇ। ਫਿਰ ਕੌਣ ਜਾਣੇ ਕਿ ਸਮਾਜ ਵਿਚ ਗਿਆਨ ਦੇ ਦੀਵੇ ਨਾਲ ਹੋਰ ਦੀਵਟ-ਚੂੰਗੜੇ ਲਗਦੇ-ਲਗਦੇ ਦੇਸ਼ ਪ੍ਰੇਮ ਤੇ ਕੌਮ ਪ੍ਰਸਤੀ ਪ੍ਰਤੀ ਵਿਗੜ ਚੁਕੀ ਸੋਚ ਤੇ

ਧਾਰਨਾ ਵਿਚ ਕੋਈ ਲੋੜੀਂਦਾ 'ਰੂਹਾਨੀ ਇਨਕਲਾਬ' ਹੀ ਆ ਜਾਵੇ।

## ਇਤਿਹਾਸਿਕ ਗੁਰਦੁਆਰੇ, ਇਮਾਰਤਾਂ ਤੇ ਸਮਾਰਕ:-

ਸਿੱਖ ਸਮਾਜ ਦੇ ਦਾਨੀ ਸੱਜਣਾਂ ਤੇ ਕਾਰ ਸੇਵਾ ਵਾਲੇ ਬਾਬਿਆਂ ਨੇ ਸਾਡੇ ਗੁਰਦੁਆਰਿਆਂ ਦੀ ਮੁੜ ਉਸਾਰੀ ਕਰਕੇ ਬੜੀ ਸੋਭਾ ਖੱਟੀ ਹੈ। ਜ਼ਾਹਿਰ ਹੈ ਕਿ ਇਨ੍ਹਾਂ ਉਮਰ ਵਿਹਾਅ ਚੁੱਕੀਆਂ ਇਮਾਰਤਾਂ ਨੂੰ ਪੂਰਨ ਸੁਰਜੀਤ ਕਰਨ ਦੀ ਲੋੜ ਸੀ, ਇਸ ਲਈ ਕਾਰ ਸੇਵਾ ਵਾਲੇ ਮਹਾਂਪੁਰਖਾਂ ਨੇ ਇਹ ਬਹੁਤ ਹੀ ਉਪਕਾਰੀ ਤੇ ਸ਼ਲਾਘਾਯੋਗ ਕਰਮ ਕੀਤਾ ਹੈ। ਇਸ ਤਰ੍ਹਾਂ ਖਾਸ ਕਰਕੇ ਇਤਿਹਾਸਿਕ ਗੁਰਦੁਆਰਿਆਂ ਉਪਰ ਸੰਗਮਰਮਰ, ਕੀਮਤੀ ਪੱਥਰਾਂ ਤੇ ਸੋਨੇ ਦੀ ਜੜ੍ਹਤ ਤਾਂ ਹੋ ਗਈ ਹੈ, ਪਰ ਕਿਤੇ ਨਾ ਕਿਤੇ ਸਾਡੇ ਧਾਰਮਿਕ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਰਤਾ-ਧਰਤਾ ਵੀ ਇਤਿਹਾਸਿਕ ਪੱਖੋਂ ਅਣਜਾਣਪੁਣੇ ਵਿਚ ਇਕ ਵੱਡਾ ਟਪਲਾ ਖਾ ਗਏ ਹਨ। ਜਿਸ ਕਰਕੇ ਸਾਡੇ ਇਤਿਹਾਸਿਕ ਗੁਰਦੁਆਰਿਆਂ ਦਾ ਜੋ ਪੁਰਾਤਨ ਸਰੂਪ ਸੀ, ਉਹ ਸਾਥੋਂ ਓਝਲ ਹੋ ਗਿਆ ਹੈ; ਜਿਸ ਦੀ ਕਿ ਭਰਪਾਈ ਕਦੇ ਵੀ ਨਹੀਂ ਹੋ ਸਕੇਗੀ।

ਬਹਿਰਹਾਲ ਇਤਿਹਾਸਿਕ ਯਾਦਗਾਰਾਂ ਦੇ ਇਸ ਸੰਦਰਭ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਾ ਸਾਡਾ ਆਪਣਾ ਹੀ ਸਿੱਖ ਰਾਜ ਸਾਡੀ ਇਕ ਵੱਡੀ ਇਤਿਹਾਸਿਕ ਤੇ ਸਭਿਆਚਾਰਿਕ ਧਰੋਹਰ ਦੇ ਰੂਪ ਵਿਚ ਸਾਡਾ ਬਹੁਤ ਹੀ ਸ਼ਾਨਦਾਰ ਵਿਰਸਾ ਤੇ ਵਿਰਾਸਤ ਹੈ। ਸਾਡੇ ਕੋਲ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀਆਂ ਸਾਡੇ ਇਧਰਲੇ ਪੰਜਾਬ ਵਿਚ ਹਾਲੇ ਵੀ ਅੰਮ੍ਰਿਤਸਰ, ਅਜਨਾਲਾ, ਦੀਨਾਨਗਰ, ਬਟਾਲਾ ਤੇ ਬਡਰੁੱਖਾਂ ਆਦਿ ਸ਼ਹਿਰਾਂ ਵਿਚ ਆਲੀਸ਼ਾਨ ਇਮਾਰਤਾਂ ਹਨ ਜੋ ਕਿ ਡਿਗਦੀਆਂ-ਢਹਿੰਦੀਆਂ ਅਲੋਪ ਹੋ ਰਹੀਆਂ ਹਨ ਅਤੇ ਅਸੀਂ ਇਸ ਪਾਸਿਓਂ ਬੇਖ਼ਬਰ ਜਿਹੇ ਹੋ ਕੇ ਹੋਰ ਹੀ ਢੋਲੇ ਦੀਆਂ ਲਾ ਰਹੇ ਹਾਂ।

ਸਾਡੀ ਵਿਰਾਸਤੀ ਧਰੋਹਰ ਦੇ ਸੰਦਰਭ ਵਿਚ ਸਾਡੇ ਕੋਲ ਕੁੱਝ ਬਹੁਮੁੱਲੇ ਧਾਰਮਿਕ ਤੇ ਇਤਿਹਾਸਿਕ ਸਥਾਨ ਹਨ, ਜਿਨ੍ਹਾਂ ਨੂੰ ਕੌਮੀ ਯਾਦਗਾਰਾਂ ਦਾ ਲੋੜੀਂਦਾ ਦਰਜਾ ਦੇ ਕੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੰਭਾਲਣ ਦੀ ਲੋੜ ਹੈ। ਪਰ ਅਫਸੋਸ ਹੈ ਕਿ ਹੁਣ ਇਤਿਹਾਸਕਾਰਾਂ ਨੇ ਵੀ ਇਨ੍ਹਾਂ ਹਜ਼ਾਰਾਂ ਕੁਰਬਾਨੀ ਦੇ ਪੁੰਜਾਂ ਨੂੰ ਅਣਗੌਲਿਆ ਕਰ ਰੱਖਿਆ ਹੈ ਤੇ ਕਦੇ ਵੀ ਇਨ੍ਹਾਂ ਦੇ ਨਾਮ-ਪਤੇ ਜਾਨਣ ਲਈ ਕੋਈ ਜੱਦੋ-ਜਹਿਦ ਜਾਂ ਤਰਦੱਦ ਨਹੀਂ ਕੀਤਾ। ਜਦੋਂ ਕਿ ਅੰਗਰੇਜ਼ਾਂ ਦੀ ਫੌਜ ਵਿਚ ਮਰਨ ਵਾਲੇ ਇਕ-ਇਕ ਅਫਸਰ ਤੇ ਸਿਪਾਹੀ ਦਾ ਰਿਕਾਰਡ ਅੰਗਰੇਜ਼ਾਂ ਨੇ ਸਾਂਭਿਆ ਹੋਇਆ ਹੈ।

ਇਸ ਪੱਖੋਂ ਸਿਰਫ ਇੱਕ ਮਿਸਾਲ ਵਜੋਂ ਅੰਗਰੇਜ਼ਾਂ ਤੇ ਪੰਜਾਬੀਆਂ ਦਰਮਿਆਨ ਪੰਜਾਬ ਦੀ ਅਜ਼ਾਦੀ ਲਈ ਲੜੀਆਂ ਗਈਆਂ ਲੜਾਈਆਂ ਦੇ ਮੈਦਾਨ ਮੁਦਕੀ ਫੇਰੂਸ਼ਹਿਰ, ਬਦੋਵਾਲ, ਆਲੀਵਾਲ ਤੇ ਸਭਰਾਵਾਂ ਨੂੰ ਵਿਕਸਿਤ ਕਰਨ ਦੀ ਲੋੜ ਹੈ। ਖੈਰ, ਦੂਜੀ

ਐਂਗਲੋ ਸਿੱਖ ਜੰਗ ਦੇ ਮੈਦਾਨ ਤਾਂ ਹੁਣ ਪਾਕਿਸਤਾਨ ਕੋਲ ਚਲੇ ਗਏ ਹਨ। ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਇਧਰ ਸਾਡੇ ਪੰਜਾਬ ਵਿਚ ਮੁੱਦਕੀ, ਫੇਰੂਸ਼ਹਿਰ ਤੇ ਸਭਰਾਵਾਂ ਦੇ ਇਤਿਹਾਸਿਕ ਸਥਾਨਾਂ ਨੂੰ 'ਨੈਸ਼ਨਲ ਮਾਨੂਮੈਂਟਸ' ਦਾ ਦਰਜਾ ਦੇਣ ਵਾਲੀ ਸੰਨ **1918** ਤੋਂ ਚਲੀ ਆ ਰਹੀ ਨੋਟੀਫਿਕੇਸ਼ਨ ਨੂੰ ਰੱਦ ਕਰਕੇ ਅਜ਼ਾਦ ਭਾਰਤ ਦੇ ਸਮੇਂ ਸੰਨ **1963** ਦੀ ਇਕ ਨੋਟੀਫਿਕੇਸ਼ਨ ਦੁਆਰਾ ਇਨ੍ਹਾਂ ਕੌਮੀ ਯਾਦਗਾਰਾਂ ਨੂੰ ਕੌਮੀ ਯਾਦਗਾਰਾਂ ਹੋਣ ਦੇ ਕੌਮੀ ਮਾਣ ਤੋਂ ਵਾਂਝਾ ਕਰ ਦਿੱਤਾ ਗਿਆ ਹੈ।

ਇਸ ਸਬੰਧੀ ਮੈਂ ਕੁੱਝ ਕੁ ਤੱਥ ਪੰਜਾਬ ਸਰਕਾਰ ਦੇ ਧਿਆਨ ਗੋਚਰ ਕਰਨੇ ਚਾਹਾਂਗਾ ਕਿ ਮੇਰੇ ਵਲੋਂ ਇਸ ਸਬੰਧੀ ਪੰਜਾਬ ਸਰਕਾਰ ਵਲੋਂ ਬਤੌਰ ਕਮਿਸ਼ਨਰ ਫਿਰੋਜ਼ਪੁਰ ਡਵੀਜ਼ਨ ਭਾਰਤ ਸਰਕਾਰ ਦੇ ਸਬੰਧਤ ਅਧਿਕਾਰੀਆਂ ਨਾਲ ਸੰਨ **2006** ਵਿਚ ਐਂਗਲੋ ਸਿਖ ਜੰਗ ਦੇ ਇਨ੍ਹਾਂ ਲੜਾਈ ਦੇ ਮੈਦਾਨਾਂ ਨੂੰ ਕੌਮੀ ਯਾਦਗਾਰਾਂ ਐਲਾਨਣ ਸਬੰਧੀ ਗੱਲਬਾਤ ਤੇ ਲੋੜੀਂਦੇ ਯਤਨ ਤਕਰੀਬਨ ਸਿਰੇ ਚੜ੍ਹ ਗਏ ਸਨ। ਪਰ ਪੰਜਾਬ ਦੇ ਸਭਿਆਚਾਰ ਵਿਭਾਗ ਵਲੋਂ ਅੱਗੇ ਦੀ ਲੋੜੀਂਦੀ ਕਾਰਵਾਈ ਨਾ ਹੋਣ ਕਰਕੇ ਗੱਲ ਕਿਸੇ ਤਣ-ਪੱਤਣ ਨਹੀਂ ਲੱਗ ਸਕੀ। ਬੇਸ਼ੱਕ ਇਹ ਸਾਰੀ ਕਾਰਵਾਈ ਹੁਣ ਸਰਕਾਰੀ ਪੱਤਰ ਵਿਵਹਾਰ ਦਾ ਖਾਜਾ ਹੀ ਬਣ ਗਈ ਜਾਪਦੀ ਹੈ।

ਇਸ ਤਰ੍ਹਾਂ ਹੀ ਉਦੋਂ ਸ਼ਹੀਦੇ-ਆਜ਼ਮ ਭਗਤ ਸਿੰਘ, ਸੁਖਦੇਵ, ਰਾਜਗੁਰੂ ਤੇ ਬਟੁਕੇ ਸ਼ਵਰਦੱਤ ਦੀ ਹੁਸੈਨੀਵਾਲਾ ਵਿਖੇ ਸ਼ਹੀਦੀ ਸਥੱਲੀ ਤੇ ਤੂੜੀ ਬਜ਼ਾਰ ਦਾ ਉਹ ਚੁਬਾਰਾ ਜਿਥੇ ਕਿ ਸ਼ਹੀਦ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀ ਕ੍ਰਾਂਤੀਕਾਰੀ ਗਤੀਵਿਧੀਆਂ ਦੀ ਵਿਉਂਤਬੰਦੀ ਕਰਦੇ ਸਨ; ਇਨ੍ਹਾਂ ਸਥਾਨਾਂ ਨੂੰ ਕੌਮੀ ਯਾਦਗਾਰਾਂ ਦਾ ਦਰਜਾ ਦੇਣ ਬਾਰੇ ਵੀ ਵਿਚਾਰ-ਵਟਾਂਦਰੇ ਸਿਰੇ ਲਗ ਗਏ ਸਨ। ਇਸ ਤੋਂ ਇਲਾਵਾ ਗੁਰਦੁਆਰਾ ਸਾਰਾਗੜ੍ਹੀ ਨੂੰ ਵੀ ਕੌਮੀ ਯਾਦਗਾਰ ਘੋਸ਼ਿਤ ਕਰਨ ਦੀ ਕਾਰਵਾਈ ਮੁਕੰਮਲ ਹੋ ਗਈ ਸੀ। ਇਹ ਸਾਰਾ ਪੱਤਰ-ਵਿਵਹਾਰ ਰਿਪੋਰਟ ਦੇ ਰੂਪ ਵਿਚ ਪੰਜਾਬ ਸਰਕਾਰ ਕੋਲ ਪਹੁੰਚ ਗਿਆ ਸੀ। ਪਰ ਇਸ ਸਬੰਧੀ ਲੋੜੀਂਦੇ ਐਲਾਨਨਾਮੇ ਕਿਉਂ ਨਹੀਂ ਹੋ ਸਕੇ; ਹੁਣ ਹੁਣ ਵੀ ਅਧਿਕਾਰੀਆਂ ਕੋਲੋਂ ਪੁਛ-ਪੜਤਾਲ ਦੇ ਮੁਹਤਾਜ ਹਨ।

ਮੇਰੀ ਸਰਕਾਰ ਨੂੰ ਸਨਿਮਰ ਬੇਨਤੀ ਹੈ ਕਿ ਅਸੀਂ ਤਕਰੀਬਨ ਇਹ ਜਿੱਤੀ ਬਾਜ਼ੀ ਤਾਂ ਪੰਜਾਬ ਦੇ ਵਿਰਸੇ ਦੀ ਝੋਲੀ ਪਾ ਲਈਏ। ਬੇਸ਼ਕ ਇਸ ਬਾਰੇ ਭਾਰਤ ਦੀ ਪਾਰਲੀਮੈਂਟ ਵਿਚ ਪੰਜਾਬ ਦੇ ਐੱਮ.ਪੀਜ਼ ਨੇ ਵੀ ਕਦੇ ਅਵਾਜ਼ ਬੁਲੰਦ ਕੀਤੀ ਸੀ, ਪਰ ਹੁਣ ਪਤਾ ਨਹੀਂ ਕਿ ਸਾਨੂੰ ਕਿਹੜੀ ਗੱਲੋਂ ਦਲਿੱਦਰੀ ਥਕੇਵਾਂ ਉਤਰ ਆਇਆ ਹੈ ਕਿ ਅਸੀਂ ਭਾਰਤ ਸਰਕਾਰ ਨਾਲ ਆਪਣੀ ਵਿਰਾਸਤ ਦੀ ਸੰਭਾਲ ਸਬੰਧੀ ਇਹ ਸੋਹਣੀ ਬਾਤ ਪਾਉਂਦੇ-ਪਾਉਂਦੇ ਆਪ ਹੀ ਸੌਂ ਗਏ ਹਾਂ। ਸ਼ਾਇਰ ਸਾਕਿਬ ਲਖਨਵੀ ਸਾਡੀ ਇਸ ਮਾਨਸਿਕਤਾ ਦੀ ਬਹੁਤ ਸੋਹਣੀ ਤਰਜਮਾਨੀ ਕਰਦਾ ਹੋਇਆ ਕਹਿੰਦਾ ਹੈ ਕਿ:-

*ਬੜੇ ਸ਼ੌਕ ਸੇ ਸੁਨ ਰਹਾ ਕਾ ਜ਼ਮਾਨਾ*
*ਹਮੀਂ ਸੋ ਗਏ ਦਾਸਤਾਂ ਕਹਿਤੇ-ਕਹਿਤੇ*

ਸਾਡੀ ਕੌਮ ਦੀ ਇਹ ਤ੍ਰਾਸਦੀ ਹੈ ਕਿ ਇੰਨੇ ਗੌਰਵਮਈ ਵਿਰਸੇ-ਵਿਰਾਸਤ ਦੇ ਵਾਰਿਸ ਹੋਣ ਦੇ ਬਾਵਜੂਦ ਵੀ ਅਸੀਂ ਆਪਣੀ ਅਕ੍ਰਿਤਘਣਤਾ ਤੇ ਲਾਪ੍ਰਵਾਹੀ ਦੇ ਕਾਰਨ ਆਪਣੇ ਮਹਾਨ ਪੁਰਖਿਆਂ ਪ੍ਰਤੀ ਇਕ ਬੇਗਾਨਗੀ ਜਿਹੀ ਦਾ ਸੰਤਾਪ ਹੰਢਾ ਰਹੇ ਹਾਂ। ਫਿਰ ਆਪਣਾ ਸ਼ਾਨਦਾਰ ਸਭਿਆਚਾਰ ਹੋਣ ਦੇ ਬਾਅਦ ਵੀ ਸਮਾਜਿਕ ਪੱਖੋਂ ਦੇਸ਼ ਤੇ ਸਮਾਜ ਵਿਚ ਬੇਚਾਰਗੀ ਦੇ ਆਲਮ ਵਿਚ ਜਿਉਂ ਰਹੇ ਹਾਂ। ਦੁਨੀਆਂਦਾਰੀ ਤੇ ਲੋਕਾਚਾਰੀ ਨਿਭਾਉਣ ਲਈ ਅਸੀਂ ਬੱਸ ਕੁੱਝ ਸਮੇਂ ਵਾਸਤੇ ਝੂਠੀ-ਮੂਠੀ ਤਹਿਰੀਰਬਾਜ਼ੀ ਤੇ ਬਿਆਨਬਾਜ਼ੀ ਕਰਦੇ ਰਹਿੰਦੇ ਹਾਂ ਕਿ ਸਾਨੂੰ ਆਪਣੇ ਮਹਾਨ ਪੁਰਖਿਆਂ ਤੋਂ ਪ੍ਰੇਰਣਾ ਲੈਣੀ ਚਾਹੀਦੀ ਹੈ।ਪਰ ਇਸ ਪ੍ਰਥਾਇ ਅਮਲੀ ਰੂਪ ਵਿਚ ਅਸੀਂ ਕੁੱਝ ਨਹੀਂ ਕਰ ਰਹੇ।

ਦਰਅਸਲ ਬਹੁਤ ਹੀ ਕੌੜੀ ਸੱਚਾਈ ਇਹ ਹੈ ਕਿ ਦੋ-ਢਾਈ ਕਰੋੜ ਪੰਜਾਬੀਆਂ ਵਿਚੋਂ ਮਸਾਂ ਹੀ ਇਕ-ਅੱਧਾ ਪ੍ਰਤੀਸ਼ਤ ਭਾਵ ਲੱਖ-ਡੇਢ ਲੱਖ ਨੂੰ ਹੀ ਆਪਣੀ ਸ਼ਾਨਦਾਰ ਇਤਿਹਾਸਿਕ ਤੇ ਸਭਿਆਚਾਰਿਕ ਵਿਰਾਸਤ ਦਾ ਮਾਣ-ਸਵੈਮਾਣ ਹੋਵੇਗਾ। ਬੱਸ ਆਪਣੇ ਮਹਾਨ ਵਿਰਸੇ ਬਾਰੇ ਸਾਡੇ ਗਿਆਨ-ਧਿਆਨ ਦੀ ਕਮੀ ਕਾਰਣ ਅਸੀਂ ਬੇਮਤਲਬ ਜਿਹੇ ਹੀ ਆਪਣੇ ਪਰਉਪਕਾਰੀ ਪੁਰਖਿਆਂ ਤੋਂ ਦੂਰ ਹੁੰਦੇ-ਹੁੰਦੇ ਬਹੁਤ ਹੀ ਦੁਰੇਡੇ ਜਾ ਚੁਕੇ ਹਾਂ। ਹੁਣ ਆਮ ਲੋਕਾਂ ਦਾ ਖਦਸ਼ਾ ਹੈ ਕਿ ਉਹ ਦਿਨ ਦੂਰ ਨਹੀਂ ਕਿ ਜਦੋਂ ਸਾਡਾ ਸ਼ਾਨਾਮੱਤਾ ਇਤਿਹਾਸ ਸਾਡੀ ਅਣਗਹਿਲੀ ਦੇ ਕਾਰਨ ਮਿਥਿਹਾਸ ਹੀ ਬਣ ਜਾਵੇਗਾ।

ਇਸ ਵਾਸਤੇ ਪੰਜਾਬ ਦੀ 'ਵਿਰਾਸਤ ਤੇ ਸਭਿਆਚਾਰ ਦੀ ਨੀਤੀ' ਵਿਚ ਸਿੱਖ ਕਾਲ ਦੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਤੇ ਘਾਲ ਕਮਾਈ ਦੇ ਨਾਲ-ਨਾਲ ਭਾਰਤ ਦੀ ਅਜ਼ਾਦੀ ਦੇ ਸੰਘਰਸ਼ ਵਿਚ ਦੇਸ਼ ਭਗਤ ਕੌਮੀ ਸਪੂਤਾਂ ਵਲੋਂ ਕੀਤੇ ਗਏ ਸੰਘਰਸ਼ਾਂ, ਕੁਰਬਾਨੀਆਂ ਤੇ ਕਾਰਨਾਮਿਆਂ ਦਾ ਉਚੇਚਾ ਜ਼ਿਕਰ ਕਰਨਾ ਬਣਦਾ ਹੈ। ਇਸ ਵਾਸਤੇ ਸਾਨੂੰ ਆਪਣੀ 'ਵਿਦਿਅਕ ਪ੍ਰਣਾਲੀ' ਸਬੰਧੀ ਨੀਤੀ ਬਣਾਉਣ ਸਮੇਂ ਅਧਿਆਤਮਿਕ, ਨੈਤਿਕ ਤੇ ਕੌਮੀ ਕਦਰਾਂ-ਕੀਮਤਾਂ ਦੇ ਅਲੰਬਰਦਾਰ ਪੁਰਖਿਆਂ ਤੇ ਦੇਸ਼ ਭਗਤਾਂ ਦੇ ਜੀਵਨ ਤੋਂ ਮਿਲੀ ਸਿੱਖਿਆ ਤੇ ਪ੍ਰੇਰਣਾ ਨੂੰ ਆਪਣੀਆਂ ਨੀਤੀਆਂ ਦਾ ਮੂਲ ਅਧਾਰ ਬਣਾਉਣ ਦੀ ਲੋੜ ਹੈ। ਫਿਰ ਸਰਕਾਰ ਨੂੰ ਨੇਕ ਨੀਤੀਆਂ ਨੂੰ ਸਮਝਣ-ਸਮਝਾਉਣ ਅਤੇ ਇਨ੍ਹਾਂ ਨੂੰ ਅਸਰਦਾਇਕ ਤਰੀਕੇ ਨਾਲ ਲਾਗੂ ਕਰਨ ਵਾਸਤੇ ਸਖਤ ਪਹਿਰਾ ਦੇਣ ਦੀ ਵੀ ਬੇਹੱਦ ਲੋੜ ਹੈ।

ਇਸ ਦੇ ਨਾਲ ਹੀ ਇਹ ਵੀ ਬਹੁਤ ਜ਼ਰੂਰੀ ਹੈ ਕਿ ਸ਼ੁਰੂ ਤੋਂ ਹੁਣ ਤੱਕ ਦੇ ਹੋਏ ਕੌਮ ਦੇ ਗੱਦਾਰਾਂ ਤੇ ਮੁਖਬਰਾਂ ਦੀਆਂ ਦੇਸ਼ ਤੇ ਕੌਮ ਵਿਰੋਧੀ ਮਾੜੀਆਂ ਚਾਲਾਂ ਤੋਂ ਇਬਰਤ ਤੇ ਸਬਕ ਲੈਣ ਤੇ ਕੌਮ ਨੂੰ ਦੇਸ਼ਧਰੋਹੀ ਕਾਰਵਾਈਆਂ ਤੋਂ ਸੁਚੇਤ ਕਰਨ ਦੀ ਗਰਜ਼ ਨਾਲ

ਸਾਡੇ ਸਮਾਜ ਦੇ ਇਨ੍ਹਾਂ 'ਕਾਲੇ ਮੂੰਹ' ਚੋਰਾਂ-ਠਗਾਂ ਦੇ ਨਾਮ ਤੇ ਕਾਲੀਆਂ ਕਰਤੂਤਾਂ ਦਾ ਜ਼ਿਕਰ ਵੀ ਸਾਡੇ ਸਾਹਿਤ ਤੇ ਇਤਿਹਾਸ ਵਿਚ ਜ਼ਰੂਰੀ ਬਣਾਇਆ ਜਾਵੇ। ਇਸ ਪ੍ਰਥਾਇ ਸਾਡੀ ਇਕ ਲੋਕ ਸਿਆਣਪ 'ਮੰਦੇ ਕੰਮੀ ਨਾਨਕਾ ਜਦ-ਕਦ ਮੰਦਾ ਹੋਏ' ਦੀ ਚਿਤਾਵਨੀ ਕੌਮ ਦੇ ਹਰ ਨਾਗਰਿਕ ਦੇ ਕੰਨਾਂ ਤੋਂ ਮਨਾਂ ਤੱਕ ਪੁੱਜਦਾ ਕਰਨ ਦੀ ਲੋੜ ਹੈ।

ਖੈਰ! ਇਸ ਸੰਦਰਭ ਵਿੱਚ ਸਾਨੂੰ ਆਪਣੀ 'ਹੈਰੀਟੇਜ ਤੇ ਕਲਚਰਲ' ਨੀਤੀ ਬਣਾਉਣ ਸਮੇਂ ਇਹ ਵੀ ਧਿਆਨ ਰਹਿਣਾ ਚਾਹੀਦਾ ਹੈ ਕਿ ਅਸੀਂ ਆਪਣੇ ਪੁਰਖਿਆਂ ਨੂੰ ਯਾਦ ਕਰਕੇ ਉਨ੍ਹਾਂ 'ਤੇ ਕੋਈ ਅਹਿਸਾਨ ਨਹੀਂ ਕਰ ਰਹੇ ਸਗੋਂ ਅਸੀਂ ਉਨ੍ਹਾਂ ਦੇ ਸਾਡੇ 'ਤੇ ਅਹਿਸਾਨਾਂ ਦਾ ਕ੍ਰਿਤਗਤਾ ਮਾਤਰ ਸ਼ੁਕਰਾਨਾ ਹੀ ਕਰ ਰਹੇ ਹਾਂ। ਇਹ ਕਾਰਜ ਸਾਡੀ ਤੇ ਕੌਮ ਤੇ ਸਮਾਜ ਨੂੰ ਬਹੁਤ ਦੇਰ ਪਹਿਲਾਂ ਹੀ ਕਰ ਦੇਣਾ ਚਾਹੀਦਾ ਸੀ, ਪਰ ਹੁਣ ਵੀ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ।

ਇਸ ਲਈ ਹੁਣ ਹੀ ਸਰਕਾਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਫੌਰੀ ਤੌਰ 'ਤੇ ਇੱਕ ਨਿਸ਼ਚਿਤ ਸਭਿਆਚਾਰਕ ਨੀਤੀ ਨੂੰ ਬਣਾਉਣ ਤੇ ਅਪਨਾਉਣ ਦੀ ਲੋੜ ਹੈ ਤਾਂ ਕਿ ਸਾਡੇ ਪੁਰਖਿਆਂ ਦੀ ਸ਼ਾਨਾਮਤੀ ਵਿਰਾਸਤ ਤੋਂ ਅਸੀਂ ਖੁਦ ਜਾਣੂੰ ਹੋ ਸਕੀਏ ਤੇ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਅਤੇ ਦੁਨੀਆਂ ਨੂੰ ਆਪਣੇ ਵਡੇਰਿਆਂ ਵੱਲੋਂ ਸਾਡੀ 'ਕੌਮੀ ਹੋਂਦ ਤੇ ਹਸਤੀ' ਨੂੰ ਸੰਭਾਲਣ ਤੇ ਸੰਵਾਰਨ ਵਾਸਤੇ ਕੀਤੇ ਗਏ ਮਹਾਨ ਕਾਰਨਾਮਿਆਂ ਤੋਂ ਜਾਣੂੰ ਕਰਵਾ ਸਕੀਏ।

ਸੋ ਹੁਣ ਹੀ ਸਾਡੀ ਧਾਰਮਿਕ ਸੰਸਥਾ ਐੱਸ.ਜੀ.ਪੀ.ਸੀ., ਸਰਕਾਰੀ ਸੰਸਥਾ ਅਨੰਦਪੁਰ ਸਾਹਿਬ ਫਾਊਂਡੇਸ਼ਨ ਤੇ ਸਭਿਆਚਾਰ ਤੇ ਸੈਰ-ਸਪਾਟਾ ਵਿਭਾਗ ਵਾਸਤੇ ਇਕ ਮੌਕਾ ਹੈ ਕਿ ਉਹ ਹੁਣ ਆਪਣੇ ਇਤਿਹਾਸ ਦੇ ਗੁਆਚ ਰਹੇ ਪੰਨਿਆਂ ਨੂੰ ਸੰਭਾਲਣ ਵਿਚ ਸਹਾਈ ਸਿੱਧ ਹੋਣ। ਪਰ ਅਫਸੋਸ ਕਿ ਕੁੱਲ ਮਿਲਾ ਕੇ ਅੱਜ ਸਾਡਾ ਸਭ ਦਾ ਹਾਲ ਇਹ ਹੈ ਕਿ ਸਾਨੂੰ ਕੌਮ ਦੇ ਅਨੇਕਾਂ ਹੀ ਕੁਰਬਾਨੀ ਦੇ ਪੁੰਜਾਂ ਦੇ ਸਾਨੂੰ ਨਾਮ ਤੇ ਥਾਂਵ ਤਾਂ ਕੀ ਚਿੱਤ-ਚੇਤੇ ਹੋਣੇ ਹਨ, ਸਗੋਂ ਅਸੀਂ ਤਾਂ ਉਨ੍ਹਾਂ ਦੇ ਦੇਸ਼ ਪਿਆਰ ਤੇ ਕੁਰਬਾਨੀਆਂ ਭਰੇ ਫਲਸਫੇ ਨੂੰ ਵੀ ਭੁੱਲ ਚੁਕੇ ਹਾਂ।

ਜੇ ਅਜੋਕੇ ਸਮੇਂ ਦੀ ਗੱਲ ਕਰੀਏ ਤਾਂ ਅਸੀਂ ਸਿਰਫ ਕੌਮੀ ਸਪੂਤਾਂ ਦੇ ਸ਼ਹੀਦੀ ਦਿਹਾੜਿਆਂ ਤੇ ਸ਼ਤਾਬਦੀਆਂ ਨੂੰ ਕਿਸੇ ਸਰਕਸ ਜਾਂ ਫਿਲਮ ਵਾਂਗ ਸਮਝ ਰਹੇ ਹਾਂ ਅਤੇ ਖਾਸ ਕਰਕੇ ਅਸੀਂ ਆਪਣੇ ਸ਼ਹੀਦਾਂ ਦੇ ਜੀਵਨ ਤੇ ਫ਼ਲਸਫ਼ੇ ਦੇ ਤਾਂ ਮੌਨੀ-ਬਾਬਿਆਂ ਵਾਂਗੂੰ ਸਿਰਫ ਤੇ ਸਿਰਫ ਮੂਕ ਦਰਸ਼ਕ ਹੀ ਬਣ ਚੁਕੇ ਹਾਂ।

ਅਫਸੋਸ ਦੀ ਗਲ ਹੈ ਕਿ ਪੰਜਾਬ ਸਰਕਾਰ ਤੇ ਖਾਸ ਕਰਕੇ ਪੰਥਕ ਸਰਕਾਰ ਅਜ਼ਾਦੀ ਤੋਂ ਬਾਅਦ ਹੁਣ ਤੱਕ ਵੀ ਆਪਣੇ ਗੁਰੂਆਂ, ਪੀਰਾਂ, ਸ਼ਹੀਦਾਂ ਤੇ ਦੇਸ਼ ਭਗਤਾਂ ਦੀ ਇਸ ਕੌਮੀ ਵਿਰਾਸਤ ਅਤੇ ਸਾਡੇ ਸ਼ਾਨਾਮੱਤੇ ਸਭਿਆਚਾਰ ਨੂੰ ਸੰਭਾਲਣ ਸਬੰਧੀ

ਕੋਈ ਨਿੱਗਰ, ਨਿਸ਼ਚਿੱਤ ਤੇ ਮਿਆਰੀ ਨੀਤੀ ਨਿਰਧਾਰਿਤ ਨਹੀਂ ਕਰ ਸਕੀ। ਬੇਸ਼ੱਕ ਸਾਡੇ ਕੋਲ ਸੰਘੋਲ, ਖਟਕੜ ਕਲਾਂ ਤੇ ਅੰਮ੍ਰਿਤਸਰ ਵਿਖੇ ਅਜਾਇਬ ਘਰ ਤੇ ਆਰਟ ਗੈਲਰੀਆਂ ਹਨ, ਇਸ ਤੋਂ ਇਲਾਵਾ ਫੇਰੂ ਸ਼ਹਿਰ ਤੇ ਲੁਧਿਆਣਾ ਵਿਖੇ ਸੈਨਿਕ ਮਿਊਜ਼ੀਅਮ ਬਣੇ ਹੋਏ ਹਨ, ਪਰ ਇਨ੍ਹਾਂ ਦੀ ਸਾਂਭ-ਸੰਭਾਲ ਤੇ ਇੱਥੇ ਪਈਆਂ ਯਾਦਗਾਰੀ ਵਸਤਾਂ ਦੇ ਰੱਖ-ਰਖਾਓ ਦੇ ਨਜ਼ਰੀਏ ਦੇ ਪੱਖੋਂ ਇਹ ਯਾਦਗਾਰੀ ਸਮਾਰਕ ਆਪਣੀ ਦੁਰਦਸ਼ਾ ਦਾ ਰੋਣਾ ਰੋ ਰਹੇ ਹਨ। ਇਨ੍ਹਾਂ ਦੀ ਫਟੇ-ਹਾਲ ਤੇ ਖਸਤਾ ਹਾਲਤ ਦੇ ਸਨਮੁਖ ਦੇਖ ਕੇ ਇਥੇ ਸੈਲਾਨੀ ਤੇ ਸ਼ਰਧਾਲੂ ਤਾਂ ਨਾਮ-ਮਾਤਰ ਹੀ ਆਉਂਦੇ ਹਨ।

ਸਾਡੇ ਅਜਾਇਬ ਘਰਾਂ ਦੀ ਇਹ ਅੱਖੀਂ ਦੇਖੀ ਸਥਿਤੀ ਕੋਈ ਅਤਿਕਥਨੀ ਜਾਂ ਅਲੋਚਨਾ ਨਹੀਂ ਹੈ ਕਿਉਂਕਿ ਵਿਰਾਸਤ-ਏ-ਖਾਲਸਾ ਅਨੰਦਪੁਰ ਸਾਹਿਬ ਤੇ ਅੰਮ੍ਰਿਤਸਰ ਵਿਖੇ ਮਹਾਰਾਜਾ ਰਣਜੀਤ ਸਿੰਘ ਅਜਾਇਬ ਘਰ ਨੂੰ ਛੱਡ ਕੇ ਸਾਡੇ ਸਾਰੇ ਬਾਕੀ ਅਜਾਇਬ ਘਰਾਂ ਵਿਚ ਕਾਂ ਹੀ ਪੈਂਦੇ ਹਨ। ਇਸ ਵਾਸਤੇ ਦਰਿਆ ਦਿਲੀ ਨਾਲ ਆਪਣਾ ਕਸੂਰ ਮੰਨਦੇ ਹੋਏ, ਸਗੋਂ ਸਰਕਾਰ ਤੇ ਖਾਸ ਕਰਕੇ ਐੱਸ.ਜੀ.ਪੀ.ਸੀ. ਨੂੰ ਚਾਹੀਦਾ ਹੈ ਕਿ ਹੁਣ ਉਹ ਸ੍ਰੀ ਆਨੰਦਪੁਰ ਸਾਹਿਬ ਦੇ ਹੈਰੀਟੇਜ ਕੰਪਲੈਕਸ ਤੇ ਹੋਰ ਨਵਨਿਰਮਾਣਿਤ ਸਮਾਰਕਾਂ ਨੂੰ ਹੁਣ ਨਾਲੋਂ ਵੀ ਹੋਰ ਵੱਧ ਮਿਆਰੀ ਬਣਾਉਣ। ਇਸ ਉਪਰੰਤ ਉਹ ਇਨ੍ਹਾਂ ਅਜਾਇਬ ਘਰਾਂ ਦੀ ਤਰਜ਼ 'ਤੇ ਉਹ ਆਪਣੀਆਂ ਬਾਕੀ ਯਾਦਗਾਰਾਂ ਨੂੰ ਵੀ ਇਕ ਸੋਹਣੀ ਤਰਤੀਬ ਦੇ ਕੇ ਆਪਣੇ ਸ਼ਾਨਦਾਰ ਵਿਰਸੇ-ਵਿਰਾਸਤ ਨੂੰ ਸੰਭਾਲਣ ਲਈ ਇਕ ਸਾਂਝਾ ਤੇ ਤਕੜਾ ਹੰਭਲਾ ਮਾਰਨ।

ਇਸ ਤੋਂ ਇਲਾਵਾ ਸਾਡੀਆਂ ਸਮੱਰਥ ਧਾਰਮਿਕ ਤੇ ਵਿਦਿਅਕ ਸੰਸਥਾਵਾਂ ਨੂੰ ਚਾਹੀਦਾ ਤਾਂ ਇਹ ਹੈ ਕਿ ਸਾਡੇ ਕੌਮੀ ਸਪੂਤਾਂ ਅਤੇ ਉਨ੍ਹਾਂ ਦੀ ਯਾਦ ਤੇ ਕਾਰਨਾਮਿਆਂ ਨੂੰ ਉਨ੍ਹਾਂ ਦੀ ਜਨਮਭੂਮੀ ਤੇ ਕਰਮਭੂਮੀ ਦੇ ਪਿੰਡਾਂ ਤੇ ਸ਼ਹਿਰਾਂ ਨਾਲ ਜੋੜਨ ਤੇ ਪ੍ਰਚਾਰਣ ਦਾ ਹੁਣ ਤੱਕ ਦਾ ਭੁੱਲਿਆ ਹੋਇਆ ਕਰਮ ਤੇ ਕਾਰਜ ਪੂਰਾ ਕਰਨ। ਇਸ ਦੇ ਨਾਲ ਹੀ ਸਰਕਾਰ ਨੂੰ ਆਪਣੀ ਸਭਿਆਚਾਰ ਤੇ ਵਿਰਾਸਤ ਸਬੰਧੀ ਨੀਤੀ ਨਿਰਧਾਰਿਤ ਕਰਨ ਸਮੇਂ ਦੇਸ਼ ਦੇ ਕੌਮੀ ਸਪੂਤਾਂ ਨੂੰ ਇਤਿਹਾਸਿਕ ਤੌਰ 'ਤੇ ਦੇਸ਼ ਤੇ ਕਾਲ ਦੇ ਪ੍ਰਸੰਗ ਵਿਚ ਮੁੜ ਤੋਂ ਦਰਸਾ ਕੇ ਸਾਡੀਆਂ ਨੌਜਵਾਨ ਤੇ ਵਿਦਿਆਰਥੀ ਪੀੜ੍ਹੀਆਂ ਨੂੰ ਕੌਮੀ ਸ਼ਹੀਦਾਂ, ਸੰਘਰਸ਼ੀ ਯੋਧਿਆਂ ਤੇ ਦੇਸ਼ ਭਗਤਾਂ ਬਾਰੇ ਜਾਣਕਾਰੀ ਦੇਣ ਦਾ ਤਕੜਾ ਉਪਰਾਲਾ ਕਰਨ ਦੀ ਲੋੜ ਹੈ।

ਸਾਨੂੰ ਆਪਣੀ ਸ਼ਾਨਦਾਰ ਤੇ ਆਲ੍ਹਾ ਧਾਰਮਿਕ ਤੇ 'ਸ਼ਹੀਦਾਂ ਦੀ ਵਿਰਾਸਤ' ਦੀ ਨੀਤੀ ਨਿਰਧਾਰਿਤ ਕਰਨ ਉਪਰੰਤ ਉੱਚ ਪਾਏ ਦੀ ਵਧੀਆ ਤੇ ਮਿਆਰੀ ਸਿੱਖਿਆ ਨੀਤੀ ਦੁਆਰਾ ਆਪਣੀਆਂ ਧਾਰਮਿਕ, ਇਤਿਹਾਸਿਕ, ਸਾਹਿਤਿਕ ਤੇ ਸਭਿਆਚਾਰਿਕ ਧਰੋਹਰਾਂ ਨੂੰ ਪਹਿਲਾਂ ਸੰਭਾਲਣ ਤੇ ਫਿਰ ਇਸ ਨੂੰ ਪ੍ਰਸਾਰਣ ਦੀ ਲੋੜ ਹੈ। ਇਸ ਤਰ੍ਹਾਂ ਆਪਣੀਆਂ ਇਨ੍ਹਾਂ ਸਮਾਜਿਕ ਤੇ ਸਭਿਆਚਾਰਿਕ ਨੀਤੀਆਂ ਵਿਚ ਆਪਣੀ ਸੰਸਕ੍ਰਿਤੀ ਤੇ ਸਭਿਆਚਾਰ ਦੀ

ਸਮੁੱਚੀ ਅਮੀਰ ਵਿਰਾਸਤ ਨੂੰ ਸ਼ਾਮਲ ਕਰਨ ਉਪਰੰਤ ਆਪਣੇ ਆਪ ਤੋਂ ਲੈ ਕੇ ਸੰਸਾਰ ਭਰ ਦੇ ਲੋਕਾਂ ਤੱਕ ਜਾਣਕਾਰੀ ਪਹੁੰਚਾਉਣ ਤੇ ਪ੍ਰਚਾਰਣ ਦੀ ਲੋੜ ਹੈ।

ਬੇਸ਼ੱਕ ਅੱਜ ਉਪਰੋਕਤ ਪ੍ਰਸੰਗ ਅਨੁਸਾਰ ਲਗਦਾ ਤਾਂ ਇਹ ਹੈ ਕਿ ਸਾਡੀ ਕੌਮ ਦੇ ਅੱਜ ਦੇ ਵਾਰਿਸ ਸਿੱਖ ਕਾਲ ਦੇ ਪੁਰਾਤਨ ਸ਼ਹੀਦਾਂ ਤੇ ਮੁਰੀਦਾਂ ਦੀ ਗੱਲ ਤਾਂ ਇਕ ਪਾਸੇ ਰਹੀ, ਸਗੋਂ ਅਜ਼ਾਦੀ ਦੇ ਪ੍ਰਵਾਨਿਆਂ ਤੇ ਸਾਡੇ ਅਨੇਕਾਂ ਪਰਉਪਕਾਰੀ ਦੇਸ਼ ਭਗਤਾਂ ਨੂੰ ਪਿਛਲੇ **65** ਸਾਲਾਂ ਵਿਚ ਉਨ੍ਹਾਂ ਦੇ ਪਰਿਵਾਰਾਂ ਦੇ ਵਾਰਿਸ ਵੀ ਸਾਡੇ ਵਾਂਗੂੰ ਹੀ ਭੁਲ-ਭੁਲਾ ਚੁੱਕੇ ਹੋਣਗੇ। ਬੇਸ਼ੱਕ ਸਾਡੇ ਫਰੀਡਮ ਫਾਈਟਰ ਭਾਵ ਅਜ਼ਾਦੀ ਘੁਲਾਟੀਏ ਤਾਂ ਹੁਣ ਤੱਕ ਕਿਤੇ ਇਕੜ-ਦੁੱਕੜ ਤੇ ਵਿਰਲੇ-ਟਾਂਵੇ ਹੀ ਰਹਿ ਗਏ ਹੋਣਗੇ; ਇਸ ਵਾਸਤੇ ਕਿੰਨਾਂ ਹੀ ਚੰਗਾ ਹੋਵੇ ਕਿ ਜੇ ਉਨ੍ਹਾਂ ਦੇ ਵਾਰਿਸਾਂ ਨੂੰ ਹਾਲੇ ਵੀ ਅਸੀਂ ਇਹ ਮਾਣ ਮਹਿਸੂਸ ਕਰਵਾ ਸਕੀਏ ਕਿ ਅੱਜ ਵੀ ਅਜ਼ਾਦੀ ਸੰਗਰਾਮੀਆਂ ਪ੍ਰਤੀ ਸਾਡੀ ਕੌਮ ਕ੍ਰਿਤੱਗ ਤੇ ਸ਼ੁਕਰਗੁਜ਼ਾਰ ਹੈ। ਸਾਡਾ ਇਹ ਕ੍ਰਿਤਗਤਾਪੂਰਨ ਇਜ਼ਹਾਰੇ-ਖਾਸ ਦੇਸ਼ ਭਗਤਾਂ ਦੇ ਵਾਰਿਸਾਂ ਨੂੰ ਇਹ ਅਹਿਸਾਸ ਕਰਵਾਉਣ ਵਿਚ ਸਹਾਈ ਹੋਵੇਗਾ ਕਿ ਉਨ੍ਹਾਂ ਦੇ ਪੁਰਖੇ ਐਵੇਂ ਕੋਈ ਕਮਲੇ-ਰਮਲੇ ਜਨੂੰਨੀ ਨਹੀਂ ਸਨ; ਸਗੋਂ ਉਹ ਕੌਮ ਦੇ ਸੱਚੇ ਤੇ ਖੈਰਖਵਾਹ ਫਰਿਸ਼ਤੇ ਸਨ; ਜਿਨ੍ਹਾਂ ਦੀਆਂ ਕੁਰਬਾਨੀਆਂ ਰਾਇਗਾਨ ਨਹੀਂ ਗਈਆਂ ਅਤੇ ਅੱਜ ਹਰ ਅਜ਼ਾਦ ਭਾਰਤ ਵਾਸੀ ਉਨ੍ਹਾਂ ਨੂੰ ਸਿਜਦਾ-ਸਲਾਮ ਕਰਦਾ ਹੈ।

ਇਥੇ ਸਮਝਣ ਵਾਲੀ ਗੱਲ ਹੈ ਕਿ ਜੇ ਵਿਅਕਤੀਗਤ ਜਾਂ ਸਮੂਹਿਕ ਤੌਰ 'ਤੇ ਅਸੀਂ ਜਾਂ ਸਾਡੀਆਂ ਸਰਕਾਰਾਂ ਦੇਸ਼ ਭਗਤਾਂ ਦੀ ਕਦਰ ਨਹੀਂ ਕਰਦੀਆਂ ਤਾਂ ਉਨ੍ਹਾਂ ਬੀਤ ਚੁੱਕੇ ਕੱਲ੍ਹ ਦੇ ਸ਼ਹੀਦਾਂ ਤੇ ਦੇਸ਼ ਭਗਤਾਂ ਨੂੰ ਤਾਂ ਫਰਕ ਨਹੀਂ ਪੈਣਾ। ਪਰ ਰੱਬ ਨਾ ਕਰੇ ਜੇ ਕਿਤੇ ਦੇਸ਼ ਨੂੰ ਮਾੜਾ ਵਕਤ ਪੈ ਗਿਆ ਤਾਂ ਦੇਸ਼ ਨੂੰ ਬਚਾਉਣ ਵਾਲੇ ਦੇਸ਼ ਭਗਤ ਦੁਬਾਰਾ ਲੱਭੇ ਵੀ ਨਹੀਂ ਲੱਭਣੇ। ਸਾਡੇ ਪੁਰਖਿਆਂ ਵਲੋਂ ਇਸ ਸੰਦਰਭ ਵਿਚ ਪੇਸ਼ੀਨਗੋਈ ਵਜੋਂ ਕੰਧ 'ਤੇ ਲਿਖੀ ਇਬਾਰਤ ਨੂੰ ਹੁਣ ਪੜ੍ਹਨ-ਸਮਝਣ ਦੀ ਲੋੜ ਹੈ।

ਇਸ ਸੂਰਤ ਵਿਚ ਫਿਰ ਹੋਰ ਵੀ ਸੰਜੀਦਗੀ ਨਾਲ ਵਿਚਾਰਨ ਦੀ ਲੋੜ ਹੈ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਭੁੱਲ ਜਾਂਦੀਆ ਹਨ, ਉਹ ਵੀ ਮਰ-ਮੁਕ ਜਾਂਦੀਆਂ ਹਨ। ਇਸ ਲਈ ਵੇਖ ਲੈਣਾ ਕਿ ਬੱਸ ਰੱਬ ਦਾ ਇਹ ਬੜਾ ਕੁਦਰਤੀ ਜਿਹਾ ਭਾਣਾ ਸਾਡੇ 'ਤੇ ਵੀ ਸਵੇਰ-ਬਦੇਰ ਅੱਜ ਜਾਂ ਭਲਕ ਨਾਜ਼ਿਲ ਹੋਇਆ ਕਿ ਹੋਇਆ ਹੀ ਸਮਝੋ। ਇਸ ਲਈ ਓੜਕ ਸਾਨੂੰ ਆਪਣੇ ਕਾਰੇ-ਵਰਤਾਰੇ ਤੇ ਭੱਦਰਕਾਰਿਆਂ ਦਾ ਲਿਖਿਆ-ਪੜ੍ਹਿਆ ਆਪ ਹੀ ਵਿਚਾਰ ਲੈਣਾ ਚਾਹੀਦਾ ਹੈ। ਫਿਰ ਨਾ ਕਹਿਣਾ ਕਿ ਕਿਸੇ ਗੁਰੂ-ਪੀਰ ਨੇ ਸਾਨੂੰ ਆਪਣੇ ਪੁਰਖਿਆਂ ਤੇ ਵਡੇਰਿਆਂ ਨੂੰ ਯਾਦ ਰੱਖਣ ਦਾ ਇਹ 'ਗੁਰਮੰਤਰ' ਪੜ੍ਹਾਇਆ ਹੀ ਨਹੀਂ ਸੀ ਅਤੇ ਜਾਂ ਫਿਰ ਕਿਸੇ 'ਪਾਂਧੇ-ਪਾੜ੍ਹੇ' ਨੇ ਸਾਨੂੰ ਇਹ 'ਫਾਰਮੂਲਾ' ਦੱਸਿਆ-ਸਮਝਾਇਆ ਹੀ ਨਹੀਂ ਸੀ।

## 27

# ਸਾਡੇ ਸਭਿਆਚਾਰ ਦੇ ਵਿਰਾਸਤੀ ਖ਼ਜ਼ਾਨਿਆਂ ਦੀ ਸੰਭਾਲ

ਸਮਾਜ ਦੀ ਇਕ ਪ੍ਰਮਾਣਿਤ ਸਮਾਜਿਕ ਧਾਰਣਾ ਹੈ ਕਿ ਗੁਰੂ, ਪੀਰ, ਸ਼ਹੀਦ ਤੇ ਸੰਘਰਸ਼ੀ ਯੋਧੇ ਕਿਸੇ ਵੀ ਸਮਾਜ ਦੇ ਰਹਿਬਰ ਤੇ ਰਹਿਨੁਮਾ ਹੁੰਦੇ ਹਨ। ਉਨ੍ਹਾਂ ਦੀਆਂ ਕੁਰਬਾਨੀਆਂ ਤੇ ਮਾਰਗ ਦਰਸ਼ਨ ਸਦਕਾ ਹੀ ਅਵਾਮ ਦੀ ਕੌਮੀ ਹੋਂਦ ਤੇ ਹਸਤੀ ਹੁੰਦੀ ਹੈ। ਇਉਂ ਹੀ ਸਾਹਿਤਕਾਰ ਤੇ ਕਲਾਕਾਰ ਕਿਸੇ ਵੀ ਸਮਾਜ ਦੀ ਮਾਨਸਿਕ ਚੇਤੰਨਤਾ ਤੇ ਸਮਾਜਿਕ ਜਾਗਰੂਕਤਾ ਦੇ ਪ੍ਰਤੀਕ ਹੁੰਦੇ ਹਨ। ਫਿਰ ਸਾਡੇ ਬਹਾਦਰ ਸੈਨਿਕ ਸਾਡੀ ਸਮਾਜਿਕ ਤੇ ਰਾਜਨੀਤਿਕ ਸੁਰਖਿਆ ਦੇ ਜਾਮਨ ਅਤੇ ਸਾਡੀਆਂ ਸਰਹੱਦਾਂ ਦੇ ਰਖਵਾਲੇ ਹੁੰਦੇ ਹਨ। ਸਾਡੀਆਂ ਖੇਡਾਂ ਤੇ ਖਿਡਾਰੀ ਕੌਮ ਦੀ ਨਰੋਈ ਮਾਨਸਿਕਤਾ ਤੇ ਤੰਦਰੁਸਤ ਕਾਇਆ ਦਾ ਅਕਸ ਹੁੰਦੇ ਹਨ। ਇਸ ਲਈ ਹੀ ਹਰ ਕੌਮ ਵਾਸਤੇ 'ਸਾਊਂਡ ਮਾਈਂਡ ਇਨ ਸਾਊਂਡ ਬਾਡੀ' ਇਕ ਅਜ਼ਮੂਦਾ ਮੰਤਰ ਸਾਬਿਤ ਹੋਇਆ ਹੈ ਕਿਉਂਕਿ 'ਤਕੜਾ ਮਨ ਤਕੜੇ ਤਨ' ਵਿਚ ਹੀ ਨਿਵਾਸ ਕਰਦਾ ਹੈ ਅਤੇ ਇਸ ਦੇ ਉਲਟ 'ਵਿਹਲਾ ਮਨ ਸ਼ੈਤਾਨ ਦਾ ਚਰਖਾ' ਹੁੰਦਾ ਹੈ।

ਸਿਰੇ ਦੀ ਗੱਲ ਇਹ ਹੈ ਕਿ ਕੌਮ ਦੀ ਉਸਾਰੀ ਵਿਚ ਸਮਾਜ ਦੇ ਵਖੋ-ਵੱਖ ਖੇਤਰਾਂ ਦੇ ਸਿਰਜਣਾਤਮਿਕ ਇਨਸਾਨਾਂ, ਬੁਲੰਦ ਕਿਰਦਾਰ ਬੰਦਿਆਂ ਤੇ ਚੜ੍ਹਦੀ ਕਲਾ ਵਾਲੇ ਨੇਕਬਖਤ ਚੰਗੇ ਜੀਆਂ ਦਾ ਆਪਣਾ ਹੀ ਵਿਸ਼ੇਸ਼ ਯੋਗਦਾਨ ਹੁੰਦਾ ਹੈ। ਇਹ ਕੌਮੀ ਸਪੂਤ ਆਪਣੀ ਘਾਲਣਾ ਤੇ ਕਾਰਨਾਮਿਆਂ ਸਦਕਾ ਸਮਾਜ ਤੇ ਦੇਸ਼ਵਾਸੀਆਂ ਨੂੰ ਇਕ ਵਿੱਕੋਲਿਤਰੇ ਜਿਹੇ ਸਵੈਮਾਣ ਦੇ ਅਹਿਸਾਸ ਨਾਲ ਸਰਸ਼ਾਰ ਕਰਦੇ ਹਨ। ਫਿਰ ਇਸ ਤਰ੍ਹਾਂ ਇਹ ਕੌਮੀ ਸਿਤਾਰੇ ਦੇਸ਼ ਤੇ ਕੌਮ ਦੀ ਸਭਿਅਤਾ ਤੇ ਸੰਸਕ੍ਰਿਤੀ ਦੇ ਇਤਿਹਾਸ, ਸਾਹਿਤ ਤੇ ਸਭਿਆਚਾਰ ਦੀ ਨਿਵੇਕਲੀ ਪਛਾਣ ਬਣਦੇ ਹਨ।

ਫਿਰ ਦੇਸ਼ ਤੇ ਸਮਾਜ ਦੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਵਿਚ ਇਤਿਹਾਸ, ਸਾਹਿਤ, ਸੂਖਮ ਕਲਾਵਾਂ ਤੇ ਸੰਗੀਤ ਆਪਣੇ ਇਤਿਹਾਸਕਾਰਾਂ, ਸਾਹਿਤਕਾਰਾਂ ਤੇ ਕਲਾਕਾਰਾਂ ਦੀ ਬਦੌਲਤ ਪਣਪਦੇ ਤੇ ਪਸਰਦੇ ਹਨ। ਇਸ ਵਾਸਤੇ ਹੀ ਕੌਮੀ ਸਾਹਿਤ ਤੇ ਸਾਹਿਤ ਦੇ ਅਲੰਬਰਦਾਰ ਲੇਖਕ, ਬੁਧੀਜੀਵੀ ਤੇ ਕਲਾਕਾਰ ਕਿਸੇ ਸਮਾਜਿਕ ਖਿੱਤੇ ਦੀ ਕੌਮੀ ਮਾਨਸਿਕਤਾ ਦਾ ਅੰਤਰੀਵ ਧੁਰਾ ਹੁੰਦੇ ਹਨ। ਦੁਨੀਆਂ ਭਰ ਦੀਆਂ ਪੁਰਾਣੀਆਂ ਸਭਿਅਤਾਵਾਂ ਵਿਚ ਜਿੱਥੇ ਸਾਹਿਤਕ ਪੱਖ ਤੋਂ ਯੂਨਾਨ, ਮਿਸਰ, ਰੋਮ ਤੇ ਚੀਨ ਆਦਿ ਦਾ ਜ਼ਿਕਰ ਆਉਂਦਾ ਹੈ, ਉਥੇ ਹੀ ਪੰਜਾਬ ਵਿਚ ਰਿਗਵੇਦ ਸਭਿਅਤਾ ਦਾ ਨਾਮ ਸਿਰਮੌਰ ਤੇ ਸ਼੍ਰੋਮਣੀ ਹੈ।

ਇਸ ਸੰਦਰਭ ਵਿਚ ਜਦੋਂ ਅਸੀਂ ਪੰਜਾਬ ਦੀ ਸਭਿਆਚਾਰਿਕ ਨੀਤੀ ਬਣਾਉਣ ਦੀ ਗੱਲ ਕਰਦੇ ਹਾਂ ਤਾਂ ਇਸ ਵਾਸਤੇ ਪੰਜਾਬ ਦੇ ਮਾਣਮੱਤੇ ਸਭਿਆਚਾਰ ਤੇ ਸਾਹਿਤ ਦੀ

ਵਿਰਾਸਤ ਨੂੰ ਸੰਭਾਲਣ ਅਤੇ ਫਿਰ ਪ੍ਰਚਾਰਣ ਤੇ ਪ੍ਰਸਾਰਣ ਦੀ ਬੇਹੱਦ ਜ਼ਰੂਰਤ ਹੈ। ਨਿਰਸੰਦੇਹ ਪੰਜਾਬ ਦਾ ਸਾਹਿਤ ਬਹੁਤ ਹੀ ਅਮੀਰ ਹੈ। ਇਹ ਇਕ ਮੰਨੀ-ਪ੍ਰਮੰਨੀ ਧਾਰਨਾ ਹੈ ਕਿ ਸਾਹਿਤ ਤੇ ਕਲਾ ਨੂੰ ਸਭ ਤੋਂ ਪਹਿਲਾਂ ਅਜ਼ਾਦ ਫ਼ਿਜ਼ਾ ਦੀ ਲੋੜ ਹੁੰਦੀ ਹੈ, ਜਿਥੇ ਕਿ ਸਾਹਿਤਕਾਰਾਂ ਤੇ ਕਲਾਕਾਰਾਂ ਨੂੰ ਮਾਨਸਿਕ ਅਜ਼ਾਦੀ ਤੇ ਖੁੱਲਦਿਲੀ ਦਾ ਅਹਿਸਾਸ ਹੋਵੇ । ਜਿਸ ਸਦਕਾ ਉਹ ਆਪਣੇ ਮਨਾਂ ਦੀ ਗੱਲ ਖੁੱਲ੍ਹ ਕੇ ਕਹਿ ਸਕਦੇ ਹੋਣ। ਸਗੋਂ ਉਨ੍ਹਾਂ ਨੂੰ ਮੌਕੇ ਦੀਆਂ ਸਰਕਾਰਾਂ ਵਲੋਂ ਸਰਪ੍ਰਸਤੀ ਤੇ ਮਦਦ ਵੀ ਦਰਕਰਾਰ ਹੋਵੇ।

## ਸਾਡੀ ਅਜ਼ੀਮ ਅਧਿਆਤਮਿਕ ਤੇ ਸਾਹਿਤਕ ਵਿਰਾਸਤ:-

ਸਾਡੇ ਗੁਰੂ ਸਾਹਿਬਾਨ ਤੇ ਸੰਤਾਂ-ਭਗਤਾਂ ਦੀ ਬਾਣੀ ਦੇ ਬੋਹਿਥ 'ਆਦਿ ਗ੍ਰੰਥ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਲੋਕਾਈ ਨੂੰ ਰੱਬੀ ਤੇ ਰੂਹਾਨੀ ਵਰਦਾਨ ਮਿਲਿਆ ਹੋਇਆ ਹੈ। ਸਾਡੀ ਮਹਾਨ ਅਧਿਆਤਮਿਕ ਵਿਰਾਸਤ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਧਿਆਤਮਿਕ ਤੇ ਸਮਾਜਿਕ ਸੱਚਾਈਆਂ ਦਾ ਮੂਲ ਸੋਮਾ ਹੈ। 'ਆਦਿ ਗ੍ਰੰਥ' ਵਿਚ ਮੁੱਢ-ਕਦੀਮੀ ਧਾਰਮਿਕ ਤੇ ਅਧਿਆਤਮਿਕ ਅਤੇ ਆਪਣੀਆਂ ਸਮਕਾਲੀ ਸਮਾਜਿਕ ਤੇ ਰਾਜਨੀਤਿਕ ਪ੍ਰਸਥਿਤੀਆਂ ਦੇ ਵਰਣਨ ਦੇ ਨਾਲ-ਨਾਲ ਸਮਾਜ ਨੂੰ ਆਦਰਸ਼ ਜੀਵਨ ਸੇਧ ਤੇ ਜੀਵਨ ਜਾਚ ਦੀ ਸੋਝੀ ਦੇ ਕੇ ਲੋਕਾਈ ਦਾ ਵਿਲੱਖਣ ਤੇ ਵਿਸ਼ੇਸ਼ ਮਾਰਗ ਦਰਸ਼ਨ ਕੀਤਾ ਗਿਆ ਹੈ। ਗੁਰਬਾਣੀ ਵਿਚਾਰ ਪੰਜਾਬੀਆਂ ਦੀ ਜੀਵਨ ਸ਼ੈਲੀ ਤੇ ਜੀਵਨ ਜਾਚ ਦਾ ਅਧਾਰ ਹੈ। ਸਿੱਖ ਸੰਸਾਰ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਸਾਹਿਬਾਨ 'ਤੇ ਅਥਾਹ ਆਸਥਾ ਤੇ ਟੇਕ ਹੈ।

ਸਾਡੇ ਗੁਰੂ ਸਾਹਿਬਾਨ ਤੇ ਸੰਤਾਂ-ਭਗਤਾਂ ਨੇ ਗੁਰਬਾਣੀ ਦੁਆਰਾ ਅਧਿਆਤਮਵਾਦ ਦੀਆਂ ਰੂਹਾਨੀ ਰਮਜ਼ਾਂ ਤੋਂ ਲੈ ਕੇ ਸਿਰੇ ਦੀਆਂ ਸਮਾਜਿਕ ਸੱਚਾਈਆਂ ਦੱਸ ਕੇ ਮਨੁੱਖਤਾ ਨੂੰ ਨੇਕ-ਨਾਮ ਸਦਾਚਾਰਿਕ ਜੀਵਨ ਵੱਲ ਤੋਰਨ ਦਾ ਯਤਨ ਕੀਤਾ ਹੈ। ਇਸ ਸੰਦਰਭ ਵਿਚ ਇਕੋ ਹੀ ਭਾਵਨਾ ਲਿਖਣ ਤੇ ਸਮਝਣ ਦੀ ਲੋੜ ਹੈ ਕਿ ਗੁਰਬਾਣੀ ਸਾਡਾ ਪ੍ਰਾਣ ਅਧਾਰ ਹੈ ਤੇ ਇਸ ਨੂੰ ਆਪਣਾ ਜੀਵਨ ਅਧਾਰ ਬਣਾਉਣਾ ਹਰ ਸਿੱਖ ਦਾ ਹੀ ਨਹੀਂ, ਸਗੋਂ ਹਰ ਪੰਜਾਬੀ ਦਾ ਧਰਮ ਹੈ। ਇਸ ਵਾਸਤੇ 'ਗੁਰਬਾਣੀ ਦੇ ਚਾਨਣ' ਨੂੰ ਸੰਸਾਰ ਦੀਆਂ ਚਹੁੰਕੂਟਾਂ ਵਿਚ ਦੁਨੀਆਂ ਤੱਕ ਪਹੁੰਚਾਉਣਾ ਤੇ ਪ੍ਰਚਾਰਣਾ ਸਾਡੇ ਜੀਵਨ ਦਾ ਮੁਖ ਸੰਕਲਪ ਤੇ ਉਦੇਸ਼ ਹੋਣਾ ਚਾਹੀਦਾ ਹੈ।

## ਸਾਹਿਤਕ ਵਿਰਾਸਤ:-

ਇਹ ਕਹਿਣ -ਸੁਣਨ ਦੀ ਜ਼ਰੂਰਤ ਨਹੀਂ ਹੈ ਕਿ ਜਿੰਨਾ ਪੰਜਾਬ ਦਾ ਸਭਿਆਚਾਰ ਖੁਸ਼ਹਾਲ ਹੈ, ਉਨਾ ਹੀ ਪੰਜਾਬ ਦਾ ਸਾਹਿਤ ਅਮੀਰ ਹੈ। ਸਾਹਿਤ ਤੇ ਕਲਾ ਦੇ ਵਿਕਾਸ ਤੇ ਵਿਗਾਸ ਲਈ ਸਭ ਤੋਂ ਪਹਿਲਾਂ ਤਾਂ ਅਜ਼ਾਦ ਸੋਚ ਤੇ ਫਿਰ ਖੁੱਲ੍ਹੀ-ਖੁਲਾਸੀ ਫ਼ਿਜ਼ਾ ਦੀ ਲੋੜ ਹੁੰਦੀ ਹੈ, ਜਿਥੇ ਕਿ ਇਤਿਹਾਸਕਾਰਾਂ, ਸਾਹਿਤਕਾਰਾਂ ਤੇ ਕਲਾਕਾਰਾਂ ਨੂੰ ਮਾਨਸਿਕ ਅਜ਼ਾਦੀ ਦਾ ਅਹਿਸਾਸ ਹੋਵੇ ਅਤੇ ਉਹ ਆਪਣੇ ਮਨ ਦੀ ਵੇਦਨਾ-ਸੰਵੇਦਨਾ ਦੀ ਗੱਲ ਖੁੱਲ੍ਹ

ਕੇ ਕਰ ਸਕਦੇ ਹੋਣ। ਇਸ ਤੋਂ ਇਲਾਵਾ ਉਨ੍ਹਾਂ ਨੂੰ ਮੌਕੇ ਦੀਆਂ ਸਰਕਾਰਾਂ ਵਲੋਂ ਸਰਪ੍ਰਸਤੀ ਤੇ ਮਦਦ ਵੀ ਦਰਕਰਾਰ ਹੋਵੇ।

ਇਸ ਸੰਦਰਭ ਵਿਚ ਸਭ ਤੋਂ ਪਹਿਲਾਂ ਧਾਰਮਿਕ ਗ੍ਰੰਥਾਂ ਤੋਂ ਬਾਅਦ ਕਿੱਸਾ ਕਾਵਿ ਦੀ ਗੱਲ ਆਉਂਦੀ ਹੈ ਜੋ ਕਿ ਸਾਡੀਆਂ ਹੋ ਚੁੱਕੀਆਂ ਬਜ਼ੁਰਗ ਪੀੜ੍ਹੀਆਂ ਦੀ ਦਾਨਿਸ਼ਮੰਦੀ ਤੇ ਵਿਦਵਤਾ ਦੇ ਸੁਮੇਲ ਦਾ ਪ੍ਰਤੀਕ ਹੈ। ਕਿੱਸਾ ਕਾਵਿ ਦੁਆਰਾ ਵੀ ਗਿਆਨਵਾਨ ਕਵੀਆਂ ਨੇ ਸਿਰੇ ਦੀਆਂ ਸੱਚਾਈਆਂ ਦਸਦੇ ਹੋਏ ਮਨੁੱਖਤਾ ਨੂੰ ਨੇਕ-ਨਾਮ ਜੀਵਨ ਵੱਲ ਤੋਰਨ ਦਾ ਯਤਨ ਕੀਤਾ ਹੈ। ਸਾਡੇ ਬਜ਼ੁਰਗਾਂ ਦੀਆਂ ਅਕਲਮੰਦੀ ਭਰਪੂਰ ਸਮਾਜਿਕ ਤੇ ਧਾਰਮਿਕ ਨਸੀਹਤਾਂ ਵਾਲਾ ਕਿੱਸਾ ਕਾਵਿ ਤੇ ਕਵੀਸ਼ਰੀ ਪ੍ਰੰਪਰਾ ਅੱਜ ਤੋਂ ਸੱਠ ਕੁ ਸਾਲ ਪਹਿਲਾਂ ਓਝਲ ਹੋ ਚੁੱਕੀ ਹੈ।

ਨਿਰਸੰਦੇਹ ਲੌਕਿਕ ਸਾਹਿਤ ਨਾਲ ਅਸੀਂ ਆਪਣੀ ਸਭਿਅਤਾ ਅਤੇ ਸਭਿਆਚਾਰ ਨਾਲ ਜੁੜਦੇ ਹਾਂ। ਅੱਜ ਲੋੜ ਹੈ ਕਿ ਇਸ ਸਾਰੇ ਸਾਹਿਤ ਨੂੰ ਸੰਭਾਲਣ ਵਾਸਤੇ ਚਾਹੇ ਜ਼ਿਲ੍ਹੇ ਨੂੰ ਇਕਾਈ ਮੰਨਿਆ ਜਾਵੇ ਜਾਂ ਸਾਹਿਤਕਾਰਾਂ ਦੀਆਂ ਰਚਨਾਵਾਂ ਨੂੰ ਅਧਾਰ ਬਣਾ ਕੇ ਸਟੇਟ ਪੱਧਰ 'ਤੇ ਸੰਭਾਲਿਆ ਜਾਵੇ। ਜੇ ਅਸੀਂ ਮਾਂ ਬੋਲੀ ਦਾ ਸੱਚਮੁੱਚ ਹੀ ਸਤਿਕਾਰ ਕਰਦੇ ਹਾਂ ਤਾਂ ਸਾਡੇ ਲਈ ਆਪਣੇ ਇਸ ਵਿਰਸੇ ਨੂੰ ਸੰਭਾਲਣਾ ਇਕ ਵੰਗਾਰ ਹੈ। ਪੰਜਾਬ ਸਰਕਾਰ, ਐੱਸ.ਜੀ.ਪੀ.ਸੀ., ਸਾਡੀਆਂ ਯੂਨੀਵਰਸਿਟੀਆਂ, ਭਾਸ਼ਾ ਵਿਭਾਗ, ਸੁਹਿਰਦ ਪ੍ਰਕਾਸ਼ਕ ਤੇ ਸਾਹਿਤਕ ਸੰਸਥਾਵਾਂ ਭਾਵ ਸਾਡੀ ਸਭ ਦੀ ਇਹ ਸਾਂਝੀ ਜ਼ਿੰਮੇਵਾਰੀ ਹੈ ਤਾਂ ਹੀ ਤਾਂ ਅਸੀਂ ਬਹੁਤ ਕੀਮਤੀ,ਦੁਰਲੱਭ ਤੇ ਪਿਉ-ਦਾਦੇ ਦੇ ਖਜ਼ਾਨੇ ਨੂੰ ਚੂਹਿਆਂ ਤੇ ਸਿਉਂਕ ਦੇ ਮੂੰਹੋਂ ਖੋਹ ਕੇ ਸਾਡੇ ਸਾਹਿਤ ਸੰਸਾਰ ਦੀ ਸੇਵਾ ਕਰ ਸਕਾਂਗੇ।

ਅਜ਼ਾਦੀ ਤੋਂ ਬਾਅਦ ਖਾਸ ਕਰਕੇ ਭੌਤਿਕ ਤੇ ਪਦਾਰਥਵਾਦੀ ਖੇਤਰ ਵਿਚ ਮਨੋਰੰਜਨ ਦੀਆਂ ਨਵੀਆਂ ਸਿਮਤਾਂ-ਸਿਫਤਾਂ ਸਦਕਾ ਅਤੇ ਨਵੇਂ-ਨਵੇਂ ਅਮੀਰ ਬਣਨ ਦਾ ਚਾਅ ਸਾਨੂੰ ਰਵਾਇਤੀ ਤੇ ਵਿਰਾਸਤੀ ਸਭਿਆਚਾਰਕ ਖੁਸ਼ਹਾਲੀ ਤੇ ਸੁਭਾਅ ਦੀ ਅਮੀਰੀ ਤੋਂ ਬਹੁਤ ਦੂਰ ਲੈ ਗਿਆ ਹੈ। ਬਹੁਤ ਦੂਰ ਦੀ ਗੱਲ ਨਹੀਂ ਕਿ ਉਨੀਂ ਸੌ ਸੱਠਵਿਆਂ ਤੋਂ ਕਿੱਸਾ ਕਾਵਿ ਦਾ ਇਹ ਸਭਿਆਚਾਰ ਅਲੋਪ ਹੀ ਹੋ ਗਿਆ ਹੈ।

ਇਸ ਵਾਸਤੇ ਅਜਾਇਬ ਘਰਾਂ ਵਿਚ ਧਾਰਮਿਕ ਤੇ ਸਾਹਿਤਕ ਰਚਨਾਵਾਂ ਤੇ ਉਨ੍ਹਾਂ ਦੇ ਰਚਣਹਾਰਿਆਂ ਬਾਰੇ ਜਾਣਕਾਰੀ ਦਿੱਤੀ ਜਾਣੀ ਬਹੁਤ ਜ਼ਰੂਰੀ ਹੈ, ਪਰ ਇਸ ਤੋਂ ਵੀ ਵੱਧ ਪਿੰਡ-ਪਿੰਡ ਤੇ ਨਗਰ-ਨਗਰ ਵਿਚ ਲਾਇਬ੍ਰੇਰੀਆਂ ਸਥਾਪਿਤ ਕਰਨ ਦੀ ਲੋੜ ਹੈ ਤਾਂ ਕਿ ਕੌਮ ਵਿਚ ਹੁਣ ਤੱਕ ਮਨਫੀ ਹੋ ਚੁਕਾ ਪੜ੍ਹਨ-ਲਿਖਣ ਦਾ ਸ਼ੌਕ ਫਿਰ ਤੋਂ ਪੈਦਾ ਹੋ ਸਕੇ । ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਕੌਮ ਵਿਚ ਬਹਾਦਰੀ ਤੇ ਸਿੱਦਕ ਸਿਰੜ ਦੀਆਂ ਬੇਹੱਦ ਚੰਗੀਆਂ ਸਿਫਤਾਂ ਹਨ, ਪਰ ਜਿੱਥੋਂ ਤੱਕ ਆਪਣੇ ਵਡੇਰਿਆਂ ਬਾਰੇ ਜਾਣਕਾਰੀ ਜਾਂ ਆਪਣੇ ਇਤਿਹਾਸਿਕ ਤੇ ਸਾਹਿਤਕ ਖ਼ਜ਼ਾਨੇ ਨੂੰ ਜਾਨਣ-ਸਮਝਣ ਦਾ ਸਵਾਲ ਹੈ, ਉਸ

ਪੱਖੋਂ ਸਾਨੂੰ ਸੂਖਮ ਕਲਾ ਦਾ ਗਿਆਨ ਤੇ ਲਿਖਣ-ਪੜ੍ਹਨ ਦਾ ਸ਼ੌਕ ਨਾ ਹੋਣ ਦੇ ਕਾਰਨ ਸਾਡੀ ਕੌਮ ਅਨਪੜ੍ਹ ਨਹੀਂ ਤਾਂ ਅਧਪੜ੍ਹ ਜ਼ਰੂਰ ਹੈ।

ਜਦੋਂ ਅਸੀਂ ਪੰਜਾਬ ਦੀ ਸਭਿਆਚਾਰਿਕ ਨੀਤੀ ਨੂੰ ਕੋਈ ਨਿੱਗਰ ਤੇ ਮਿਆਰੀ ਰੂਪ-ਸਰੂਪ ਦੇਣ ਦੀ ਗੱਲ ਕਰਦੇ ਹਾਂ ਤਾਂ ਪੰਜਾਬ ਸਰਕਾਰ ਦੀ ਇਸ ਪਾਲਿਸੀ ਵਿਚ ਸਾਡੇ ਸਮਾਜ ਦੇ ਇਤਿਹਾਸਕਾਰਾਂ, ਸਾਹਿਤਕਾਰਾਂ, ਕਿੱਸਾਕਾਰਾਂ, ਢਾਡੀਆਂ, ਕਵੀਸ਼ਰਾਂ, ਗਵੰਤਰੀਆਂ ਨੂੰ ਉਨ੍ਹਾਂ ਦਾ ਬਣਦਾ ਯੋਗ ਸਥਾਨ ਦੇਣ ਦੀ ਅਹਿਮੀਅਤ ਵੱਲ ਧਿਆਨ ਦੇਣ ਦੀ ਲੋੜ ਹੈ। ਇਸ ਪ੍ਰਸੰਗ ਵਿਚ ਕਿੱਸੇਕਾਰਾਂ, ਢਾਡੀਆਂ ਤੇ ਗਵੰਤਰੀਆਂ ਨੇ ਸ਼ੁਰੂ ਤੋਂ ਹੀ ਕੌਮ ਨੂੰ ਆਪਣੀਆਂ ਵਾਰਾਂ ਤੇ ਸੱਦਾਂ ਦੇ ਨਾਲ ਕੌਮ ਵਿਚ ਜੋਸ਼ ਤੇ ਉਤਸ਼ਾਹ ਭਰ ਕੇ ਚੜ੍ਹਦੀ ਕਲਾ ਦਾ ਜਜ਼ਬਾ ਪੈਦਾ ਕੀਤਾ ਹੈ। ਇਸ ਵਾਸਤੇ ਹੁਣ ਵੀ ਇਸ ਵਧੀਆ ਕੌਮੀ ਪ੍ਰੰਪਰਾ ਨੂੰ ਬਹਾਲ ਕਰਨ ਦੀ ਅਤਿਅੰਤ ਜ਼ਰੂਰਤ ਹੈ।

**<u>ਪਟਿਆਲਾ ਸੰਗੀਤ ਘਰਾਣਾ:-</u>**

ਇਸ ਪ੍ਰਸੰਗ ਵਿਚ ਦੁਨੀਆਂ ਦੇ ਸੰਗੀਤ-ਸੰਸਾਰ ਵਿਚ ਭਾਰਤ ਦੇ ਸ਼ਾਸਤਰੀ ਸੰਗੀਤ ਦੀ ਸਦੀਆਂ ਤੋਂ ਚੜ੍ਹਤ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਰਬਾਬੀ ਮਰਦਾਨੇ ਦੀ ਸੰਗੀਤਿਕ ਜੋੜੀ ਨੇ ਗੁਰਬਾਣੀ ਨੂੰ ਰਾਗਾਂ ਵਿਚ ਉਚਾਰ ਕੇ ਪੰਜਾਬ ਦੇ ਸਭਿਆਚਾਰ ਨੂੰ ਸੰਗੀਤ ਦੀ ਨਾਯਾਬ ਦੇਣ ਦਿੱਤੀ ਹੈ। ਬਾਬਾ ਨਾਨਕ ਨੂੰ ਤਾਂ ਦੁਨੀਆਂ ਨੇ ਹੱਕ ਬਜਾਨਬ ਹੀ 'ਰਬਾਬੀ ਬਾਬਾ' ਤੇ ਭਾਈ ਮਰਦਾਨੇ ਨੂੰ 'ਰਬਾਬੀ' ਕਿਹਾ ਹੈ। ਵੀਹਵੀਂ ਸਦੀ ਦਾ ਸਭ ਤੋਂ ਮਹਾਨ ਫਿਲਾਸਫਰ ਓਸ਼ੋ ਤਾਂ ਇਥੋਂ ਤੱਕ ਕਹਿੰਦਾ ਹੈ ਕਿ ਬਾਬੇ ਨਾਨਕ ਨੇ ਤਾਂ ਅਕਾਲ ਪੁਰਖ ਨੂੰ ਗਾ ਕੇ ਹੀ ਪਾਇਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਰਬਾਬੀ ਪ੍ਰੰਪਰਾ ਦੀ ਬੜੀ ਸਰਪ੍ਰਸਤੀ ਕੀਤੀ। ਉਹ ਆਪ ਵੀ ਬੜੇ ਵੱਡੇ ਸੰਗੀਤਕਾਰ ਸਨ, ਜਿਸ ਸਦਕਾ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਰਾਗਾਂ ਵਿਚ ਤਰਤੀਬ ਦਿੱਤੀ। ਫਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਢਾਡੀ ਪ੍ਰੰਪਰਾ ਤੇ ਵਾਰਾਂ ਨੂੰ ਸਿੱਖ ਮੱਤ ਵਿਚ ਬਹੁਤ ਹੀ ਸਨਮਾਨਯੋਗ ਸਥਾਨ ਦਿੱਤਾ।

ਸੰਨ 1850 ਦੇ ਕਰੀਬ ਪਟਿਆਲਾ ਰਾਜਘਰਾਣੇ ਦੇ ਮਹਾਰਾਜਾ ਨਰਿੰਦਰ ਸਿੰਘ ਨੇ ਆਪਣੇ ਸਮੇਂ ਵਿਚ ਸੰਗੀਤ ਦੀ ਦੁਨੀਆਂ ਨੂੰ 'ਪਟਿਆਲਾ ਸੰਗੀਤ ਘਰਾਣੇ' ਦੇ ਨਾਂਅ 'ਤੇ ਸਰਪ੍ਰਸਤੀ ਦੇ ਕੇ ਪੰਜਾਬ ਦੀਆਂ ਸੂਖਮ ਕਲਾਵਾਂ ਤੇ ਕਲਾਕਾਰਾਂ ਦੀ ਬੜੀ ਵੱਡੀ ਸੇਵਾ ਕੀਤੀ। ਪਰ ਅਫਸੋਸ ਕਿ ਅਸੀਂ ਬੜੇ ਵੱਡੇ ਨੁਕਤਾਚੀਨ ਤੇ ਬੇਮਤਲਬ ਜਿਹੇ ਕੂਹਣੀਮਾਰ ਹੋਣ ਦੇ ਨਾਤੇ 'ਪਟਿਆਲਾ ਪੈੱਗ' ਨੂੰ ਤਾਂ ਆਪਣੇ ਦਿਲ ਵਿਚ ਲਾਲਚਵੱਸ ਵਸਾ ਰੱਖਿਆ ਹੈ, ਪਰ 'ਪਟਿਆਲਾ ਘਰਾਣੇ' ਦੇ ਵਧੀਆ ਸ਼ਾਸਤਰੀ ਸੰਗੀਤ ਨੂੰ ਮਨੋਂ ਹੀ ਵਿਸਾਰ ਦਿੱਤਾ ਹੈ।

ਇਸ ਤਰ੍ਹਾਂ ਹੀ ਪੰਜਾਬੀ ਸਭਿਆਚਾਰ ਦੇ ਲੋਕ ਨਾਚ, ਲੋਕ ਬੋਲੀਆਂ ਤੇ ਲੋਕ ਸੰਗੀਤ

ਸਭ ਕੁੱਝ ਸਾਡੇ ਲਈ ਪਰਾਇਆ ਹੀ ਹੋ ਚੁਕਾ ਹੈ। ਸਾਡੇ ਗੁਰੂ ਸਾਹਿਬਾਨ ਦੇ ਕਾਲ ਤੋਂ ਚੱਲੇ ਆ ਰਹੇ ਗੁਰਮਤਿ ਸੰਗੀਤ ਦੇ ਮੂਲ ਅਧਾਰ ਤੰਤੀਸਾਜ਼ ਜਿਵੇਂ ਕਿ ਰਬਾਬ, ਸਾਰੰਗੀ, ਸਾਰਿੰਦਾ, ਤਾਊਸ ਤੇ ਮਿਰਦੰਗ ਜਿਹੇ ਸਾਜ਼ਾਂ ਤੇ ਸਾਜਿੰਦਿਆਂ ਦੀ ਨਾ ਤਾਂ ਕਿਤੇ ਕੋਈ ਗੱਲ-ਕੱਥ ਹੁੰਦੀ ਹੈ ਤੇ ਨਾ ਹੀ ਸਾਨੂੰ ਇਹ ਸਾਜ਼-ਸਾਜਿੰਦੇ ਹੁਣ ਕਿਤੇ ਆਮ ਵੇਖਣ ਨੂੰ ਮਿਲਦੇ ਹਨ। ਇਹ ਵੀ ਇਕ ਕੌੜੀ ਸੱਚਾਈ ਹੈ ਕਿ ਸ਼ਬਦ ਗਾਇਨ ਸਮੇਂ ਅੱਜ ਗੁਰਮਤਿ ਸੰਗੀਤ ਦੀ ਥਾਂ ਫਿਲਮੀ ਤਰਜ਼ਾਂ ਹਾਵੀ ਹਨ ਤੇ ਗੁਰਮਤਿ ਸੰਗੀਤ ਕਦੇ -ਕਦਾਈਂ ਹੀ ਸੁਣਨ ਨੂੰ ਮਿਲਦਾ ਹੈ।

ਬੇਸ਼ੱਕ ਇਸ ਪਾਸੇ ਐੱਸ.ਜੀ.ਪੀ.ਸੀ. ਦਾ ਧਿਆਨ ਗਿਆ ਹੈ ਤੇ ਪਹਿਲਾਂ ਨਾਲੋਂ ਵੱਡੀ ਹੱਦ ਤੱਕ ਸੁਧਾਰ ਵੀ ਹੋਇਆ ਹੈ, ਪਰ ਕਿਤੇ ਨਾ ਕਿਤੇ ਫਿਰ ਕੋਈ ਨਵੇਂ ਜ਼ਮਾਨੇ ਦੀ ਗਰਮ ਹਵਾ ਦਾ ਪੁੱਟਿਆ ਗਾਇਕ ਹਾਲੇ ਵੀ ਸ਼ਬਦ ਗਾਇਨ ਸਮੇਂ ਗੁਰਮਤਿ ਸੰਗੀਤ ਦੀ ਥਾਂ ਆਪਣੀ ਫਿਲਮੀ ਸੁਰ ਦਾ ਅਲਾਪ ਕਰ ਹੀ ਜਾਂਦਾ ਹੈ।

ਖੈਰ! ਸਾਡੀਆਂ ਬੰਸਰੀਆਂ, ਅਲਗੋਜ਼ੇ, ਖੜਤਾਲਾਂ, ਢੱਡ-ਸਾਰੰਗੀਆਂ, ਬਗਦੂ ਤੇ ਛੈਣੇ ਅੱਜ ਕਿਤੇ ਰੈਸਟੋਰੈਂਟਾਂ ਤੇ ਹੋਟਲਨੁਮਾ ਹਵੇਲੀਆਂ ਵਿਚ ਤਾਂ ਵਪਾਰਕ ਜਿਹੇ ਨਜ਼ਰੀਏ ਤੋਂ ਰੱਖੀਆਂ ਗਈਆਂ ਹਨ, ਪਰ ਇਹ ਸਾਜ਼-ਸਰਿੰਦੇ ਤੇ ਵਾਜੇ-ਗਾਜੇ ਸਾਡੇ ਪੰਜਾਬੀ ਸੰਗੀਤ ਦੀ ਧਰੋਹਰ ਹੋਣ ਵਜੋਂ ਕਿਤੇ ਵੀ ਸਾਡੇ ਅਜਾਇਬ ਘਰਾਂ ਵਿਚ ਸੰਭਾਲੇ ਨਹੀਂ ਗਏ। ਇਥੇ ਫਿਰ ਸਮਝਣ ਵਾਲੀ ਗੱਲ ਬਾਕੀ ਇਹ ਹੀ ਰਹਿ ਜਾਂਦੀ ਹੈ ਕਿ ਦੁਬਾਰਾ ਇਹ ਸਾਡੇ ਸਾਰੇ 'ਵਿਰਾਸਤੀ ਬਾਬੇ' ਸਾਨੂੰ ਲੱਭਿਆਂ ਵੀ ਨਹੀਂ ਲੱਭਣੇ।

ਇਸ ਤਰ੍ਹਾਂ ਹੀ ਸਾਡੇ ਪੁਰਾਣੇ ਇਤਿਹਾਸਕਾਰ ਤੇ ਸਾਹਿਤਕਾਰ ਅੱਜ ਸਾਡੀ ਪੰਜਾਬੀਅਤ ਦੀ ਸਾਂਝੀ ਵਿਰਾਸਤ ਬਣ ਚੁਕੇ ਹਨ। ਪਰ ਅੱਜ ਪੰਜਾਬੀ ਸਭਿਆਚਾਰ ਦੇ ਇਹ ਸਿਤਾਰੇ ਪੰਜਾਬ ਦੀ ਧਰਤੀ 'ਤੇ ਥੋੜੀ ਦੇਰ ਚਮਕਣ ਮਗਰੋਂ ਅਸਮਾਨੀ ਤਾਰਿਆਂ ਨਾਲ ਜਾ ਮਿਲੇ ਹਨ। ਇਸ ਵਾਸਤੇ ਇਨ੍ਹਾਂ ਵਿਦਵਾਨਾਂ ਦੀ ਸਾਹਿਤਕ ਤੇ ਇਤਿਹਾਸਿਕ ਘਾਲ ਕਮਾਈ ਦੀ ਨਿਸ਼ਾਨੀ ਇਨ੍ਹਾਂ ਦੀਆਂ ਰਚਨਾਵਾਂ ਨੂੰ ਸੰਭਾਲਣ ਦੀ ਲੋੜ ਹੈ। ਇਸ ਲਈ ਸਾਨੂੰ ਚਾਹੀਦਾ ਹੈ ਕਿ ਇਨ੍ਹਾਂ ਦੀਆਂ ਇਤਿਹਾਸਕ ਤੇ ਸਾਹਿਤਕ ਰਚਨਾਵਾਂ ਨੂੰ ਸ਼ਹਿਰਾਂ, ਨਗਰਾਂ ਤੇ ਪਿੰਡਾਂ ਤੱਕ ਦੀਆਂ ਲਾਇਬ੍ਰੇਰੀਆਂ ਤੱਕ ਪਹੁੰਚਾਈਏ।

ਇਹ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਅੰਗਰੇਜ਼ੀ ਸਾਹਿਤ ਵਿਚ ਜੇ ਅਧਿਆਤਮਵਾਦ ਦਾ ਕਵੀ ਮਿਲਟਨ ਹੋਇਆ ਹੈ ਤਾਂ ਪੰਜਾਬੀ ਸਾਹਿਤ ਦਾ ਪ੍ਰੋ. ਪੂਰਨ ਸਿੰਘ ਉਸ ਨਾਲੋਂ ਕਿਸੇ ਗੱਲੋਂ ਵੀ ਘੱਟ ਨਹੀਂ ਹੈ। ਫਿਰ ਜੇ ਇੰਗਲੈਂਡ ਦਾ ਕੁਦਰਤ ਪ੍ਰੇਮੀ ਕਵੀ ਵਰਡਰਜ਼ਵਰਥ ਹੈ ਤਾਂ ਉਸ ਦੀ ਤੁਲਨਾ ਸਾਡੇ ਕਵੀ ਭਾਈ ਵੀਰ ਸਿੰਘ ਨਾਲ ਕੀਤੀ ਜਾਣੀ ਚਾਹੀਦੀ ਹੈ, ਪਰ ਅਫਸੋਸ ਕਿ ਸਾਨੂੰ ਹੁਣ ਤੱਕ ਵੀ ਸਾਡੇ ਵਿਦਿਅਕ ਕੋਰਸਾਂ ਵਿਚ ਭਾਈ ਵੀਰ ਸਿੰਘ ਦੀ ਤੁਲਨਾ ਵਰਡਰਜ਼ਵਰਥ ਨਾਲ ਕੀਤੇ ਜਾਣ ਦੀ ਮੁਥਾਜੀ ਹੈ।

ਅੰਗਰੇਜ਼ਾਂ ਦੇ ਰੋਮਾਂਸਵਾਦੀ ਕਵੀ ਬਾਇਰਨ, ਸ਼ੈਲੀ ਤੇ ਕੀਟਸ ਦੇ ਮੁਕਾਬਲੇ ਵਿਚ ਸਾਡੇ ਅਜੋਕੇ ਸਮੇਂ ਦਾ ਬਿਰਹਾ ਦਾ ਸੁਲਤਾਨ ਇਕੱਲਾ ਸ਼ਿਵ ਕੁਮਾਰ ਬਟਾਲਵੀ ਹੀ ਕਾਫੀ ਹੈ, ਪਰ ਇਥੇ ਵੀ ਸਾਡੀ ਸਿੱਖਿਆ ਪ੍ਰਣਾਲੀ ਵਿਚ 'ਘਰ ਦਾ ਜੋਗੀ ਜੋਗ ਨਾ ਤੇ ਬਾਹਰ ਦਾ ਜੋਗੀ ਸਿੱਧ' ਵਾਲੀ ਗੱਲ ਬਣੀ ਹੋਈ ਹੈ।

ਇਸ ਤਰ੍ਹਾਂ ਹੀ ਬੇਸ਼ੱਕ ਅਮਰੀਕਨ ਸਾਹਿਤ ਦੇ ਮੰਨੇ-ਪ੍ਰਮੰਨੇ ਰਹਿਸਵਾਦ ਦੇ ਲਿਖਾਰੀ ਹੈਨਰੀ ਡੇਵਿਡ ਥੋਰੋ, ਵਾਲਟ ਵਿਟਮੈਨ ਤੇ ਰੈਲਫ ਵਾਲਡੋ ਐਮਰਸਨ ਹੋਏ ਹਨ, ਪਰ ਇਸ ਪੱਖੋਂ ਸਾਡੇ ਮੋਹਨ ਸਿੰਘ ਦੀਵਾਨਾ, ਪ੍ਰੋ. ਪੂਰਨ ਸਿੰਘ ਤੇ ਦੀਵਾਨ ਸਿੰਘ ਕਾਲੇਪਾਣੀ ਉਨ੍ਹਾਂ ਦੇ ਨਾਲ ਪੂਰਾ ਮੜ੍ਹੱਕਦੇ ਹਨ। ਇਸ ਵਿਚ ਸ਼ੱਕ ਨਹੀਂ ਕਿ ਡਿਕਨਜ਼ ਤੇ ਹਾਰਡੀ ਸੰਸਾਰ ਪ੍ਰਸਿੱਧ ਨਾਵਲਿਸਟ ਹੋਏ ਹਨ, ਪਰ ਪੰਜਾਬ ਦੇ ਜਸਵੰਤ ਸਿੰਘ ਕੰਵਲ ਤੇ ਗੁਰਦਿਆਲ ਸਿੰਘ ਜੈਤੋ ਵੀ ਕਿਸੇ ਗੱਲੋਂ ਘੱਟ ਨਹੀਂ ਹਨ। ਬੱਸ ਜੇ ਕੋਈ ਫਰਕ ਹੈ ਤਾਂ ਉਹ ਸਾਡੀ ਮਾੜੀ ਮਾਨਸਿਕ ਤੇ ਇੱਲ੍ਹਤੀ ਸੋਚ ਦਾ ਹੈ ਕਿ ਜਿਹੜੀ ਸਾਨੂੰ 'ਦੂਜੇ ਦੀ ਥਾਲੀ ਵਿਚ ਹਮੇਸ਼ਾ ਹੀ ਵੱਡਾ ਲੱਡੂ' ਦਿਖਾਉਂਦੀ ਰਹਿੰਦੀ ਹੈ।

ਪਰ ਅਫਸੋਸ ਦੀ ਗੱਲ ਹੈ ਕਿ ਸਾਡੇ ਆਪਣੇ ਉੱਚਤਮ ਵਿਦਿਅਕ ਅਦਾਰੇ ਹਾਲੇ ਵੀ ਸਾਨੂੰ 'ਮੈਕਾਲੇ ਦੇ ਬੱਚੇ' ਹੀ ਸਮਝਦੇ ਹਨ ਅਤੇ ਹੁਣ ਵੀ ਸਾਨੂੰ ਆਪਣਿਆਂ ਨਾਲੋਂ ਕਿਤੇ ਵੱਧ ਬੇਗਾਨਿਆਂ ਨੂੰ ਅਪਣਾਉਣ ਦੀ ਸਿੱਖਿਆ ਦੇ ਰਹੇ ਹਨ। ਇਸ ਦਾ ਇਕ ਮੁੱਖ ਕਾਰਨ ਇਹ ਵੀ ਹੈ ਕਿ 'ਕੁੱਛ ਕਮੀ ਹਮੀਂ ਮੇਂ ਥੀ, ਜੋ ਯਾਦ ਉਨ ਕੋ ਨਾ ਆ ਸਕੇ'; ਇਸ ਦਾ ਮਤਲਬ ਸਪਸ਼ਟ ਹੈ ਕਿ ਅਸੀਂ ਪਹਿਲਾਂ ਤਾਂ ਆਪਣੀ ਗੁਲਾਮ ਮਾਨਸਿਕਤਾ ਦੇ ਕਾਰਨ ਆਪਣਿਆਂ ਦੀ ਉਪਮਾ ਤੇ ਉਨ੍ਹਾਂ ਦੇ ਕੰਮਾਂ ਦੀ ਵਡਿਆਈ ਸਬੰਧੀ ਕੁੱਝ ਬਹੁਤਾ ਜਾਣਦੇ ਹੀ ਨਹੀਂ ਹਾਂ। ਫਿਰ ਜੇ ਅਸੀਂ ਜਾਣਦੇ ਵੀ ਹਾਂ ਤਾਂ ਇਸ ਸੱਚਾਈ ਨੂੰ ਮੰਨਣ ਲਈ ਤਿਆਰ ਹੀ ਨਹੀਂ ਹਾਂ ਕਿ ਸਾਡੇ ਆਪਣੇ ਪੁਰਖੇ ਗ਼ੈਰ-ਮੁਲਕੀ ਵਡੇਰਿਆਂ ਤੋਂ ਕਿਸੇ ਪੱਖੋਂ ਵੀ ਪਿੱਛੇ ਨਹੀਂ ਸਨ।

**ਗੁਰੂਕੁਲ ਪ੍ਰੰਪਰਾ ਦੇ ਅਲੰਬਰਦਾਰ ਸਿੱਖਿਆ ਸ਼ਾਸਤਰੀਆਂ ਨੂੰ ਆਦਰ-ਮਾਣ ਦੇਣ ਦੀ ਲੋੜ:-**

ਇਸ ਤਰ੍ਹਾਂ ਹੀ ਸਰਕਾਰੀ ਵਿਭਾਗਾਂ ਤੇ ਖਾਸ ਕਰਕੇ ਸਿੱਖਿਆ ਵਿਭਾਗ ਦੇ ਅਜਿਹੇ ਹੋਰ ਵੀ ਮਿਆਰੀ ਤੇ ਮਿਸਾਲੀ ਅਫਸਰ ਤੇ ਅਧਿਆਪਕ ਹੋਏ ਹਨ, ਜਿਨ੍ਹਾਂ ਨੇ ਕਿ ਸਾਡੀ ਪ੍ਰਾਚੀਨ ਗੁਰੂਕੁਲ ਸਿੱਖਿਆ ਪ੍ਰਣਾਲੀ ਦੀ ਮਹਾਨ ਪ੍ਰੰਪਰਾ ਨੂੰ ਬਾਖ਼ੂਬੀ ਨਿਭਾਇਆ ਹੈ। ਇਨ੍ਹਾਂ ਨੇ ਆਪਣੇ ਵਿਦਿਆਰਥੀਆਂ ਨੂੰ ਸਿੱਖਿਆ ਦੇਣ ਦੇ ਨਾਲ ਨਾਲ ਉਨ੍ਹਾਂ ਦੇ ਚਰਿੱਤਰ ਨਿਰਮਾਣ ਦੇ ਕਾਰਜ ਨੂੰ ਵੀ ਆਪਣੇ ਜੀਵਨ ਦਾ ਮੁੱਖ ਮੰਤਵ ਬਣਾਇਆ। ਵਿਦਿਆ ਦੇ ਪਸਾਰ ਤੇ ਅਧਿਆਪਨ ਦੇ ਇਸ ਖੇਤਰ ਵਿਚ ਦੇਵ ਸਮਾਜ ਸੰਸਥਾਵਾਂ ਦੇ ਮੁਖੀ ਮੇਰੇ ਬਾਬਾ ਜੀ ਸ੍ਰ. ਈਸ਼ਵਰ ਸਿੰਘ, ਅਬੋਹਰ ਤੇ ਸੰਗਰੀਏ ਦੇ ਇਲਾਕਿਆਂ ਵਿਚ 1950ਵਿਆਂ ਤੋਂ ਵੀ ਪਹਿਲਾਂ ਸਿੱਖਿਆ ਦਾ ਪਸਾਰ ਕਰਨ ਵਾਲੇ ਸਵਾਮੀ ਕੇਸ਼ਵਾ ਨੰਦ, ਮੇਰੇ ਪਿਤਾ ਜੀ ਸ੍ਰ. ਅਜਮੇਰ ਸਿੰਘ ਸਿੱਧੂ, ਪ੍ਰਿੰਸੀਪਲ ਕੇ. ਐੱਲ. ਕਪੂਰ, ਪ੍ਰੋਫੈਸਰ ਪ੍ਰੀਤਮ ਸਿੰਘ ਤੇ ਪ੍ਰੋਫੈਸਰ

ਕਰਮ ਸਿੰਘ ਵਰਗੇ ਹੋਰ ਵੀ ਸਿੱਖਿਆ ਖੇਤਰ ਦੇ ਕਿੰਨੇ ਹੀ ਅਜਿਹੇ ਨਾਮ ਹਨ, ਜਿਨ੍ਹਾਂ ਨੂੰ ਅੱਜ ਵੀ ਵਿਦਿਆਰਥੀ ਜਗਤ ਸਿਜਦਾ ਕਰਦਾ ਹੈ।

ਇਸ ਪ੍ਰਸੰਗ ਵਿਚ ਮੈਨੂੰ ਆਪਣੇ ਦਾਦਾ ਜੀ ਤੇ ਆਪਣੇ ਪਾਪਾ ਜੀ ਦੇ ਸ਼ਬਦ ਯਾਦ ਆਉਂਦੇ ਹਨ ਕਿ ਉਹ ਕਦੇ ਵੀ ਆਪਣੇ ਵਿਦਿਆਰਥੀਆਂ ਨੂੰ ਕਦੇ ਵੀ ਵਿਗੜੇ ਬੱਚੇ ਨਹੀਂ ਸਮਝਦੇ ਸਨ, ਸਗੋਂ ਗੁਰੂਕੁਲ ਤੇ ਸ਼ਾਂਤੀ ਨਿਕੇਤਨ ਜਿਹੀਆਂ ਸੰਸਥਾਵਾਂ ਦੀਆਂ ਪ੍ਰੰਪਰਾਵਾਂ ਨਿਭਾਉਂਦੇ ਹੋਏ ਉਹ ਆਪਣੇ ਵਿਦਿਆਰਥੀਆਂ ਦਾ ਚਰਿਤਰ ਨਿਰਮਾਣ ਕਰਕੇ ਉਨ੍ਹਾਂ ਨੂੰ ਸਮਾਜ ਉਸਾਰੀ ਦੇ ਕੰਮਾਂ ਵਿਚ ਆਉਂਦੇ ਸਨ। ਇਹ ਹੀ ਕਾਰਨ ਹੈ ਕਿ ਅੱਜ ਦਾ ਕਥਿਤ ਤੌਰ 'ਤੇ ਵਿਗੜਿਆ ਵਿਦਿਆਰਥੀ ਵਰਗ ਆਪਣੀ ਵੱਡੀ ਪੀੜ੍ਹੀ ਤੇ ਖਾਸ ਕਰਕੇ ਸਿੱਖਿਆ ਸ਼ਾਸਤਰੀਆਂ ਦੀ ਅਣਗਹਿਲੀ ਕਰਕੇ ਆਪਣੇ ਰਾਹ ਤੋਂ ਭਟਕਿਆ ਹੋਇਆ ਹੈ।

ਇਸ ਪ੍ਰਸੰਗ ਵਿਚ ਵਿਦਿਅਕ ਖੇਤਰ ਦੇ ਅਜਿਹੇ ਨੇਕ-ਨੀਅਤ ਅਚਾਰੀਆਂ, ਅਧਿਆਪਕਾਂ ਤੇ ਨੇਕ ਇਨਸਾਨਾਂ ਦੀ ਸਮਾਜ ਨੂੰ ਦੇਣ ਅਤੇ ਉਨ੍ਹਾਂ ਦੀ ਸਿੱਖਿਆ ਤੇ ਉਨ੍ਹਾਂ ਦੀ ਮਿੱਠੀ ਯਾਦ ਨੂੰ ਪੰਜਾਬ ਦੀ 'ਸਿੱਖਿਆ ਪ੍ਰਣਾਲੀ' ਅਤੇ ਸਭਿਆਚਾਰ ਦੀ ਨੀਤੀ ਦੁਆਰਾ ਪੁਨਰ ਸੁਰਜੀਤ ਕਰਨ ਦੀ ਬੇਅੰਤ ਲੋੜ ਹੈ ਤਾਂ ਕਿ ਸਾਡੀਆਂ ਅਜੋਕੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਖਾਸ ਕਰਕੇ ਵਿਦਿਆਰਥੀ ਪੀੜ੍ਹੀਆਂ ਅਜਿਹੇ ਉਸਤਾਦਾਂ ਦੇ ਜੀਵਨਾਂ, ਉਨ੍ਹਾਂ ਦੇ ਸੰਘਰਸ਼ਾਂ ਤੇ ਉਨ੍ਹਾਂ ਦੀ ਆਪਣੇ ਕਰਤੱਵ ਪ੍ਰਤੀ ਨਿਸ਼ਠਾ ਤੋਂ ਸਬਕ ਗ੍ਰਹਿਣ ਕਰਕੇ ਜ਼ਿੰਦਗੀ ਵਿਚ ਅਗਾਂਹ ਵਧਣ ਦੀ ਪ੍ਰੇਰਣਾ ਲੈ ਸਕਣ।

## ਸਾਡੇ ਰਣਬਾਂਕਰਿਆਂ ਦੀ ਵਿਰਾਸਤ:-

ਫਿਰ ਇਸ ਤੋਂ ਬਾਅਦ ਸਰਹੱਦਾਂ ਤੇ ਦੇਸ਼ ਤੇ ਕੌਮ ਦੇ ਰਖਵਾਲੇ ਫੌਜੀਆਂ, ਦੇਸ਼ ਦਾ ਮਾਣ ਵਧਾਉਣ ਵਾਲੇ ਖਿਡਾਰੀਆਂ, ਹੋਰ ਉੱਘੀਆਂ ਧਾਰਮਿਕ ਤੇ ਸਮਾਜਿਕ ਸ਼ਖਸੀਅਤਾਂ ਦੇ ਕਾਰਨਾਮਿਆਂ ਅਤੇ ਉਨ੍ਹਾਂ ਵਲੋਂ ਸਮਾਜ ਨੂੰ ਵੱਖ-ਵੱਖ ਖੇਤਰਾਂ ਵਿਚ ਦਿੱਤੇ ਗਏ ਯੋਗਦਾਨ ਦਾ ਵਿਸ਼ੇਸ਼ ਜ਼ਿਕਰ ਕਰਨਾ ਬਣਦਾ ਹੈ। ਸੁਤੰਤਰਤਾ ਸੰਗਰਾਮੀਆਂ ਦੇ ਅਜ਼ਾਦੀ ਵਾਸਤੇ ਕੀਤੇ ਸੰਘਰਸ਼ਾਂ ਦੇ ਨਾਲ-ਨਾਲ ਸੁਭਾਸ਼ ਚੰਦਰ ਬੋਸ ਤੇ ਜਨਰਲ ਮੋਹਣ ਸਿੰਘ ਜਿਹੇ ਸੂਰਬੀਰ ਦੇਸ਼ ਭਗਤ ਸੈਨਿਕਾਂ ਦੀ ਅਜ਼ਾਦ ਹਿੰਦ ਫੌਜ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਫੁਰਮਾਨ "ਚੂੰ ਕਾਰ ਅਜ਼ ਹੀਲਤੇ ਦਰ ਗੁਜ਼ਸ਼ਤ। ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ" ਅਨੁਸਾਰ ਅਜ਼ਾਦੀ ਦੇ ਸੰਗਰਾਮ 'ਤੇ ਫੌਜੀ ਪਹਿਰਾ ਲਾਉਣ ਦੀ ਜ਼ਰੂਰਤ ਮਹਿਸੂਸ ਹੋਈ। ਇਸ ਤਰ੍ਹਾਂ ਆਈ.ਐੱਨ.ਏ. ਦੇ ਜਨਰਲ ਮੋਹਣ ਸਿੰਘ ਤੋਂ ਲੈ ਕੇ ਜਨਰਲ ਸ਼ਾਹਨਿਵਾਜ਼ ਖਾਨ, ਕਰਨਲ ਗੁਰਬਖਸ਼ ਸਿੰਘ ਢਿੱਲੋਂ ਤੇ ਕਰਨਲ ਪ੍ਰੇਮ ਕੁਮਾਰ ਸਹਿਗਲ ਤੇ ਉਨ੍ਹਾਂ ਦੀ ਪਤਨੀ ਰਾਣੀ ਝਾਂਸੀ ਰੈਜੀਮੈਂਟ ਦੀ ਕਮਾਂਡਰ ਕਰਨਲ ਲਕਸ਼ਮੀ ਸਹਿਗਲ ਦੇ ਨਾਮ ਅਤੇ ਉਨ੍ਹਾਂ ਦੀ ਅਜ਼ਾਦ ਹਿੰਦ ਫੌਜ ਦੇ ਸੁਨਹਿਰੇ ਯੋਗਦਾਨ ਦੀ ਯਾਦ ਸਾਨੂੰ ਅੱਜ ਭੁੱਲ-ਭੁਲਾ ਹੀ ਗਈ ਹੈ।

ਇਸ ਸੰਦਰਭ ਵਿਚ ਜ਼ਿਕਰਯੋਗ ਹੈ ਕਿ ਸਰਕਾਰੀ ਤੌਰ 'ਤੇ ਮੰਨੇ ਗਏ ਤੱਥਾਂ ਤੋਂ

ਜ਼ਾਹਰ ਹੁੰਦਾ ਹੈ ਕਿ ਅਜ਼ਾਦੀ ਦੇ ਸੰਘਰਸ਼ ਵਿੱਚ 135 ਪੰਜਾਬੀਆਂ ਨੂੰ ਫਾਂਸੀ ਦਿੱਤੀ ਗਈ, ਇਨ੍ਹਾਂ ਵਿਚੋਂ 93 ਸਿੱਖ ਸਨ। ਇਸ ਤਰ੍ਹਾਂ ਹੀ 2596 ਪੰਜਾਬੀਆਂ ਨੂੰ ਉਮਰ ਕੈਦ ਹੋਈ, ਇਨ੍ਹਾਂ ਵਿਚੋਂ 2147 ਸਿੱਖ ਸਨ। ਇੰਡੀਅਨ ਨੈਸ਼ਨਲ ਆਰਮੀ ਦੇ ਕੁੱਲ 32000 ਸ਼ਹੀਦਾਂ ਵਿਚੋਂ 20000 ਸਿੱਖ ਸਨ। ਜਨਰਲ ਮੋਹਣ ਸਿੰਘ ਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਇੰਡੀਅਨ ਨੈਸ਼ਨਲ ਆਰਮੀ ਵਿੱਚ 60% ਅਫਸਰ ਤੇ ਸਿਪਾਹੀ ਸਿੱਖ ਤੇ ਪੰਜਾਬੀ ਹੀ ਸਨ।

ਉਸ ਤੋਂ ਬਾਅਦ ਭਾਰਤੀ ਫੌਜ ਵਿਚ ਖਾਸ ਕਰਕੇ ਪੰਜਾਬੀ ਸੈਨਿਕਾਂ ਦਾ 1947 ਦੀ ਵੰਡ ਸਮੇਂ ਪਾਕਿਸਤਾਨ ਬਾਰਡਰ 'ਤੇ ਅਤੇ ਫਿਰ 1962 ਦੀ ਭਾਰਤ-ਚੀਨ ਜੰਗ, ਪਾਕਿਸਤਾਨ ਨਾਲ ਸੰਨ 1965 ਤੇ 1971 ਦੀਆਂ ਦੋ ਜੰਗਾਂ ਅਤੇ ਕਾਰਗਿਲ ਜਿਹੀਆਂ ਕਿੰਨੀਆਂ ਹੀ ਲੜਾਈਆਂ ਦੇ ਸ਼ਹੀਦਾਂ ਤੇ ਯੋਧਿਆਂ ਦੀ ਦੇਸ਼ ਸੇਵਾ ਤੇ ਕੌਮ ਲਈ ਕੀਤੀ ਕੁਰਬਾਨੀ ਅੱਜ ਸਾਡੇ ਵਲੋਂ ਇਤਿਹਾਸ ਦੇ ਪੰਨਿਆਂ ਵਿਚ ਅੰਕਿਤ ਨਹੀਂ ਹੋ ਰਹੀ।

ਇਸ ਤਰ੍ਹਾਂ ਸ਼ਹੀਦਾਂ ਦੀਆਂ ਬਰਸੀਆਂ ਤੇ ਸ਼ਤਾਬਦੀਆਂ ਅਤੇ ਖਾਸ ਕਰਕੇ ਹੁਣ ਵਾਂਗੂੰ ਚੋਣਾਂ ਵਾਲੇ ਸਾਲਾਂ ਵਿਚ ਇਹ ਲੀਡਰ ਲੋਕ ਸ਼ਹੀਦਾਂ ਦੇ ਨਾਮ 'ਤੇ ਸਿਆਸਤ ਕਰ ਕੇ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਲਾਹੇਮਾਤਰ ਭੁਨਾਉਂਦੇ ਚਲੇ ਆ ਰਹੇ ਹਨ। ਇਹ ਹੋਰ ਵੀ ਗੰਭੀਰਤਾ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਅਸੀਂ ਤਕਰੀਬਨ ਪਿਛਲੀ ਇਕ ਸਦੀ ਤੋਂ ਅਤੇ ਖਾਸ ਤੌਰ 'ਤੇ ਅਜ਼ਾਦੀ ਤੋਂ ਬਾਅਦ ਆਪਣੇ ਗੁਰੂਆਂ ਤੇ ਸ਼ਹੀਦਾਂ ਦੀਆਂ ਕੌਮ ਪ੍ਰਤੀ ਕੀਤੀਆਂ ਕੁਰਬਾਨੀਆਂ ਅਤੇ ਉਨ੍ਹਾਂ ਦੇ ਜੀਵਨ ਫ਼ਲਸਫ਼ੇ ਨੂੰ ਦੁਨੀਆਂ ਵਿਚ ਪ੍ਰਚਾਰਣ ਤੇ ਪ੍ਰਸਾਰਣ ਲਈ ਕੀ ਕੀਤਾ ਅਤੇ ਹੁਣ ਕੀ ਕਰ ਰਹੇ ਹਾਂ? ਕੀ ਅਸੀਂ ਆਪਣੇ ਸਾਹਿਤ ਤੇ ਇਤਿਹਾਸ ਵਿਚ ਜਾਂ ਆਪਣੇ ਵਿਦਿਅਕ ਕੋਰਸਾਂ ਵਿਚ ਆਪਣੇ ਕੁਰਬਾਨੀ ਦੇ ਪੁੰਜਾਂ ਤੇ ਉਨ੍ਹਾਂ ਦੇ ਕੌਮੀ ਸੰਘਰਸ਼ਾਂ ਨੂੰ ਆਦਰਯੋਗ ਸਥਾਨ ਦੇ ਸਕੇ ਹਾਂ?

ਇਸ ਤਰ੍ਹਾਂ ਹੀ 12 ਸਤੰਬਰ 1897 ਨੂੰ ਸਾਰਾਗੜ੍ਹੀ ਦੀ ਲੜਾਈ ਦੇ ਜਾਂਬਾਜ਼ ਹਵਾਲਦਾਰ ਸ਼ਹੀਦ ਈਸ਼ਰ ਸਿੰਘ ਪਿੰਡ ਗੁੜ੍ਹੇ ਤਹਿਸੀਲ ਜਗਰਾਉਂ ਦੀ ਅਗਵਾਈ ਵਿਚ ਕੁਲ 21 ਵਿਚੋਂ 21 ਸ਼ਹੀਦ ਹੋਣ ਵਾਲੇ ਸੈਨਿਕਾਂ ਦੇ ਨਾਮ ਤੇ ਪਤੇ ਕੌਮ ਨੂੰ ਅਜ ਦੱਸਣ ਦੀ ਲੋੜ ਹੈ। ਇਸ ਪ੍ਰਸੰਗ ਵਿਚ ਮੈਨੂੰ ਖੁਸ਼ੀ ਹੈ ਕਿ ਮੈਂ ਕਾਫ਼ੀ ਖੋਜ ਤੋਂ ਬਾਅਦ ਇਨ੍ਹਾਂ ਸਾਰੇ 21 ਸ਼ਹੀਦਾਂ ਦੇ ਨਾਮ, ਵਲਦੀਅਤ ਤੇ ਪਿੰਡਾਂ ਦੇ ਸਿਰਨਾਵੇਂ ਪ੍ਰਾਪਤ ਕਰਨ ਵਿਚ ਸਫਲ ਹੋਇਆ ਹਾਂ ਅਤੇ ਇਹ ਜਾਣਕਾਰੀ ਮੈਂ ਆਪਣੀਆਂ ਪੁਸਤਕਾਂ ਤੇ ਲੇਖਾਂ ਵਿਚ ਕਈ ਵਾਰ ਕਰ ਚੁਕਾ ਹਾਂ।

ਫਿਰ ਹੋਰ ਗੌਰਤਲਬ ਹੈ ਕਿ ਇਨ੍ਹਾਂ ਬਾਰੇ ਫਰਾਂਸ, ਬੈਲਜੀਅਮ ਤੇ ਇੰਗਲੈਂਡ ਵਿਚ ਤਾਂ ਬੱਚਿਆਂ ਨੂੰ ਮੁਢਲੀ ਸਿਖਿਆ ਦੇ ਦੌਰਾਨ ਹੀ ਦਸਿਆ ਜਾ ਰਿਹਾ ਹੈ, ਪਰ ਸਾਡੇ ਵਿਦਿਆਰਥੀਆਂ ਨੂੰ ਤਾਂ ਕੀ ਸਗੋਂ ਸਾਨੂੰ ਵੀ ਇਨ੍ਹਾਂ ਸ਼ਹੀਦਾਂ ਬਾਰੇ ਅੱਜ ਤੱਕ ਵੀ ਕੋਈ

ਜਾਣਕਾਰੀ ਨਹੀਂ ਹੈ। ਬੇਸ਼ੱਕ ਅਸੀਂ ਹਰ ਸਾਲ ਫਿਰੋਜ਼ਪੁਰ ਵਿਖੇ 12 ਸਤੰਬਰ ਨੂੰ ਸਾਰਾਗੜ੍ਹੀ ਦਿਵਸ ਮਨਾਉਂਦੇ ਹਾਂ, ਪਰ ਇਸ ਦੇ ਬਾਵਜੂਦ ਵੀ ਸਾਨੂੰ ਕਦੇ ਖਿਆਲ ਨਹੀਂ ਆਇਆ ਕਿ ਜਿਨ੍ਹਾਂ ਕਰਕੇ ਪੰਜਾਬ ਦਾ ਨਾਮ ਦੁਨੀਆਂ ਦੀਆਂ ਪਾਠ ਪੁਸਤਕਾਂ ਵਿਚ ਸ਼ਾਮਿਲ ਹੈ, ਉਨ੍ਹਾਂ ਬਹਾਦਰ ਸ਼ਹੀਦ ਸੈਨਿਕਾਂ ਦੇ ਪਿੰਡਾਂ ਤੇ ਨਗਰਾਂ ਦੀ ਵੀ ਸਾਰ ਲਈ ਜਾਵੇ।

ਨਿਰਸੰਦੇਹ ਅਜ਼ਾਦੀ ਪ੍ਰਾਪਤ ਕਰਨੀ ਇਕ ਬਹੁਤ ਵੱਡੀ ਮੱਲ ਮਾਰਨ ਵਾਲੀ ਗੱਲ ਹੈ। ਸਾਡੇ ਸਵਤੰਤਰਤਾ ਸੰਗਰਾਮੀ ਦੇਸ਼ ਭਗਤਾਂ ਨੇ ਨਿਰਸੰਦੇਹ ਇਹ ਇਕ ਵੱਡੀ ਮੱਲ ਮਾਰੀ ਤੇ ਸਦੀਆਂ ਦੀ ਗੁਲਾਮੀ ਤੋਂ ਬਾਅਦ ਸਿਰਾਂ ਦੇ ਮਾਮਲੇ ਤਾਰ ਕੇ ਦੇਸ਼ਵਾਸੀਆਂ ਨੂੰ ਅਜ਼ਾਦੀ ਦੀ ਮਾਲੀ ਜਿੱਤ ਕੇ ਦਿਤੀ। ਪਰ ਅਜ਼ਾਦੀ ਮਾਨਣ ਤੋਂ ਪਹਿਲਾਂ ਹੁਣ ਦੇਸ਼ਵਾਸੀਆਂ ਵਾਸਤੇ ਇਕ ਬਹੁਤ ਹੀ ਚੁਣੌਤੀ ਭਰਪੂਰ ਜ਼ਿਮੇਵਾਰੀ ਬਾਕੀ ਬਣਦੀ ਹੈ; ਉਹ ਇਹ ਹੈ ਕਿ ਸਾਡੇ ਵਡੇਰਿਆਂ ਵਲੋਂ ਸਿਰ ਧੜ ਦੀ ਬਾਜ਼ੀ ਲਾ ਕੇ ਸਾਡੇ ਵਾਸਤੇ ਪ੍ਰਾਪਤ ਕੀਤੀ ਅਜ਼ਾਦੀ ਨੂੰ ਹੁਣ ਕਾਇਮ-ਦਾਇਮ ਰਖਿਆ ਜਾਵੇ। ਇਸ ਵਾਸਤੇ ਕਹਿਣ ਦੀ ਲੋੜ ਨਹੀਂ ਕਿ ਸਾਡੀਆਂ ਸਰਹੱਦਾਂ ਉਤੇ ਸਾਡੇ ਫੌਜੀ ਸੈਨਿਕ ਅਤੇ ਦੇਸ਼ ਦੇ ਅੰਦਰ ਅਰਧ ਸੈਨਿਕ ਬਲ ਤੇ ਪੁਲਿਸ ਕਰਮੀ ਸਾਡੀ ਰਖਿਆ ਜਾਨਾਂ ਹੂਲ ਕੇ ਕਰ ਰਹੇ ਹਨ।

ਇਸ ਤਰ੍ਹਾਂ ਹੀ ਦੇਸ਼ ਭਗਤੀ ਤੇ ਸੈਨਿਕ ਸੇਵਾ ਦੀ ਉੱਚੀ ਮਰਿਆਦਾ ਨੂੰ ਤਨੋ-ਮਨੋ ਨਿਭਾਉਣ ਤੇ ਸ਼ਾਨਦਾਰ ਪ੍ਰੰਪਰਾਵਾਂ ਕਾਇਮ ਕਰਨ ਵਾਲੇ ਸੈਂਕੜੇ-ਹਜ਼ਾਰਾਂ ਨਹੀਂ ਲੱਖਾਂ ਹੀ ਰਣਬਾਂਕਰੇ ਅਫ਼ਸਰ ਤੇ ਸੈਨਿਕ ਹਨ, ਜਿਨ੍ਹਾਂ ਨੂੰ ਅਸੀਂ ਭੁੱਲ ਭੁਲਾ ਚੁਕੇ ਹਾਂ। ਇਥੇ ਸਿਰਫ ਮੇਰੀ ਇਹ ਭਾਵਨਾ ਹੀ ਹੈ ਕਿ ਅਸੀਂ ਆਪਣੇ ਦੇਸ਼ ਦੇ ਰਖਵਾਲੇ ਇਨ੍ਹਾਂ ਸੂਰਮਿਆਂ ਨੂੰ ਉਨ੍ਹਾਂ ਦੇ ਪਿੰਡਾਂ ਤੇ ਨਗਰਾਂ ਨਾਲ ਜੋੜਦੇ ਹੋਏ, ਉਨ੍ਹਾਂ ਨੂੰ ਆਪਣੇ ਹੀ ਸਮਝਕੇ ਉਨ੍ਹਾਂ ਬਾਰੇ ਲੋੜੀਂਦੀ ਜਾਣਕਾਰੀ ਦੇ ਸਕੀਏ ਤਾਂ ਕਿ ਅਸੀਂ ਸਾਰੇ ਉਨ੍ਹਾਂ ਦੇ ਦੇਸ਼ ਪਿਆਰ ਤੇ ਦੇਸ਼ ਸੇਵਾ ਤੋਂ ਕੋਈ ਚੰਗੀ ਸਿੱਖਿਆ ਲੈ ਸਕੀਏ। ਇਸ ਵਾਸਤੇ ਸਾਨੂੰ ਆਪਣੀ ਸਿਖਿਆ ਤੇ ਸਭਿਆਚਾਰਿਕ ਨੀਤੀ ਵਿਚ ਇਨ੍ਹਾਂ ਬਹਾਦਰ ਸੈਨਿਕਾਂ ਦੀਆਂ ਕੁਰਬਾਨੀਆਂ ਨੂੰ ਅਟੁੱਟ ਅੰਗ ਵਜੋਂ ਸ਼ਾਮਿਲ ਕਰਨ ਦੀ ਲੋੜ ਹੈ।

ਪੰਜਾਬ ਦੇ ਇਤਿਹਾਸ ਵਿਚ ਗੁਰੂ ਕਾਲ ਤੋਂ ਲੈ ਕੇ ਮਿਸਲ ਕਾਲ ਤੱਕ ਸ਼ਹੀਦਾਂ-ਮੁਰੀਦਾਂ ਅਤੇ ਫਿਰ ਸਾਡੇ ਅਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਅਜ਼ਾਦੀ ਘੁਲਾਟੀਆਂ ਦੀਆਂ ਇੰਨੀਆਂ ਮਿਸਾਲਾਂ ਹਨ ਕਿ ਪੰਜਾਬ ਦਾ ਤਕਰੀਬਨ ਹਰ ਪਿੰਡ ਤੇ ਹਰ ਨਗਰ ਹੀ ਆਪਣੇ ਇਨ੍ਹਾਂ ਸਪੂਤਾਂ ਦੇ ਕੌਮੀ ਕਾਰਨਾਮਿਆਂ ਦੀ ਬਦੌਲਤ ਵਿਸ਼ੇਸ਼ ਸਨਮਾਨ ਦਾ ਹੱਕਦਾਰ ਹੈ। ਪਰ ਅਫਸੋਸ ਨਾ ਤਾਂ ਸਰਕਾਰਾਂ, ਨਾ ਬੁੱਧੀਜੀਵੀ ਵਰਗ ਤੇ ਨਾ ਹੀ ਉਨ੍ਹਾਂ ਕੌਮੀ ਸਪੂਤਾਂ ਦੇ ਆਪਣੇ ਹੀ ਹੁਣ ਦੇ ਸਮੇਂ ਦੇ ਪਿੰਡ ਵਾਸੀਆਂ ਨੂੰ ਇਸ ਗੱਲ ਦੀ ਕੋਈ ਸੋਝੀ ਹੈ ਕਿ ਅਸੀਂ ਅੱਜ ਆਪਣੇ ਅਜ਼ਾਦ ਭਾਰਤ ਵਿਚ ਇਨ੍ਹਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਹੀ ਸੁੱਖ ਦਾ ਸਾਹ ਲੈ ਰਹੇ ਹਾਂ।

## ਸਾਡੇ ਖੇਡ ਸੰਸਾਰ ਦੀ ਵਿਰਾਸਤ ਨੂੰ ਸੰਭਾਲਣ ਦੀ ਲੋੜ:-

ਜੇ ਸਮੁੱਚੇ ਪੰਜਾਬ ਦੀ ਸਭਿਅਤਾ ਵਿਚ ਪ੍ਰੇਮ-ਪਿਆਰ ਤੇ ਸਦਭਾਵਨਾ ਦੀ ਗੱਲ ਨੂੰ ਜੇ ਚਾਰ ਕੁ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਇਸ ਨੂੰ 'ਖੇਡਣ-ਮੱਲ੍ਹਣ' ਤੇ 'ਹੱਸ ਦੰਦਾਂ ਦੀ ਪ੍ਰੀਤ' ਦਾ ਸਭਿਆਚਾਰ ਕਿਹਾ ਜਾ ਸਕਦਾ ਹੈ। ਜਦੋਂ ਪੰਜਾਬੀ ਲੋਕਾਂ ਦੇ ਖੇਡ ਸੰਸਾਰ ਦੀ ਗੱਲ ਛਿੜਦੀ ਹੈ ਤਾਂ ਪੰਜਾਬੀ ਸਭਿਅਤਾ ਦੀਆਂ ਮੁੱਢ-ਕਦੀਮੀ ਖੇਡਾਂ ਦੀ ਗੱਲ ਚਲਦੀ ਹੈ। ਫਿਰ ਜਦੋਂ ਕਿਤੇ ਪੰਜਾਬੀਆਂ ਦੀ ਹੱਸਣ-ਖੇਡਣ ਤੇ ਮਨੋਰੰਜਨ ਦੀ ਜਨਮਜਾਤ ਆਦਤ ਦੀ ਗੱਲ-ਕੱਥ ਹੁੰਦੀ ਹੈ ਤਾਂ ਤੀਆਂ ਦੇ ਪਿੜਾਂ ਵਿਚ ਲੋਕ ਗੀਤਾਂ ਗਿੱਧਿਆਂ ਤੇ ਖੁਸ਼ੀਆਂ ਦੇ ਵਿਹੜਿਆਂ ਵਿਚ ਭੰਗੜਿਆਂ ਤੇ ਧਮਾਲਾਂ ਦੀ ਧਮਕ ਪੈਂਦੀ ਹੈ। ਪੰਜਾਬ ਦੇ ਨਰੋਏ ਸਭਿਆਚਾਰ ਵਿਚ ਖੇਡਾਂ, ਮੇਲਿਆਂ, ਲੋਕ ਗੀਤਾਂ, ਲੋਕ ਸਿਆਣਪਾਂ, ਅਖਾਣਾਂ, ਬੁਝਾਰਤਾਂ ਤੇ ਨਿਹੰਗ ਬੋਲਿਆਂ ਦਾ ਵਿਸ਼ੇਸ਼ ਸਥਾਨ ਹੈ। ਖੁਸ਼ੀਆਂ-ਖੇੜਿਆਂ, ਦੁੱਖਾਂ ਤੇ ਵਿਰਾਗਾਂ ਦੇ ਸਮੇਂ ਵਿਚ ਵੀ ਪੰਜਾਬੀਆਂ ਦੀ ਚੜ੍ਹਦੀ ਕਲ੍ਹਾ ਵਾਲੀ ਮਾਨਸਿਕਤਾ ਨੂੰ ਗੁਰਬਾਣੀ ਦਾ ਫੁਰਮਾਨ 'ਨਚਣੁ ਕੁਦਣੁ ਮਨ ਕਾ ਚਾਉ'' ਬੜੇ ਸੁੰਦਰ ਰੂਪ ਵਿਚ ਵਿਖਿਆਨਦਾ ਹੈ।

ਦੁਨੀਆਂ ਭਰ ਦਾ ਸਭਿਆਚਾਰ ਇਸ ਸੱਚਾਈ ਦਾ ਕਾਇਲ ਹੈ ਕਿ ਚੰਗੇ ਮਨ ਦਾ ਵਾਸਾ ਸਿਹਤਮੰਦ ਸਰੀਰ ਵਿਚ ਹੁੰਦਾ ਹੈ। ਯੂਨਾਨੀ ਸਭਿਅਤਾ ਵਿਚ ਤਾਂ ਕੌਮੀ ਉਸਾਰੀ ਵਾਸਤੇ 'ਬਲਵਾਨ ਸਰੀਰ ਤੇ ਜ਼ਹੀਨ ਦਿਮਾਗ' ਦੇ ਸਿਧਾਂਤ 'ਤੇ ਸਭ ਤੋਂ ਵੱਧ ਜ਼ੋਰ ਦਿੱਤਾ ਜਾਂਦਾ ਸੀ। ਭਾਰਤੀ ਸੰਸਕ੍ਰਿਤੀ ਵਿਚ ਵੀ ਪ੍ਰਾਚੀਨ ਕਾਲ ਤੋਂ ਬਲਸ਼ਾਲੀ ਸਰੀਰ ਤੇ ਸ਼ਾਲੀਨ ਜ਼ਹਿਨੀਅਤ ਦੀ ਸਮਾਜ ਵਿਚ ਬੜੀ ਅਹਿਮੀਅਤ ਰਹੀ ਹੈ। ਉਪਰੰਤ ਗੁਰੂ ਕਾਲ ਵਿਚ ਤੇ ਖਾਸ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਖਾਲਸਾ ਸਿਰਜਣਾ ਸਮੇਂ ਖਾਲਸਾ ਪੰਥ ਦੀ ਜੀਵਨਜਾਚ ਵਿਚ ਰਿਸ਼ਟ-ਪੁਸ਼ਟ ਸਰੀਰ ਤੇ ਨਰੋਈ ਮਾਨਸਿਕਤਾ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ। ਇਸ ਵਾਸਤੇ ਹੀ ਤਕੜੇ ਜੁੱਸੇ ਤੇ ਤੰਦਰੁਸਤ ਮਾਨਸਿਕਤਾ ਵਾਲੇ ਸਿੱਖ ਅਕਸਰ ਹੀ ਜ਼ਿੰਦਗੀ ਵਿਚ ਚੜ੍ਹਦੀ ਕਲਾ ਦੇ ਧਾਰਨੀ ਰਹੇ ਹਨ ਅਤੇ ਉਨ੍ਹਾਂ ਨੇ ਆਪਣੇ ਦੇਸ਼ ਤੇ ਕੌਮ ਨੂੰ ਵੱਖ-ਵੱਖ ਖੇਤਰਾਂ ਵਿਚ ਵੱਡੀਆਂ ਦੇਣਾਂ ਦਿੱਤੀਆਂ ਹਨ। ਖੈਰ! ਰੱਬ ਸੁੱਖ ਹੀ ਰੱਖੇ ਕਿ ਹੁਣ ਸਾਡੀਆਂ ਅਜੋਕੀਆਂ ਪੀੜ੍ਹੀਆਂ ਵਿਚ ਪੁਰਾਤਨ ਸਿਆਣਪ 'ਤੰਦਰੁਸਤ ਸਰੀਰ ਤੇ ਸਦਾਚਾਰੀ ਮਾਨਸਿਕਤਾ' ਦੀ ਸੋਝੀ ਘਟਦੀ ਜਾ ਰਹੀ ਹੈ; ਜਿਸ ਦੇ ਕਾਰਨ ਸਮਾਜ ਵਿਚ ਸਦਾਚਾਰ ਤੇ ਨੈਤਿਕਤਾ ਦਾ ਪਤਨ ਹੋ ਰਿਹਾ ਹੈ।

ਇਸ ਵਾਸਤੇ ਸਮਾਜ ਵਿਚ ਨੇਕ ਕਦਰਾਂ-ਕੀਮਤਾਂ ਦੇ ਸੰਘਾਰ ਨੂੰ ਠੱਲ੍ਹਣ ਲਈ ਕੁਦਰਤੀ ਨਿਯਮਾਂ 'ਤੇ ਅਧਾਰਿਤ ਜੀਵਨਸ਼ੈਲੀ ਨੂੰ ਫਿਰ ਤੋਂ ਉਤਸ਼ਾਹਿਤ ਕਰਨ ਦੀ ਲੋੜ ਹੈ। ਇਸ ਖਾਤਰ ਸਾਡੀ 'ਵਿਰਾਸਤ ਤੇ ਸਭਿਆਚਾਰਿਕ ਨੀਤੀ' ਨੂੰ ਬੜੀ ਸੰਜੀਦਗੀ ਨਾਲ ਸਿੱਖਿਆ ਸਮੁੰਦਰ ਤੇ ਖੇਡ ਸੰਸਾਰ ਦੀਆਂ ਵਧੀਆ ਸਿਫਤਾਂ, ਸਿਨਫਾਂ ਤੇ ਸਿਮਤਾਂ ਨਾਲ ਸੰਜੋਣ ਦੀ ਬੇਅੰਤ ਲੋੜ ਹੈ। ਫਿਰ ਪੁਰਾਤਨ ਗੁਰੂਕੁਲ ਰਵਾਇਤਾਂ ਅਨੁਸਾਰ ਸਾਡੀ 'ਸਿੱਖਿਆ

ਨੀਤੀ' ਅਤੇ 'ਖੇਡ ਨੀਤੀ' ਦਾ ਨਵਨਿਰਮਾਣ ਕਰਨ ਦੀ ਬਹੁਤ ਵੱਡੀ ਲੋੜ ਹੈ।

ਇਸ ਵਾਸਤੇ ਆਪਣੀਆਂ ਨੌਜਵਾਨ ਪੀੜ੍ਹੀਆਂ ਵਾਸਤੇ ਸੁਚਾਰੂ ਸਿੱਖਿਆ ਨੀਤੀ ਤੇ ਆਦਰਸ਼ ਖੇਡ ਨੀਤੀ ਬਣਾਉਣ ਸਮੇਂ ਮਹਾਨ ਸ਼ਖਸੀਅਤਾਂ, ਵਿਦਿਆ ਸ਼ਾਸਤਰੀਆਂ ਤੇ ਖੇਡ ਸੰਸਾਰ ਦੇ ਨਾਮੀ ਖਿਡਾਰੀਆਂ ਦੀਆਂ ਜੀਵਨੀਆਂ ਤੇ ਕਾਰਨਾਮਿਆਂ ਬਾਰੇ ਜਾਣਕਾਰੀ ਦੇਣ ਦੀ ਅਤਿਅੰਤ ਜ਼ਰੂਰਤ ਹੈ। ਇਸ ਲਈ ਮੁਢਲੀ ਸਿਖਿਆ ਦੇ ਸਮੇਂ ਤੋਂ ਹੀ ਖਾਸ ਕਰਕੇ ਘੋਲ-ਕਬੱਡੀ ਤੇ ਗੱਤਕੇ ਜਿਹੀਆਂ ਪੇਂਡੂ ਖੇਡਾਂ ਅਤੇ ਮਾਰਸ਼ਲ ਆਰਟਸ ਭਾਵ ਜੰਗੀ ਖੇਡਾਂ ਨੂੰ ਪਹਿਲੀ ਤਰਜੀਹ ਦੇਣ ਦੀ ਲੋੜ ਹੈ। ਪਰ ਇਸ ਸਭ ਕਾਸੇ ਦੇ ਨਾਲ ਸਾਨੂੰ ਆਪਣੇ ਜੀਵਨ ਵਿਚ ਦੇਸ਼ ਭਗਤੀ, ਅਸੂਲਪ੍ਰਸਤੀ ਤੇ ਸਮਾਜ ਸੇਵਾ ਦੀ ਚਾਸ਼ਣੀ ਚਾੜ੍ਹਣ ਦੀ ਹੋਰ ਵੀ ਵੱਡੀ ਜ਼ਰੂਤਤ ਹੈ ਕਿਉਂਕਿ ਰੱਬ ਭਲੀ ਕਰੇ ਸਾਨੂੰ ਤਾਕਤ ਦੀ ਸਹੀ ਵਰਤੋਂ ਦੀ ਥਾਂ ਗਲਤ ਵਰਤੋਂ ਕਰਨ ਦਾ ਬਹੁਤ ਅਭਿਆਸ ਹੈ।

ਇਸ ਵਾਸਤੇ ਪੰਜਾਬੀਆਂ, ਸਿਖਾਂ ਤੇ ਖਾਸ ਕਰਕੇ ਖਾਲਸੇ ਨੂੰ ਸੰਤ-ਸਿਪਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜਿਹੇ ਮਹਾਂਪੁਰਖਾਂ ਦੇ ਭਗਤੀ ਤੇ ਸ਼ਕਤੀ ਦੇ ਸੁਮੇਲ ਭਰਪੂਰ ਜੀਵਨਾਂ ਨੂੰ ਆਪਣੇ ਕਾਰ-ਵਿਹਾਰ ਵਿਚ ਆਪਣਾ ਆਦਰਸ਼ ਬਣਾਉਣ ਦੀ ਅਹਿਮੀਅਤ ਨੂੰ ਸਮਝਣ-ਵਿਚਾਰਣ ਦੀ ਲੋੜ ਹੈ। ਇਸ ਦੇ ਨਾਲ ਹੀ ਸਾਡੇ ਗੁਰੂਆਂ-ਪੀਰਾਂ, ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਤੇ ਸੰਘਰਸ਼ਾਂ ਨੂੰ ਆਪਣੀ ਸੰਸਕ੍ਰਿਤੀ ਤੇ ਸਭਿਆਚਾਰ ਦਾ ਅੱਟੁਟ ਅੰਗ ਬਣਾਉਣ ਦੀ ਵੀ ਲੋੜ ਹੈ। ਇਉਂ ਹੀ ਸਾਨੂੰ ਆਪਣੇ ਨੇਕ ਪੁਰਖਿਆਂ ਤੇ ਵਡੇਰਿਆਂ ਵਲੋਂ ਸਥਾਪਿਤ ਕੀਤੀਆਂ ਧਾਰਮਿਕ ਮਰਿਆਦਾਵਾਂ ਤੇ ਸਮਾਜਿਕ ਪ੍ਰੰਪਰਾਵਾਂ ਨੂੰ ਆਪਣੀ ਸਭਿਆਚਾਰਕ ਨੀਤੀ ਤੇ ਸਿਖਿਆ ਨੀਤੀ ਦਾ ਅਨਿਖੜਵਾਂ ਅੰਗ ਬਣਾਉਣ ਸਬੰਧੀ ਗਿਆਨ-ਵਿਚਾਰ ਬੜੀ ਸੰਜੀਦਗੀ ਨਾਲ ਕਰਨ ਦੀ ਜ਼ਰੂਰਤ ਹੈ।

ਬਹਿਰਹਾਲ! ਇਸ ਸੰਦਰਭ ਵਿਚ ਇਸ ਤੋਂ ਅੱਗੇ ਆਪਣੀਆਂ ਮੁੱਢ ਕਦੀਮੀ ਮਾਰਸ਼ਲ ਖੇਡਾਂ ਭਾਵ ਜੰਗੀ ਖੇਡਾਂ, ਪੇਂਡੂ ਖੇਡਾਂ ਤੇ ਸਮੁੱਚੇ ਪੇਂਡੂ ਸਭਿਆਚਾਰ ਨੂੰ ਅਪਨਾਉਣ ਤੇ ਸੰਭਾਲਣ ਦੀ ਹੋਰ ਵੀ ਜ਼ਰੂਰਤ ਹੈ। ਸਾਡੇ ਸਭਿਆਚਾਰ ਦੇ ਵੱਖ-ਵੱਖ ਖੇਤਰਾਂ ਦੇ ਅਲੰਬਰਦਾਰਾਂ ਤੇ ਖਾਸ ਕਰਕੇ ਖਿਡਾਰੀਆਂ ਨੂੰ ਸਾਡੀਆਂ ਸਰਕਾਰੀ ਨੀਤੀਆਂ ਵਿਚ ਉਨ੍ਹਾਂ ਦਾ ਬਣਦਾ ਆਦਰ-ਮਾਣ ਤੇ ਸਨਮਾਨਯੋਗ ਸਥਾਨ ਦੇਣ ਦੀ ਵਿਸ਼ੇਸ਼ ਲੋੜ ਹੈ ਤਾਂ ਕਿ ਸਾਡੇ ਖਿਡਾਰੀ ਨਰੋਏ ਸਮਾਜ ਦਾ ਪ੍ਰਤੀਕ ਹੋਣ ਵਜੋਂ ਸਾਡੇ ਸਮਾਜ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਪ੍ਰੇਰਣਾ ਸਰੋਤ ਬਣ ਸਕਣ। ਖੈਰ! ਅਜੋਕੇ ਜ਼ਮਾਨੇ ਵਿਚ ਇਹ ਗੱਲਾਂ ਮਜ਼ਾਕ ਹੀ ਲਗਦੀਆਂ ਹੋਣਗੀਆਂ, ਪਰ ਇਹ ਸਮਾਜਿਕ ਤੇ ਇਖਲਾਕੀ ਸਿਧਾਂਤਾਂ ਦੀਆਂ ਪਰਖੀਆਂ ਹੋਈਆਂ ਸੱਚਾਈਆਂ ਹਨ ਅਤੇ ਇਨ੍ਹਾਂ ਕਦਰਾਂ-ਕੀਮਤਾਂ ਉਪਰ ਅੱਜ ਵੀ ਸਾਡੇ ਪਰਿਵਾਰਿਕ ਧੁਰੀ ਤੋਂ ਲੈ ਕੇ ਸਮਾਜ ਦੇ ਧੁਰੇ ਦੀ ਹਿੱਲੀ ਚੂਲ੍ਹ ਦਾ ਟਿਕਟਿਕਾ ਹੋ ਸਕਦਾ ਹੈ।

ਇਸ ਪ੍ਰਸੰਗ ਵਿਚ ਮੁੱਕਦੀ ਗੱਲ ਇਹ ਹੈ ਕਿ ਜੇ ਅਸੀਂ ਆਪਣੀਆਂ ਵਿਰਾਸਤੀ

ਖੇਡਾਂ ਦੇ ਫਰਮਾਹਾਂ ਵਾਂਗੂੰ ਜੋਸ਼ ਤੇ ਜ਼ੋਰ ਨਾਲ ਸ਼ੂਕਦੇ ਸੰਸਾਰ ਪ੍ਰਸਿੱਧ ਸ਼ਾਹਜ਼ੋਰ ਪਹਿਲਵਾਨਾਂ ਕਿੱਕਰ, ਕੱਲੂ, ਗਾਮੇ, ਹਰਨਾਮ ਸਿੰਘ ਵਰ੍ਹਾਣੀਏ, ਦਾਰਾ ਸਿੰਘ ਤੇ ਗੁਰਬਖਸ਼ 'ਦੌਂਦਰੀਏ' ਵਰਗੇ ਕਿੰਨੇ ਹੀ ਪਹਿਲਵਾਨਾਂ ਦੇ ਕਾਰਨਾਮਿਆਂ ਨੂੰ ਭੁੱਲ ਚੁੱਕੇ ਹਾਂ। ਇਸ ਤਰ੍ਹਾਂ ਹੀ ਪਹਿਲੇ ਸਿੱਖ ਦਲੀਪ ਸਿੰਘ ਐਥਲੀਟ, ਹਾਕੀ ਦੇ ਜਾਦੂਗਰ ਧਿਆਨ ਚੰਦ, ਬਲਬੀਰ ਸਿੰਘ, ਊਧਮ ਸਿੰਘ, ਪ੍ਰਿਥੀਪਾਲ ਸਿੰਘ ਤੇ ਸੁਰਜੀਤ ਸਿੰਘ ਪਿੰਡ ਦਾਖਲਾ-ਗੁਰਦਾਸਪੁਰ ਅਤੇ ਫਿਰ ਫੁੱਟਬਾਲ ਦੇ ਜਰਨੈਲ 'ਪਨਾਮੀਏ' ਜਰਨੈਲ ਸਿੰਘ ਤੇ ਏਸ਼ੀਅਨ ਚੈਂਪੀਅਨ ਗੋਲਾ ਸੁੱਟਣ ਦੇ ਤੋਪਚੀ ਪ੍ਰਦਮਣ ਸਿੰਘ ਪਿੰਡ ਭਾਈ ਭਗਤਾ, ਅਥਲੈਟਿਕਸ ਦੇ ਟਰੈਕ ਨੂੰ ਚੱਕਰੀ ਖੁਆਉਂਦੇ 'ਹੀਰੇ-ਹਿਰਨ' ਅਜਮੇਰ ਸਿੰਘ ਵੱਡੇ ਘੱਲੂਘਾਰੇ ਦੇ ਮੁਕਾਮੀ ਪਿੰਡ ਕੁੱਪ ਕਲਾਂ-ਸੰਗਰੂਰ ਤੇ ਫਿਰ ਇਕ ਵਾਰ ਮਿਲਖਾ ਸਿੰਘ ਨੂੰ ਪਛਾੜਨ ਵਾਲੇ ਮੱਖਣ ਸਿੰਘ ਅਤੇ ਦਿਲਾਂ ਦੇ ਜਾਨੀ ਕਬੱਡੀ ਦੇ ਅਲੰਬਰਦਾਰ ਧਾਵੀ ਹਰਜੀਤ ਸਿੰਘ ਬਰਾੜ ਬਾਜਾਖਾਨਾ, ਕੇਵਲ ਸਿੰਘ ਲੋਪੋ, ਤਲਵਾਰ ਸਿੰਘ ਕਾਉਂਕੇ ਕਲਾਂ ਤੇ ਕੇਵਲ ਸਿੰਘ ਸੇਖਾ ਆਦਿ ਰੱਬ ਨੂੰ ਪਿਆਰੇ ਹੋ ਚੁਕੇ ਖੇਡ ਸਿਤਾਰਿਆਂ ਨੂੰ ਭੁੱਲ ਗਏ ਹਾਂ।

ਇਸ ਪ੍ਰਸੰਗ ਵਿਚ ਬਸ ਕੁਝ ਕੁ ਸਮੇਂ ਦੀ ਗੱਲ ਹੀ ਹੈ ਕਿ ਜਦੋਂ ਅਸੀਂ ਖੇਡ ਸੰਸਾਰ ਦੇ ਹਾਕੀ ਸਮਰਾਟ ਸੀਨੀਅਰ ਬਲਬੀਰ ਸਿੰਘ 'ਟੈਰਰ ਆਫ ਡੀ' ਵਾਸੀ ਹਰੀਪੁਰ, ਫਿਲੌਰ ਦੇ ਸੰਨ 1952 ਦੀਆਂ ਹੈਲੇਸਿੰਕੀ ਓਲੰਪਿਕ ਖੇਡਾਂ ਵਿਚ ਕੁੱਲ 13 ਗੋਲਾਂ ਵਿਚੋਂ 9 ਗੋਲ ਕਰਨ ਦੇ ਵਿਸ਼ਵ ਰਿਕਾਰਡ ਨੂੰ ਵੀ ਭੁੱਲ ਜਾਵਾਂਗੇ। ਫਿਰ 1976 ਦੀਆਂ ਮੌਂਟਰੀਅਲ ਓਲੰਪਿਕਸ ਵਿਚ 15 ਸਕਿੰਟਾਂ 'ਚ ਗੋਲ ਕਰਕੇ ਸੰਸਾਰ ਰਿਕਾਰਡ ਬਣਾਉਣ ਵਾਲੇ ਓਲੰਪੀਅਨ ਫਿਰੋਜ਼ਪੁਰੀਏ ਅਜੀਤ ਸਿੰਘ, ਵਿਸ਼ਵ ਪ੍ਰਸਿੱਧ ਫੁੱਲ ਬੈਕ ਸਵ. ਪ੍ਰਿਥੀਪਾਲ ਸਿੰਘ ਅਤੇ ਸੁਰਜੀਤ ਸਿੰਘ ਅਤੇ ਹੋਰ ਕਿੰਨੇ ਹੀ ਸਾਡੇ ਹਾਕੀ ਦੇ ਸਿਤਾਰਿਆਂ ਦੀਆਂ ਜਗਤ ਪ੍ਰਸਿੱਧ ਪ੍ਰਾਪਤੀਆਂ ਨੂੰ ਅਸੀਂ ਹੁਣ ਵਿਸਾਰ ਹੀ ਦਿੱਤਾ ਹੈ।

ਫਿਰ ਸਾਡੇ ਥੋੜ੍ਹਾ ਸਮਾਂ ਪਹਿਲਾਂ ਹੋਏ ਅਜੋਕੇ ਹਾਕੀ ਖਿਡਾਰੀ ਬਲਜੀਤ ਸਿੰਘ ਢਿੱਲੋਂ, ਰਮਨਦੀਪ ਸਿੰਘ ਗਰੇਵਾਲ, ਬਲਜੀਤ ਸਿੰਘ ਸੈਣੀ, ਸੰਦੀਪ ਸਿੰਘ, ਪ੍ਰਭਜੋਤ ਸਿੰਘ, ਗਗਨਜੀਤ ਸਿੰਘ ਤੇ ਰਾਜਪਾਲ ਸਿੰਘ ਵਰਗੇ ਸਾਬਿਤ ਸੂਰਤ ਸਿੱਖ ਖਿਡਾਰੀ ਵੀ ਇਉਂ ਜਿਹੇ ਐਵੇਂ-ਕੈਵੇਂ ਹੀ ਭੁਲ-ਭੁਲਈਆਂ ਦੀ ਸਾਡੀ ਆਦਤ ਮੁਤਾਬਿਕ ਸਾਡੇ ਮਾਨਸਿਕ ਚਿਤਰਪੱਟ ਤੋਂ ਔਝਲ ਹੋ ਜਾਣਗੇ। ਫਿਰ ਇਸ ਤਰ੍ਹਾਂ ਹੀ ਖੇਡ ਦੇ ਮੈਦਾਨਾਂ ਵਿਚ ਮਸ਼ਾਲਾਂ ਵਾਂਗੂੰ ਲੱਟ-ਲੱਟ ਜਗਦੀਆਂ ਸਾਡੀਆਂ ਹਾਕੀ, ਵਾਲੀਬਾਲ, ਜਿਮਨਾਸਟਿਕਸ, ਐਥਲੈਟਿਕਸ ਤੇ ਹੋਰ ਖੇਡਾਂ ਦੀਆਂ ਰੂਪਹਾਰੀਆਂ ਤੇ ਚੋਬਰੀਆਂ ਖਿਡਾਰਣਾਂ ਅੱਜ ਅਤੀਤ ਦੀਆਂ ਪਰੀ ਕਹਾਣੀਆਂ ਹੀ ਬਣ ਗਈਆਂ ਹਨ।

ਸਾਡੇ ਐਥਲੀਟ ਹੀਰਿਆਂ ਵਿਚੋਂ ਉਡਣੇ ਸਿੱਖ ਮਿਲਖਾ ਸਿੰਘ, ਗੁਰਬਚਨ ਸਿੰਘ ਰੰਧਾਵਾ ਹਰਡਲਰ, ਜੋਗਿੰਦਰ ਸਿੰਘ-ਸ਼ਾਟਪੁਟ, ਬਹਾਦਰ ਸਿੰਘ ਤੇ ਜੁਗਰਾਜ ਸਿੰਘ,

ਸਰਦਾਰਾ ਸਿੰਘ ਮੈਰਾਥਨ-ਰਨਰ, ਫੁਟਬਾਲਰ ਇੰਦਰ ਸਿੰਘ ਜਿਹੇ ਹੋਰ ਐਥਲੀਟਾਂ ਤੇ ਖਿਡਾਰੀਆਂ ਨੂੰ ਅਸੀਂ ਹੁਣ ਹੀ ਭੁਲ ਗਏ ਹਾਂ। ਫਿਰ ਸਾਡੀਆਂ ਹੋਰਨਾਂ ਖੇਡਾਂ ਜਿਵੇਂ ਕਿ ਜਿਮਨਾਸਟਿਕ, ਕਬੱਡੀ, ਸੂਟਿੰਗ, ਵੇਟ ਲਿਫਟਿੰਗ, ਬੌਕਸਿੰਗ ਤੇ ਵਾਲੀਬਾਲ ਦੇ ਖਿਡਾਰੀ ਤਾਂ ਹੁਣ ਕਿਸ ਨੂੰ ਯਾਦ ਹਨ। ਕੋਈ ਵੱਡੀ ਗੱਲ ਨਹੀਂ ਕਿ ਸਾਡੀ ਇਸ ਬੇਗਾਨਗੀ ਤੇ ਬੇਕਦਰੀ ਦੀ ਸੋਚ ਕਰਕੇ ਅੱਜ ਦੇ 100 ਸਾਲਾ ਜਵਾਨ ਬਾਬਾ ਫੌਜਾ ਸਿੰਘ ਦੀਆਂ ਹੁਣ ਵਾਲੀਆਂ 2012 ਦੀਆਂ ਲੰਦਨ ਉਲੰਪਿਕ ਖੇਡਾਂ ਤੱਕ ਪਾਈਆਂ ਧੁੰਮਾਂ-ਧਮਾਲਾਂ ਨੂੰ ਵੀ ਭੁੱਲ ਜਾਵਾਂਗੇ।

ਇਸ ਸਾਰੀ ਸੂਰਤੇ-ਹਾਲ ਵਿਚ ਬਹਿਰਹਾਲ ਜੇ ਅਸੀਂ ਆਪਣੇ ਅਜੋਕੇ ਸਮੇਂ ਦੇ ਖਿਡਾਰੀਆਂ ਦੀ ਵੀ ਕਦਰ ਨਾ ਕੀਤੀ ਤਾਂ ਉਹ ਦਿਨ ਵੀ ਦੂਰ ਨਹੀਂ ਕਿ ਸੰਸਾਰ ਖੇਡਾਂ ਵਿਚ ਸਾਡੇ ਦੇਸ਼ ਦਾ ਨਾਮ ਵੀ ਕਿਤੇ ਨਹੀਂ ਦਿਸਣਾ। ਫਿਰ ਵੱਡੀ ਗੱਲ ਨਹੀਂ ਕਿ ਆਪਣਿਆਂ ਨਾਲ ਹੀ ਇਸ ਬਿਗਾਨੇਪਣ ਦੇ ਰਵਈਏ ਕਰਕੇ ਸਾਡੇ ਹੁਣ ਕਿੰਨੇ ਹੀ ਖਿਡਾਰੀਆਂ ਤੇ ਐਥਲੀਟਾਂ ਨੂੰ ਏਸ਼ੀਅਨ ਗੋਲਡ ਮੈਡਲਿਸਟ ਮੱਖਣ ਸਿੰਘ ਵਾਂਗੂੰ ਟਰੱਕ ਡਰਾਈਵਰ ਤੇ ਸੰਥੀ ਸੁੰਦਰਾਜਨ ਵਾਂਗੂੰ ਜ਼ਿੰਦਗੀ ਦੇ ਰੇਹੜੇ ਦਾ ਪਹੀਆ ਚਲਾਉਣ ਵਾਸਤੇ ਦਿਹਾੜੀ-ਮਜ਼ਦੂਰੀ ਕਰਨ ਲਈ ਮਜਬੂਰ ਹੋਣਾ ਪਵੇਗਾ।

ਇਉਂ ਹੀ ਸਾਡੀਆਂ ਹੋਰ ਵੀ ਰਿਵਾਇਤੀ ਤੇ ਮਾਰਸ਼ਲ ਖੇਡਾਂ ਜਿਵੇਂ ਕਿ ਕੁਸ਼ਤੀਆਂ, ਕਬੱਡੀ, ਗੱਤਕਾ, ਤੀਰਅੰਦਾਜ਼ੀ, ਰੱਸਾਕਸ਼ੀ, ਭਾਰ ਚੁਕਣ ਜਿਹੀਆਂ ਪੁਰਾਣੀਆਂ ਖੇਡਾਂ ਅਤੇ ਆਮ ਲੋਕਾਂ ਦੀਆਂ ਮੌਜੂਦਾ ਖੇਡਾਂ ਜਿਵੇਂ ਕਿ ਵਾਲੀਬਾਲ, ਫੁੱਟਬਾਲ, ਬਾਸਕਟਬਾਲ, ਸਾਈਕਲਿੰਗ, ਬੌਕਸਿੰਗ, ਬੈਡਮਿੰਟਨ, ਟੇਬਲ ਟੈਨਿਸ, ਖੋ-ਖੋ ਤੇ ਹੈਂਡਬਾਲ ਜਿਹੀਆਂ ਹੋਰ ਵੀ ਕਿੰਨੀਆਂ ਹੀ ਖੇਡਾਂ ਦੇ ਖਿਡਾਰੀ ਤਾਂ ਅੱਜ ਸਾਡੇ ਲਈ 'ਹੋਏ ਜਾਂ ਨਾ ਹੋਏ ਬਸ ਇਕ ਬਰਾਬਰ' ਵਰਗੀ ਸਥਿਤੀ ਨੂੰ ਪਹੁੰਚ ਚੁਕੇ ਹਨ। ਇਨ੍ਹਾਂ ਖੇਡਾਂ ਦੇ ਮਸ਼ਹੂਰ ਖਿਡਾਰੀ ਤਾਂ ਸਾਨੂੰ ਅੱਜ ਵੀ ਯਾਦ ਨਹੀਂ ਹਨ ਤੇ ਫਿਰ ਕੱਲ੍ਹ ਨੂੰ ਇਨ੍ਹਾਂ ਨੂੰ ਕਿਸ ਨੇ ਯਾਦ ਕਰਨਾ ਹੈ ਤੇ ਕਿਸ ਨੇ ਪੁੱਛਣਾ ਹੈ।

ਇਸ ਸੂਰਤ ਵਿਚ ਉਹ ਦਿਨ ਦੂਰ ਨਹੀਂ ਕਿ ਜੇ ਅਸੀਂ ਆਪਣੇ ਅਜੋਕੇ ਸਮੇਂ ਦੇ ਖਿਡਾਰੀਆਂ ਦੀ ਵੀ ਕਦਰ ਨਹੀਂ ਕਰਾਂਗੇ ਤਾਂ ਵੱਡੀ ਗੱਲ ਨਹੀਂ ਕਿ ਸੰਸਾਰ ਖੇਡਾਂ ਵਿਚ ਸਾਡੇ ਦੇਸ਼ ਦਾ ਨਾਮ ਵੀ ਕਿਤੇ ਨਹੀਂ ਦਿਸਣਾ। ਇਸ ਪ੍ਰਥਾਇ ਹੁਣ ਦੀਆਂ ਲੰਦਨ ਓਲੰਪਿਕ 2012 ਦੀ ਗੱਲ ਹੀ ਲੈ ਲਉ ਕਿ 125 ਕਰੋੜ ਦੀ ਅਬਾਦੀ ਵਿਚੋਂ ਭਾਰਤ ਨੂੰ ਸਿਰਫ 3 ਹੀ ਤਮਗੇ ਮਿਲੇ ਹਨ ਤੇ ਇਨ੍ਹਾਂ ਵਿਚੋਂ ਸੋਨ ਤਮਗਾ ਇਕ ਵੀ ਨਹੀਂ ਹੈ।

ਪਿਛਲੇ 30ਕੁ ਸਾਲਾਂ ਤੋਂ ਕਈ ਵਾਰ ਸਰਕਾਰਾਂ ਨੇ ਖਿਡਾਰੀਆਂ ਦੀ ਸਾਰ ਲੈਣ ਦੀ ਨੀਤੀ ਬਣਾਉਣ ਦੇ ਦਮਗਜੇ ਤਾਂ ਕਈ ਵਾਰ ਮਾਰੇ ਹਨ, ਪਰ ਖਿੱਦੋ ਕਦੇ ਘੁੱਤੀ ਵਿਚ ਨਹੀਂ ਪਈ। ਸਕੂਲ ਪੱਧਰ ਤੋਂ ਹੀ ਖਿਡਾਰੀਆਂ ਦੀ ਸਮਰਥਾ ਨੂੰ ਪਛਾਣਨ ਤੇ ਸੰਭਾਲਣ ਵਾਸਤੇ

'ਕੈਚ ਦੈੱਮ ਯੰਗ' ਭਾਵ 'ਪ੍ਰਤਿਭਾ ਦੀ ਭਾਲ' ਕਰਨ ਵਾਲੀ ਨੀਤੀ ਕਿੰਨੇ ਵਾਰ ਹੀ ਜੰਮਣ ਤੋਂ ਪਹਿਲਾਂ ਦਮ ਤੋੜ ਗਈ ਹੈ। ਫਿਰ ਇਉਂ ਹੀ ਸਾਡੀ ਸਿੱਖਿਆ ਪ੍ਰਣਾਲੀ ਤੇ ਰੁਜ਼ਗਾਰ ਨੀਤੀ ਦੇ ਸਨਮੁੱਖ ਅਕਸਰ ਇਹ ਹੁੰਦਾ ਹੈ ਕਿ ਇਕੋ ਹੀ ਕਲਾਸ ਵਿਚ ਪੜ੍ਹਦੇ ਪੋਥੀ ਮਾਸਟਰ ਤਾਂ ਡੀ.ਸੀ. ਹੁੰਦੇ ਹਨ ਤੇ ਖੇਡ ਪ੍ਰੇਮੀ ਖਿਡਾਰੀ ਕਿਸੇ ਦਫਤਰ ਦੇ ਕਲਰਕ ਹੁੰਦੇ ਹਨ।

ਇਸ ਸੰਦਰਭ ਵਿਚ ਖਿਡਾਰੀਆਂ ਨੂੰ ਸਕੂਲਾਂ ਤੋਂ ਕਾਲਜਾਂ ਤੋਂ ਫੜਦੇ-ਫੜਦੇ ਅਸੀਂ ਇਸ ਬਦਬਖਤੀ ਨੂੰ ਪਹੁੰਚ ਗਏ ਹਾਂ ਕਿ ਅੱਜ ਦਾ ਵਿਦਿਆਰਥੀ 'ਖੇਡ ਤੇ ਖਿਡਾਰੀ' ਦੇ ਨਾਮ ਅਤੇ ਜੀਵਿਕਾ ਨੂੰ ਸਭ ਤੋਂ ਵੱਧ ਫਜ਼ੂਲ ਤੇ ਬੇਮਾਇਅਨੇ ਜਿਹਾ ਸਮਝ ਰਿਹਾ ਹੈ। ਫਿਰ ਇਸ ਤੋਂ ਇਲਾਵਾ ਕਿਤਾਬੀ ਗਿਆਨ ਦੇ ਇਮਤਿਹਾਨਾਂ ਵਿਚ ਅੰਕੜਿਆਂ ਤੇ ਨੰਬਰਾਂ ਦੀ ਹੀ ਮਹੱਤਤਾ ਹੁੰਦੀ ਹੈ। ਇਸ ਲਈ ਪੜ੍ਹਾਕੂ ਵਿਦਿਆਰਥੀ ਇਮਤਿਹਾਨਾਂ ਦੀ ਨੰਬਰੀ ਖੇਡ ਵਿਚ ਬਾਜ਼ੀ ਮਾਰ ਜਾਂਦੇ ਹਨ ਅਤੇ ਉਧਰ ਖੇਡ ਦੇ ਮੈਦਾਨਾਂ ਵਿਚ ਔਕੜੇ ਤੇ ਅੜਿੱਕਿਆਂ ਨੂੰ ਸਰ ਕਰਨ ਵਾਲੇ ਜਰਵਾਣੇ ਖਿਡਾਰੀ ਪੜ੍ਹਾਈ ਵਿਚ ਅਕਸਰ ਹੀ ਪੱਛੜ ਜਾਂਦੇ ਹਨ। ਇਸ ਲਈ ਭਰ-ਜਵਾਨੀ ਵਿਚ ਜਦੋਂ ਰੋਟੀ-ਰੋਜ਼ੀ ਦਾ ਮਸਲਾ ਖੜ੍ਹਾ ਹੁੰਦਾ ਹੈ ਤਾਂ ਉਦੋਂ ਵਿਦਿਅਕ ਡਿਗਰੀਆਂ ਦੇ ਧਾਰਕ 'ਐਨਕ ਮਾਸਟਰ' ਵੱਡੇ ਵੱਡੇ ਖੇਡ-ਮੱਲਾਂ ਨੂੰ ਰੁਜ਼ਗਾਰ ਦੇ ਮੈਦਾਨ ਵਿਚ ਪਛਾੜ ਦਿੰਦੇ ਹਨ।

ਇਸ ਵਾਸਤੇ ਜ਼ਰੂਰੀ ਹੈ ਕਿ ਫੌਜ ਦੀ ਭਰਤੀ ਵਾਂਗੂੰ ਸਾਰੇ ਅਧਿਕਾਰੀਆਂ ਤੇ ਕਰਮਚਾਰੀਆਂ ਦੀ ਚੋਣ ਵੇਲੇ ਮਿਆਰੀ ਸਰੀਰਿਕ ਮਾਪਦੰਡਾਂ ਨੂੰ ਤਰਜੀਹ ਦਿੱਤੀ ਜਾਵੇ ਅਤੇ ਨੌਕਰੀਆਂ ਵਿਚ ਪਾੜ੍ਹਿਆਂ ਤੇ ਪੜ੍ਹਾਕੂਆਂ ਦੇ ਨਾਲ ਬਰਾਬਰ ਮੜਿੱਕਣ ਵਾਸਤੇ ਖਿਡਾਰੀਆਂ ਦੀ ਖੇਡ ਸਮਰਥਾ ਤੇ ਪ੍ਰਾਪਤੀਆਂ ਨੂੰ ਤਰਜੀਹੀ ਨੰਬਰ ਦਿੱਤੇ ਜਾਣ। ਇਸ ਦੇ ਨਾਲ ਹੀ ਖੇਡਾਂ ਵਿਚ ਨਾਮਣਾਂ ਖੱਟਣ ਵਾਲੇ ਖਿਡਾਰੀਆਂ ਨੂੰ ਫੌਜ ਵਾਂਗੂੰ ਹੀ 'ਵਸ਼ਿਸ਼ਟ' ਤੇ 'ਅਤਿ ਵਸ਼ਿਸ਼ਟ ਸੇਵਾ' ਜਿਹੇ ਸਨਮਾਨਾਂ ਨਾਲ ਅਲੰਕ੍ਰਿਤ ਕਰਕੇ ਸਮਾਜ ਵਿਚ ਨਿਵਾਜਿਆ ਜਾਵੇ।

ਸੋ! ਫਿਰ ਤੋਂ ਸਮਾਜ ਵਿਚ ਤੇ ਖਾਸ ਕਰਕੇ ਖੇਡਾਂ ਵਿਚ ਸਾਊਂਡ ਮਾਈਂਡ ਇਨ ਸਾਊਂਡ ਬਾਡੀ ਦੇ ਸੰਕਲਪ ਨੂੰ ਪੁਨਰ ਸੁਰਜੀਤ ਕਰਨ ਵਾਸਤੇ ਸਾਨੂੰ ਪਹਿਲਾਂ ਸਾਡੀ ਸਿੱਖਿਆ ਨੀਤੀ ਤੇ ਸਿੱਖਿਆ ਪ੍ਰਣਾਲੀ ਵਿਚ ਪੜ੍ਹਾਈ ਤੇ ਖੇਡਾਂ ਦਾ ਤਵਾਜ਼ਨ ਠੀਕ ਕਰਨ ਦੀ ਲੋੜ ਹੈ। ਅਖੀਰਲੀ ਗੱਲ ਇਹ ਹੈ ਕਿ ਸਰਕਾਰ ਵਲੋਂ ਖੇਡ ਤੇ ਖਿਡਾਰੀਆਂ ਵਾਸਤੇ ਸਾਡੀ ਕੋਈ ਖਾਸ ਤੇ ਨਿਸ਼ਚਿਤ 'ਸਰਕਾਰੀ ਖੇਡ ਨੀਤੀ' ਦੀ ਅਣਹੋਂਦ ਦੇ ਕਾਰਨ ਸਾਡੇ ਹਰ ਖੇਡ ਦੇ ਖਿਡਾਰੀ ਗੁੰਮਨਾਮੀ ਦਾ ਸ਼ਿਕਾਰ ਹੋ ਰਹੇ ਹਨ।

ਜ਼ਿਕਰਯੋਗ ਹੈ ਕਿ ਸਾਡੀ ਹਮੇਸ਼ਾ ਹੀ ਕੋਈ ਨਾ ਕੋਈ ਖੇਡ ਨੀਤੀ ਤਾਂ ਰਹੀ ਹੈ, ਪਰ ਇਹ ਕਦੇ ਕਾਮਯਾਬ ਨਹੀਂ ਹੋਈ। ਹੁਣ ਵੀ ਸੁਣਿਆ ਹੈ ਕਿ ਖੇਡ ਨੀਤੀ ਦੀ ਉਧੇੜ-ਬੁਣ

ਹੋ ਰਹੀ ਹੈ। ਪਰ ਇਹ ਕਦੋਂ ਬਣਦੀ ਹੈ; ਪਰ ਇਸ ਸ਼ੰਕੇ ਸੁਭੇ ਤੋਂ ਪਹਿਲਾਂ ਨਿਵਰਿਤ ਹੋ ਕੇ ਸਾਨੂੰ ਅੱਜ ਵਧੀਆ ਸਚਿਆਰੀ ਤੇ ਸੁਚਾਰੂ ਖੇਡ ਨੀਤੀ ਬਣਾਉਣ ਦੀ ਲੋੜ ਹੈ। ਹੋਰ ਤਾਂ ਹੋਰ ਸਰਕਾਰਾਂ ਦੀ ਖੇਡ ਤੇ ਖਿਡਾਰੀਆਂ ਪ੍ਰਤੀ ਨਾਮ ਮਾਤਰ ਖੇਡ ਨੀਤੀ ਜੇ ਹੁਣ ਵਾਂਗੂੰ 'ਬੂਹੇ ਆਈ ਜੰਨ ਤੇ ਵਿਨ੍ਹੋਂ ਕੁੜੀ ਦੇ ਕੰਨ' ਦੇ ਅਨੁਸਾਰ ਹੀ ਰਹੀ ਤਾਂ ਅਸੀਂ ਖੇਡ ਸੰਸਾਰ ਦੇ ਪਿੜ ਵਿਚ ਫਾਡੀ ਦੇ ਫਾਡੀ ਹੀ ਰਹਿ ਜਾਵਾਂਗੇ।

ਬੇਸ਼ੱਕ ਅਸੀਂ ਆਪਣੇ ਖਿਡਾਰੀਆਂ ਦੀ ਹੁਣ ਕੁਝ ਪੁੱਛ-ਪ੍ਰਤੀਤ ਇੰਟਰਨੈਸ਼ਨਲ ਪੱਧਰ ਦੇ ਓਲੰਪਿਕ, ਏਸ਼ੀਅਨ ਤੇ ਸੰਸਾਰ ਕੱਪ ਦੇ ਮੁਕਾਬਲਿਆਂ ਦੇ ਨੇੜੇ ਜਿਹੇ ਜਾ ਕੇ ਕਰਨ ਲਗੇ ਹਾਂ, ਪਰ ਅਕਸਰ ਹੀ ਪਤਾ ਲਗਦਾ ਹੈ ਕਿ ਕਦੇ ਖਿਡਾਰੀਆਂ ਨੂੰ ਸਮੇਂ ਸਿਰ ਖੇਡਾਂ ਦਾ ਸਮਾਨ ਹੀ ਨਹੀਂ ਮਿਲਦਾ। ਐਤਕੀਂ ਲੰਦਨ ਉਲੰਪਿਕਸ **2012** ਦੇ ਸਮੇਂ ਤਾਂ ਅਸੀਂ ਲੀਹ ਹੀ ਪੁਗਾ ਦਿਤੀ ਹੈ ਕਿਉਂਕਿ ਇਨ੍ਹਾਂ ਉਲੰਪਿਕ ਖੇਡਾਂ ਵਿਚ ਸਾਡੇ **400** ਮੀਟਰ ਰੇਸ ਦੇ ਏਸ਼ੀਅਨ ਗੋਲਡ ਮੈਡਲਿਸਟ ਕੁਨੂੰਮੁਹੰਮਦ ਤੇ **400** ਮੀਟਰ ਹਰਡਲਰ ਜੌਸਫ਼ ਅਬਰਾਹਮ ਇਸ ਲਈ ਸ਼ਾਮਿਲ ਨਹੀਂ ਹੋ ਸਕੇ ਕਿ ਉਹ ਆਪਣੇ ਸਪਾਈਕਸ ਤੇ ਕਿੱਟ ਆਦਿ ਖਰੀਦਣ ਲਈ **30,000/-** ਹਜ਼ਾਰ ਰੁਪਏ ਦਾ ਇੰਤਜ਼ਾਮ ਨਹੀਂ ਕਰ ਸਕੇ।

ਮਾਲਕੋ! ਬੱਸ ਧੰਨ ਹੀ ਕਹੀਏ ਕਿ ਇਉਂ ਸਾਡੀ ਖੇਡ ਨੀਤੀ ਵਿਚ ਘੋੜਾ ਤਾਂਗੇ ਦੇ ਅੱਗੇ ਨਹੀਂ, ਸਗੋਂ ਤਾਂਗੇ ਦੇ ਪਿਛੇ ਜੁੜਿਆ ਹੋਇਆ ਹੈ; ਪਰ ਸਾਡੀ ਕਥਿਤ ਚੜ੍ਹਦੀ ਕਲਾ ਦੀ ਇੰਤਹਾ ਇਹ ਹੈ ਕਿ ਅਸੀਂ ਫਿਰ ਵੀ ਉਲੰਪਿਕ ਖੇਡਾਂ ਵਿਚ ਸੋਨੇ ਦੇ ਤਮਗੇ ਜਿੱਤਣ ਦੇ ਦਮਗਜੇ ਮਾਰਨੋਂ ਨਹੀਂ ਟੱਲਦੇ। ਖ਼ੈਰ! ਇਸ ਤਰ੍ਹਾਂ ਦੀ ਸੂਰਤੇ ਹਾਲ ਵਿਚ ਅਖੀਰ ਨੂੰ ਜਿਹੜੀ ਬੈਂਗਣੀਂ ਉਘੜਦੀ ਹੈ, ਉਹ ਵੀ ਸਾਨੂੰ ਸਭ ਨੂੰ ਪਤਾ ਹੀ ਹੈ। ਬਹਿਰਹਾਲ! ਇਸ ਪ੍ਰਸੰਗ ਵਿਚ ਕਿਹਾ ਜਾ ਸਕਦਾ ਹੈ ਕਿ 'ਇਕ ਤਾਂ ਮਾਰਦੇ ਗੱਪ-ਛੜੱਪ ਮੀਆਂ, ਪਰ ਅਸੀਂ ਮਾਰਦੇ ਗੱਪ ਦੀ ਟਾਂਡ ਮੀਆਂ' ਤੇ ਅੰਤ ਨੂੰ ਗੱਲ ਇਥੇ ਆ ਕੇ ਇਉਂ ਹੀ ਮੁੱਕਦੀ ਹੈ।

ਇਸ ਸਾਰੇ ਵਿਸਥਾਰ ਦਾ ਤੱਤ ਸਾਰ ਇਹ ਹੈ ਕਿ ਆਪਣੇ ਖੇਡ ਸੰਸਾਰ ਦੀ ਸ਼ਾਨਦਾਰ ਵਿਰਾਸਤ ਦੇ ਅਲੰਬਰਦਾਰਾਂ ਨੂੰ ਨਿਵਾਜਣ ਤੇ ਸੰਭਾਲਣ ਵਾਸਤੇ ਹੁਣ ਹੀ ਸਾਨੂੰ ਆਪਣੇ ਆਪ ਲਈ ਕੋਈ ਹੋਸ਼ ਦੀ ਦਵਾਈ ਕਰਨ ਦੀ ਜ਼ਰੂਰਤ ਹੈ। ਮਿੱਤਰੋ! ਜੇ ਅਸੀਂ ਹੁਣ ਵੀ 'ਆਲ੍ਹੇ ਕੌਡੀ-ਛਿੱਕੇ ਕੌਡੀ' ਵਾਲੀ ਆਪਣੀ ਪੁਰਾਣੀ ਢੀਚਕ ਚਾਲ ਦੀ ਆਦਤੀ ਤੇ ਆਲਸੀ ਖੇਡ ਹੀ ਖੇਡਦੇ ਰਹੇ ਤਾਂ ਜਿਵੇਂ ਅਸੀਂ ਸੰਸਾਰ ਹਾਕੀ ਦੀ ਸਰਦਾਰੀ ਗੁਆ ਬੈਠੇ ਹਾਂ, ਉਵੇਂ ਹੀ ਸਮਝੋ ਕਿ ਖੇਡ ਸੰਸਾਰ ਵਿਚ ਇਹ ਰਹਿੰਦੀ-ਖੂੰਹਦੀ ਬਾਜ਼ੀ ਵੀ ਬਸ ਐਤਕੀਂ ਅਸੀਂ ਹਾਰ ਜਾਵਾਂਗੇ। ਇਸ ਵਾਸਤੇ ਸਾਨੂੰ ਇਹ ਚਾਹੀਦਾ ਹੈ ਕਿ ਸਾਡੇ ਤੋਂ ਪਹਿਲਾਂ ਹੋ ਚੁਕੀਆਂ ਇਕ-ਦੋ ਪੀੜ੍ਹੀਆਂ ਦੇ ਵਡੇਰਿਆਂ ਵਾਂਗੂੰ ਅਸੀਂ ਖਿਡਾਰੀਆਂ ਨੂੰ ਸਮੁੱਚੇ ਸਮਾਜ ਦੇ ਪੁੱਤਾਂ-ਧੀਆਂ ਵਾਂਗੂੰ ਪਾਲੀਏ ਤੇ ਸਤਿਕਾਰੀਏ। ਇਸ ਲਈ ਜਿਹੜੇ ਸਾਡੇ ਨਾਮੀ ਖਿਡਾਰੀ

ਹੋ ਚੁਕੇ ਹਨ ਉਨ੍ਹਾਂ ਦੀਆਂ ਚੜ੍ਹਤਾਂ ਤੇ ਪ੍ਰਾਪਤੀਆਂ ਦੀਆਂ ਗੱਲਾਂ ਆਪਣੇ ਸਾਹਿਤ ਤੋਂ ਲੈ ਕੇ ਅਜਾਇਬ ਘਰਾਂ ਦੀਆਂ ਗੈਲਰੀਆਂ ਤੇ ਆਪਣੇ ਸਮਾਜ ਦੇ ਪਰ੍ਹਿਆਂ-ਪੰਚਾਇਤਾਂ ਤੱਕ ਕਰੀਏ।

ਪੰਜਾਬ ਦੇ ਆਪਣੇ ਨਾਮਾਵਰ ਖਿਡਾਰੀਆਂ ਨੂੰ ਪੰਜਾਬ ਦਾ ਮਾਣ ਤੇ ਸਮਾਜ ਦੇ ਸਿਰਮੌਰ ਜਿਹੇ ਨਾਮਣੇ ਦੇ ਕੇ ਆਪਣੇ ਅਜਾਇਬ ਘਰਾਂ ਤੇ ਸਮਾਜ ਦੀ ਸਮੂਹਿਕ ਯਾਦ ਦਾ ਸ਼ਿੰਗਾਰ ਬਣਾਈਏ। ਇਸ ਵਾਸਤੇ ਚਿਰੋਕਣੀ ਲੋੜ ਰਹੀ ਹੈ ਕਿ ਪੰਜਾਬ ਦੇ ਸ਼ਹੀਦਾਂ, ਮੁਰੀਦਾਂ, ਸਾਹਿਤਕਾਰਾਂ, ਕਲਾਕਾਰਾਂ ਤੇ ਖਿਡਾਰੀਆਂ ਵਾਸਤੇ ਵੱਖਰੇ ਤੇ ਵਿਲੱਖਣ 'ਹਾਲ ਆਫ ਫੇਮ' ਤੇ 'ਹਾਲ ਆਫ ਆਨਰ' ਜ਼ਿਲ੍ਹਾ ਪੱਧਰ 'ਤੇ ਬਣਾਏ ਜਾਣ ਕਿ ਜਿਨ੍ਹਾਂ ਵਿਚ ਸਾਡੇ ਇਨ੍ਹਾਂ ਸਭ ਕੌਮੀ ਸਪੂਤਾਂ ਦੀਆਂ ਪ੍ਰਾਪਤੀਆਂ, ਨਾਂਅ ਤੇ ਪਤੇ 'ਰੋਲ ਆਫ ਆਨਰ' ਬੋਰਡਾਂ ਉਤੇ ਸੁਨਹਿਰੀ ਸ਼ਬਦਾਂ ਵਿਚ ਅੰਕਿਤ ਕੀਤੇ ਜਾਣ।

ਇਸ ਪ੍ਰਥਾਇ ਇਕ ਹੋਰ ਗੱਲ ਜੋ ਬਹੁਤ ਹੀ ਅਸਾਨੀ ਨਾਲ ਨੇਪਰੇ ਚੜ੍ਹ ਸਕਦੀ ਹੈ, ਉਹ ਇਹ ਹੈ ਕਿ ਸਾਡੇ ਹਰ ਪਿੰਡ ਵਿਚ ਗੁਰਦੁਆਰੇ ਹਨ, ਉਨ੍ਹਾਂ ਗੁਰਦੁਆਰਿਆਂ ਦੇ ਨਾਲ ਲਗਦੇ ਕਿਸੇ ਛੋਟੇ ਹਾਲ ਵਿਚ ਪਿੰਡ ਦੀ ਪੰਚਾਇਤ ਵਲੋਂ ਉਸ ਪਿੰਡ ਦੇ ਨਾਮੀ ਬੰਦਿਆਂ ਦੀਆਂ ਤਸਵੀਰਾਂ ਬਿਨਾਂ ਸ਼ਰੀਕੇਬਾਜ਼ੀ ਤੋਂ ਸਰਕਾਰੀ ਪੱਧਰ 'ਤੇ ਲਵਾਈਆਂ ਜਾਣ ਤਾਂ ਕਿ ਸਾਡੇ ਬੱਚੇ ਉਨ੍ਹਾਂ ਤੋਂ ਕੋਈ ਚੰਗੀ ਪ੍ਰੇਰਣਾ ਲੈ ਕੇ ਜ਼ਿੰਦਗੀ ਵਿਚ ਅੱਗੇ ਵਧ ਸਕਣ। ਜਿਸ ਨਾਲ ਕਿ ਸਾਡੇ ਜਰਵਾਣੇ ਸ਼ੇਰੇ-ਬਘੇਰੇ ਪੰਜਾਬੀਆਂ ਦੀਆਂ ਕਥਾਵਾਂ ਤੇ ਪੰਜਾਬ ਦੀ ਗੌਰਵ ਗਾਥਾ ਅੱਗੇ ਚਲਦੀ ਰਹੇ।

ਬਹਿਰਹਾਲ! ਇਸ ਦੇ ਨਾਲ ਹੀ ਜਦੋਂ ਅਸੀਂ ਆਪਣੀ ਵਿਰਾਸਤ ਤੇ ਸਭਿਆਚਾਰ ਦੀ ਨੀਤੀ ਦੀ ਗੱਲ ਕਰਦੇ ਹਾਂ ਤਾਂ ਜ਼ਰੂਰੀ ਹੈ ਕਿ ਅਸੀਂ ਧਰਾਤਲੀ ਪੱਧਰ 'ਤੇ ਤਾਂ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਪੁਰਾਣੇ ਪੇਂਡੂ ਤੇ ਖੇਤੀਬਾੜੀ ਸਮਾਜ ਨਾਲ ਜੋੜਨ ਲਈ ਪਹਿਲੇ ਸਮਿਆਂ ਤੋਂ ਲੈ ਕੇ ਹੁਣ ਤਕ ਦੀ ਖੇਤੀ ਦੇ ਸੰਦ-ਸੰਦੇੜੇ ਅਤੇ ਘਰੇਲੂ ਦਸਤਕਾਰੀ ਦੀਆਂ ਵਸਤਾਂ ਆਪਣੇ ਕਿਸਾਨ ਘਰਾਂ ਤੇ ਅਜਾਇਬਘਰਾਂ ਵਿਚ ਵਿਰਾਸਤੀ ਦੌਲਤ ਵਾਂਗੂੰ ਸਾਂਭ ਕੇ ਰੱਖੀਏ। ਇਸ ਦਾ ਇਕ ਸਪਸ਼ਟ ਫਾਇਦਾ ਤਾਂ ਇਹ ਹੋਵੇਗਾ ਕਿ ਸਾਡੀਆਂ ਹੁਣ ਵਾਲੀਆਂ ਪੀੜ੍ਹੀਆਂ ਦੇ ਨੌਜਵਾਨ ਬੱਚੇ ਆਪਣੇ ਵਿਰਾਸਤੀ ਸਭਿਆਚਾਰ ਤੋਂ ਜਾਣੂੰ ਹੋ ਕੇ ਆਪਣੇ ਵਡੇਰਿਆਂ ਨਾਲ ਅਹਿਸਾਸਾਂ ਦੀਆਂ ਤੰਦਾਂ ਜੋੜ ਸਕਣਗੇ।

ਇਸ ਸੰਦਰਭ ਵਿਚ ਸੋਹਣੇ ਪੰਜਾਬ ਦੇ ਜ਼ਿਆਦਾਤਰ ਸ਼ਾਹਜ਼ੋਰ ਪਹਿਲਵਾਨ ਤੇ ਖਿਡਾਰੀ ਸਾਡੇ ਹੁੰਦੜਹੇਲ ਨਰੋਏ ਪੇਂਡੂ ਤੇ ਕਿਰਸਾਣੀ ਸਮਾਜ ਦੀ ਉਪਜ ਹੀ ਹਨ। ਮਨੁੱਖੀ ਸਭਿਆਚਾਰ ਵਿਚ ਤੰਦਰੁਸਤੀ, ਤਾਕਤ, ਜਰਵਾਣਾਪਣ ਸਾਡੇ ਖੇਤੀ ਪ੍ਰਧਾਨ ਕਿਰਸਾਣ ਸਮਾਜ ਦੀ ਇਕ ਵੱਡੀ ਦੇਣ ਹੈ। ਇਹ ਹੀ ਕਾਰਨ ਹੈ ਕਿ ਸਾਡੀਆਂ ਖੇਡਾਂ ਤੇ ਸਾਡੇ ਜ਼ਿਆਦਾਤਰ ਖਿਡਾਰੀਆਂ ਦੇ ਪਿਛੋਕੜ ਵਿਚ ਕਿਰਸਾਣੀ ਤੇ ਖਾਸ ਕਰਕੇ ਪੇਂਡੂ ਜੀਵਨਸ਼ੈਲੀ

ਡੁਲ੍ਹ-ਡੁਲ੍ਹ ਪੈਂਦੀ ਹੈ। ਸਾਡੇ ਮੱਲ੍ਹਾਂ, ਪਹਿਲਵਾਨਾਂ, ਕੌਡਿਆਲਾਂ ਤੇ ਖਿਡਾਰੀਆਂ ਦੀ ਜਨਮ ਤੇ ਕਰਮ ਭੂਮੀ ਪੰਜਾਬ ਦੀ ਸੌਂਧੀ ਮਿੱਟੀ ਹੀ ਰਹੀ ਹੈ। ਪੰਜਾਬ ਦੀ ਇਸ ਧਰਤੀ ਨੇ ਜਰਵਾਣੇ ਯੋਧਿਆਂ, ਧਾਕੜ ਕਿਰਸਾਣਾਂ ਤੇ ਧਰਤੀ ਧਕੇਲ ਸਿੰਘ ਖਿਡਾਰੀਆਂ ਨੂੰ ਜਨਮ ਦਿੱਤਾ ਹੈ। ਸਾਡੇ ਖਿਡਾਰੀਆਂ ਦੇ ਜੀਵਨ ਤੇ ਪ੍ਰਾਪਤੀਆਂ ਦਾ ਮੂਲ ਅਧਾਰ ਸਾਡੀਆਂ ਸਭ ਦੀਆਂ ਸਾਂਝੀਆਂ ਨੈਤਿਕ ਤੇ ਸਦਾਚਾਰਿਕ ਕੀਮਤਾਂ, ਸਿੱਦਕ, ਸੰਤੋਖ ਤੇ ਸਿਰੜ੍ਹ ਹੀ ਬਣਦਾ ਹੈ। ਇਸ ਵਾਸਤੇ ਸਾਡੇ ਬੱਚਿਆਂ ਤੇ ਨੌਜਵਾਨਾਂ ਨੂੰ ਮੁੱਢ ਤੋਂ ਹੀ ਸਿਰੜੀ ਤੇ ਮਿਹਨਤੀ ਜੀਵਨ-ਜਾਚ ਨਾਲ ਵਾਬਸਤਾ ਕਰਨ ਦੀ ਲੋੜ ਹੈ।

ਇਸ ਸੰਦਰਭ ਵਿਚ ਬੇਸ਼ੱਕ ਸਰਕਾਰ ਵਲੋਂ ਕਈ ਸਾਲਾਂ ਤੋਂ ਅੰਮ੍ਰਿਤਸਰ ਤੇ ਬਠਿੰਡੇ ਵਿਚ ਪੇਂਡੂ ਜੀਵਨ ਦੀ ਝਲਕ ਦੇਣ ਵਾਸਤੇ ਨਮੂਨਾ ਮਾਤਰ ਪੁਰਾਣੀ ਤਰਜ਼ ਦੇ ਪਿੰਡਾਂ ਦਾ ਨਿਰਮਾਣ ਹੋ ਰਿਹਾ ਹੈ। ਪਰ ਕਿਸੇ ਨੂੰ ਇਹ ਪਤਾ ਨਹੀਂ ਕਿ ਇਹ ਕਾਰਜ ਕਦੋਂ ਸਿਰੇ ਲਗਦਾ ਹੈ ਤੇ ਕੀ ਇਹ ਲੋੜੀਂਦੇ ਆਸ਼ੇ-ਮਨਸ਼ੇ ਨੂੰ ਪੂਰਾ ਵੀ ਕਰ ਸਕੇਗਾ ਕਿ ਨਹੀਂ? ਖ਼ੈਰ! ਇਸ ਵਾਸਤੇ ਪਹਿਲਾਂ ਤਾਂ ਪਹਿਲਾਂ ਤੋਂ ਹੀ ਡਾ. ਮਹਿੰਦਰ ਸਿੰਘ ਰੰਧਾਵਾ ਵਲੋਂ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਵਿਚ ਬਣਾਈ ਵਿਰਾਸਤੀ ਡਿਊਢੀ-ਹਵੇਲੀ ਨੂੰ ਗੁੰਮਨਾਮੀ ਤੋਂ ਬਚਾਉਣ ਲਈ ਸੰਭਾਲਣ ਤੇ ਪ੍ਰਸਾਰਣ ਦੀ ਵੱਡੀ ਲੋੜ ਹੈ।

ਆਪਣੇ ਖੇਡ ਸੰਸਾਰ ਤੇ ਖਾਸ ਕਰਕੇ ਆਪਣੇ ਪੁਰਖਿਆਂ ਦੇ ਕਿਰਸਾਣੀ ਸਭਿਆਚਾਰ ਨੂੰ ਸੰਭਾਲਣ ਦੇ ਸੰਦਰਭ ਵਿਚ ਸਭ ਤੋਂ ਵੱਡੀ ਲੋੜ ਇਹ ਹੈ ਕਿ ਅਸੀਂ ਆਪਣੇ ਪੇਂਡੂ ਤੇ ਖਾਸ ਕਰਕੇ ਕਿਰਸਾਣੀ ਵਿਰਸੇ ਦੀਆਂ ਕਦਰਾਂ-ਕੀਮਤਾਂ ਦੀ ਬਹਾਲੀ ਲਈ ਸਿਰਤੋੜ ਯਤਨ ਕਰੀਏ । ਜਿਥੋਂ ਤੱਕ ਸਾਡੇ ਪੁਰਾਤਨ ਸਭਿਆਚਾਰਿਕ ਵਿਰਸੇ-ਵਿਰਾਸਤ ਨੂੰ ਸੰਭਾਲਣ ਦੀ ਗੱਲ ਹੈ, ਇਸ ਵਾਸਤੇ ਸਾਨੂੰ ਸਭ ਕਾਸੇ ਤੋਂ ਪਹਿਲਾਂ ਖੇਤੀ ਦੇ ਅਰਥਚਾਰੇ ਦੇ ਢਹਿੰਦੇ ਘਰ ਨੂੰ ਸੰਭਾਲਣ ਦੀ ਬੇਅੰਤ ਜ਼ਰੂਰਤ ਹੈ ਕਿਉਂਕਿ ਜੇ ਸਾਡੇ ਸਾਹਿਤਕਾਰਾਂ ਤੇ ਖਾਸ ਕਰਕੇ ਸਾਡੇ ਖਿਡਾਰੀਆਂ ਨੂੰ ਲੂਣ, ਤੇਲ ਤੇ ਲੱਕੜੀਆਂ ਦੇ ਹਿਸਾਬ ਨੇ ਹੀ ਮਾਰੀ ਰਖਿਆ ਤਾਂ ਉਨ੍ਹਾਂ ਤੋਂ ਸਾਹਿਤ ਤੇ ਸਭਿਆਚਾਰ ਦੇ ਖੇਤਰ ਵਿਚ ਵੱਡੀਆਂ ਮੱਲਾਂ ਦੀ ਉਮੀਦ ਰੱਖਣਾ ਦੂਰ ਦੀ ਕੌਡੀ ਹੈ।

ਸਗੋਂ ਮੇਰਾ ਤਾਂ ਇਥੋਂ ਤੱਕ ਮੰਨਣਾ ਹੈ ਕਿ ਅੱਜ ਆਪਣੇ ਕਰਜ਼ਾਈ ਹੋ ਚੁਕੇ ਪੇਂਡੂ ਸਮਾਜ ਨੂੰ ਬਚਾਉਣ ਵਾਸਤੇ ਕਿਰਸਾਣ ਤੇ ਕਿਰਸਾਣੀ ਨੂੰ ਉਭਾਰਨ-ਸੰਭਾਲਣ ਦੀ ਖਾਤਰ ਸਰਕਾਰ ਨੂੰ ਆਪਣਾ ਸਾਰਾ ਟਿੱਲ ਲਾ ਦੇਣਾ ਚਾਹੀਦਾ ਹੈ। ਨਹੀਂ ਤਾਂ ਸਾਡੀ ਇਕ ਲੋਕ ਕਹਾਵਤ ਕਿ 'ਮੱਝ ਦੇ ਮਰਨ ਨਾਲ ਜੂੰਆਂ ਵੀ ਮਰ ਜਾਂਦੀਆਂ ਹਨ' ਅਨੁਸਾਰ ਕਿਰਸਾਣੀ ਦੇ ਖਤਮ ਹੋਣ ਨਾਲ ਸਾਡੇ ਖੇਤੀ ਸਮਾਜ ਤੇ ਪੇਂਡੂ ਸਭਿਆਚਾਰ ਦਾ ਵੀ ਫ਼ਸਤਾ ਵਢੇ ਜਾਣ ਦਾ ਪੂਰਾ ਖਦਸ਼ਾ ਹੈ।

ਬਹਿਰਹਾਲ! ਅੱਜ ਆਪਣੀ ਕਿਰਸਾਣੀ ਦੀ ਮੁੱਢਕਦੀਮੀ ਵਿਰਾਸਤ ਤੇ ਕਿਰਸਾਣੀ

ਕਦਰਾਂ-ਕੀਮਤਾਂ ਨੂੰ ਸੰਭਾਲਣ ਦੇ ਪਖੋਂ ਬਹੁਤ ਹੀ ਯਤਨਸ਼ੀਲ ਹੋਣ ਦੀ ਲੋੜ ਹੈ। ਹੁਣ ਖੇਤੀਬਾੜੀ ਦੀਆਂ ਨਵੀਆਂ ਤਕਨੀਕਾਂ ਦੇ ਸਨਮੁੱਖ ਬੇਸ਼ੱਕ ਉਪਜ ਵਧੀ ਹੈ, ਪਰ ਖੇਤੀ ਵਿਚ ਕਈ ਗੁਣਾ ਵਧ ਰਹੀ ਲਾਗਤ ਨੇ ਕਿਰਸਾਣੀ ਨੂੰ ਲਾਹੇਵੰਦ ਨਹੀਂ; ਸਗੋਂ ਘਾਟੇ ਦਾ ਸੌਦਾ ਬਣਾ ਦਿੱਤਾ ਹੈ। ਇਸ ਵਾਸਤੇ ਹੁਣ ਕਿੰਨੇ ਹੀ ਸਮੇਂ ਤੋਂ ਕਿਰਸਾਣ ਸਾਡੀਆਂ ਸਰਕਾਰਾਂ ਦੇ ਅਵੇਸਲੇਪਣ ਤੇ ਘੇਸਲਵਟੀ ਦਾ ਸ਼ਿਕਾਰ ਬਣੇ ਹੋਏ ਹਨ। ਇਸ ਲਈ ਬੱਸ ਹੁਣ ਹੀ ਇਸ ਪਖੋਂ ਜਾਗਣ, ਉਠਣ ਤੇ ਹੰਭਲਾ ਮਾਰਨ ਦੀ ਲੋੜ ਹੈ।

ਖੈਰ! ਅਜ ਇਹ ਵੀ ਹੈਰਾਨੀ ਹੁੰਦੀ ਹੈ ਕਿ ਖੇਤੀਬਾੜੀ ਦੀ ਵਿਰਾਸਤ ਤੇ ਪੇਂਡੂ ਸਭਿਆਚਾਰ ਦਾ ਖਜ਼ਾਨਾ ਸੰਭਾਲਣ ਦੇ ਪਖੋਂ ਜਿਹੜਾ ਕੰਮ ਸਰਕਾਰਾਂ ਨੂੰ ਕਰਨਾ ਬਣਦਾ ਹੈ, ਉਹ ਕੰਮ ਨਾਮ-ਮਾਤਰ ਕੁਝ-ਕੁ ਕਾਰੋਬਾਰੀ ਉਦਮੀਆਂ ਨੇ ਤਿਜਾਰਤੀ ਨਜ਼ਰੀਏ ਤੋਂ ਜਲੰਧਰ, ਕਰਨਾਲ ਤੇ ਇਕ ਦੋ ਹੋਰ ਸ਼ਹਿਰਾਂ ਵਿਚ ਕੀਤਾ ਹੋਇਆ ਹੈ। ਉਨ੍ਹਾਂ ਨੇ ਹੋਟਲਨੁਮਾਂ ਹਵੇਲੀਆਂ ਵਿਚ ਖੇਤੀ ਬਾੜੀ ਦੇ ਸੰਦ, ਚੁਲ੍ਹੇ-ਚੌਂਕੇ ਦੇ ਬਰਤਨ, ਗੀਤ-ਸੰਗੀਤ ਤੇ ਘਰੇਲੂ ਦਸਤਕਾਰੀ ਦੀਆਂ ਵਸਤਾਂ ਰਖੀਆਂ ਹੋਈਆਂ ਹਨ। ਇਨ੍ਹਾਂ ਹੋਟਲਾਂ ਵਿਚ ਨੁਮਾਇਸ਼ ਮਾਤਰ ਪਈਆਂ ਇਹ ਵਸਤਾਂ ਚੰਗੀਆਂ ਤਾਂ ਲਗਦੀਆਂ ਹਨ, ਪਰ ਇਥੇ ਆਉਣ ਵਾਲੇ ਗਾਹਕ-ਸਜਣਾਂ ਨੂੰ ਇਹ ਆਪਣੇ ਸਭਿਆਚਾਰ ਨਾਲ ਜੋੜਨ ਵਿਚ ਕੋਈ ਜ਼ਿਆਦਾ ਸਹਾਈ ਨਹੀਂ ਹੋ ਰਹੀਆਂ।

ਇਸ ਸੰਦਰਭ ਵਿਚ ਅੱਜ ਲੋੜ ਹੈ ਕਿ ਆਪਣੇ ਪੁਰਾਣੇ ਸਭਿਆਚਾਰ ਤੇ ਖਾਸ ਕਰਕੇ ਖੇਤੀ ਸਮਾਜ ਦੀਆਂ ਮੂਲ ਅਧਾਰ ਕਦਰਾਂ-ਕੀਮਤਾਂ ਜਿਵੇਂ ਕਿ ਸਿਦਕ, ਸਿਰੜ ਤੇ ਸਬਰ-ਸੰਤੋਖ ਤੇ ਸਦਾਚਾਰ ਦੀ ਬਹਾਲੀ ਅਤੇ ਕਾਇਮੀ ਕੀਤੀ ਜਾਵੇ ਤਾਂ ਕਿ ਪੰਜਾਬੀਆਂ ਦੀਆਂ ਅਜੋਕੀਆਂ ਪੀੜ੍ਹੀਆਂ ਵਿਚ ਸਦਾਚਾਰਿਕ ਜੀਵਨ ਦਾ ਮਾਦਾ ਪੈਦਾ ਹੋ ਸਕੇ। ਇਸ ਵਾਸਤੇ ਸਾਡੇ ਘਰਾਂ ਤੋਂ ਲੈ ਕੇ ਸਕੂਲਾਂ ਤੇ ਸਮਾਜ ਤੱਕ ਪੇਂਡੂ ਸਮਾਜ ਦੀਆਂ ਚੰਗੀਆਂ ਪ੍ਰੰਪਰਾਵਾਂ, ਵਧੀਆ ਰਵਾਇਤਾਂ, ਰਸਮੋ-ਰਿਵਾਜਾਂ, ਚੰਗੇ ਕਾਰ-ਵਿਹਾਰਾਂ ਤੇ ਚੰਗੀਆਂ ਇਨਸਾਨੀ ਆਦਤਾਂ ਨੂੰ ਆਪਣੀ ਜੀਵਨ-ਜਾਚ ਤੇ ਜੀਵਨ ਸ਼ੈਲੀ ਦਾ ਹਿੱਸਾ ਬਣਾਏ ਜਾਣ ਦੀ ਅਹਿਮੀਅਤ ਨੂੰ ਸਮਝਣ ਦੀ ਲੋੜ ਹੈ।

ਇਸ ਲਈ ਜ਼ਰੂਰੀ ਹੈ ਕਿ ਆਪਣੇ ਅਜੋਕੀ ਜੀਵਨਧਾਰਾ ਵਿਚ ਪੇਂਡੂ ਸਮਾਜ ਦੀਆਂ ਵਧੀਆ ਰਹਿਤ-ਮਰਿਆਦਾਵਾਂ ਨੂੰ ਅਪਣਾਇਆ ਜਾਵੇ। ਅੱਜ ਸਮੇਂ ਦੀ ਮੰਗ ਹੈ ਕਿ ਅਸੀਂ ਪੇਂਡੂ ਸਮਾਜ ਦੀਆਂ ਵਧੀਆ ਰਹਿਤ-ਬਹਿਤਾਂ ਨੂੰ ਅਪਣਾਉਣ ਵਿਚ ਪਿਛੜੇਪਣ ਦੀ ਹੀਣਭਾਵਨਾ ਤੇ ਸ਼ਰਮ ਮਹਿਸੂਸ ਕਰਨ ਦੀ ਥਾਂ ਆਪਣੇ ਅੰਦਰ ਇਕ ਅੰਦਰੂਨੀ ਸਕੂਨ ਤੇ ਸਵੈਮਾਣ ਦਾ ਅਹਿਸਾਸ ਜਾਗਰਿਤ ਕਰੀਏ।

ਅਫਸੋਸ ਦੀ ਗੱਲ ਹੈ ਕਿ ਅੱਜ ਅਜ਼ਾਦੀ ਤੋਂ 65 ਸਾਲ ਬਾਅਦ ਤੱਕ ਵੀ ਅਸੀਂ ਆਪਣੀ 'ਸਭਿਆਚਾਰਿਕ ਨੀਤੀ', ਆਪਣੀ 'ਸਿਖਿਆ ਨੀਤੀ' ਤੇ ਖਾਸ ਕਰਕੇ ਪੰਜਾਬੀ

ਭਾਸ਼ਾ ਨੂੰ ਲਾਗੂ ਕਰਨ ਦੀ ਨੀਤੀ ਨੂੰ ਕੋਈ ਨਰੋਈ ਸੇਧ ਤੇ ਨਿੱਗਰਤਾ ਨਹੀਂ ਦੇ ਸਕੇ। ਪਰ ਹੁਣ ਸਾਨੂੰ ਸਮਾਂ ਰਹਿੰਦੇ ਹੀ ਆਪਣੇ ਸੋਹਣੇ ਪੰਜਾਬ ਦੀ ਸਮੁੱਚੀ ਇਤਿਹਾਸਿਕ, ਸਾਹਿਤਕ ਤੇ ਸਭਿਆਚਾਰਿਕ ਜਾਣਕਾਰੀ ਨੂੰ ਸਹੀ ਪਰਿਪੇਖ ਵਿਚ ਲਿਆ ਕੇ ਦੁਬਾਰਾ ਲਿਖਣ ਦੀ ਲੋੜ ਹੈ। ਫਿਰ ਇਸ ਉਪਰੰਤ ਪੰਜਾਬ ਦੀ ਸਭਿਆਚਾਰਿਕ ਨੀਤੀ ਤੇ ਸਿਖਿਆ ਨੀਤੀ, ਖੇਡ ਨੀਤੀ ਤੇ ਸੈਰ ਸਪਾਟੇ ਦੀ ਨੀਤੀ ਦਾ ਆਪਸੀ ਤਾਲਮੇਲ ਬਿਠਾ ਕੇ ਸਾਡੇ ਵਿਰਸੇ-ਵਿਰਾਸਤ ਸਬੰਧੀ ਸਾਰੀ ਜਾਣਕਾਰੀ ਨੂੰ ਵਿਦਿਆਰਥੀਆਂ ਵਾਸਤੇ ਨਿਰਦੇਸ਼ਿਤ ਤੇ ਨਿਰਧਾਰਿਤ ਵਿਦਿਅਕ ਕੋਰਸਾਂ ਦੇ ਵੱਖ ਵੱਖ ਪੜਾਵਾਂ ਦੇ ਸਿਲੇਬਸਾਂ ਵਿਚ ਸ਼ਾਮਲ ਕਰਨ ਦੀ ਅਤਿ ਜ਼ਰੂਰੀ ਕਾਰਵਾਈ ਕਰਨ ਦੀ ਲੋੜ ਹੈ।

ਪੰਜਾਬ ਦੀ ਹੈਰੀਟੇਜ ਤੇ ਕਲਚਰਲ ਪਾਲਿਸੀ ਦੇ ਚਾਰ ਮੁੱਖ ਟੀਚੇ ਪੰਜਾਬ ਦੇ ਵਿਰਸੇ ਦੀ ਸੰਭਾਲ, ਪੰਜਾਬੀਅਤ ਦੀਆਂ ਕਦਰਾਂ-ਕੀਮਤਾਂ ਤੇ ਮਾਂ ਬੋਲੀ ਦਾ ਮਾਣ-ਸਵੈਮਾਣ ਹੋਣੇ ਚਾਹੀਦੇ ਹਨ। ਕੌਮ ਦੇ ਇਸ ਵੱਡੇ ਉਦੇਸ਼ ਤੇ ਮੰਤਵ ਦੀ ਮੰਜ਼ਿਲ ਪ੍ਰਾਪਤੀ ਦੇ ਅਗੇ ਤਿੰਨ ਪੜਾਅ ਹਨ, ਜਿਵੇਂ ਕਿ ਪਹਿਲਾਂ ਆਪਣੇ ਵਿਰਸੇ-ਵਿਰਾਸਤ ਦੀ ਜਾਣਕਾਰੀ ਪ੍ਰਾਪਤ ਕਰਨਾ, ਫਿਰ ਇਸ ਨੂੰ ਆਪਣੇ ਸਮਾਜ ਤੇ ਖਾਸ ਕਰਕੇ ਵਿਦਿਆਰਥੀਆਂ ਤੇ ਨੌਜਵਾਨਾਂ ਤੱਕ ਪਹੁੰਚਾਉਣਾ ਅਤੇ ਉਸ ਤੋਂ ਅੱਗੇ ਦੇਸ਼-ਵਿਦੇਸ਼ ਵਿਚ ਆਪਣੀ ਸ਼ਾਨਦਾਰ ਸਭਿਅਤਾ ਤੇ ਸਭਿਆਚਾਰ ਦਾ ਪ੍ਰਚਾਰ ਤੇ ਪ੍ਰਸਾਰ ਕਰਨਾ। ਇਸ ਵਾਸਤੇ ਇਹ ਅਤਿਅੰਤ ਜ਼ਰੂਰੀ ਹੈ ਕਿ ਸਾਡੇ ਵਿਚ ਸਰਕਾਰੀ ਤੇ ਗੈਰ ਸਰਕਾਰੀ ਪੱਧਰ 'ਤੇ ਇਨ੍ਹਾਂ ਤਿੰਨਾਂ ਪੜਾਵਾਂ ਨੂੰ ਇਕੋ ਸਮੇਂ ਹੀ ਇਕੋ ਹੰਭਲੇ ਦੇ ਨਾਲ ਫਤਹਿ ਕਰਨ ਦੀ ਇੱਛਾ ਸ਼ਕਤੀ ਤੇ ਦ੍ਰਿੜ੍ਹਤਾ ਹੋਵੇ । ਇਸ ਸਭ ਕਾਸੇ ਦੀ ਪ੍ਰਾਪਤੀ ਵਜੋਂ ਪੰਜਾਬ ਦੀ ਹੈਰੀਟੇਜ ਤੇ ਕਲਚਰਲ ਪਾਲਿਸੀ ਨੂੰ ਨਿਰਧਾਰਿਤ ਤੇ ਨਿਸ਼ਚਿਤ ਕਰਨ ਦੀ ਲੋੜ ਹੈ।

ਇਸ ਵਾਸਤੇ ਇਹ ਅਤਿਅੰਤ ਜ਼ਰੂਰੀ ਹੈ ਕਿ ਇਨ੍ਹਾਂ ਤਿੰਨਾਂ ਪੜਾਵਾਂ ਨੂੰ ਇਕੋ ਸਮੇਂ ਹੀ ਇਕੋ ਹੰਭਲੇ ਦੇ ਨਾਲ ਫਤਹਿ ਕਰਨ ਦੀ ਸਾਡੇ ਵਿਚ ਸਰਕਾਰੀ ਤੇ ਸਮਾਜਿਕ ਪੱਧਰ 'ਤੇ ਦ੍ਰਿੜ ਇੱਛਾ ਸ਼ਕਤੀ ਤੇ ਕਾਰਜ-ਕੁਸ਼ਲਤਾ ਹੋਵੇ। ਫਿਰ ਇਸ ਦੇ ਨਾਲ ਹੀ ਸਰਕਾਰ ਦ੍ਰਿੜਤਾ ਨਾਲ ਇਨ੍ਹਾਂ ਕਲਿਆਣਕਾਰੀ ਟੀਚਿਆਂ ਨੂੰ ਲਾਗੂ ਕਰਨ ਲਈ ਪੂਰਨ ਵਚਨਬੱਧਤਾ ਸਹਿਤ ਯਤਨਸ਼ੀਲ ਹੋਵੇ। ਇਸ ਤੋਂ ਇਲਾਵਾ ਸਾਡੀਆਂ ਧਾਰਮਿਕ, ਵਿਦਿਅਕ ਤੇ ਸਰਕਾਰੀ ਸੰਸਥਾਵਾਂ ਨੂੰ ਵੀ ਇਸ ਮਹਾਨ ਸਭਿਆਚਾਰਿਕ ਆਸ਼ੇ-ਮਨਸ਼ੇ ਨੂੰ ਨੇਪਰੇ ਚਾੜ੍ਹਨ ਲਈ ਸਰਕਾਰ ਨਾਲ ਸਹਿਯੋਗ ਵਜੋਂ ਮੋਢੇ ਨਾਲ ਮੋਢਾ ਲਾ ਕੇ ਕਾਰਜਸ਼ੀਲ ਹੋਣ ਦੀ ਲੋੜ ਹੈ। ਇਸ ਵਾਸਤੇ ਪਹਿਲ-ਪ੍ਰਿਥਮੇਂ ਤਾਂ ਸਰਕਾਰ ਨੂੰ ਕਲਿਆਣਕਾਰੀ ਤੇ ਦ੍ਰਿੜ ਇੱਛਾ-ਸ਼ਕਤੀ ਨਾਲ ਪੰਜਾਬ ਦੀ ਹੈਰੀਟੇਜ ਤੇ ਕਲਚਰਲ ਪਾਲਿਸੀ, ਭਾਸ਼ਾ ਨੀਤੀ, ਸਿੱਖਿਆ ਨੀਤੀ ਤੇ ਖੇਡ ਨੀਤੀ ਨੂੰ ਨਿਰਧਾਰਿਤ ਤੇ ਨਿਸ਼ਚਿਤ ਕਰਨ ਦੀ ਲੋੜ ਹੈ। ਇਸ ਉਪਰੰਤ ਸਰਕਾਰ ਨੂੰ ਇਨ੍ਹਾਂ ਨਿਰਧਾਰਿਤ ਨੀਤੀਆਂ ਨੂੰ ਲਾਗੂ ਕਰਨ ਵਾਸਤੇ ਇਕ ਆਸਥਾ, ਪੱਕੇ

ਇਰਾਦੇ ਤੇ ਨਿਰਸੁਆਰਥ ਲੋਕ ਸੇਵਾ ਦੇ ਮਾਦੇ ਨੂੰ ਸਰਕਾਰੀ ਪੱਧਰ ਤੋਂ ਲੈ ਕੇ ਸਮਾਜਿਕ ਪੱਧਰ ਤੱਕ ਉਜਾਗਰ ਕਰਨ ਦੀ ਵੀ ਅਤਿਅੰਤ ਜ਼ਰੂਰਤ ਹੈ।

ਬੇਸ਼ੱਕ ਇਹ ਸਾਰੀਆਂ ਹੀ ਸਮਾਜ ਉਸਾਰੀ ਤੇ ਲੋਕ ਕਲਿਆਣ ਦੀਆਂ ਇਹ ਨੀਤੀਆਂ ਇਕ ਤੋਂ ਵੱਧ ਇਕ ਅਹਿਮੀਅਤ ਭਰਪੂਰ ਹਨ ਤੇ ਆਪੋ-ਆਪਣੀ ਥਾਂ ਸਾਰੀਆਂ ਹੀ ਸਮਾਜ ਨੂੰ ਬੇਅੰਤ ਲੋੜੀਂਦੀਆਂ ਹਨ।

ਪਰ ਫਿਰ ਵੀ ਇਸ ਸਭ ਕਾਸੇ ਤੋਂ ਵੀ ਵਧ ਪੰਜਾਬੀ ਭਾਸ਼ਾ ਨੂੰ ਇਸ ਦਾ ਬਣਦਾ ਯੋਗ ਸਥਾਨ ਤੇ ਸਨਮਾਨ ਦੇਣ ਦੀ ਲੋੜ ਹੈ। ਸਗੋਂ ਅਜ ਵਾਂਗੂੰ ਨਹੀਂ ਕਿ ਅਸੀਂ ਬੇਗਾਨਿਆਂ ਦੀ ਅੰਗਰੇਜ਼ੀ ਭਾਸ਼ਾਂ ਨੂੰ ਤਾਂ ਜੱਫੀਆਂ ਪਾਉਂਦੇ ਫਿਰੀਏ ਤੇ ਪੰਜਾਬੀ ਮਾਂ ਬੋਲੀ ਨੂੰ ਧੱਕੇ ਮਾਰਦੇ ਰਹੀਏ। ਹੁਣ ਤਾਂ ਹਾਲਤ ਇਹ ਹੈ ਕਿ ਹਮਾਤੜ ਸਾਥੀਆਂ ਨੂੰ ਜਿਹੜੇ ਸਿਆਸੀ, ਪ੍ਰਸ਼ਾਸਨਿਕ ਤੇ ਅਮੀਰੀ ਦੇ ਮਾੜੇ-ਮੋਟੇ ਖੰਭ ਲਗ ਗਏ ਹਨ, ਉਹ ਤਾਂ ਪੰਜਾਬੀ ਬੋਲਣ ਨੂੰ ਪਿਛੜੇਪਣ ਦਾ ਪ੍ਰਤੀਕ ਮੰਨਦੇ ਹਨ ਅਤੇ ਮਾਂ ਬੋਲੀ ਪੰਜਾਬੀ ਵਿਚ ਗਲ ਕਰਨ ਨੂੰ ਆਪਣੀ ਹਤਕ ਸਮਝਦੇ ਹਨ। ਅਜ ਸਾਨੂੰ ਇਹ ਸਾਰਾ ਕਾਰਾ-ਵਰਤਾਰਾ ਮੁੜ ਤੋਂ ਸਹੀ ਪਰਿਪੇਖ ਵਿਚ ਲਿਆ ਕੇ ਮੁੜ ਤੋਂ ਲੀਹੇ ਪਾਉਣ ਦੀ ਲੋੜ ਹੈ।

ਇਸ ਸੰਦਰਭ ਵਿਚ ਪੰਜਾਬ ਦੀ ਹੈਰੀਟੇਜ ਤੇ ਕਲਚਰਲ ਪਾਲਿਸੀ ਭਾਵ ਪੰਜਾਬ ਦੇ ਸਭਿਆਚਾਰ ਤੇ ਵਿਰਾਸਤ ਦੀ ਨੀਤੀ ਨੂੰ ਸਹੀ ਪਰਿਪੇਖ ਕਾਇਮ-ਮੁਕਾਮ ਕਰਕੇ ਸਰਕਾਰ ਨੂੰ ਇਸ ਸਭਿਆਚਾਰਿਕ ਨੀਤੀ ਦੁਆਰਾ ਆਪਣੀਆਂ ਸਦਾਚਾਰਿਕ ਤੇ ਨੈਤਿਕ ਕਦਰਾਂ-ਕੀਮਤਾਂ 'ਤੇ ਅਧਾਰਿਤ ਅਮੀਰ ਸੰਸਕ੍ਰਿਤੀ, ਸ਼ਾਨਾਮੱਤੇ ਸਭਿਆਚਾਰ, ਸਾਹਿਤ ਤੇ ਇਤਿਹਾਸ ਨੂੰ ਦੁਨੀਆਂ ਵਿਚ ਨਸ਼ਰ ਕਰਨ ਦੀ ਲੋੜ ਹੈ। ਅਸੀਂ ਆਪਣੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਨੂੰ ਆਪਣੀ ਕਲਚਰਲ ਹੈਰੀਟੇਜ ਦੀ ਪਾਲਿਸੀ ਵਿਚ ਇਤਿਹਾਸਿਕ ਤੇ ਸਾਹਿਤਿਕ ਪ੍ਰਸੰਗਤਾ ਦੇ ਪਰਿਪੇਖ ਵਿਚ ਇਸ ਤਰ੍ਹਾਂ ਪੇਸ਼ ਕਰੀਏ ਕਿ ਸਾਡਾ ਇਤਿਹਾਸ, ਸਾਹਿਤ ਤੇ ਸਭਿਆਚਾਰ ਮੁੜ ਸੁਰਜੀਤ ਹੋ ਉਠੇ।

ਅੱਜ ਲੋੜ ਹੈ ਕਿ ਅਸੀਂ ਜਦੋਂ ਅਨੰਦਪੁਰ ਸਾਹਿਬ ਵਰਗੇ ਵਿਰਾਸਤੀ ਭਵਨ, ਚੱਪੜਚਿੜੀ ਦੇ ਸਰਹਿੰਦ ਫਤਹਿ ਬੁਰਜ, ਛੋਟੇ ਘੱਲੂਘਾਰੇ ਦੇ ਕਾਹਨੂੰਵਾਨ ਛੰਭ, ਵਡੇ ਘੱਲੂਘਾਰੇ ਦੇ ਕੁੱਪ-ਰਹੀੜਾ, ਕੂਕਿਆਂ ਦੀ ਯਾਦਗਾਰ ਮਲੇਰਕੋਟਲਾ, ਫਿਰੋਜ਼ਸ਼ਾਹ ਐਂਗਲੋ-ਸਿੱਖ ਵਾਰ ਮੈਮੋਰੀਅਲ ਤੇ ਲੁਧਿਆਣਾ ਵਿਖੇ ਸੈਨਿਕ ਅਜਾਇਬਘਰਾਂ ਦੀ ਉਸਾਰੀ ਕਰ ਚੁਕੇ ਹਾਂ ਤਾਂ ਹੁਣ ਪੰਜਾਬ ਦੀ ਸਮੁੱਚੀ ਸ਼ਾਨਦਾਰ ਵਿਰਾਸਤ ਨੂੰ ਇਨ੍ਹਾਂ ਦਰਸ਼ਨੀ ਸਮਾਰਕਾਂ ਵਿਚ ਅਨੰਦਪੁਰ ਸਾਹਿਬ ਹੈਰੀਟੇਜ ਕੰਮਲੈਕਸ ਵਾਂਗੂੰ ਇਸ ਤਰ੍ਹਾਂ ਤਰਤੀਬ ਦੇਈਏ ਕਿ ਇੰਨ੍ਹਾ ਸਮਾਰਕਾਂ ਦੀਆਂ ਕੰਧਾਂ ਵੀ ਸ਼ਹੀਦਾਂ ਤੇ ਸਾਡੇ ਸੰਘਰਸ਼ੀ ਯੋਧਿਆਂ ਦੀਆਂ ਇਤਿਹਾਸਿਕ ਕੁਰਬਾਨੀਆਂ ਅਤੇ ਸੈਨਿਕਾਂ, ਸਾਹਿਤਕਾਰਾਂ ਤੇ ਖਿਡਾਰੀਆਂ ਦੇ ਸ਼ਾਨਦਾਰ ਕਾਰਨਾਮਿਆਂ ਤੇ ਉਨ੍ਹਾਂ ਵਲੋਂ ਸਮਾਜ ਨੂੰ ਦਿਤੇ ਯੋਗਦਾਨ ਨੂੰ ਖੁਦ-ਬ-ਖੁਦ ਬਿਆਨ ਕਰਨ ਤਾਂ ਕਿ ਇਨ੍ਹਾਂ

ਅਜਾਇਬਘਰਾਂ ਦੀਆਂ ਗੈਲਰੀਆਂ ਤੇ ਕੰਧਾਂ ਸਜੀਵ ਹੋ ਉਠਣ।

ਜੇ ਸਾਡੇ ਇਹ ਅਜੂਬੇ ਤੇ ਅਜਾਇਬ ਘਰ ਪੰਜਾਬ ਦੇ ਇਤਿਹਾਸ, ਸਾਹਿਤ ਤੇ ਸਭਿਆਚਾਰ ਦੇ ਵਿਕਾਸ ਤੇ ਵਿਗਾਸ ਦੀ ਕਹਾਣੀ ਆਪਣੀ ਜ਼ੁਬਾਨੀ ਨਹੀਂ ਸੁਣਾਉਂਦੇ ਤਾਂ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਯਾਦਗਾਰੀ ਸਮਾਰਕਾਂ ਨੂੰ ਉਸਾਰਨ ਦਾ ਸਾਡਾ ਮੰਤਵ-ਮਨੋਰਥ ਅਧੂਰਾ ਹੀ ਹੈ। ਇਸ ਲਈ ਲੋੜ ਹੈ ਕਿ ਸਾਡੀ ਪੰਜਾਬ ਦੀ ਸਭਿਆਚਾਰਿਕ ਵਿਰਾਸਤ ਦੀ ਸਾਂਭ-ਸੰਭਾਲ ਇਸ ਤਰ੍ਹਾਂ ਕੀਤੀ ਜਾਵੇ ਕਿ ਇਸ ਦੇ ਪਰਚਮ ਦੁਨੀਆਂ ਵਿਚ ਝੂਲਣ ਤੇ ਸਾਡੇ ਸ਼ਾਨਾਮੱਤੇ ਇਤਿਹਾਸ, ਸਾਹਿਤ ਤੇ ਸਭਿਆਚਾਰ ਦੀ ਗੱਲ ਕੱਥ ਸੰਸਾਰ ਦੀਆਂ ਚਹੁੰ ਕੂੰਟਾਂ ਵਿਚ ਹੋਵੇ।

ਜੇ ਅਸੀਂ ਆਪਣੇ ਕੁਰਬਾਨੀ ਦੇ ਪੁੰਜ ਪੁਰਖਿਆਂ, ਸ਼ਹੀਦਾਂ, ਮੁਰੀਦਾਂ, ਬਹਾਦਰ ਜਰਨੈਲਾਂ, ਸੈਨਿਕਾਂ, ਸਾਡੇ ਮਹਾਨ ਸਾਹਿਤਕਾਰਾਂ ਤੇ ਜਗਤ ਪ੍ਰਸਿੱਧ ਖਿਡਾਰੀਆਂ ਨੂੰ ਹੀ ਜੇ ਹੁਣ ਵਾਂਗੂੰ ਅਣਗੌਲਿਆ ਕਰੀ ਰੱਖਿਆ ਤਾਂ ਸਮਝਣ ਵਾਲੀ ਗੱਲ ਹੈ ਕਿ ਅਸੀਂ ਆਪਣੀ ਇਸ ਮਹਾਨ ਵਿਰਾਸਤ ਤੋਂ ਆਪਣੇ ਆਪ ਹੀ ਲਾਂਭੇ ਹੋ ਜਾਵਾਂਗੇ ਤੇ ਦੁਨੀਆਂ ਸਾਨੂੰ ਮੱਖਣ ਵਿਚੋਂ ਵਾਲ ਵਾਂਗੂੰ ਕੱਢ ਕੇ ਪਾਸੇ ਰੱਖ ਦੇਵੇਗੀ। ਇਸ ਸਭ ਕਾਸੇ ਪਿੱਛੇ ਸਾਨੂੰ ਇਤਿਹਾਸ ਦੀ ਇਹ ਚਿਤਾਵਨੀ ਸਮਝਣ ਦੀ ਲੋੜ ਹੈ ਕਿ ਸਾਡੀ ਸਭ ਦੀ ਤੇ ਖਾਸ ਕਰਕੇ ਸਾਡੀਆਂ ਸਰਕਾਰਾਂ ਦੀ ਇਹ ਇਕ ਅਜਿਹੀ ਅਣਗਹਿਲੀ ਹੈ ਜੋ ਕਿ ਕੌਮ ਦੇ ਸ਼ਾਨਾਮੱਤੇ ਇਤਿਹਾਸ ਨੂੰ ਸਮੇਂ ਦੀ ਧੂੜ ਵਿਚ ਮਿਲਾ ਕੇ ਇਕ ਦਿਨ ਮਿਥਿਹਾਸ ਵਿਚ ਬਦਲ ਦੇਵੇਗੀ।

ਖੈਰ! ਇਸ ਸਾਰੇ ਸਾਰ-ਵਿਸਥਾਰ ਦੇ ਸੰਦਰਭ ਵਿਚ ਫਿਰ ਜੇ ਸਾਨੂੰ ਕੋਈ ਆਪਣੇ ਸਾਹਿਤ, ਸਭਿਆਚਾਰ ਜਾਂ ਇਤਿਹਾਸ ਨੂੰ ਸਾਂਭਣ-ਸੰਭਾਲਣ ਸਬੰਧੀ ਕੋਈ ਚੰਗੀ ਗੱਲ ਦੱਸ ਵੀ ਦਿੰਦਾ ਹੈ ਤਾਂ ਅਸੀਂ 'ਚੱਲ ਹੋਊ ਆਪਾਂ ਨੂੰ ਕੀ' ਜਿਹੀ ਮਾਨਸਿਕਤਾ ਨਾਲ ਆਪਣੀ ਵਧੀਆ ਵਿਰਾਸਤੀ ਜਾਣਕਾਰੀ ਨੂੰ ਵੀ ਆਊਂ-ਗਾਊਂ ਕਰਕੇ ਹੋਰ ਪਾਸੇ ਹੀ ਟੋਲਾ ਮਾਰ ਦਿੰਦੇ ਹਾਂ। ਸਿਰੇ ਦੀ ਗੱਲ ਤਾਂ ਇਹ ਹੈ ਕਿ ਅਸੀਂ ਆਪਣੀ ਸ਼ਾਨਾਮੱਤੀ ਸਭਿਆਚਾਰਿਕ ਵਿਰਾਸਤ ਨੂੰ ਜਾਨਣ, ਸੰਭਾਲਣ ਤੇ ਪਸਾਰਣ ਵਾਸਤੇ ਲੋੜੀਂਦੀ ਸੰਜੀਦਗੀ ਤੇ ਗੰਭੀਰਤਾ ਨਾਲ ਕਦੇ ਸੋਚ-ਵਿਚਾਰ ਹੀ ਨਹੀਂ ਕੀਤੀ।

ਇਸ ਸੰਦਰਭ ਵਿਚ ਇਹ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਹੈ ਕਿ ਅਸੀਂ ਅੰਗਰੇਜ਼ਾਂ ਦੀ ਰੀਸੋ-ਰੀਸ ਉਨ੍ਹਾਂ ਦੀ ਪੱਛਮੀ ਸਭਿਅਤਾ ਦੀਆਂ ਫ਼ੈਸ਼ਨਪ੍ਰਸਤੀ ਤੇ ਫ਼ੈਲਸੂਫ਼ੀਆਂ ਦੀਆਂ ਕਈ ਮਾੜੀਆਂ ਵਹਿਵਤਾਂ ਤਾਂ ਸਿੱਖ ਲਈਆਂ ਹਨ, ਪਰ ਅਸੀਂ ਉਨ੍ਹਾਂ ਤੋਂ ਦੇਸ਼ ਪ੍ਰੇਮ, ਕੌਮੀ ਇਖਲਾਕ ਤੇ ਕੌਮੀ ਅਨੁਸ਼ਾਸਨ ਵਰਗੀਆਂ ਚੰਗੀਆਂ ਆਦਤਾਂ ਨਹੀਂ ਸਿੱਖ ਸਕੇ। ਇਸ ਪ੍ਰਸੰਗ ਵਿਚ ਹੀ ਜੇ ਅੰਗਰੇਜ਼ਾਂ ਤੋਂ ਕੁੱਝ ਹੋਰ ਚੰਗਾ ਗ੍ਰਹਿਣ ਕਰਨ ਦੀ ਜ਼ਰੂਰਤ ਹੈ ਤਾਂ ਉਨ੍ਹਾਂ ਤੋਂ ਸਾਨੂੰ ਆਪਣੀ ਸਭਿਅਤਾ ਤੇ ਸਭਿਆਚਾਰ ਨੂੰ ਸਾਂਭਣ ਦੀ ਕਲਾ ਤੇ ਹੁਨਰਮੰਦੀ ਸਿੱਖਣ ਦੀ ਲੋੜ ਹੈ। ਇਕੱਲੇ ਇੰਗਲੈਂਡ ਵਿਚ ਹੀ ਨਹੀਂ, ਸਗੋਂ ਸਕਾਟਲੈਂਡ

ਤੋਂ ਲੈ ਕੇ ਫਰਾਂਸ, ਰੋਮ ਤੇ ਯੂਨਾਨ ਤੱਕ ਅਤੇ ਫਿਰ ਯੌਰਪ ਦੇ ਬਾਕੀ ਸਭ ਮੁਲਕਾਂ ਨੇ ਆਪਣੇ ਪੁਰਖਿਆਂ ਦੀ ਇਤਿਹਾਸਿਕ ਤੇ ਸਾਹਿਤਕ ਵਿਰਾਸਤ ਨੂੰ ਆਪਣੇ ਅਜਾਇਬ ਘਰਾਂ ਤੋਂ ਲੈ ਕੇ ਆਪਣੇ ਚੌਂਕਾਂ ਤੇ ਗਲੀ ਮੁਹੱਲਿਆਂ ਤੱਕ ਬੜੀ ਸ਼ਰਧਾ ਤੇ ਕੌਮੀ ਭਾਵਨਾ ਨਾਲ ਪੂਰਨ ਜਾਣਕਾਰੀ ਸਮੇਤ ਸਾਂਭਿਆ ਹੋਇਆ ਹੈ।

ਇਸ ਸੰਦਰਭ ਵਿਚ ਜੇ ਸਾਨੂੰ ਅੰਗਰੇਜ਼ਾਂ ਤੇ ਹੋਰ ਸਵੈਮਾਣੀ ਕੌਮਾਂ ਦੀ ਨਕਲ ਜਾਂ ਰੀਸ ਕਰਨ ਦੀ ਲੋੜ ਹੈ ਤਾਂ ਉਹ ਇਹ ਹੈ ਕਿ ਸਾਡੇ ਸ੍ਰੀ ਆਨੰਦਪੁਰ ਸਾਹਿਬ ਹੈਰੀਟੇਜ ਵਰਗੇ ਅਜੂਬੇ ਦੀਆਂ ਕੰਧਾਂ ਤੇ ਇੱਟਾਂ ਵੀ ਸਿੱਖ ਮੱਤ ਦਾ ਇਤਿਹਾਸ ਤੇ ਸਭਿਆਚਾਰ ਆਪਣੇ ਮੂੰਹੋਂ ਬੋਲਣ। ਬੇਸ਼ੱਕ ਕੋਈ ਵੀ ਬਹਿਸ ਕਰਨ ਦੀ ਗਰਜ਼ ਨਾਲ ਕਹਿ ਸਕਦਾ ਹੈ ਕਿ ਅੱਜ ਤੱਕ ਨਾਂ ਇੱਟਾਂ ਤੇ ਪੱਥਰ ਕਦੇ ਬੋਲੇ ਹਨ ਤੇ ਨਾਂ ਹੀ ਇਨ੍ਹਾਂ ਨੇ ਬੋਲਣਾ ਹੈ। ਖ਼ੈਰ! ਇਸ ਪ੍ਰਸੰਗ ਵਿਚ ਇਹ ਵੀ ਮੰਨੀ-ਪ੍ਰਮੰਨੀ ਧਾਰਨਾ ਹੈ ਕਿ ਜਾਦੂ ਉਹ ਜਿਹੜਾ ਸਿਰ ਚੜ੍ਹ ਬੋਲੇ, ਇਸ ਸਬੰਧ ਵਿਚ ਮੈਂ ਇੰਗਲੈਂਡ ਤੇ ਸਕਾਟਲੈਂਡ ਵਿਚ ਉਨ੍ਹਾਂ ਦੇ ਅਜਾਇਬ ਘਰ ਵੇਖੇ ਹਨ ਕਿ ਜਿਥੇ ਤੁਸੀਂ ਉਨ੍ਹਾਂ ਦੇ ਇਤਿਹਾਸ ਤੇ ਸਭਿਆਚਾਰ ਦੀਆਂ ਗੈਲਰੀਆਂ ਵਿਚ ਵਿਚਰਦੇ ਹੋਏ ਆਪਣੇ-ਆਪ ਨੂੰ ਮਾਨਸਿਕ ਤੌਰ 'ਤੇ ਉਨ੍ਹਾਂ ਦਾ ਹੀ ਅਟੁੱਟ ਅੰਗ ਮਹਿਸੂਸ ਕਰਨ ਲੱਗਦੇ ਹੋ।

ਇਥੋਂ ਤੱਕ ਕਿ 'ਬੈਟਲ ਆਫ ਵਾਟਰਲੂ' ਦਾ ਜੋ ਉਨ੍ਹਾਂ ਨੇ ਦ੍ਰਿਸ਼ ਸਿਰਜਿਆ ਹੈ, ਉਹ ਤੁਹਾਨੂੰ ਮਾਨਸਿਕ ਤੇ ਸਰੀਰਿਕ ਤੌਰ 'ਤੇ ਠੀਕ ਸੰਨ **1815** ਦੀ ਜਗਤ ਪ੍ਰਸਿਧ ਇਤਿਹਾਸਕ ਵਾਟਰਲੂ ਦੀ ਲੜਾਈ ਵਿਚ ਲੈ ਜਾਂਦਾ ਹੈ। ਸੋ! ਸਾਨੂੰ ਵੀ ਇਸ ਤਰ੍ਹਾਂ ਅਜਿਹੀਆਂ ਨਵੀਆਂ ਤਕਨੀਕਾਂ ਦੁਆਰਾ ਆਪਣੇ ਇਤਿਹਾਸ ਤੇ ਸਭਿਆਚਾਰ ਦੀ ਪੁਨਰ ਸਿਰਜਣਾ ਕਰਕੇ ਪ੍ਰਸਾਰਣ ਦੀ ਲੋੜ ਹੈ।

ਇਸ ਲਈ ਸਾਨੂੰ ਆਪਣੇ ਸ਼ਹੀਦਾਂ ਤੇ ਕੌਮੀ ਸਪੂਤਾਂ ਵਲੋਂ ਦਿੱਤੀ ਦੇਸ਼ ਤੇ ਕੌਮ ਨੂੰ ਅਲੌਕਿਕ ਦੇਣ ਦੇ ਤੁਲ ਅਜਿਹੀ ਸ਼ਰਧਾ ਤੇ ਕਲਾਕਾਰੀ ਦੀ ਕਰਾਮਾਤ ਵਿਖਾਈਏ ਕਿ ਦੁਨੀਆਂ ਦੰਗ ਹੀ ਰਹਿ ਜਾਏ। ਅੱਜ ਕੱਲ੍ਹ ਸਾਡੇ ਕੋਲ ਸਭਿਅਤਾ, ਸਭਿਆਚਾਰ ਤੇ ਸੰਸਕ੍ਰਿਤੀ ਪ੍ਰਚਾਰਨ ਤੇ ਪ੍ਰਸਾਰਨ ਦੀ ਖਾਤਰ ਇਲੈਕਟ੍ਰਾਨਿਕ ਮੀਡੀਆ ਦੀਆਂ ਵੀ ਬਹੁਤ ਸਾਰੀਆਂ ਤਕਨੀਕਾਂ ਸਿਮਤਾਂ ਹਨ, ਜਿਨ੍ਹਾਂ ਦਾ ਕਿ ਭਰਪੂਰ ਫਾਇਦਾ ਉਠਾਇਆ ਜਾਣਾ ਚਾਹੀਦਾ ਹੈ।

ਇਸ ਵਾਸਤੇ ਆਪਣੇ ਵਿਰਸੇ ਨੂੰ ਸੰਭਾਲਣ ਦੀ ਖਾਤਰ ਸਾਨੂੰ ਕੌਮੀ ਸੋਚ ਦੇ ਤਹਿਤ ਰਾਸ਼ਟਰੀ ਭਾਵਨਾ ਦਾ ਸਬਕ ਵੀ ਸਿੱਖਣ ਦੀ ਲੋੜ ਹੈ। ਸਾਡੀਆਂ ਵਿਰਾਸਤੀ ਨਿਸ਼ਾਨੀਆਂ ਇਕ ਵਸਦੇ ਪਿੰਡ ਦੇ ਰੂਪ ਵਿਚ ਇਉਂ ਤਰਤੀਬ ਨਾਲ ਰੱਖੀਆਂ ਜਾਣ ਕਿ ਇਹ ਪੁਰਾਤਨ ਵਸਤਾਂ ਸਾਡੇ ਸ਼ਾਨਾਮੱਤੇ ਇਤਿਹਾਸ ਤੇ ਸਭਿਆਚਾਰ ਦੀਆਂ ਪ੍ਰਤੀਕ ਬਣ ਕੇ ਖੁਦ-ਬ-ਖੁਦ ਬੋਲਣ ਤੇ ਸਾਡੀਆਂ ਪੀੜ੍ਹੀਆਂ ਨੂੰ ਵਧੀਆ ਜੀਵਨਸ਼ੈਲੀ ਦੀ ਲੋੜੀਂਦੀ ਪ੍ਰੇਰਣਾ ਤੇ ਸੇਧ ਦੇਣ

ਵਿਚ ਸਹਾਈ ਹੋ ਸਕਣ।

ਇਸ ਵਾਸਤੇ ਜਦੋਂ ਅਸੀਂ ਆਪਣੇ ਵਿਰਸੇ-ਵਿਰਾਸਤ ਨੂੰ ਸਾਂਭਣ ਲਈ ਸੂਬਾਈ ਪੱਧਰ 'ਤੇ ਸਭਿਆਚਾਰਿਕ ਨੀਤੀ ਬਣਾਉਣ ਦੀ ਗੱਲ ਕਰਦੇ ਹਾਂ ਤਾਂ ਇਸ ਵਿਚ ਸਾਨੂੰ ਆਪਣੇ ਵਿਦਿਅਕ ਕੋਰਸਾਂ ਤੋਂ ਲੈ ਕੇ ਅਜਾਇਬ ਘਰਾਂ ਤੇ ਉਸ ਤੋਂ ਅੱਗੇ ਲਾਇਬ੍ਰੇਰੀਆਂ ਨੂੰ ਆਪਣੇ ਮਹਾਨ ਗੁਰੂਆਂ, ਸ਼ਹੀਦਾਂ ਮੁਰੀਦਾਂ ਤੇ ਕੌਮੀ ਸਪੂਤਾਂ ਦੇ ਜੀਵਨਾਂ ਬਾਰੇ ਅਤੇ ਉਨ੍ਹਾਂ ਦੀਆਂ ਕੁਰਬਾਨੀਆਂ ਤੇ ਕਾਰਨਾਮਿਆਂ ਬਾਰੇ ਜਾਣਕਾਰੀ ਭਰਪੂਰ ਪੁਸਤਕਾਂ, ਰਸਾਲਿਆਂ ਤੇ ਯਾਦਗਾਰੀ ਵਸਤਾਂ ਨਾਲ ਸਜਾਉਣ ਸੰਵਾਰਨ ਨੂੰ ਪਹਿਲ ਦਿੱਤੇ ਜਾਣ ਦੀ ਲੋੜ ਹੈ।

ਫਿਰ ਸਰਕਾਰਾਂ, ਯੂਨੀਵਰਸਿਟੀਆਂ ਤੇ ਐੱਸ.ਜੀ.ਪੀ.ਸੀ. ਵਰਗੀਆਂ ਸੰਸਥਾਵਾਂ ਦੇ ਸਾਂਝੇ ਯਤਨਾਂ ਦੁਆਰਾ ਪਿੰਡ-ਪਿੰਡ ਤੇ ਨਗਰ-ਨਗਰ ਵਿਚ ਲਾਇਬ੍ਰੇਰੀਆਂ ਬਣਾਕੇ ਇਨ੍ਹਾਂ ਨੂੰ ਕਿਤਾਬਾਂ ਨਾਲ ਸ਼ਿੰਗਾਰਨ ਅਤੇ ਇਸ ਦੇ ਨਾਲ ਹੀ ਸਾਡੇ ਇਤਿਹਾਸ, ਸਾਹਿਤ, ਸਭਿਆਚਾਰ ਅਤੇ ਸਾਡੇ ਵਿਰਸੇ-ਵਿਰਾਸਤ ਦੀ ਸਾਰੀ ਜਾਣਕਾਰੀ ਕਾਨੀਬੰਦ ਕਰਕੇ ਬਹੁਤ ਘੱਟ ਮੁੱਲ ਦੀਆਂ ਕਿਤਾਬਾਂ ਦੁਆਰਾ ਪਿੰਡਾਂ ਤੇ ਨਗਰਾਂ ਤੋਂ ਲੈ ਕੇ ਦੇਸ਼ ਤੇ ਵਿਦੇਸ਼ ਤੱਕ ਪ੍ਰਚਾਰਣ ਤੇ ਪ੍ਰਸਾਰਣ ਦੀ ਅਹਿਮੀਅਤ ਨੂੰ ਸਮਝਣ ਅਤੇ ਕਾਰਗਰ ਤੇ ਕਾਰਆਮਦ ਤਰੀਕੇ ਨਾਲ ਤੁਰੰਤ ਯਤਨਸ਼ੀਲ ਹੋਣ ਦੀ ਲੋੜ ਹੈ।

ਸਿਰਫ ਇਕ ਮਿਸਾਲ ਵਜੋਂ ਇਥੇ ਦੱਸਣਯੋਗ ਹੋਵੇਗਾ ਕਿ 1960ਵਿਆਂ ਵਿਚ ਪੰਜਾਬ ਵਿਚ ਸੋਵੀਅਤ ਯੂਨੀਅਨ ਦੇ ਰਸਾਲੇ ਤੇ ਗੁਰਬਖਸ਼ ਸਿੰਘ ਦੇ 'ਪ੍ਰੀਤਲੜੀ' ਰਸਾਲੇ ਨੇ ਪੰਜਾਬ ਦੇ ਪਿੰਡਾਂ ਤੇ ਨਗਰਾਂ ਵਿਚ ਲੋਕਾਂ ਦੀ ਸੋਚ ਹੀ ਬਦਲ ਕੇ ਰੱਖ ਦਿੱਤੀ ਸੀ। ਹੁਣ ਵੀ ਇਸ ਤਰ੍ਹਾਂ ਦੇ ਹੀ ਉਪਰਾਲੇ ਹੁਣ ਵੀ ਸਾਨੂੰ ਕਰਨ ਦੀ ਲੋੜ ਹੈ।

ਇਸ ਪ੍ਰਥਾਇ ਸਾਨੂੰ ਸਾਡੇ ਇਤਿਹਾਸਕਾਰਾਂ ਤੇ ਸਾਹਿਤਕਾਰਾਂ ਦੀਆਂ ਮਿਆਰੀ ਰਚਨਾਵਾਂ ਤੇ ਪੁਸਤਕਾਂ ਘਰ-ਘਰ ਸਸਤੇ ਭਾਅ ਪੁੱਜਦਾ ਕਰਨ ਤੇ ਲਾਇਬ੍ਰੇਰੀਆਂ ਨੂੰ ਮੁਫਤ ਵੰਡਣ ਦੀ ਜ਼ਰੂਰਤ ਹੈ। ਇਸ ਦੇ ਨਾਲ ਹੀ ਸਾਡੇ ਇਤਿਹਾਸ, ਸਾਹਿਤ ਤੇ ਸਭਿਆਚਾਰ ਦੇ ਅਲੰਬਰਦਾਰਾਂ ਨੂੰ ਸਮਾਜ ਵਿਚ ਉਨ੍ਹਾਂ ਦਾ ਬਣਦਾ ਯੋਗ ਸਥਾਨ ਤੇ ਉਨ੍ਹਾਂ ਦੀ ਕਦਰ ਤੇ ਹੌਸਲਾ ਅਫ਼ਜ਼ਾਈ ਕਰਨ ਦੀ ਵੀ ਲੋੜ ਹੈ। ਇਸ ਪ੍ਰਸੰਗ ਵਿਚ ਸਾਡੇ ਅਧਿਆਪਕਾਂ ਨੂੰ ਸਮਾਜ ਵਿਚ ਗੁਰੂਕੁਲ ਦੀ ਸਾਡੀ ਪੁਰਾਤਨ ਰੀਤ ਅਨੁਸਾਰ ਮਾਤਾ-ਪਿਤਾ ਤੋਂ ਵੀ ਉਪਰ ਦਾ ਦਰਜਾ ਤੇ ਪਛਾਣ ਦੇਣ ਦੀ ਲੋੜ ਹੈ।

ਫਿਰ ਇਸ ਤਰ੍ਹਾਂ ਹੀ ਸਾਨੂੰ ਆਪਣੀ ਸਭਿਆਚਾਰਿਕ ਨੀਤੀ ਵਿਚ ਸਮੁੱਚੇ ਸਮਾਜ ਦੀ ਸਿਹਤ ਤੇ ਤੰਦਰੁਸਤੀ ਦੀ ਖਾਤਰ ਖੇਡਾਂ ਤੇ ਖਾਸ ਕਰਕੇ ਪੇਂਡੂ ਖੇਡਾਂ ਨੂੰ ਪਹਿਲ ਦੇ ਅਧਾਰ 'ਤੇ ਪੁਨਰ ਸੁਰਜੀਤ ਕਰਨ ਦੀ ਲੋੜ ਹੈ। ਇਸ ਵਾਸਤੇ ਅਖਾੜੇ ਅਤੇ ਸਟੇਡੀਅਮ ਬਣਾਉਣ ਤੋਂ ਬਿਨਾਂ ਪੇਂਡੂ ਪੱਧਰ 'ਤੇ ਸਲਾਨਾ ਖੇਡ ਮੁਕਾਬਲੇ ਕਰਵਾਏ ਜਾਣ ਦੀ ਅਹਿਮੀਅਤ ਨੂੰ ਸਮਝਣ ਦੀ ਲੋੜ ਹੈ। ਇਸ ਵਾਸਤੇ ਯੂਥ ਕਲੱਬਾਂ ਨੂੰ ਉਤਸ਼ਾਹਿਤ ਕਰਨ ਤੇ ਹੱਲਾਸ਼ੇਰੀ

ਦੇਣ ਦੀ ਲੋੜ ਹੈ। ਇਸ ਤਰ੍ਹਾਂ ਹੀ ਹੁਣ ਨਸ਼ਿਆਂ ਨੂੰ ਵੰਡਣ ਦੀ ਥਾਂ ਠੱਲ੍ਹਣ ਦੀ ਨੀਅਤ ਨੂੰ ਸਾਡੀ ਸਭਿਆਚਾਰਿਕ ਨੀਤੀ ਵਿਚ ਸਰਵਉੱਚ ਸਥਾਨ ਦੇ ਕੇ ਕਾਰਆਮਦ ਕਰਨ ਦੀ ਲੋੜ ਹੈ।

ਗੌਰਤਲਬ ਹੈ ਕਿ ਹੋਈ-ਬੀਤੀ ਰਜਵਾੜਾਸ਼ਾਹੀ ਵਿਚ ਕੋਈ ਵੀ ਸ਼ਖ਼ਸ ਮਸ਼ਵਰਾ ਦੇਣ ਤੋਂ ਪਹਿਲਾਂ ਆਪਣੀ ਸਲਾਮਤੀ ਵਾਸਤੇ ਜਾਨ ਦੀ ਅਮਾਨਤ ਮੰਗਦਾ ਸੀ। ਇਸ ਵਾਸਤੇ ਕੋਈ ਵੀ ਸੁਝਾਅ ਦੇਣ ਤੋਂ ਪਹਿਲਾਂ ਕੋਈ ਵੀ ਸਲਾਹਕਾਰ 'ਜਾਨ ਕੀ ਅਮਾਨ ਪਾਊਂ ਤੋ ਹਜ਼ੂਰ ਬਿਆਂ ਕਰੂੰ' ਅਨੁਸਾਰ ਇਕ ਸ਼ਾਹੀ ਪ੍ਰਵਾਨਗੀ ਲੈਂਦਾ ਸੀ। ਹੁਣ ਕਿਉਂਕਿ ਸਾਡੀਆਂ ਸਰਕਾਰਾਂ ਨੇ ਵੀ ਲੋਕਤੰਤਰ ਦੀ ਡੰਡੀ ਛਡ ਕੇ ਰਾਜਤੰਤਰ ਦੀ ਡਗਰ ਫੜ ਲਈ ਹੈ। ਸੋ! ਇਸ ਵਾਸਤੇ ਮੌਜੂਦਾ ਸਮੇਂ ਵਿਚ ਪ੍ਰਚਲਿਤ ਸ਼ਾਹੀ ਤੌਰ-ਤਰੀਕੇ ਤੇ ਸਰਕਾਰੀ ਚਲਣ ਦੇ ਸਨਮੁਖ ਮੈਂ ਵੀ ਇਹ ਰਸਮ ਅਦਾ ਕਰਦਾ ਹੋਇਆ ਇਸ ਸਾਰੇ ਸਾਰ-ਵਿਸਥਾਰ ਦੀ ਅਗਾਊਂ ਪ੍ਰਵਾਨਗੀ ਲੈਣ ਹਿੱਤ ਇਹ ਅਰਜ਼ ਕਰਦਾ ਹਾਂ ਕਿ ਇਸ ਇਲਤਜਾ ਵਿਚ ਹੋਈ ਮੇਰੀ ਭੁੱਲ-ਚੁੱਕ ਤੇ ਅੱਖਰ ਦਾ ਵਾਧਾ-ਘਾਟਾ ਮੁਆਫ਼ ਕੀਤਾ ਜਾਵੇ।

ਇਸ ਉਪਰੰਤ ਇਸ ਸਾਰੇ ਪ੍ਰਸੰਗ-ਵਿਸਥਾਰ ਨੂੰ ਸੰਕੋਚਣ ਤੋਂ ਪਹਿਲਾਂ ਇਕ ਛੋਟਾ ਜਿਹਾ ਮਸ਼ਵਰਾ ਇਹ ਵੀ ਹੈ ਕਿ ਆਪਣੇ ਸ਼ਾਨਾਮੱਤੇ ਸਭਿਆਚਾਰ ਨੂੰ ਸੰਭਾਲਣ ਵਾਸਤੇ ਸਭ ਤੋਂ ਪਹਿਲਾਂ ਵਿਰਾਸਤ ਤੇ ਸਭਿਆਚਾਰ ਦੀ ਨੀਤੀ, ਸਿੱਖਿਆ ਨੀਤੀ, ਖੇਡ ਨੀਤੀ ਅਤੇ ਸੈਰ ਸਪਾਟੇ ਜਿਹੀਆਂ ਨੀਤੀਆਂ ਬਣਾਉਣ ਤੇ ਸੰਵਾਰਨ ਦੀ ਚਿਰਕੋਣੀ ਲੋੜ ਹੈ। ਪਰ ਇਸ ਦੇ ਨਾਲ ਹੀ ਇਹ ਨੀਤੀਆਂ ਬਣਾਉਣ ਵੇਲੇ ਸਭਿਆਚਾਰਿਕ ਸੋਝੀ ਤੇ ਇਤਿਹਾਸ ਦਾ ਗਿਆਨ ਰੱਖਣ ਵਾਲੇ ਸੂਝਵਾਨ, ਕਾਬਿਲ ਤੇ ਪੁਰਾਣੇ ਤਜਰਬਾਕਾਰ ਅਫਸਰਾਂ ਤੋਂ ਸਲਾਹ ਲੈਣ ਦੀ ਵੀ ਬੜੀ ਜ਼ਰੂਰਤ ਹੈ।

ਅੱਜ ਟੀ.ਵੀ. ਘਰ-ਘਰ 'ਤੇ ਰਾਜ ਕਰ ਰਿਹਾ ਹੈ। ਇਸ ਵਾਸਤੇ ਟੀ.ਵੀ. ਚੈਨਲਾਂ ਰਾਹੀਂ ਰੋਜ਼ਾਨਾ ਨੈਤਿਕ ਕਦਰਾਂ-ਕੀਮਤਾਂ 'ਤੇ ਅਧਾਰਿਤ ਸਾਡੇ ਪੁਰਖਿਆਂ ਤੋਂ ਸਾਨੂੰ ਮਿਲੀ ਸਭਿਆਚਾਰਿਕ ਵਿਰਾਸਤ ਦੀ ਦੇਣ ਨੂੰ ਪ੍ਰਦਰਸ਼ਿਤ ਕਰਨ ਦੀ ਲੋੜ ਹੈ। ਐੱਸ.ਜੀ.ਪੀ.ਸੀ. ਤੇ ਹੋਰ ਧਾਰਮਿਕ ਸੰਸਥਾਵਾਂ ਧਰਮ ਪ੍ਰਚਾਰ ਤੇ ਅੰਮ੍ਰਿਤ ਸੰਚਾਰ ਦੇ ਨਾਲ ਨਾਲ ਆਪਣੇ ਸਮਾਜ ਦੀਆਂ ਵਧੀਆ ਕਦਰਾਂ-ਕੀਮਤਾਂ ਤੇ ਸ਼ਾਨਦਾਰ ਇਤਿਹਾਸਿਕ ਤੇ ਸਾਹਿਤਕ ਪ੍ਰਸੰਗਾਂ ਦੁਆਰਾ ਬੁਨਿਆਦੀ ਪੱਧਰ 'ਤੇ ਕੌਮੀ ਆਚਰਣ ਬਣਾਉਣ ਵਾਸਤੇ ਕੌਮ ਨੂੰ ਅਜਿਹੀ ਸਦਾਚਾਰਿਕ ਗੁੜ੍ਹਤੀ ਦੇਣ ਕਿ ਪੰਜਾਬੀ ਲੋਕ ਆਦਰਸ਼ ਨਾਗਰਿਕ ਹੋਣ ਦੀ ਦੁਨੀਆਂ ਵਿਚ ਮਿਸਾਲ ਕਾਇਮ ਕਰ ਸਕਣ।

ਫਿਰ ਸਰਕਾਰ, ਧਾਰਮਿਕ ਤੇ ਸਾਰੇ ਵਿਦਿਅਕ ਅਦਾਰਿਆਂ ਨੂੰ ਰੈਗੂਲਰ ਤੌਰ 'ਤੇ ਸੈਮੀਨਾਰ ਤੇ ਗਿਆਨ-ਵਿਗਿਆਨ ਦੀ ਜਾਣਕਾਰੀ ਦੇ ਮੁਕਾਬਲੇ ਕਰਵਾਉਣ ਦੀ ਅਹਿਮੀਅਤ ਨੂੰ ਸਮਝਣ ਦੀ ਲੋੜ ਹੈ। ਇਸ ਪ੍ਰਸੰਗ ਵਿਚ ਸਵਾਮੀ ਵਿਵੇਕਾਨੰਦ ਦੀ ਇਕ ਬਹੁਤ ਹੀ

ਵਧੀਆ ਨਸੀਹਤ 'ਤੇ ਕੰਨ ਧਰਨ ਤੇ ਅਮਲ ਕਰਨ ਦੀ ਸਾਨੂੰ ਲੋੜ ਹੈ। ਸਵਾਮੀ ਜੀ ਨੇ ਕਿਹਾ ਸੀ ਕਿ ਆਪਣੀ ਸੰਸਕ੍ਰਿਤੀ ਤੇ ਸਭਿਆਚਾਰ ਸਬੰਧੀ ਲਿਖਿਆ ਜਾਣਾ ਤੇ ਪੜ੍ਹਿਆ ਜਾਣਾ ਬੇਸ਼ੱਕ ਜ਼ਰੂਰੀ ਹੈ, ਪਰ ਇਸ ਤੋਂ ਵੀ ਕਿਤੇ ਵੱਧ ਬੇਹੱਦ ਜ਼ਰੂਰੀ ਇਹ ਹੈ ਕਿ ਇਸ ਸਬੰਧੀ ਜਾਣਕਾਰੀ ਨੂੰ ਬੋਲ ਕੇ ਸ਼ਬਦਾਂ ਦੁਆਰਾ ਪ੍ਰਚਾਰਿਆ ਤੇ ਪ੍ਰਸਾਰਿਆ ਜਾਵੇ। ਉਨ੍ਹਾਂ ਨੇ ਇਸ ਬਾਰੇ ਮਿਸਾਲ ਵੀ ਦਿੱਤੀ ਹੈ ਕਿ ਬੁੱਧ ਧਰਮ ਤੇ ਈਸਾਈ ਧਰਮ ਦੁਨੀਆਂ ਵਿਚ ਪ੍ਰਚਾਰਕਾਂ ਤੇ ਸਮਾਜ ਸੇਵਕਾਂ ਦੇ ਸਿਰ 'ਤੇ ਹੀ ਫੈਲੇ ਹਨ।

ਇਸ ਵਾਸਤੇ ਇਸ ਪ੍ਰਸੰਗ ਵਿਚ ਹੁਣ ਇਹ ਸਰਕਾਰ ਨੂੰ ਬਹੁਤ ਹੀ ਵੱਡੀ ਚੁਣੌਤੀ ਹੈ ਕਿ ਪੰਜਾਬ ਦੇ ਅਜਿਹੇ ਸ਼ਾਨਦਾਰ ਇਤਿਹਾਸਿਕ, ਸਾਹਿਤਕ ਤੇ ਨਾਯਾਬ ਸਭਿਅਚਾਰਿਕ ਖ਼ਜ਼ਾਨੇ ਨੂੰ ਸਾਂਭਣ-ਸੰਭਾਲਣ ਲਈ ਸਦਬੁੱਧੀ ਸਹਿਤ ਸੱਹੀ ਗਿਆਨ 'ਤੇ ਅਧਾਰਿਤ ਪੰਜਾਬ ਦੇ ਸਭਿਆਚਾਰ ਸਬੰਧੀ ਕੋਈ ਆਲ੍ਹਾ ਤੇ ਮਿਆਰੀ ਨੀਤੀ ਬਣਾਵੇ। ਇਸ ਉਪਰੰਤ ਸਰਕਾਰ ਆਪਣੇ ਸਮੁੱਚੇ ਸਮਾਜ ਨੂੰ ਆਪਣੇ ਵਿਰਸੇ-ਵਿਰਾਸਤ ਪ੍ਰਤੀ ਜਾਗ੍ਰਿਤ ਕਰਨ ਤੇ ਖਾਸ ਤੌਰ 'ਤੇ ਆਪਣੀ ਨੌਜਵਾਨ ਪੀੜ੍ਹੀ ਨੂੰ ਸਹੀ ਦਿਸ਼ਾ ਤੇ ਦਸ਼ਾ ਦੇਣ ਹਿੱਤ ਕੋਈ ਨਿੱਗਰ ਉੱਦਮ ਉਪਰਾਲਾ ਕਰੇ। ਫਿਰ ਇਸ ਦੇ ਨਾਲ ਹੀ ਸਰਕਾਰ ਆਪਣੀ ਸਭਿਆਚਾਰਿਕ ਨੀਤੀ ਨੂੰ ਅਪਨਾਉਣ ਤੇ ਲਾਗੂ ਕਰਨ ਵਾਸਤੇ ਕੋਈ 'ਹੈਰੀਟੇਜ ਤੇ ਕਲਚਰਲ ਕਮਿਸ਼ਨ' ਬਣਾਵੇ, ਜੋ ਕਿ ਸਹੀ ਪਰਿਪੇਖ ਵਿਚ ਪੰਜਾਬ ਦੀ ਸ਼ਾਨਾਮੱਤੀ ਸੰਸਕ੍ਰਿਤੀ ਨੂੰ ਸਾਰੀ ਦੁਨੀਆਂ ਵਿਚ ਨਸ਼ਰ ਕਰਨ ਦਾ ਆਪਣਾ ਫਰਜ਼ ਨਿਭਾਵੇ।

ਇਹ ਦੱਸਣ ਦੀ ਲੋੜ ਨਹੀਂ ਹੈ ਕਿ ਅੱਜ ਦੁਨੀਆਂ ਬੜੀ ਸ਼ਿੱਦਤ ਨਾਲ ਸਾਡੇ ਬਾਰੇ ਇਹ ਸਭ ਕੁੱਝ ਜਾਣਨ ਦੀ ਤਲਬਗਾਰ ਹੈ। ਜੇ ਸਰਕਾਰ ਇਸ ਵਾਸਤੇ ਆਪਣੇ ਕੌਮੀ ਸਪੂਤਾਂ ਪ੍ਰਤੀ ਬਣਦਾ ਆਪਣਾ ਇਹ ਫਰਜ਼ ਅਵੱਲ ਨਿਭਾ ਦੇਵੇ ਤਾਂ ਸਰਕਾਰ ਵਲੋਂ ਕੌਮੀ ਕਲਿਆਣ ਹਿੱਤ ਇਹ ਇਕ ਵੱਡਾ ਕਾਰਨਾਮਾ ਸਿੱਧ ਹੋਵੇਗਾ। ਜ਼ਾਹਿਰ ਹੈ ਕਿ ਸਾਡੀ ਕੌਮ ਦੇ ਅਮਰ ਸ਼ਹੀਦਾਂ ਤੇ ਕੌਮੀ ਸਪੂਤਾਂ ਦੀ ਦੇਣ ਨੂੰ ਇਸ ਤਰ੍ਹਾਂ ਦੁਨੀਆਂ ਵਿਚ ਉਜਾਗਰ ਕਰਨ ਨਾਲ ਕੋਈ ਵੀ ਸਰਕਾਰ ਪ੍ਰਸਿਧੀ ਨੂੰ ਪ੍ਰਾਪਤ ਹੋ ਕੇ ਇਤਿਹਾਸ ਵਿਚ ਅਮਰਤਾ ਨੂੰ ਪਹੁੰਚ ਸਕਦੀ ਹੈ।

ਖਾਸ ਕਰਕੇ ਇਥੇ ਇਸ ਪ੍ਰਸੰਗ ਵਿਚ ਇਹ ਵੀ ਸਮਝਣ ਵਾਲੀ ਗੱਲ ਹੈ ਕਿ ਜਿੰਨੀ ਦੇਰ ਸਾਡੇ ਵਿਦਿਅਕ ਕੋਰਸ ਸਾਡੇ ਕੌਮੀ ਇਤਿਹਾਸ ਤੇ ਸਾਹਿਤ ਸਬੰਧੀ ਜਾਣਕਾਰੀ ਨੂੰ ਸਹੀ ਤਥਾਂ ਅਨੁਸਾਰ ਠੀਕ ਪ੍ਰਸੰਗ ਵਿਚ ਲਿਆ ਕੇ ਸਾਡੀਆਂ ਹੁਣ ਦੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਤੱਕ ਨਹੀਂ ਪਹੁੰਚਾਉਂਦੇ ਤਾਂ ਓਨੀ ਦੇਰ ਅਸੀਂ ਕਦਾਚਿੱਤ ਵੀ ਆਪਣੇ ਬੱਚਿਆਂ ਨੂੰ ਆਪਣੀ ਅਮੀਰ ਵਿਰਾਸਤ ਨਾਲ ਨਹੀਂ ਜੋੜ ਸਕਾਂਗੇ। ਇਸ ਵਾਸਤੇ ਹੁਣ ਇਹ ਅਤਿਅੰਤ ਜ਼ਰੂਰੀ ਹੋ ਗਿਆ ਹੈ ਕਿ ਆਪਣੇ ਗੁਰੂ ਸਾਹਿਬਾਨ, ਸ਼ਹੀਦਾਂ-ਮੁਰੀਦਾਂ ਤੇ ਕੌਮ ਦੇ ਸੰਘਰਸ਼ੀ ਯੋਧਿਆਂ ਦੀ ਮਹਾਨ ਵਿਰਾਸਤ ਨੂੰ ਸੰਭਾਲਿਆ ਜਾਵੇ।

ਹੁਣ ਇਸ ਗਲ ਦੀ ਜ਼ਰੂਰਤ ਹੈ ਕਿ ਅਸੀਂ ਆਪਣੇ ਮਹਾਨ ਪੁਰਖਿਆਂ ਤੇ ਕੌਮੀ ਸਪੂਤਾਂ ਦੀਆਂ ਕੁਰਬਾਨੀਆਂ ਤੇ ਸੰਘਰਸ਼ੀ ਜੀਵਨਾਂ ਦੀ ਯਾਦ ਨੂੰ ਸੰਭਾਲਦੇ ਹੋਏ, ਉਨ੍ਹਾਂ ਬਾਰੇ ਪਹਿਲਾਂ ਆਪ ਲੋੜੀਂਦੀ ਜਾਣਕਾਰੀ ਹਾਸਿਲ ਕਰੀਏ ਅਤੇ ਫਿਰ ਇਸ ਨੂੰ ਕੌਮੀ ਪੱਧਰ 'ਤੇ ਦੁਨੀਆਂ ਵਿਚ ਨਸ਼ਰ ਕਰੀਏ। ਨਿਰਸੰਦੇਹ ਸਾਡੇ ਇਸ ਕਰਮ ਸਦਕਾ ਸਾਡਾ ਸ਼ੁਮਾਰ ਦੁਨੀਆਂ ਦੀਆਂ ਸਵੈਮਾਨੀ ਕੌਮਾਂ ਵਿਚ ਹੋ ਸਕੇਗਾ। ਅੱਜ ਪੰਜਾਬ ਦੇ ਸ਼ਾਨਾਮੱਤੇ ਇਤਿਹਾਸ, ਸਾਹਿਤ ਤੇ ਸਭਿਆਚਾਰ ਨੂੰ ਸੰਭਾਲਣ ਤੇ ਪ੍ਰਸਾਰਣ ਦਾ ਮਸਲਾ ਪੰਜਾਬ ਦਾ ਸਿਰਫ ਧੁੱਖਦਾ ਮਸਲਾ ਹੀ ਨਹੀਂ, ਸਗੋਂ ਇਹ ਭਖਦਾ ਮਸਲਾ ਬਣ ਚੁਕਾ ਹੈ, ਜਿਸ ਵੱਲ ਸਮੁੱਚੀ ਪੰਜਾਬੀਅਤ ਤੇ ਖਾਸ ਕਰਕੇ ਸਾਡੇ ਧਾਰਮਿਕ ਤੇ ਰਾਜਨੀਤਿਕ ਆਗੂਆਂ ਤੇ ਸੰਸਥਾਵਾਂ ਵਲੋਂ ਪਹਿਲ ਦੇ ਅਧਾਰ 'ਤੇ ਧਿਆਨ ਦੇਣ ਤੇ ਫੌਰੀ ਕਾਰਵਾਈ ਕਰਨ ਦੀ ਲੋੜ ਹੁਣ ਸਮੇਂ ਦੀ ਮੰਗ ਬਣ ਚੁਕੀ ਹੈ।

ਗੌਰਤਲਬ ਹੈ ਕਿ ਅਸੀਂ ਗਲੋਬਲ ਤੇ ਦੁਨਿਆਵੀ ਪ੍ਰਭਾਵਾਂ ਹੇਠ ਹੁਣ ਆਪਣੇ ਸਮਿਆਂ ਦੇ ਹਾਣੀ ਜ਼ਰੂਰ ਬਣੀਏ। ਇਸ ਵਾਸਤੇ ਬੇਸ਼ੱਕ ਸੱਤ ਸਮੁੰਦਰਾਂ ਦੇ ਤਾਰੂ ਤੇ ਅਕਾਸ਼ਾਂ ਦੇ ਉਡਾਰੂ ਬਣ ਕੇ ਨਵੀਂ ਤਹਿਜ਼ੀਬ ਦੀਆਂ ਨਵੀਆਂ ਫ਼ਿਜ਼ਾਵਾਂ ਤੇ ਬਹਾਰਾਂ ਮਾਣੀਏ; ਪਰ ਸਾਡੇ ਸਮਾਜ ਦੀਆਂ ਅਧਿਆਤਮਿਕ, ਸਦਾਚਾਰਿਕ ਤੇ ਨੈਤਿਕ ਕਦਰਾਂ-ਕੀਮਤਾਂ ਬਰਕਰਾਰ ਰਹਿਣ। ਇਸ ਲਈ ਅੱਜ ਲੋੜ ਹੈ ਕਿ ਸਾਡੇ ਸਮਾਜ ਦੇ 'ਵੈਲਿਯੂ ਸਿਸਟਮ' ਭਾਵ ਕਦਰਾਂ-ਕੀਮਤਾਂ ਅਨੁਸਾਰ 'ਪ੍ਰੇਮ ਦੇ ਢਾਈ ਅੱਖਰ' ਵਾਲੀ ਪ੍ਰਾਚੀਨ ਪ੍ਰੰਪਰਾ ਤੇ ਮਰਿਆਦਾ ਕਾਇਮ ਰਹੇ। ਇਸ ਵਾਸਤੇ ਅਸੀਂ ਬੇਸ਼ੱਕ ਸਭ ਕੁੱਝ ਛੱਡ ਦੇਈਏ, ਪਰ ਦੇਸ਼ ਪ੍ਰੇਮ, ਭਰਾਤਰੀ ਭਾਵ ਤੇ ਸਦਾਚਾਰੀ ਆਚਰਣ ਕਿਸੇ ਕੀਮਤ 'ਤੇ ਵੀ ਨਾ ਛੱਡੀਏ।

ਮੇਰੇ ਖਿਆਲ ਅਨੁਸਾਰ ਲੰਮੀ-ਚੌੜੀ ਫਿਲਾਸਫੀ ਵਿਚ ਨਾ ਪੈਂਦੇ ਹੋਏ, ਪੰਜਾਬ ਦੇ ਸਮੁੱਚੇ ਸਭਿਆਚਾਰ ਦੀ ਵਿਆਖਿਆ ਦੋ ਲਾਈਨਾਂ ਵਿਚ ਹੀ ਕੀਤੀ ਜਾ ਸਕਦੀ ਹੈ। ਉਹ ਇਹ ਕਿ ਸਦੀਆਂ ਤੋਂ ਸਾਡੇ ਸਭਿਆਚਾਰ ਦਾ ਮੂਲ ਅਧਾਰ "ਵੱਡਿਆਂ ਦਾ ਸਤਿਕਾਰ, ਵੀਰ-ਭਾਈ ਤੇ ਪੜ੍ਹਦੇ-ਸੁਣਦੇ ਨੂੰ ਸਤਿ ਸ੍ਰੀ ਅਕਾਲ ਤੇ ਬੱਚਿਆਂ ਨੂੰ ਪਿਆਰ" ਰਿਹਾ ਹੈ। ਇਸ ਵਾਸਤੇ ਜੇ ਅਸੀਂ ਆਪਣੀ ਸਭਿਆਚਾਰਿਕ ਨੀਤੀ ਤੇ ਵਿਦਿਅਕ ਪ੍ਰਣਾਲੀ ਵਿਚ ਇਸ ਦੋ ਸਤਰਾਂ ਦੇ 'ਬੀਜ ਮੰਤਰ' ਦੀ ਹੀ ਬਹਾਲੀ ਤੇ ਬਕਾਇਮੀ ਕਰ ਦੇਈਏ ਤਾਂ ਵੀ ਸਾਡੀ ਸਾਰੀ ਸਭਿਆਚਾਰਿਕ ਨੀਤੀ ਮੁੜ ਤੋਂ ਥਾਂ-ਸਿਰ ਆ ਸਕਦੀ ਹੈ। ਪਰ ਵੱਡੀ ਗੱਲ ਇਹ ਹੈ ਕਿ ਅਸੀਂ ਪਹਿਲਾਂ ਤਾਂ ਸਾਡੇ ਸਮੇਂ ਤੋਂ ਚੱਲੇ ਆ ਰਹੇ, ਇਸ ਸਮਾਜਿਕ ਮੰਤਰ ਨੂੰ ਪਹਿਲਾਂ ਤਾਂ ਆਪ ਨਾ ਭੁੱਲੀਏ ਅਤੇ ਫਿਰ ਇਸ ਗੁਰ-ਟੋਟਕੇ ਨੂੰ ਆਪਣੇ ਬੱਚਿਆਂ ਨੂੰ ਦ੍ਰਿੜ੍ਹ ਕਰਵਾਈਏ। ਫਿਰ ਇਸ ਤਰ੍ਹਾਂ ਸਾਡਾ ਜੀਵਨ ਉਦੋਂ ਸਾਰਥਕ ਮੰਨਿਆ ਜਾਵੇਗਾ ਕਿ ਜਦੋਂ ਅਸੀਂ ਲਿੰਕ ਪੀੜ੍ਹੀ ਹੋਣ ਦੇ ਨਾਤੇ ਆਪਣੇ ਪੁਰਖਿਆਂ ਤੇ ਵਡੇਰਿਆਂ ਦੇ ਜੀਵਨਾਂ ਤੋਂ ਮਿਲੇ ਇਸ ਮਾਰਗ ਦਰਸ਼ਨ ਨੂੰ ਸਾਡੇ ਭਵਿੱਖ ਦੇ ਸੂਤਰਧਾਰ ਬੱਚਿਆਂ ਦੀ ਪੀੜ੍ਹੀ ਤੱਕ ਪਹੁੰਚਾ ਸਕਾਂਗੇ।

ਸ਼ਾਲਾ! ਇਸ ਵਾਸਤੇ ਹੁਣ ਅਸੀਂ ਅਜ਼ਾਦ ਕੌਮਾਂ ਵਾਂਗੂੰ ਕੌਮੀ ਪੱਧਰ 'ਤੇ ਘੱਟੋ-ਘੱਟ ਆਪਣੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੀ ਪ੍ਰਤੀਕ ਕੋਈ ਹੈਰੀਟੇਜ ਤੇ ਕਲਚਰ ਦੀ ਨਿੱਗਰ ਨੀਤੀ ਬਣਾ ਸਕੀਏ। ਇਸ ਲਈ ਇਸ ਅਹਿਮ ਕੌਮੀ ਪਹਿਲੂ 'ਤੇ ਕੁਝ ਕੁ ਲੋੜੀਂਦੀ ਸੰਜੀਦਗੀ ਨਾਲ ਵਿਚਾਰ ਕਰਨ, ਪਰ ਉਸ ਤੋਂ ਵੱਧ ਸਮੁੱਚੇ ਤੌਰ 'ਤੇ ਸਾਡੇ ਸਭ ਵਲੋਂ ਜੰਗੀ ਪੱਧਰ 'ਤੇ ਇਸ ਪੱਖੋਂ ਸੰਗਰਾਮ ਕਰਨ ਦੀ ਲੋੜ ਹੈ। ਰੱਬ ਰਾਖਾ।ਮੁੱਕਦੀ ਗੱਲ! ਜੇ ਅਸੀਂ ਆਪਣੀ ਹੈਰੀਟੇਜ ਤੇ ਕਲਚਰਲ ਪਾਲਿਸੀ ਵਿਚ ਪੰਜਾਬ, ਪੰਜਾਬੀਅਤ ਤੇ ਮਾਂ ਬੋਲੀ ਪੰਜਾਬੀ ਸਵੈਮਾਣ ਤੇ ਖੁਸ਼ਹਾਲੀ ਵਰਗੇ ਮੁੱਖ ਉਦੇਸ਼ਾਂ ਤੇ ਮੰਤਵਾਂ ਨੂੰ ਸ਼ਾਮਲ ਕਰਕੇ ਪੂਰੀ ਨਿਸ਼ਠਾ ਤੇ ਦ੍ਰਿੜ੍ਹਤਾ ਨਾਲ 'ਸ਼ਹੀਦੀ ਪਹਿਰਾ' ਦੇ ਦਿੰਦੇ ਹਾਂ ਤਾਂ ਸਾਡੇ ਸੋਹਾਣੇ ਪੰਜਾਬ ਤੇ ਪੰਜਾਬੀਆਂ ਨੂੰ ਰੱਬ ਦੀਆਂ ਸੱਤੋਂ ਹੀ ਖੈਰਾਂ ਹਨ।

***ਸਿਰੀ ਇਤਿ***

